ੴ ਸਤਿਗੁਰ ਪ੍ਰਸਾਦਿ॥

## ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

# ਟੀਕਾ ਅਨੇਕ ਬਾਣੀਆਂ

[ਸੈਂਚੀ ਦੂਜੀ]

ਜਿਸ ਵਿਚ

ਬਾਰਹ ਮਾਹਾ ਤੁਖਾਰੀ, ਸਹਸਕ੍ਰਿਤੀ ਸਲੋਕ, ਗਾਥਾ, ਫੁਨਹੇ, ਚਉਬੋਲੇ,
ਸਲੋਕ ਕਬੀਰ ਜੀ ਤੇ ਸ਼ਬਦ ਸਲੋਕ ਸ਼ੇਖ ਫ਼ਰੀਦ ਜੀ ਸੱਤ ਬਾਣੀਆਂ ਦਾ ਟੀਕਾ ਹੈ।

ਭਾਈ ਸਾਹਿਬ ਭਾਈ ਵੀਰ ਸਿੰਘ




ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ, ਗੋਲ ਮਾਰਕਿਟ, ਨਵੀਂ ਦਿੱਲੀ-110001

ਛਪਾਈ ਦਾ ਵੇਰਵਾ

| | | |
|---|---|---|
| ਪਹਿਲੀ | ਵਾਰ | ਅਗਸਤ, 1983 |
| ਦੂਜੀ | ਵਾਰ | — —, 1992 |
| ਤੀਜੀ | ਵਾਰ | ਅਕਤੂਬਰ, 1996 |
| ਚਉਥੀ | ਵਾਰ | ਅਪ੍ਰੈਲ, 2008 |
| ਪੰਜਵੀਂ | ਵਾਰ | ਫਰਵਰੀ, 2013 |

**Teeka Anek Banian (Vol.-II)**
Bhai Vir Singh

ISBN : 978-93-80854-10-6

5ਵੀਂ ਵਾਰ : ਫਰਵਰੀ, 2013

**ਪ੍ਰਕਾਸ਼ਕ :**
ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ
ਨਵੀਂ ਦਿੱਲੀ

***Printer***
Printograph
2966/41, Beadon Pura
Karol Bagh, New Delhi-110 005

ਮੁੱਲ : 186/- ਰੁਪਏ

੧ੴ ਸਤਿਗੁਰ ਪ੍ਰਸਾਦਿ॥

# ਮੁੱਢਲੀ ਬਿਨੈ

ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਅਨੇਕ ਬਾਣੀਆਂ ਦੀ ਪਹਿਲੀ ਪੋਥੀ ਜੋ ਪ੍ਰਕਾਸ਼ਿਤ ਹੋ ਚੁਕੀ ਹੈ। ਉਸ ਵਿਚ ੯ ਬਾਣੀਆਂ ਦਾ ਟੀਕਾ ਆ ਚੁਕਾ ਹੈ; ਜੋ ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸੱਤ ਪੋਥੀਆਂ ਦੇ ਟੀਕੇ ਤੋਂ ਬਾਅਦ ਦੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਚੋਣਵੀਆਂ ਬਾਣੀਆਂ ਹਨ। ਇਸ ਦੂਜੀ ਪੋਥੀ ਵਿਚ ਉਨ੍ਹਾਂ ਤੋਂ ਅਗੋਂ ਦੀਆਂ ਅੱਡ ਅੱਡ ਸੱਤ ਬਾਣੀਆਂ ਦਾ ਟੀਕਾ ਪ੍ਰਕਾਸ਼ਤ ਕੀਤਾ ਗਿਆ ਹੈ। ੧. ਬਾਰਾ ਮਾਹ ਤੁਖਾਰੀ, ੨. ਸਲੋਕ ਸਹਸਕ੍ਰਿਤੀ, ੩. ਗਾਥਾ, ੪. ਫੁਨਹੇ, ੫. ਚਉਬੋਲੇ, ੬. ਸਲੋਕ ਭਗਤ ਕਬੀਰ ਜੀ ਤੇ ੭. ਸ਼ਬਦ ਸਲੋਕ ਸ਼ੇਖ ਫਰੀਦ ਜੀ।

ਸਲੋਕ ਕਬੀਰ ਜੀ ਦੇ ਟੀਕੇ ਦੀ ਪਹਿਲੀ ਛਾਪ ਦੀ ਆਰੰਭਕ ਬੇਨਤੀ ਵਿਚ ਇਹ ਅੱਖਰ ਲਿਖੇ ਹੋਏ ਮਿਲੇ ਹਨ:-

"ਇਹ ਟੀਕਾ ਬਹੁਤ ਮਿਹਨਤ ਅਰ ਵੀਚਾਰ ਨਾਲ ਤਿਆਰ ਹੋਇਆ ਹੈ। ਪਹਿਲੇ ਭਾਈ ਹਜ਼ਾਰਾ ਸਿੰਘ ਜੀ ਗਿਆਨੀ ਨੇ ਪੰਜ ਛੇ ਮਹੀਨੇ ਲਗਾਕੇ ਬਹੁਤ ਮਿਹਨਤ ਨਾਲ ਇਸ ਨੂੰ ਤਿਆਰ ਕੀਤਾ। ਫੇਰ ਨੌਂ ਮਹੀਨੇ (ਖਾ:ਟ੍ਰੈ:) ਸੁਸਾਇਟੀ ਦੀ ਅੰਤ੍ਰਿੰਗ ਸਭਾ ਦੇ ਵੀਚਾਰ ਹੇਠ ਰਿਹਾ। ਫੇਰ (ਸੋਧੇ) ਖਰੜੇ ਨੂੰ ਇਕ ਵਿਦਵਾਨ ਦੇ ਹੱਥੋਂ ਲਿਖਵਾਕੇ ਫੇਰ ਸੋਧਿਆ ਤੇ ਅੰਤ ਛਪਾਈ ਦਾ ਪੁਸ਼ਾਕਾ ਪਹਿਨਾਇਆ।"

ਸੁਸਾਇਟੀ ਦੀ ਅੰਤ੍ਰਿੰਗ ਸਭਾ ਦੇ ਉਸ ਸਮੇਂ ਦੇ ਮੈਂਬਰ ਸਨ, ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਦੂਸਰੇ ਸਰਦਾਰ ਮਹਿੰਦਰ ਸਿੰਘ ਜੀ (ਭਰਾਤਾ ਸਰਦਾਰ ਤ੍ਰਿਲੋਚਨ ਸਿੰਘ ਜੀ), ਤੀਸਰੇ ਸਰਦਾਰ ਤ੍ਰਿਲੋਚਨ ਸਿੰਘ ਜੀ (ਪੰਜਾਬ ਐਂਡ ਸਿੰਧ ਬੈਂਕ ਦੇ ਸੰਚਾਲਕ), ਚੌਥੇ ਸਰਦਾਰ ਸੁੰਦਰ ਸਿੰਘ ਜੀ ਮਜੀਠੀਏ ਤੇ ਦੋ ਕੁ ਸੱਜਣ ਹੋਰ ਹੁੰਦੇ ਸਨ। ਪਰ ਖਰੜਿਆਂ ਦੀ ਸੁਧਾਈ ਦੇ ਕਾਰਜ ਵਿਚ ਵਿਸ਼ੇਸ਼ ਕਰ ਕੇ ਪ੍ਰਮੁਖ ਸੋਧਕ ਹੁੰਦੇ ਸਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਤੇ ਸਰਦਾਰ ਤ੍ਰਿਲੋਚਨ ਸਿੰਘ ਜੀ।

ਇਸ ਬਾਣੀ ਤੋਂ ਛੁਟ ਹੋਰ ਕੋਈ ਲਿਖਤ ਨਹੀਂ ਮਿਲੀ ਜਿਸ ਤੋਂ ਇਹ ਪ੍ਰਗਟ ਹੋਵੇ ਕਿ ਇਨ੍ਹਾਂ ਵਿਚੋਂ ਹੋਰ ਕਿਸੇ ਬਾਣੀ ਦਾ ਟੀਕਾ ਪਰਮ ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਤੋਂ ਸਿਵਾ ਕਿਸੇ ਹੋਰ ਬਜ਼ੁਰਗ ਵਿਦਵਾਨ ਦਾ ਕੀਤਾ ਹੋਯਾ ਹੈ।

ਸ਼ੇਖ ਫਰੀਦ ਜੀ ਦੇ ਸ਼ਲੋਕਾਂ ਦਾ ਟੀਕਾ ਤੇ ਉਨ੍ਹਾਂ ਦਾ ਜੀਵਨ ਪਹਿਲੇ ਖਾਲਸਾ ਟ੍ਰੈਕਟ ਸੁਸਾਇਟੀ ਦੇ ਵੱਖ ਵੱਖ ਟ੍ਰੈਕਟਾਂ ਵਿਚ ਛਾਪਿਆ ਗਿਆ ਸੀ। ਸਤੰਬਰ ੧੯੪੯ ਵਿਚ ਸਤਿਕਾਰ ਯੋਗ ਭਾਈ ਸਾਹਿਬ ਜੀ ਦੇ ਦੋ ਸ਼ਬਦ ਫਰੀਦ ਜੀ ਦੇ ਆਸਾ ਰਾਗ ਦੇ ਤੇ ਦੋ ਸ਼ਬਦ ਸੂਹੀ ਰਾਗ ਦਿਆਂ ਦਾ ਟੀਕਾ ਮਿਲਾ ਕਰਕੇ ਅਤੇ ਸ਼ੁਰੂ ਵਿਚ ਸੰਖੇਪ ਜੀਵਨ ਦੇਕੇ ਸਲੋਕਾਂ ਦੇ ਟੀਕੇ ਸਮੇਤ ਛਾਪ ਦਿਤਾ ਤੇ ਇਸ ਤਰਾਂ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦੀ ਫਰੀਦ ਜੀ ਦੀ ਸਮੁੱਚੀ ਬਾਣੀ ਦਾ ਟੀਕਾ 'ਸ਼ਬਦ ਸ਼ਲੋਕ ਸ਼ੇਖ ਫਰੀਦ ਜੀ' ਦੇ ਨਾਮ ਹੇਠ ਛਾਪ ਦਿਤਾ ਗਿਆ।

ਇਹ ਦੂਸਰੀ ਪੋਥੀ ਤਾਂ ਲਗ ਪਗ ਪਹਿਲੀ ਪੋਥੀ ਦੇ ਬਰਾਬਰ ਦੀ ਹੀ ਹੈ, ਪਰ ਤੀਜੀ ਪੋਥੀ ਇਨ੍ਹਾਂ ਤੋਂ ਛੁਟੇਰੀ ਹੋਵੇਗੀ, ਉਸ ਵਿਚ ਸਵਯੇ ਸ੍ਰੀ ਮੁਖ ਵਾਕ ਤੇ ਭੱਟਾਂ ਦੇ ਅਤੇ ਸਲੋਕ ਮਹਲਾ ੯ ਦਾ ਟੀਕਾ ਹੀ ਆਵੇਗਾ। ਛਪਾਈ ਸ਼ੁਰੂ ਹੈ। ਸਤਿਗੁਰੂ ਜੀ ਦੀ ਮਿਹਰ ਹੇਠ ਆਸ ਹੈ ਇਹ ਕਾਰਜ ਛੇਤੀ ਹੀ ਨਿਰਵਿਘਨ ਸਿਰੇ ਚੜ ਜਾਵੇਗਾ।

*ਬਿਨੈਕਾਰ*

ਮਹਾਂ ਸਿੰਘ ਗਯਾਨੀ

੮ ਅਗਸਤ, ੧੯੮੩

# ਟੀਕਾ ਅਨੇਕ ਬਾਣੀਆਂ
[ਸੈਂਚੀ ਦੂਜੀ]

## ਸੂਚੀ ਪਤਰ



* ਪੁਸਤਕ ਅਨੇਕ ਬਾਣੀਆਂ ਦੀਆਂ ਤਿੰਨ ਸੈਂਚੀਆਂ ਹਨ। ਇਨ੍ਹਾਂ ਦੇ ਅਧਿਆਏ ਅੰਕ ਤੇ ਪੰਨੇ ਲਗਾਤਾਰਤਾ (Continuity) ਵਿਚ ਚਲਦੇ ਹਨ।

੧ੴ ਸਤਿਗੁਰ ਪ੍ਰਸਾਦਿ॥

# ੧੦. ਬਾਰਹ ਮਾਹਾ ਤੁਖਾਰੀ

## ਉਥਾਨਕਾ

**ਸੰਸਾਰ** ਵਿਚ ਜੀਵ ਦੁਖਾਂ ਨਾਲ ਆਉਂਦਾ, ਰੋਂਦਾ ਪਰਵੇਸ਼ ਕਰਦਾ ਹੈ। ਏਥੋਂ ਤੁਰ ਜਾਣਾ ਖੁਸ਼ੀ ਦਾ ਕਾਰਣ ਹੋਣਾ ਚਾਹੀਦਾ ਸੀ, ਪਰ ਕੁਛ ਸੰਸਾਰ ਦੀ ਮਾਯਾ ਮੋਹ ਦੀ ਜਕੜ ਸੁਰਤ ਵਿਚ ਐਸਾ ਬੰਦ ਮਾਰਦੀ ਹੈ; ਕਿ ਏਥੋਂ ਤੁਰ ਜਾਣਾ ਬੀ ਦੁਖ ਭਾਸਦਾ ਹੈ, ਅਰ ਜੀਵ ਜਾਣ ਲੱਗਾ ਭੀ ਓਦਾਂ ਰੋਂਦਾ ਹੀ ਜਾਂਦਾ ਹੈ ਜਿੱਦਾਂ ਰੋਂਦਾ ਆਇਆ ਸੀ। ਜੇ ਕੈਦ ਵਿਚ ਰੋਂਦਾ ਆਯਾ ਸੀ, ਤਦ ਛੁਟਕਾਰੇ ਵੇਲੇ ਬੀ ਰੋਂਦਾ ਹੀ ਜਾਂਦਾ ਹੈ। ਜੇਕਰ ਜੀਉਂਦੇ ਜੀ ਇਸ ਨੂੰ ਕੈਦ, ਤੇ ਛੁਟਕਾਰੇ ਨੂੰ ਸੁਤੰਤਰਤਾ ਸਮਝ ਲੈਂਦਾ ਤਦ ਮਰਨ ਲਗਾ ਚਿਹਰੇ ਤੇ ਹਾਸੇ ਦੇ ਨਿਸ਼ਾਨ ਛੱਡ ਜਾਂਦਾ ਤੇ ਕਬੀਰ ਜੀ ਵਾਂਙੂ ਆਖਦਾ: **'ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ॥ ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋਬਿੰਦੁ'॥੬॥**

ਇਹ ਆਵਾ ਜਾਈ ਸਭ ਦੇ ਸਿਰ ਉਤੇ ਹੈ ਅਰ ਸਭ ਦੇ ਹਿਰਦੇ ਨੂੰ ਖਾਂਦੀ ਹੈ, ਪਰ ਇਕ ਫ਼ਰਕ ਜੀਵਾਂ ਤੇ ਵਾਹਿਗੁਰੂ ਰੂਪਾਂ ਵਿਚ ਹੁੰਦਾ ਹੈ। ਜੀਵ ਕਰਮਾਂ ਦੇ ਬੱਧੇ ਆਉਂਦੇ ਹਨ, ਜਿਕੂੰ ਕਰਮਾਂ ਦੀ ਸਜ਼ਾ ਵਿਚ ਕੈਦੀ ਜੇਲਖਾਨੇ ਵਿਚ ਜਾਂਦੇ ਹਨ, ਪਰ ਡਾਕਟਰ ਤੇ ਦਰੋਗਾ, ਉਪਦੇਸ਼ਕ ਅਰ ਹੋਰ ਕ੍ਰਿਪਾਲੂ ਜੇਲਖਾਨੇ ਵਿਚ ਕਰਮਾਂ ਦੇ ਬੱਧੇ ਨਹੀਂ ਜਾਂਦੇ। ਇਸ ਲਈ ਉਨ੍ਹਾਂ ਦਾ ਜਾਣਾ ਆਉਣਾ ਕੈਦੀਆਂ ਦੇ ਜਾਣ ਆਉਣ ਨਾਲ ਕੋਈ ਤੁਲਜਤਾ ਨਹੀਂ ਰਖਦਾ ਹੈ। ਇਸੇ ਭਰਮ ਦੇ ਦੂਰ ਕਰਨ ਲਈ ਪੰਜਵੇਂ ਸਤਿਗੁਰਾਂ ਨੇ ਗੁਰੂ ਨਾਨਕ ਦੇਵ ਜੀ ਦੀ ਸ਼ਾਨ ਵਿਚ ਇਹ ਮਹਿਮਾਂ ਕਹੀ ਹੈ:-

**"ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥**
**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥"** (ਸੂਹੀ ਮ:੫-੭)

ਇਹ ਜਨਮ ਮਰਨ ਵਿਚ ਸਤਿਗੁਰ ਦਾ ਨਾ ਆਉਣਾ ਇਹੋ ਭਾਵ ਰਖਦਾ ਹੈ, ਕਿ ਉਹ ਕਰਮ ਬੰਧ ਹੋਕੇ ਨਹੀਂ ਆਉਂਦਾ, ਉਹ ਕੇਵਲ ਉਧਾਰ ਨਮਿਤ ਸੁਤੰਤ੍ਰਤਾ ਨਾਲ ਆਉਂਦਾ ਹੈ, ਅਰ ਉਹ ਕਿਸੇ ਕੈਦ ਵਿਚ ਬੱਝਾ ਨਹੀਂ ਹੁੰਦਾ, ਸਗੋਂ ਉਸਦਾ ਸਾਰਾ ਕਹਿਣਾ, ਕਰਨਾ ਵਾਹਿਗੁਰੂ ਦਾ ਕਹਿਣਾ ਕਰਨਾ ਹੁੰਦਾ ਹੈ।

ਪਰੰਤੂ ਸੰਸਾਰ ਯਾਤ੍ਰਾ ਤੋਂ ਤੁਰਨ ਲੱਗਿਆਂ ਉਦਾਸੀ ਦਾ ਇਕ ਚੱਕ੍ਰ ਸਭ ਨੂੰ ਆਉਂਦਾ ਹੈ। ਪਾਪੀ ਨੂੰ ਤਾਂ ਪਾਪਾਂ ਦੀ ਮੈਲ ਮਾਰਦੀ ਹੈ। ਵੈਰਾਗਵਾਨ ਨੂੰ ਅਪਣੇ ਭਜਨ ਸਿਮਰਨ ਦੇ ਹੋਰ ਵਧੀਕ ਨਾ ਕਰਨ ਦਾ ਵੈਰਾਗ ਸਤੋਗੁਣੀ ਉਦਾਸੀ ਦੇਂਦਾ ਹੈ। ਤੇ ਸਤਿਗੁਰ ਨੂੰ ਅਪਣੇ ਪਜਾਰੇ ਪਤੀ ਅਕਾਲ ਪੁਰਖ ਦੇ ਹਜ਼ੂਰ ਵਿਚ ਭਗਤੀ ਅੰਗ ਕਰਕੇ ਬਿਰਹੇ ਦਾ ਵੈਰਾਗ ਹੁੰਦਾ ਹੈ। ਇਕ ਤਾਂ ਓਹ ਜੀਵਾਂ ਵਿਚ ਰਹਿਣ ਕਰਕੇ ਵਿਦਾ ਹੋਣ ਲਗਾ ਉਨ੍ਹਾਂ ਪਰ ਵਧੀਕ ਤਰਸ ਖਾਂਦਾ ਹੈ ਕਿ ਇਹ ਆਪਣੇ ਆਪ ਦੇ ਨਾਲ ਕਿਉਂ ਵੈਰ ਕਰਦੇ ਹਨ, ਇਸ ਨਮਿਤ ਉਦਾਸੀ ਤੇ ਵੈਰਾਗ ਵਿਚ ਆਪਣੇ ਆਪ ਉਤੇ ਪਰ ਉਨ੍ਹਾਂ

ਦੇ ਸਮੋਧ ਹਿਤ ਤੀਬਰ ਵੈਰਾਗ ਦੇ ਵਾਕ ਆਖਦਾ ਹੈ, ਜੋ ਜੀਵਾਂ ਪਰ ਨਿਸ਼ਾਨਾ ਬੈਠਣ; ਦੂਸਰੇ ਸਰੀਰ ਦਾ ਪਰਦਾ ਪਿਆ ਹੋਣ ਕਰਕੇ ਜੋ ਅਪਣੇ ਪਿਆਰੇ ਨਾਲ ਪਿਆਰ ਦਾ ਪਰੋਖਜ ਵਰਤਾਉ ਹੁੰਦਾ ਹੈ, ਉਸ ਵਿਚ ਵੈਰਾਗ, ਪ੍ਰੇਮ, ਬਿਰਹੇ ਦਾ ਵੇਗ ਬਹੁਤ ਤਿੱਖਾ ਨਿਕਲਦਾ ਹੈ। ਉਵ ਸਤਿਗੁਰ ਤਾਂ ਸਦਾ ਮਿਲ ਰਿਹਾ ਹੁੰਦਾ ਹੈ, ਪਰ ਮਨੁੱਖ ਨਾਟ ਹੋਣ ਕਰਕੇ ਭਗਤੀ ਮਾਰਗ ਦਾ ਅੰਗ ਹੋਣ ਕਰਕੇ ਜੋ ਕਟਾਖਜ ਸਤਿਗੁਰ ਤੋਂ ਉਸ ਇਕ ਅਮੋਲਕ ਸਮੇਂ ਵੇਲੇ ਖੁੱਲਦੇ ਹਨ ਓਹ ਐਸੇ ਤਿੱਖੇ ਬਾਣ ਵੈਰਾਗ ਦੇ ਹੁੰਦੇ ਹਨ ਕਿ ਜੋ ਸਿੱਧੇ ਵਿੰਨ੍ਹਦੇ ਹੀ ਚਲੇ ਜਾਂਦੇ ਹਨ।

ਇਸ ਸਿਲਸਿਲੇ ਵਿਚ ਅਸੀਂ ਹੁਣ ਆਪ ਨੂੰ ਅਪਣੇ ਪਿਆਰੇ ਜਗਤ ਗੁਰੂ, ਸ੍ਰਿਸਟੀ ਦੇ ਉਧਾਰਕ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਹ ਸੁਨੇਹਾ ਸੁਣਾਉਂਦੇ ਹਾਂ ਜੋ ਆਪ ਨੇ ਸਾਨੂੰ ਜੀਵਾਂ ਨੂੰ ਅਪਣੇ ਪਿਆਰੇ ਸਰੀਰ ਦੇ ਦਰਸ਼ਨਾਂ ਤੋਂ ਵਿਰਵੇ ਕਰਨ ਵੇਲੇ ਉਚਾਰਿਆ ਸੀ। ਸਚਖੰਡ ਪਿਆਨੇ ਤੋਂ ਪਹਿਲੇ ਸ੍ਰੀ ਗੁਰੂ ਜੀ ਨੇ ਇਹ ਰਚਨਾ ਵੈਰਾਗ ਅਰ ਪ੍ਰੇਮ ਦੇ ਇਕ ਅਚਰਜ ਰੰਗ ਵਿਚ ਰਚੀ ਸੀ। ਇਹ ਬੀ ਖਿਆਲ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਹ ਆਖਰੀ ਰਚਨਾ ਸੀ*। ਇਸ ਤੋਂ ਮਗਰੋਂ ਸ੍ਰੀ ਗੁਰੂ ਜੀ ਨੇ ਕੋਈ ਸ਼ਬਦ ਨਹੀਂ ਉਚਾਰਿਆ। ਇਸ ਕਰਕੇ ਇਹ ਰਚਨਾਂ ਪਰਮਾਰਥ ਦੇ ਪ੍ਰੇਮੀਆਂ ਵਿਚ ਡਾਢੇ ਡੂੰਘੇ ਭੈ ਤੇ ਅਦਬ ਨਾਲ ਵੇਖੀ ਜਾਂਦੀ ਹੈ, ਅਰ ਰਸੀਏ ਇਸ ਦੇ ਰਸ ਵਿਚ ਇਸ ਤਰ੍ਹਾਂ ਗੁੰਮ ਹੁੰਦੇ ਹਨ ਕਿ ਜਿਸ ਤਰ੍ਹਾਂ ਮਰਜੀਉੜੇ ਦੀ ਟੁੱਭੀ ਹੁੰਦੀ ਹੈ।

ਸ੍ਰੀ ਗੁਰੂ ਜੀ ਦਾ ਵਾਹਿਗੁਰੂ ਪ੍ਰੇਮ ਇਕ ਅਦੁਤੀ ਭਾਵ ਹੈ ਜੋ ਉਨ੍ਹਾਂ ਨੇ ਸਾਰੀ ਉਮਰ ਅਪਣੇ ਪਜਾਰੇ ਨਾਲ ਪਤੀ ਭਾਵਨਾ ਵਿਚ ਨਿਬਾਹਿਆ। ਗਜਾਨ ਦੇ ਨੁਕਤੇ ਤੋਂ ਆਪ ਪੂਰਨ ਗਜਾਨਵਾਨ ਕੀਹ ਸਰਵੱਗਜ ਸੇ; ਪਰ ਫੇਰ ਅਨੂਠਾ ਕੌਤਕ ਹੈ ਕਿ ਪ੍ਰੇਮ ਵੀ ਅਤਿ ਦਾ ਸੀ। ਆਪ ਨੇ ਇਨਸਾਨੀ ਜੀਵਨ ਨੂੰ ਅਮਲੀ ਉੱਚਤਾ ਤੇ ਉੱਤਮਤਾ ਦਾਨ ਕਰਨੀ ਸੀ, ਇਸ ਕਰਕੇ ਆਪਣਾ ਮਾਰਗ ਪ੍ਰੇਮਾ ਭਗਤੀ ਰਖਿਆ।

ਹੁਣ ਜਦ ਜਗਤ ਤੋਂ ਤਜਾਰੀ ਦੀ ਠਾਣੀ ਤਦ ਉਸ ਗਜਾਨ ਪ੍ਰੋਤੇ ਪ੍ਰੇਮ ਵਿਚ ਬਿਰਹੇ ਤੇ ਮਿਲਾਪ ਦੇ ਭਾਵ ਜੋ ਆਪ ਨੇ ਮਾਣੇ, ਸਾਡੀ ਰਹਬਰੀ ਲਈ ਇਸ ਬਾਣੀ ਵਿਚ ਰਚੇ। ਆਪ ਦੀ ਬਾਣੀ ਵਿਚ ਇਕ ਆਤਮ ਛੋਹ ਹੈ ਜੋ ਦਿਲ ਦੇਕੇ ਵਾਚਿਆਂ ਯਾ ਸੁਣਿਆਂ ਸ੍ਰੋਤੇ ਦੇ ਆਤਮ ਨੂੰ ਉਸ ਰੰਗ ਦੀ ਰੰਗਣ ਲਾ ਜਾਂਦੀ ਹੈ ਜੋ ਆਪ ਨੇ ਮਾਣਿਆ ਸੀ।

ਪਾਠਕਾਂ ਤੇ ਸਾਧਕਾਂ ਨੂੰ ਵਾਹਿਗੁਰੂ ਧਿਆਨੀ ਹੋਕੇ ਇਸ ਬਾਣੀ ਨੂੰ ਪੜ੍ਹਨਾ, ਸੁਣਨਾ, ਵੀਚਾਰਨਾ ਚਾਹੀਏ ਜੋ ਪ੍ਰੇਮ ਦਾ ਰੰਗ ਸਾਡੇ ਮਨਾਂ ਨੂੰ ਲਗ ਜਾਵੇ, ਜਿਸ ਬਿਨਾ ਪ੍ਰਭੂ ਪ੍ਰਾਪਤੀ ਕਠਨ ਹੈ।

## ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ

## ੧ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
|---|---|
| **ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ॥ ਸਿਰਿ ਸਿਰਿ ਸੁਖ** | ਤੂੰ (ਹੇ ਅਕਾਲ ਪੁਰਖ!) ਸੁਣ (ਜੀਵਾਂ ਨੇ ਜੋ ਜੋ) ਕਿਰਤ ਕਰਮ ਪੂਰਬਲੇ (ਜਨਮਾਂ ਵਿਚ) ਕਮਾਇਆ ਹੈ, (ਤਿਸ |

* ਪ੍ਰ: ਜਨਮ ਸਾਖੀ

| | |
|---|---|
| **ਸਹੰਮਾ ਦੇਹਿ ਸੁ ਤੂ ਭਲਾ ॥** | ਅਨੁਸਾਰ ਤੂੰ) ਸਿਰ ਸਿਰ (ਵਖੋ ਵਖ) ਸੁਖ ਦੁਖ (ਭੁਗਾਉਂਦਾ ਹੈਂ, ਸੋ ਇਉਂ ਜੋ ਕੁਛ) ਤੂੰ ਦੇਵੇਂ ਸੋ ਭਲਾ ਹੈ। |
| **ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ ॥** | (ਹੇ) ਵਾਹਿਗੁਰੂ! ਤੇਰੀ (ਇਸ) ਰਚਨਾ ਵਿਚ (ਮੈਂ ਨਹੀਂ ਸਮਝ ਸਕਦਾ ਕਿ) ਮੇਰੀ ਕੀ ਗਤੀ ਹੋਵੇਗੀ (ਪਰ ਮੇਰੀ ਆਪ ਨਾਲ ਪਜਾਰ ਦੀ ਦਸ਼ਾ ਇਹ ਹੈ ਕਿ) ਹਰੀ (ਅਰਥਾਤ ਆਪ ਤੋਂ) ਬਿਨਾਂ ਘੜੀ ਭਰ (ਮੈਂ) ਜੀਉ ਨਹੀਂ ਸਕਦਾ, |
| **ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ ॥** | (ਜਿੱਕੁਰ) ਸਵਾਮੀ ਦੇ ਬਿਨਾਂ ਦੁਹੇਲ਼ੀ ਹੋਈ (ਇਸਤ੍ਰੀ) ਦਾ ਕੋਈ ਬੇਲੀ ਨਹੀਂ (ਬਣਦਾ, ਇਹ ਦਸ਼ਾ ਮੇਰੀ ਹੈ; ਤਾਂਤੇ ਇਹ ਕ੍ਰਿਪਾ ਕਰੋ ਜੋ) ਗੁਰਮੁਖ (ਗੁਰੂ ਦਵਾਰਾ ਆਪ ਦਾ ਨਾਮ) ਅੰਮ੍ਰਿਤ ਪੀਵਾਂ! |
| **ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ ॥** | (ਅਸੀਂ ਜੀਵ ਆਪ ਜੋ) ਨਿਰੰਕਾਰ ਹੋ (ਆਪ ਦੀ) ਰਚਨਾਂ ਵਿਚ ਖਚਿਤ ਹੋ ਰਹੇ ਹਾਂ (ਪਰ) ਪ੍ਰਭੂ ਦਾ ਮੰਨਨ ਕਰਨਾ (ਪ੍ਰਭੂ ਨੂੰ ਮਨ ਵਿਚ ਵਸਾਉਣਾ ਸਭ) ਕਰਮਾਂ (ਵਿਚੋਂ) ਸ੍ਰੇਸ਼ਟ ਕਰਮ ਹੈ (ਪਰ ਮੈਂ ਉਸ ਤੋਂ ਗ਼ਾਫ਼ਲ ਹਾਂ)। |
| **ਨਾਨਕ ਪੰਥੁ ਨਿਹਾਲੇ ਸਾ ਧਨ ਤੂ ਸੁਣਿ ਆਤਮ ਰਾਮਾ ॥ ੧ ॥** | (ਕਹਿੰਦੇ ਹਨ ਗੁਰੂ) ਨਾਨਕ ਹੇ ਆਤਮਾ (ਮੇਰੇ) ਰਾਮ! (ਸ੍ਵਾਮੀ, ਮੈਂ) ਇਸਤ੍ਰੀ ਰੂਪ (ਆਪ ਦਾ) ਰਾਹ ਤਕ ਰਹੀ ਹਾਂ, ਆਪ (ਮੇਰੀ ਟੇਰ ਨੂੰ) ਸੁਣੋ॥੧॥ |

**ਪਦਾਰਥ**-- ਪੁਰਬਿ=ਪਿਛਲੇ (ਜਨਮਾਂ ਵਿਚ)। ਸਹੰਮਾ=ਦੁਖ। ਦੁਹੇਲੀ=ਦੁਹਾਗਣ, ਛੁੱਟੜ। ਨਿਹਾਲੇ=ਦੇਖੇ।

**ਭਾਵ**— ਅਕਾਲ ਪੁਰਖ ਦੇ ਸੱਚੇ ਪ੍ਰੇਮ ਤੇ ਮਿਲਾਪ ਦੀ ਸਿੱਕ ਵਿਚ ਸ੍ਰੀ ਗੁਰੂ ਸਾਹਿਬ ਨੇ ਇਹ ਬਾਰਾਂ ਮਾਹਾਂ ਉਚਾਰਨ ਕੀਤਾ ਹੈ। ਇਹ ਪਉੜੀ ਅਰ ਤਿੰਨ ਹੋਰ (ਕੁੱਲ ੪) ਪਉੜੀਆਂ ਬਾਰਾਂ ਮਾਂਹੇ ਦੇ ਆਰੰਭ ਵਿਚ ਮੰਗਲਾ ਚਰਨ ਰੂਪ ਹਨ। ਇਸ ਪਉੜੀ ਵਿਚ ਅਕਾਲ ਪੁਰਖ ਅੱਗੇ ਪਰਮ ਨਿਰਮਾਣਤਾ ਨਾਲ ਕ੍ਰਿਪਾ ਦੀ ਯਾਚਨਾ ਕੀਤੀ ਹੈ, ਕਿ ਹੇ ਸੁਆਮੀ ਸੰਸਾਰ ਆਪਣੇ ਕਰਮਾਂ ਦੇ ਆਸਰੇ ਦੁਖ ਸੁਖ ਪਾ ਰਿਹਾ ਹੈ। ਮੈਂ ਨਹੀਂ ਜਾਣਦਾ ਮੇਰੀ ਕੀ ਦਸ਼ਾ ਹੋਣ ਵਾਲੀ ਹੈ, ਤਾਂਤੇ ਮੈਨੂੰ ਆਪਣੇ ਚਰਨੀ ਲਾਓ ਤੇ ਇਸ ਸੰਸਾਰਕ ਗੇੜ ਤੋਂ ਅਲੱਗ ਕਰ ਲਓ। ਮੈਂ ਆਪਣੇ ਕਰਮਾਂ ਦਾ ਫਲ ਨਹੀਂ ਚਾਹੁੰਦਾ, ਮੈਂ ਕੇਵਲ ਮਿਹਰ ਮੰਗਦਾ ਹਾਂ। ਆਪਣੇ ਆਪ ਨੂੰ ਇਸਤ੍ਰੀ ਸੰਬੋਧ ਕਰਕੇ ਕਿਹਾ ਹੈ: ਹੇ ਸਵਾਮੀ ਮੈਂ ਜੇ ਆਪ ਨੂੰ ਤਿਆਗ ਕੇ ਦੁਹੇਲੀ ਹੋ ਜਾਵਾਂ ਤਾਂ ਫਿਰ ਮੇਰਾ ਕੋਈ ਬੇਲੀ ਨਹੀਂ, ਅਰਥਾਤ ਮੈਨੂੰ ਆਪ ਤੋਂ ਭੁੱਲਕੇ, ਆਪ ਤੋਂ ਬਿਨਾਂ ਹੋਰ ਕੋਈ ਆਸਰਾ ਨਹੀਂ। ਮੈਂ ਆਪ ਦਾ ਰਸਤਾ ਦੇਖ ਰਹੀ ਹਾਂ ਭਾਵ ਦਰਸ਼ਨ ਦੀ ਸਿੱਕ ਵਿਚ ਅਤੀ ਵਜਾਕੁਲ ਹੋ ਰਹੀ ਹਾਂ, ਆਪ ਮੇਰੀ ਟੇਰ (ਪੁਕਾਰ) ਸੁਣਕੇ ਸ਼ੀਘਰ ਬਹੁੜੋ।

| ਮੂਲ | ਅਰਥ |
|---|---|
| **ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ॥** | ਪਪੀਹਾ ਪ੍ਰਿਉ (ਪ੍ਰਿਉ) ਬੋਲਦਾ ਹੈ ਤੇ ਕੋਇਲ ਕੂਕਾਂ ਦੇਂਦੀ ਹੈ। |
| **ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆ॥** | (ਇਸ ਸਮੇਂ ਜਗਜਾਸੂ ਰੂਪ) ਇਸਤ੍ਰੀ ਸਾਰੇ ਰਸ ਭੋਗ ਰਹੀ ਹੈ (ਪਤੀ ਦੇ)ਅੰਕ ਵਿਚ ਸਮਾਈ, |
| **ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ** | ਉਹ (ਐਸੀ ਭਾਈ ਤੇ ਅੰਕ ਸਮਾਈ) ਇਸਤ੍ਰੀ ਹੀ ਸੁਹਾਗਣ ਹੈ। (ਉਹ ਅੰਕ |

**ਸੋਹਾਗਣਿ ਨਾਰੇ ॥**

**ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ ॥**

ਸਮਾਉਣੇ ਦਾ ਕੀ ਸਰੂਪ ਹੈ? ਉਤਰ:) ਨੌ ਘਰ ਜੋ ਸਥਾਪਨ ਹਨ (ਉਨ੍ਹਾਂ ਤੋਂ) ਉਚਾ (ਜੋ ਮਹਲ ਹੈ, ਜੋ ਆਪਣਾ ਘਰ (ਸ੍ਵੈ ਸਰੂਪ) ਹੈ, (ਜਿਥੇ) ਮੁਰਾਰ (ਹੰਕਾਰ ਦੇ ਮਾਰਨ ਵਾਲੇ ਵਾਹਿਗੁਰੂ) ਦਾ ਵਾਸ ਹੈ (ਓਥੇ ਸਮਾਈ ਹੈ)। (ਕੀਹ ਇਦਾਂ ਵਾਹਿਗੁਰੂ ਨੂੰ ਇਕ ਦੇਸ਼ੀ ਹੋ ਰਿਹਾ ਜਾਣਦੀ ਹੈ? ਉਤਰ: ਨਹੀਂ, ਉਸ ਨਿਜ ਘਰ ਵਾਸ ਮੁਰਾਰੇ ਨੂੰ ਪ੍ਰਾਪਤ ਤੇ ਅੰਕ ਸਮਾਈ ਦੀ ਇਹ

**ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ ਬਾਸੁਰ ਰੰਗਿ ਰਾਵੈ ॥**

ਦ੍ਰਿਸ਼ਟੀ ਹੈ ਕਿ) ਸਾਰੀ ਸ੍ਰਿਸ਼ਟੀ ਤੇਰੀ ਹੈ (ਮਾਲਕ ਹੋਣ ਦੇ ਕਾਰਣ ਅਰ ਵਯਾਪਕ ਹੋਣ ਦੀ ਦਸ਼ਾ ਕਰਕੇ ਪਰ) ਤੂੰ (ਮੈਨੂੰ) ਮੇਰਾ (ਨਿਜ) ਪ੍ਰੀਤਮ ਹੈਂ, (ਇਉਂ ਉਹ ਅੰਕ ਸਮਾਈ) ਦਿਨ ਰਾਤ (ਨਾਮ ਦੇ) ਰੰਗ (ਪ੍ਰੇਮ) ਵਿਚ ਰਾਉ (ਰਵ) ਰਹੀ ਹੈ।

**ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ ॥ ੨ ॥**

(ਕਹਿੰਦੇ ਹਨ ਗੁਰੂ) ਨਾਨਕ (ਇਨ੍ਹਾਂ ਅੰਕ ਸਮਾਈਆਂ ਲਈ) ਪਪੀਹਾ ਪ੍ਰਿਉ ਪ੍ਰਿਉ (ਪ੍ਰੇਮ ਦੇ ਬੋਲ) ਬੋਲ ਰਿਹਾ ਹੈ ਤੇ ਕੋਇਲ ਦਾ ਸ਼ਬਦ ਸੁਹਾਵਣਾ ਲਗ ਰਿਹਾ ਹੈ॥੨॥

**ਪਦਾਰਥ—** ਬਾਬੀਹਾ=ਪਪੀਹਾ। ਪ੍ਰਿਉ=ਪਪੀਹੇ ਦੀ ਆਵਾਜ਼। ੨. ਪਜਾਰਾ, ਪਤੀ, ਸ੍ਵਾਮੀ। ਕੋਕਿਲ=ਕੋਇਲ। ਬਾਣੀਆ=ਬੋਲਦੀ ਹੈ, ਕੂਕਾਂ ਦੇਂਦੀ ਹੈ। ਅੰਕਿ=ਸਰੂਪ। ਬਾਸੁਰ=ਦਿਨ। ਚਵੈ=ਪੁਕਾਰਦਾ, ਬੋਲਦਾ ਹੈ।

**ਭਾਵ—** ਪਹਿਲੀ ਪਉੜੀ ਵਿਚ ਸਤਿਗੁਰਾਂ ਨੇ ਪ੍ਰੇਮ ਭਰੇ ਈਸ਼੍ਵਰ ਭਗਤ ਦੀ ਸਿੱਕਾਂ ਭਰੀ ਮਿਲਾਪ ਦੀ ਤਾਂਘ ਦਾ ਕਥਨ ਕੀਤਾ ਸੀ, ਜੋ ਦੁਖ ਸੁਖ ਨੂੰ ਕਰਮਾਂ ਕਰਕੇ ਆਉਂਦੇ ਤੇ ਵਾਹਿਗੁਰੂ ਵਲੋਂ ਜਾਣ ਕੇ 'ਭਲਾ' ਕਰਕੇ ਮੰਨਦਾ ਅਰ ਇਹ ਜਾਣ ਚੁਕਾ ਹੈ ਕਿ ਕੋਈ ਅਵਸਥਾ ਕੈਸੀ ਕਿਉਂ ਨਾ ਹੋਵੇ ਪਿਆਰੇ ਤੋਂ ਬਾਝ ਦੁਖ ਭਰੀ ਦਸ਼ਾ ਹੈ। ਉਹ ਆਪਣੇ ਪ੍ਰੀਤਮ ਨੂੰ ਮਿਲਨ ਵਾਸਤੇ, ਜੋ ਉਸ ਦੀ ਇਕੋ ਓਟ ਇਕੋ ਆਸਰਾ ਹੈ, ਤੱਕ ਰਿਹਾ ਹੈ। ਇਸ ਵਿਚ ਧ੍ਵਨੀ ਦੁਆਰਾ ਗੁਰੂ ਜੀ ਆਪਣੇ ਆਪ ਨੂੰ ਸਿਕ ਭਰੇ ਪ੍ਰੇਮੀ ਦੀ ਦਸ਼ਾ ਵਿਚ ਵਰਣਨ ਕਰਦੇ ਹਨ। ਇਸ ਦਾ ਭਾਵ ਇਹ ਨਹੀਂ ਕਿ ਗੁਰੂ ਜੀ ਪਤੀ ਨੂੰ ਅਪ੍ਰਾਪਤ ਇਸਤ੍ਰੀ ਦੀ ਦਸ਼ਾ ਵਿਚ ਢੂੰਡ ਰਹੇ ਹਨ; ਪਰ ਇਹ ਪ੍ਰੇਮੀਆਂ ਦਾ ਨਿਯਮ ਹੈ ਕਿ: **'ਪਜਾਰ ਕੀਤੇ ਜਾਣ ਨਾਲੋਂ ਪਿਆਰ ਕਰਨਾ ਭਗਤਾਂ ਨੂੰ ਵਧੀਕ ਸ੍ਵਾਦੀਕ ਲਗਦਾ ਹੈ'**। ਇਸੇ ਕਰਕੇ ਸਿਖ ਪ੍ਰੇਮੀ ਵਾਹਿਗੁਰੂ ਨੂੰ ਆਪਣੇ ਨਾਲ ਪਿਆਰ ਕਰਨ ਵਾਲਾ ਮੰਨ ਕੇ ਤੁਰਦੇ ਹਨ, ਅਰ ਆਪ ਫੇਰ ਪ੍ਰੇਮ ਕਰਦੇ ਹਨ, ਪ੍ਰਾਪਤ ਹੋਕੇ ਬੀ ਪ੍ਰੇਮ ਕਰਦੇ ਹਨ, ਕਿਉਂਕਿ ਉਨ੍ਹਾਂ ਦੇ ਪਿਆਰੇ ਦਾ ਸਰੂਪ ਪ੍ਰੇਮ ਹੈ ਅਰ ਉਨ੍ਹਾਂ ਦਾ ਆਪਣਾ ਮਨਤੱਵ ਪ੍ਰੇਮ ਹੈ। ਇਸ ਕਰਕੇ ਸ੍ਰੀ ਗੁਰੂ ਜੀ ਦਾ ਇਹ ਪ੍ਰੇਮ ਭਿੰਨਾ ਸੱਧਰਾਂ ਤੇ ਸਿੱਕਾਂ ਨਾਲ ਭਰਿਆ ਉਚਾਰਨ ਉਸ ਗੂਹੜੇ ਪ੍ਰੇਮ ਦਾ ਇਕ ਲਹਿਰਾ ਹੈ ਜੋ ਉਨ੍ਹਾਂ ਦਾ ਆਪਣਾ ਆਪ ਹੈ।

ਹੁਣ ਇਸ ਦੂਸਰੀ ਪਉੜੀ ਵਿਚ ਪਤੀ ਨੂੰ ਪ੍ਰਾਪਤ ਇਸਤ੍ਰੀ ਦਾ ਸਰੂਪ ਵਰਣਨ ਕਰਦੇ ਹਨ। ਉਸ ਦੀ ਪ੍ਰੇਮ ਭਰੀ ਭਾਗੇ ਭਰੀ ਦਸ਼ਾ ਦਾ ਵਰਣਨ ਹੈ। ਪਹਿਲਾਂ ਸਮੇਂ ਦਾ ਵਰਣਨ ਕਰਦੇ ਹਨ। ਪਤੀ ਨੂੰ ਪ੍ਰਾਪਤ ਇਸਤ੍ਰੀਆਂ ਲਈ ਸਮੇਂ ਦੇ ਸਾਰੇ ਸਾਮਾਨ ਉਦੀਪਨ ਕਰਨ ਵਾਲੇ ਹੁੰਦੇ ਹਨ, ਅਰਥਾਤ ਰਸ ਨੂੰ ਉੱਨਤੀ ਦੇਣ ਵਾਲੇ। ਸੋ ਬਰਖਾ ਦਾ ਪੈਣਾ, ਪਪੀਹਿਆਂ ਦਾ ਬੋਲਣਾ, ਪਹਿਲੇ ਮੀਂਹ ਦੀ ਤਾਂਘ

ਵਿਚ ਫੇਰ ਮੀਂਹ ਦੇ ਪੈਣ ਦੀ ਖੁਸ਼ੀ ਵਿਚ। ਇਸ ਤਰ੍ਹਾਂ ਬਸੰਤ ਰਤੇ ਕੋਇਲਾਂ ਦਾ ਅੰਬਾਂ ਤੇ ਬੈਠਣਾ ਤੇ ਕੂਕਾਂ ਦੇਣੀਆਂ ਏਹ ਕਾਵਜ ਵੇਤਿਆਂ ਨੇ ਮਿਲਾਪ ਦੇ ਉਦੀਪਨ ਵਰਣਨ ਕੀਤੇ ਹਨ। ਫੇਰ ਭੋਗ ਦੇ ਸਾਰੇ ਸਾਮਾਨਾਂ ਦਾ ਵਰਣਨ ਕਰਦੇ ਹਨ, ਉਨ੍ਹਾਂ ਨੂੰ 'ਸਭ ਰਸ ਚੋਲੇ' ਵਿਚ ਕਹਿ ਦਿਤਾ ਹੈ, ਅਖੀਰ ਮਿਲਾਪ ਦਰਸ਼ਨ ਦਾ ਦ੍ਰਿਸ਼ਜ ਅਖਾਂ ਅੱਗੇ ਲਿਆਉਂਦੇ ਹਨ, ਕਿ ਉਹ ਅੰਕ ਵਿਚ ਸਮਾ ਰਹੀ ਹੈ। ਫਿਰ ਸਾਧਨ ਦੱਸਦੇ ਹਨ ਕਿ ਕਿਕੂੰ ਇਥੋਂ ਤਕ ਪਹੁੰਚ ਹੋਈ ਅਰ ਸੋਹਾਗਵਤੀ ਬਣੀ? ਇਥੋਂ ਤਾਂਈਂ ਤਾਂ ਜੋ ਵਰਣਨ ਹੈ, ਸੋ ਸ਼ਿੰਗਾਰ ਰਸ ਤੇ ਸ਼ਾਂਤਿ ਰਸ ਦਾ ਇਕਸਾਰ ਹੈ; ਜਾਂ ਇਉਂ ਸਮਝੋ ਕਿ ਦ੍ਰਿਸ਼ਟਾਂਤ ਤੇ ਦਾਰਸ਼ਟਾਂਤ ਦਾ ਸਾਂਝਾ ਵਰਣਨ ਹੈ। ਹੁਣ ਜੋ ਅਗੇ ਫੁਰਮਾਉਂਦੇ ਹਨ, ਸੋ ਸਪਸ਼ਟ ਕਰ ਦੇਂਦਾ ਹੈ ਕਿ ਗੁਰੂ ਜੀ ਸ਼ਿੰਗਾਰ ਰਸ ਦਾ ਵਰਣਨ ਨਹੀਂ ਕਰ ਰਹੇ, ਪਰ ਸ਼ਾਂਤਿ ਰਸ ਦਾ ਵਰਣਨ ਹੈ। ਨੌ ਘਰ ਸਰੀਰ ਦੀਆਂ ਗੋਲਕਾਂ ਤਾਂ ਸਪਸ਼ਟ ਹਨ, ਅੱਖਾਂ, ਨਾਸਾਂ, ਕੰਨ ਆਦਿ ਨੌ ਘਰ ਤਾਂ ਜੀਵਾਤਮਾਂ ਦੇ ਵਰਤਣ ਦੇ ਪ੍ਰਤੱਖ ਹਨ, ਪਰ ਇਨ੍ਹਾਂ ਉਪਰ ਇਕ 'ਦਸਵਾਂ ਗੁਪਤ' ਰਹਾਇਆ ਹੈ, ਉਹ ਇਨ੍ਹਾਂ ਤੋਂ ਉਚਾ ਹੈ, ਉਹ ਨਿਜ ਦਾ ਘਰ ਹੈ, ਆਪਣੇ ਸਰੂਪ ਦਾ ਘਰ ਹੈ, ਉਥੇ ਵਾਸ ਪਜਾਰੇ ਦਾ ਹੈ, ਉਥੇ ਪ੍ਰਾਪਤ ਜਗਜਾਸੂ ਸ਼ੁੱਧ ਆਤਮ ਦ੍ਰਿਸ਼ਟੀ ਕਰਕੇ ਪਿਆਰੇ ਨਾਲ ਰਾਤ ਦਿਨ ਅਖੰਡ ਲਿਵ ਲਾਈ ਮਗਨ ਹੈ। ਸੋ ਸਪਸ਼ਟ ਹੋ ਗਿਆ ਕਿ ਇਥੇ ਸ਼ਾਂਤਿ ਰਸ ਦਾ ਕਥਨ ਹੈ। ਸੋ ਜੋ ਪਹਿਲੀ ਤੇ ਅਖੀਰਲੀ ਤੁਕ ਵਿਚ ਉਦੀਪਕ ਕਹੇ ਹਨ ਓਹ ਜੇ ਕੁਦਰਤ ਦੇ ਸਮਝੇ ਜਾਣ ਤਦ ਬੀ ਯੋਗਤਾ ਹੈ, ਕਿ ਐਸੇ ਸੁੰਦਰ ਸਮਿਆਂ ਵਿਚ ਪਰਮੇਸ਼ੁਰ ਦੇ ਪਿਆਰੇ ਆਨੰਦ ਹੋ ਰਹੇ ਹਨ। ਜੇ ਉਦੀਪਨ ਬੀ ਸ਼ਾਂਤਿ ਰਸ ਦੇ ਖਿਆਲ ਕੀਤੇ ਜਾਣ ਤਦ ਪਪੀਹੇ ਵਾਹਿਗੁਰੂ ਦੇ ਪ੍ਰੇਮੀ ਮਹਾਤਮਾਂ ਹਨ, ਜੋ ਹਰ ਸਮੇਂ 'ਹੇ ਪਿਆਰੇ ਹੇ ਵਾਹਿਗੁਰੂ!' ਦੀ ਅਖੰਡ ਲਿਵ ਵਿਚ ਰਹਿੰਦੇ ਹਨ ਅਤੇ ਕੋਇਲ ਦੀ ਤਰ੍ਹਾਂ ਪ੍ਰੇਮੀ ਜਨ ਵਾਹਿਗੁਰੂ ਦੀ ਮਹਿੰਮਾ ਦਾ ਕੀਰਤਨ ਕਰਦੇ ਹਨ। ਜੋ ਪ੍ਰਾਪਤ ਮਹਾਤਮਾਂ ਨੂੰ ਅਤਿ ਪਿਆਰੇ ਲਗਦੇ ਹਨ।

ਕਈ ਮਹਾਤਮਾਂ ਪਪੀਹੇ ਦਾ ਭਾਵ 'ਚਿਤ' ਅਰ ਕੋਇਲ ਦਾ ਭਾਵ 'ਜਿਹਵਾ' ਲੈਂਦੇ ਹਨ ਤੇ ਅਰਥ ਐਉਂ ਕੱਢਦੇ ਹਨ, ਕਿ ਪ੍ਰਾਪਤ ਜਗਜਾਸੂ ਦਾ ਅੰਤਹਕਰਨ ਅਰ ਜਿਹਬਾ ਸਭ ਕੀਰਤੀ ਵਿਚ ਮਗਨ ਹਨ। ਪਰ ਇਸ ਭਾਵ ਵਿਚ ਕੋਇਲ ਤੇ ਪਪੀਹਾ ਬਾਹਰਲੇ ਉਦੀਪਨ ਨਹੀਂ ਰਹਿੰਦੇ। 'ਪ੍ਰਿਉ' ਦਾ ਅਰਥ ਪਿਆਰਾ ਪਤੀ ਬੀ ਹੈ ਤੇ ਪਪੀਹੇ ਦੀ ਆਵਾਜ਼ 'ਪ੍ਰਿਉ ਪ੍ਰਿਉ' ਦੀ ਤਰ੍ਹਾਂ ਦੀ ਹੀ ਹੁੰਦੀ ਹੈ।

| ਮੂਲ | ਅਰਥ |
| --- | --- |
| **ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ ॥ ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ॥ ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ ॥** | ਤੂੰ ਸੁਣ! ਵਾਹਿਗੁਰੂ ਦੇ ਰਸ ਵਿਚ ਭਿੱਜੇ ਹੋਏ (ਹੇ ਮੇਰੇ) ਆਪਣੇ ਪਿਆਰੇ! ਮਨ (ਵਿਚ) ਰਵ ਰਿਹਾ ਹੈਂ (ਤੂੰ ਤੇ) ਤਨ ਵਿਚ ਰਵਾਨ (ਜਾਰੀ ਹੈ ਨਾਮ ਨਾਲ ਪ੍ਰੋਤੀ ਹੋਈ ਸੁਰਤ ਦਾ ਲਹਿਰੇ ਭਰਿਆ ਪ੍ਰਵਾਹ), (ਹੇ ਤੂੰ ਪਿਆਰੇ! ਐਸਾ ਕਰ ਜੋ) ਘੜੀ (ਭਰ ਬੀ) ਨਾ ਵਿਸਰੇ (ਭਾਵ ਗੁਰੂ ਸ਼ਬਦ ਜੋ ਮਨ ਤੇ ਤਨ ਵਿਚ ਰਵਤ ਰਵੰਨੇ ਹੋ ਰਿਹਾ ਹੈ, ਮੈਂ ਉਸਨੂੰ) ਇਕ ਘੜੀ (ਬੀ) ਕਿਸੇ ਤਰ੍ਹਾਂ ਨਾ ਵਿਸਾਰਾਂ। ਮੈਂ (ਹੇ ਸ਼ਬਦ ਦੇ ਦਾਤੇ!) ਬਲਿਹਾਰ (ਹਾਂ ਤੇਰੀ ਕ੍ਰਿਪਾ ਦੇ, ਮੇਰਾ ਤਾਂ) ਜੀਵਨ (ਹੀ ਤੇਰੇ) ਗੁਣ ਗਾਉਣ ਦੇ ਆਸਰੇ ਹੋ ਰਿਹਾ ਹੈ; (ਕਿਉਂਕਿ |
| **ਨਾ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ ॥** | ਮੈਂ ਠੋਕ ਵਜਾਕੇ ਵੇਖ ਲਿਆ ਹੈ ਕਿ ਸ਼ਬਦ ਬਿਨਾਂ) ਨਾਂ ਤਾ ਕੋਈ ਮੇਰਾ ਹੈ, ਤੇ ਨਾਂ ਮੈਂ ਕਿਸੇ ਜੋਗਾ ਹਾਂ, ਵਾਹਿਗੁਰੂ ਤੋਂ |

| | |
|---|---|
| | ਬਿਨਾਂ (ਮੇਰੇ ਤੋਂ ਕਿਸੇ ਹੋਰ ਆਸਰੇ ਸੇਤੀ) ਰਿਹਾ ਨਹੀਂ ਜਾਂਦਾ। |
| **ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ ॥** | (ਇਸ ਕਰਕੇ ਸ਼ਬਦ ਦੀ) ਓਟ ਲੀਤੀ (ਜਿਸ ਦੇ ਆਸਰੇ ਨਾਲ) ਵਾਹਿਗੁਰੂ ਦੇ ਚਰਨਾਂ ਵਿਚ ਨਿਵਾਸ ਹੋਇਆ ਹੋਇਆ ਹੈ (ਅਤੇ) ਸਰੀਰ (ਮਨ ਬੁਧਿ ਚਿਤ ਆਦਿ) ਪਵਿਤ੍ਰ ਹੋ ਗਏ ਹਨ। |
| **ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ ॥ ੩ ॥** | (ਕਹਿੰਦੇ ਹਨ ਗੁਰੂ) ਨਾਨਕ, ਲੰਮੀ ਨਜ਼ਰ ਕਰਕੇ (ਉਹ ਕੋਈ) ਸੁਖ ਪਾਉਂਦਾ ਹੈ (ਜਿਨ੍ਹਾਂ ਦਾ) ਮਨ ਗੁਰੂ ਦੇ ਸ਼ਬਦ ਕਰਕੇ ਧੀਰਜ ਨੂੰ ਪ੍ਰਾਪਤ ਹੁੰਦਾ ਹੈ॥੩॥ |

**ਪਦਾਰਥ—** ਗਹੀ=ਫੜੀ। ਦੀਰਘ=ਬਹੁਤ ਲੰਮੀ।

**ਭਾਵ—** ਪਹਿਲੀ ਪਉੜੀ ਵਿਚ ਜਗਜਾਸੂ ਦੀ ਉਡੀਕ, ਤਾਂਘ ਤੇ ਸੱਧਰ ਦਾ ਕਥਨ ਸੀ, ਦੂਸਰੀ ਵਿਚ ਪ੍ਰਾਪਤ ਹੋਏ ਜਗਜਾਸੂ ਦੇ ਮਿਲਾਪ ਦਾ ਦਰਸ਼ਨ ਸੀ ਹੁਣ ਇਸ ਵਿਚ ਉਸ ਤਾਂਘ ਤੋਂ ਪ੍ਰਾਪਤੀ ਤਕ ਪਹੁੰਚਾਉਣ ਵਾਲੇ "ਸ਼ਬਦ" ਦਾ ਕਥਨ ਹੈ। ਤਿੰਨਾਂ ਵਿਚ ਆਪਣੇ ਦੁਆਰਾ ਹੀ ਉਪਦੇਸ਼ ਹੈ, ਪਰ ਕੌਤਕ ਅਚਰਜ ਇਹ ਹੈ ਕਿ ਰੰਗ ਵੱਖੋ ਵੱਖਰੇ ਹਨ। ਪਹਿਲੇ ਜਦ ਉਡੀਕ ਤੇ ਸੱਧਰ ਕਹੀ, ਤਦ ਸ਼ੱਕ ਪੈਂਦਾ ਹੈ ਕਿ ਕਿਹਾ ਅਜੇ ਪ੍ਰਾਪਤੀ ਨਹੀਂ? ਪਰ ਪ੍ਰਾਪਤੀ ਹੈ। ਇਸ ਕਰਕੇ ਅਨਜੋਕਤੀ ਨਾਲ 'ਪ੍ਰਾਪਤ ਪਤਿਕਾ' ਦੁਆਰੇ ਉਹ ਅਵਸਥਾ ਕਹੀ, ਫੇਰ ਸੰਸਾ ਪੈਂਦਾ ਹੈ ਕਿ ਕੀ ਇਹ ਸੂਖਮ ਅਹੰਕਾਰ ਨਹੀਂ? ਇਸ ਕਰਕੇ ਤੀਸਰੀ ਪਉੜੀ ਵਿਚ ਗੁਰੂ ਤੇ ਸ਼ਬਦ ਦੀ ਮਹਿੰਮਾ ਪਰ ਆ ਜਾਂਦੇ ਹਨ ਅਰ ਦੱਸਦੇ ਹਨ ਕਿ ਇਸ ਵਿਚ ਮੇਰੀ ਵਡਿਆਈ ਨਹੀਂ ਹੈ। ਇਹ ਤਾਂ ਹਰਿ ਰਸ ਵਿਚ ਭਿਜੇ ਹੋਏ ਮੇਰੇ ਪਿਆਰੇ ਗੁਰੂ ਦੀ ਦਾਤ ਹੈ, ਉਹ ਦਾਤ ਸ਼ਬਦ ਹੈ, ਉਸ ਸ਼ਬਦ ਦੇ ਘੜੀ ਨਾ ਵਿਸਾਰਨ ਦਾ ਪ੍ਰਤਾਪ ਹੈ। ਪਰ ਕੀ ਇਹ ਫੇਰ ਹੰਕਾਰ ਨਹੀਂ ਕਿ ਮੈਂ ਉਸਨੂੰ ਘੜੀ ਨਹੀਂ ਵਿਸਾਰਦਾ? ਇਸ ਹਿਤ ਦੱਸਦੇ ਹਨ ਕਿ ਮੇਰੇ ਸਾਰੇ ਆਸਰੇ ਟੁੱਟ ਚੁਕੇ ਹਨ, ਮੇਰੀ ਸੁਰਤ ਲਈ ਮਜਬੂਰੀ ਹੋ ਚੁਕੀ ਹੈ ਕਿ ਸ਼ਬਦ ਦੇ ਆਸਰੇ ਬਿਨਾਂ ਬੇਠੌਰ ਹੈ, ਇਸ ਕਰਕੇ ਸ਼ਬਦ ਦਾ ਅਭਜਾਸ ਇਕ ਆਤਮ ਭੋਜਨ ਦੀ ਤਰ੍ਹਾਂ ਅਤਿ ਜ਼ਰੂਰੀ ਸਾਮਾਨ ਬਣ ਗਿਆ ਹੈ। ਇਸ ਦਾ ਫਲ ਇਹ ਹੋਇਆ ਹੈ ਕਿ ਓਟ ਦੀ ਤਰ੍ਹਾਂ ਇਸ ਦੀ ਪਕੜ ਹੋ ਗਈ ਤੇ ਵਾਹਿਗੁਰੂ ਦੇ ਚਰਨਾਂ ਵਿਚ ਨਿਵਾਸ ਪ੍ਰਾਪਤ ਹੋ ਗਿਆ। 'ਸੁਖ' ਜਿਸ ਦੀ ਸਾਰੀ ਖੋਜ ਹੈ, ਓਹ ਲੰਮੀ ਨਜ਼ਰ ਹੋ ਜਾਣ ਕਰਕੇ ਪ੍ਰਾਪਤ ਹੋ ਗਿਆ ਹੈ, ਪਰ ਸਾਰੇ ਦਾ ਕਾਰਨ ਗੁਰੂ ਕਾ ਸ਼ਬਦ ਹੈ, ਜਿਸ ਨੇ ਧੀਰ ਬੰਨ੍ਹ ਦਿੱਤੀ ਹੈ।

ਕਈ ਵਿਦਵਾਨ ਪਹਿਲੀ ਤੁਕ ਦਾ ਅਰਥ ਐਉਂ ਕਰਦੇ ਹਨ: 'ਤੂੰ ਸੁਣ ਹੇ ਮੇਰੇ ਆਪਣੇ ਪ੍ਰੀਤਮ ਹਰੀ! ਤੇਰੇ ਨਾਮ ਰਸ ਵਿਚ ਮੇਰੇ (ਅੰਤਹਕਰਨ) ਭਿੱਜ ਗਏ ਹਨ' ਪਰ ਇਸ ਵਿਚ ਪਦਾਂ ਨੂੰ ਬਹੁਤ ਛੱਡਣਾ ਤੇ ਮੋੜਨਾ ਖਿੱਚਣਾ ਪੈਂਦਾ ਹੈ। "ਹਰਿ ਰਸ ਭਿੰਨੇ" 'ਪ੍ਰੀਤਮ' ਦਾ ਵਿਸ਼ੇਸ਼ਣ ਵਾਕ ਪਿਆ ਹੈ, ਅਰ ਪਉੜੀ ਦਾ ਭਾਵ ਅਖੀਰਲੀ ਤੁਕ ਵਿਚ ਹੈ 'ਗੁਰ' ਤੇ 'ਸ਼ਬਦ'। ਸੋ ਏਥੇ 'ਹਰਿ ਰਸ ਭਿੰਨੇ ਪ੍ਰੀਤਮ ਆਪਣੇ' ਦੀ ਮੁਰਾਦ 'ਗੁਰੂ' ਤੋਂ ਹੈ। ਅਰ ਇਸ ਤਰ੍ਹਾਂ ਪਦਾਂ ਦੇ ਮਗਰ ਲਗਿਆਂ ਸਾਫ਼ ਸਿਧੇ ਬਿਨਾ-ਖਿੱਚ ਅਰਥ ਸਪਸ਼ਟ ਹੁੰਦੇ ਹਨ ਤੇ ਵਿਆਕਰਨ ਦਾ ਦੂਸ਼ਨ ਨਹੀਂ ਪੈਂਦਾ। ਦੂਸਰੀ ਤੇ ਤੀਸਰੀ ਤੁਕ ਵਿਚ 'ਸ਼ਬਦ' ਦੇ ਜਪੇ ਜਾਣ ਤੇ ਨਾ ਵਿਸਰਣ ਦਾ ਸਪਸ਼ਟ ਅਰਥ ਪਿਆ ਹੈ। ਚੌਥੀ ਤੁਕ ਵਿਚ ਸ਼ਬਦ ਦੀ ਪ੍ਰੀਤ ਦਾ ਕਾਰਨ ਠੇਠ ਪੰਜਾਬੀ ਵਿਚ ਸ਼ਬਦ ਦਾ ਫਲ ਦੱਸਿਆ ਹੈ। ਛੇਕੜ ਪਉੜੀ ਦੀ ਕੁੰਜੀ ਦੱਸੀ ਹੈ ਕਿ ਗੁਰੂ ਦੇ ਉਪਦੇਸ਼ ਨੇ ਧੀਰਜ ਬੰਨ੍ਹ ਦਿੱਤਾ ਹੈ, ਅਤੇ ਲੰਮੀ ਨਜ਼ਰ ਪ੍ਰਾਪਤ ਹੋ ਗਈ ਹੈ। ਭਾਵ ਆਤਮ ਦਰਸ਼ਤਾ ਮਿਲ ਗਈ ਹੈ। ਇਉਂ ਆਤਮ ਸੁਖ ਦਾ ਲਾਭ ਹੋ ਗਿਆ।

ਇਨ੍ਹਾਂ ਵਾਕਾਂ ਵਿਚ ਅਪਨੀ ਵਾਹਿਗੁਰੂ ਪ੍ਰਾਪਤੀ ਨੂੰ ਵਰਣਨ ਕਰ ਰਹੇ ਹਨ ਪਰ ਬੋਲੇ ਕੈਸੇ ਨਿਰਹੰਕਾਰਤਾ ਵਾਲੇ ਵਰਤ ਰਹੇ ਹਨ।

| ਮੂਲ | ਅਰਥ |
| --- | --- |
| **ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥** | ਸੁਹਾਵਣੀ ਬੂੰਦ ਅੰਮ੍ਰਿਤ ਦੀ ਧਾਰਾ (ਵਤ) ਬਰਸ ਰਹੀ ਹੈ। |
| **ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ॥** | ਸਹਿਜ ਸੁਭਾਇ (ਨਿਰਯਤਨ ਹੀ) ਸਜਨ ਮਿਲ ਪਏ (ਜਿਨ੍ਹਾਂ ਦੀ ਕ੍ਰਿਪਾਲਤਾ ਨਾਲ) ਪਰਮੇਸ਼ਰ ਨਾਲ ਪ੍ਰੀਤ ਬਣ ਗਈ ਹੈ। |
| **ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ ॥** | ਪਰਮੇਸ਼ਰ (ਤਦੋਂ ਰਿਦੇ) ਮੰਦਰ ਵਿਚ ਆਉਂਦਾ ਹੈ ਜਦੋਂ ਜਗਜਾਸੂ ਰੂਪ ਇਸਤ੍ਰੀ (ਉਸਨੂੰ) ਭਾ ਜਾਂਦੀ ਹੈ, (ਪਰ ਉਹ ਵਿਯੋਗਨ) ਇਸਤ੍ਰੀ (ਜਗਜਾਸੂ) ਸਾਵਧਾਨ ਹੋ ਕੇ (ਵਾਹਿਗੁਰੂ ਦੇ) ਗੁਣਾਂ ਨੂੰ ਸੰਮਾਲਦੀ (ਰਹਿੰਦੀ ਹੈ। |
| **ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ ॥** | ਕਿਉਂਕਿ ਉਹ ਜਾਣਦੀ ਹੈ ਕਿ ਮੇਰਾ) ਕੰਤ (ਤਾਂ) ਘਰ ਘਰ (ਹਰ ਸਰੀਰ ਵਿਚ ਵਿਆਪਕ) ਹੈ (ਤਿਸ ਪਰ ਬੀ ਕੇਵਲ) ਸੁਹਾਗਣਾ ਉਸਨੂੰ ਮਾਣਦੀਆਂ ਹਨ, (ਤਾਂ ਤੇ) ਮੈਂ (ਦੁਹਾਗਣਾਂ ਵਾਂਗ ਉਸ) ਕੰਤ ਨੂੰ ਕਿਉਂ ਵਿਸਾਰ ਦਿਆਂ? |
| **ਊਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥** | (ਇਸ ਤੋਂ ਵਧੀਕ ਉਸ ਵੇਲੇ ਕਿ ਜਦ ਗੁਰੂ ਰੂਪ) ਬੱਦਲ ਝੁਕ ਝੁਕ ਕੇ ਛਾ ਰਹੇ ਹਨ, (ਅਰ) ਸੁੰਦਰਤਾ ਨਾਲ ਵਰਸ ਰਹੇ ਹਨ (ਅਰ ਇਸਤ੍ਰੀ ਦੇ) ਤਨ ਤੇ ਮਨ ਨੂੰ ਪ੍ਰੇਮ ਸੁਖਾ ਰਿਹਾ ਹੈ। |
| **ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ ॥ ੪ ॥** | (ਕਹਿੰਦੇ ਹਨ ਗੁਰੂ) ਨਾਨਕ, (ਹੁਣ) ਅੰਮ੍ਰਿਤ ਬਾਣੀ ਵਰਖਾ ਕਰ ਰਹੀ ਹੈ (ਵਾਹਿਗੁਰੂ ਹੁਣ) ਕਿਰਪਾ ਕਰਕੇ (ਮੇਰੇ ਰਿਦੇ ਰੂਪੀ) ਘਰ ਵਿਚ ਆ ਰਿਹਾ (ਭਾਵ ਆ ਵਸਿਆ) ਹੈ॥੪॥ |

**ਪਦਾਰਥ—** ਧਨ=ਇਸਤ੍ਰੀ। ਊਭੀ=ਖੜੀ, ਸਾਵਧਾਨ। ਸਾਰੀ=ਸੰਮਾਲਦੀ ਹੈ। ਘਨ=ਬਦਲ।

**ਭਾਵ—** ਪਿਛਲੀ ਪਉੜੀ ਵਿਚ ਗੁਰੂ ਤੇ ਗੁਰੂ ਦੇ ਸ਼ਬਦ ਦੇ ਪ੍ਰਤਾਪ ਦਾ ਕਥਨ ਸੀ ਤੇ ਆਪਾ ਨਿਵਾਰਕੇ ਮਿਲਾਪ ਦਾ ਪ੍ਰਸੰਗ ਕਿਹਾ ਸੀ, ਇਥੇ ਬੀ ਆਪਾ ਅਭਾਵ ਕਰਕੇ ਗੁਰੂ ਦੀ ਮਹਿੰਮਾ ਕਹੀ ਹੈ, ਪਰ ਇਥੇ ਸਪਸ਼ਟ ਮਿਲਾਪ ਦਾ ਕਥਨ, ਅਰ ਕੇਵਲ ਈਸ਼੍ਵਰ ਆਸ਼੍ਰਿਤ ਹੋਣ ਦਾ ਅਰ ਆਪਣੇ ਪ੍ਰੇਮ ਤੇ ਸ਼ਰਧਾ ਨੂੰ ਇਸ ਆਸਰੇ ਛਡ ਦੇਣ ਦਾ ਵਰਣਨ ਤੇ ਉਪਦੇਸ਼ ਹੈ।

ਪਹਿਲੀ ਤੁਕ ਵਿਚ ਉਦੀਪਨ ਦਾ ਸਮਾਂ ਵਰਣਨ ਕੀਤਾ ਹੈ, ਅਰ ਪਾਵਸ (ਬਰਖਾ) ਰੁਤ ਦਾ ਸਮਾਂ ਲਿਆ ਹੈ। ਕਵੀ ਜਨ ਮਿਲਾਪ ਦਾ ਕਥਨ ਅਕਸਰ ਬਸੰਤ ਤੇ ਬਰਖਾ ਰੁਤ ਵਿਚ ਹੀ ਕਰਦੇ ਹਨ। ਅੰਮ੍ਰਿਤ ਦੀ ਤਰ੍ਹਾਂ ਨਿੱਝਰ ਵਰਖਾ ਹੋ ਰਹੀ ਹੈ, ਬੱਦਲ ਝੁਕ ਝੁਕ ਕੇ ਆ ਰਹੇ ਹਨ, ਸੁਆਦਲੀ ਬਾਣੀਆਂ ਦੀ ਗੂੰਜ ਉਠ ਰਹੀ ਹੈ। ਸਜਣ ਪਿਆਰੇ ਨਿਰਯਤਨ ਮਿਲ ਪਏ ਹਨ। ਭਾਵੇਂ ਉਹ ਆਪਣੀ ਕ੍ਰਿਪਾਲਤਾ ਨਾਲ ਮਿਲੇ ਹਨ ਪਰ ਉਨ੍ਹਾਂ ਬਿਨਾਂ ਪ੍ਰੇਮਣ ਕਿਸੇ ਹੋਰਸ ਦੀ ਉਡੀਕ ਤੇ ਤਾਂਘ ਨਹੀਂ ਕਰਦੀ, ਅਨਿੰਨ ਪ੍ਰੇਮਣ ਹੈ, ਪਰ ਆਪਣੇ ਪ੍ਰੇਮ ਤੇ ਭਰੋਸਾ ਨਹੀਂ ਕਿ ਇਹ ਮਿਲਾਵੇਗਾ। ਮਿਲਾਪ ਦਾ ਭਰੋਸਾ ਉਸੇ ਦੀ ਕ੍ਰਿਪਾਲਤਾ ਪਰ ਹੈ। ਪਰ ਉਸ ਦੀ ਕ੍ਰਿਪਾਲਤਾ ਦਾ ਭਰੋਸਾ ਤਾਂਘ ਤੇ ਪ੍ਰੀਤ ਨੂੰ ਵਧਾ ਰਿਹਾ ਹੈ ਘਟਾ ਨਹੀਂ ਰਿਹਾ।

ਜੇ ਦ੍ਰਿਸ਼ਟਾਂਤ ਨੂੰ ਅੰਤ੍ਰੀਵ ਅਰਥਾਂ ਪਰ ਘਟਾਇਆ ਜਾਵੇ ਤਦ ਬਦਲਾਂ ਤੋਂ ਗੁਰੂ ਮੁਰਾਦ ਹੈ, ਅੰਮ੍ਰਿਤ ਤੋਂ ਮੁਰਾਦ ਸਤਿਗੁਰਾਂ ਦਾ ਪਿਆਰਾ ਉਪਦੇਸ਼ ਹੈ, ਬੂੰਦ ਤੋਂ ਮੁਰਾਦ 'ਨਾਮ' ਹੈ। ਸੁਹਾਵਣੀ 'ਬੁਧੀ' ਵਲ ਲਿਜਾਂਦੇ ਹਨ ਕਿ ਨਾਮ ਦਾਤ ਨਾਲ ਬੁਧੀ ਸ਼ੋਭ ਪਈ ਹੈ। ਮੰਦਰ ਤੋਂ ਮਤਲਬ ਦਿਲ ਹੈ। ਧਨ ਜਗਜਾਸੂ ਹੈ, ਕਿਉਂਕਿ ਇਥੇ ਪਿਆਰਾ ਅਕਾਲ ਪੁਰਖ ਹੈ, ਤੇ ਉਸ ਦਾ ਵਿਛੋੜਾ ਤੇ ਮਿਲਾਪ ਕਹਿਣਾ ਉਸ ਨੂੰ ਇਕ ਦੇਸੀ ਬਣਾਉਣਾ ਹੈ। ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਵਾਹਿਗੁਰੂ ਘਟ ਘਟ ਦਾ ਵਾਸੀ ਹੈ, ਪਰ ਹਰ ਕੋਈ, ਭਾਵੇਂ ਵਾਹਿਗੁਰੂ ਉਸ ਦੇ ਅੰਦਰ ਹੈ, ਮਿਲਿਆ ਹੋਯਾ ਨਹੀਂ ਅਰ ਮਿਲਾਪ ਦੇ ਰਸ ਨੂੰ ਨਹੀਂ ਮਾਣ ਰਿਹਾ। ਇਹ ਦਾਤ ਕੇਵਲ ਸੁਹਾਗਣਾਂ ਨੂੰ ਨਸੀਬ ਹੈ। ਸੁਹਾਗਣਾਂ ਕੌਣ ਹਨ, ਜੋ 'ਕੰਤੁ ਰਵੈ ਸੁਹਾਗਣਿ' ਹਨ, ਜੋ ਕੰਤ ਨੂੰ ਯਾਦ ਕਰਦੀਆਂ ਹਨ। ਏਥੇ ਬੀ ਧੁਨੀ ਦੁਆਰਾ ਦੱਸ ਦਿਤਾ ਹੈ ਕਿ ਮੈਂ ਕਿਉਂ ਉਸਨੂੰ ਵਿਸਾਰਾਂ, ਅਰਥਾਤ ਸੁਹਾਗਣਾਂ ਦਾ ਕਰਤੱਵ ਹੀ ਯਾਦ ਰੱਖਣਾ ਹੈ। ਤਾਂਤੇ ਵਯਾਪਕ ਹੁੰਦਿਆਂ ਬੀ ਉਸ ਤੋਂ ਵਿਛੋੜਾ ਹੈ, ਅਰ ਵਿਛੋੜਾ ਪਾਉਣ ਵਾਲੀ ਕੰਧ 'ਭੁੱਲ' ਹੈ, ਜੋ ਯਾਦ ਨਾਲ ਦੂਰ ਹੁੰਦੀ ਹੈ। ਫੇਰ ਆਪਣੇ ਆਪ ਦਾ ਏਨਾ ਮਾਣ ਬੀ ਨਹੀਂ ਰਖਦੇ 'ਹਉ ਕਿਉ ਕੰਤਿ ਵਿਸਾਰੀ' ਇਕ ਡਾਢੇ ਹੁਬ ਭਰੇ ਪ੍ਰੇਮ ਵਿਚ ਕਿਹਾ ਹੈ, ਪਰ ਤਦ ਬੀ ਹਉਂ ਅਤੀਤਤਾ ਹੋਰ ਦੱਸਦੇ ਹਨ ਕਿ ਗੁਰੂ ਰੂਪ ਬੱਦਲ ਜਿਸ ਵੇਲੇ ਝੁਕ ਝੁਕ ਕੇ ਵੱਸ ਰਹੇ ਹਨ, ਕ੍ਰਿਪਾਲ ਹੋ ਰਹੇ ਹਨ। ਅਰ ਫੇਰ ਏਹ ਦਾਤ ਬੀ ਨਸੀਬ ਹੈ ਕਿ ਮੈਨੂੰ ਸੁਖਾ ਰਹੇ ਹਨ। ਗੁਰੂ ਦਾ ਸੁਖਾਉਣਾ, ਪਿਆਰਾ ਲਗਣਾ ਬੜੀ ਭਾਰੀ ਦਾਤ ਹੈ। ਤਾਂਤੇ ਗੁਰੂ ਕ੍ਰਿਪਾਲ ਹੈ ਅਰ ਮੈਨੂੰ ਪਿਆਰਾ ਬੀ ਲਗ ਰਿਹਾ ਹੈ, ਉਹ ਨਾਮ ਦਾਨ ਦੇ ਭੀ ਰਿਹਾ ਹੈ ਤੇ ਨਾਮ ਹੀ ਸੁਹਾਗਣ ਦਾ ਕਰਤੱਵ ਹੈ, ਐਸੇ ਉੱਤਮ ਸਮੇਂ **'ਹੁਣਿ ਵਤੈ ਹਰਿਨਾਮੁ ਨ ਬੀਜਿਓ'** ਦੀ ਭੁਲ ਕਿਉਂ ਕਰਾਂ। ਮੈਂ ਆਪਣੇ ਸਿਮਰਣ ਦਾ ਮਾਨ ਨਹੀਂ ਕਰਦੀ, ਮੇਰੀ ਆਸ ਓਟ ਇਹੋ ਹੈ ਕਿ ਜਿਕੂੰ ਸਹਜ ਸੁਭਾਵ ਆ ਮਿਲੇ ਹਨ; ਪਿਆਰਾ ਵਾਹਿਗੁਰੂ ਬੀ **"ਕਰਿ ਕਿਰਪਾ ਘਰਿ ਆਵੈ"** ਘਰ ਵਿਚ ਆ ਵਸਿਆ ਹੈ ਯਾ ਆਵੇ।

ਤੁਕ ਚੌਥੀ-'ਘਰਿ ਘਰਿ ਕੰਤ...' ਦਾ ਅਰਥ ਹੋਰਵੇਂ ਬੀ ਕਰਦੇ ਹਨ ਕਿ ਵਾਹਿਗੁਰੂ ਹਰ ਦਿਲ ਵਿਚ ਵਸ ਰਿਹਾ ਹੈ ਤੇ ਸੁਹਾਗਣਾਂ ਦਾ ਰਸ ਪਾਤ੍ਰ ਕਿਹਾ ਹੈ, ਮੈਨੂੰ ਕਿਉਂ ਉਸ ਨੇ ਵਿਸਾਰ ਦਿੱਤਾ ਹੈ। ਇਉਂ ਵਿਸਾਰੀ ਦਾ ਅਰਥ ਕਰਦੇ ਹਨ 'ਉਸ ਨੇ ਵਿਸਾਰੀ'। ਪਰ ਗੁਰਬਾਣੀ ਵਿਚ ਬਿੰਦੀ ਘੱਟ ਵਰਤੀ ਹੈ, ਤੇ ਏਥੇ ਭਾਵ 'ਵਿਸਾਰੀਂ' ਹੈ 'ਮੈਂ ਕਿਉਂ ਵਿਸਾਰ ਦਿਆਂ।' ਇਉ ਅਰਥ ਪ੍ਰਸੰਗਕ ਬਣਦਾ ਹੈ।

ਇਸ ਸਾਰੇ ਅੰਕ ਵਿਚ ਮਿਲਾਪ ਦਾ ਵਰਣਨ ਹੈ: ਪ੍ਰੀਤ ਬਣੀ, ਸਜਣ ਮਿਲੇ ਆਦਿ ਵਸਲ ਦੇ ਹਾਲ ਹਨ, ਇਸ ਵਿਚ 'ਮੈਨੂੰ ਕੰਤ ਨੇ ਕਿਉਂ ਵਿਸਾਰਿਆ ਹੈ?' ਇਹ ਅਰਥ ਢੁੱਕਦਾ ਨਹੀਂ।

ਹੁਣ ਮਹੀਨੇ ਆਰੰਭ ਹੁੰਦੇ ਹਨ:-

| ਮੂਲ | ਅਰਥ |
| --- | --- |
| **ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥** | ਚੇਤ (ਦੇ ਮਹੀਨੇ ਵਿਚ) ਬਸੰਤ (ਰਿਤੂ ਦਾ ਜੋਬਨ ਬਹੁਤ) ਭਲਾ ਹੈ, (ਜਿਸ ਵਿਚ) ਸੁਹਾਉਣੇ ਭੰਵਰੇ (ਗੁੰਜਾਰ ਕਰ ਰਹੇ ਹਨ)। |
| **ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥** | ਬਾਰ ਦੇ ਵਿਚ ਵਣ ਫੁੱਲ ਰਹੇ ਹਨ, (ਐਸੇ ਸੁਹਾਵੇ ਸਮੇਂ ਕਿਵੇਂ) ਮੇਰਾ ਪਤੀ (ਮੇਰੇ) ਘਰ (ਮੈਨੂੰ ਆ) ਮਿਲੇ! |
| **ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ ॥** | (ਐਸੇ ਪਿਆਰੇ ਸਮੇਂ) ਪਤੀ (ਜਦ) ਘਰ ਨਹੀਂ ਆਉਂਦਾ (ਤਦ) ਇਸਤਰੀ ਕਿਸ ਤਰ੍ਹਾਂ ਸੁਖ ਪਾਵੇ? (ਕਿਉਂਕਿ ਰੁਤ ਦੇ ਸਾਮਾਨ ਤਾਂ ਪਜਾਰ ਨੂੰ ਉਦੀਪਨ ਕਰਨ ਦੇ ਹਨ, ਪਰ |

| | |
|---|---|
| **ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ ॥** | ਪਤੀ ਘਰ ਨਹੀਂ; ਇਸ ਤਰ੍ਹਾਂ) ਬਿਰਹੋਂ ਦੇ ਵਿਰੋਧੀ (ਭਾਵ ਉਤਪਤ ਕਰਨੇ ਕਰਕੇ) ਤਨ ਛਿਜ ਰਿਹਾ ਹੈ, (ਜਦ ਕਿ ਸਮਾਂ ਐਸਾ ਮਿਲਾਪ ਵਾਲਾ ਹੋ ਰਿਹਾ ਹੈ ਕਿ) ਕੋਇਲ ਅੰਬਾਂ ਤੇ ਮਿਠਾ ਬੋਲ ਰਹੀ ਹੈ, (ਬਿਰਹੋਂ ਦਾ) ਦੁਖ ਕਿਕੂੰ ਹਿਰਦੇ ਵਿਚ ਝੱਲਿਆ ਜਾਵੇ? |
| **ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ ॥** | (ਪੁਨਾ:) ਫੁਲੀਆਂ ਹੋਈਆਂ ਡਾਲੀਆਂ ਤੇ ਭੌਰਾ (ਪ੍ਰਾਪਤੀ ਦੇ ਰਸ ਵਿਚ ਮਤਾ ਹੋਯਾ ਗੁੰਜਾਰ ਕਰਦਾ) ਭੌਂ ਰਿਹਾ ਹੈ (ਇਹ ਦੇਖਕੇ ਹੇ) ਮਾਂ, (ਮੈਂ ਬਿਰਹੋਂ ਵਿਚ) ਮਰ ਲੱਥੀ ਕੀਕੂੰ ਜੀਵਾਂ? (ਉਤਰ:) (ਇਸ ਜੋਬਨਾਂ ਪਰ ਖਿੜੀ ਹੋਈ |
| **ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ ॥ ੫ ॥** | ਬਸੰਤ ਰੁਤ) ਚੇਤ (ਵਿਚ, ਚੇਤ, ਸਿਮਰਨ) ਦੁਆਰਾ ਸਹਜ (ਪਦ ਦਾ) ਸੁਖ (ਇਸਤਰੀ) ਪਾ ਲਵੇ, ਜੇਕਰ ਪਰਮੇਸੁਰ ਪਤੀ, ਇਸਤ੍ਰੀ ਦੇ ਘਰ (ਆਤਮਾ ਵਿਚ) ਪ੍ਰਾਪਤ ਹੋ ਜਾਵੇ॥੫॥ |

ਪਦਾਰਥ— ਬਨ=ਵਣ। ਅੰਕਿ=ਹਿਰਦੇ ਵਿਚ।

**ਭਾਵ**— ਪਿਛੇ ਮੰਗਲਾਚਰਨ ਮੁੱਕ ਚੁਕਾ ਹੈ। ਜਿਸ ਵਿਚ ਸਤਿਗੁਰਾਂ ਨੇ ਬਾਰਾਂ ਮਾਹ ਦੇ ਭਾਵ ਮੂਜਬ ਪ੍ਰੇਮ ਦੀ ਅਵਸਥਾ ਅਰ ਉਸ ਵਿਚ ਪ੍ਰਾਪਤੀ ਦੇ ਲਹਿਰਿਆਂ ਦਾ ਝਾਕਾ ਦਿਖਲਾਇਆ ਹੈ। ਹੁਣ ਬਾਰਾਂ ਮਾਹ ਸ਼ੁਰੂ ਹੋਇਆ ਹੈ, ਬਾਰਾਂ ਮਾਂਹ ਉਸ ਰਚਨਾ ਦਾ ਨਾਮ ਹੈ ਜਿਸ ਵਿਚ ਚੇਤ ਤੋਂ ਸ਼ੁਰੂ ਹੋਕੇ ਬਾਰਾਂ ਮਹੀਨਿਆਂ ਪਰ ਵਿਛੋੜੇ ਦਾ ਵਰਣਨ ਹੁੰਦਾ ਹੈ, ਮਾਨੋਂ ਪਤੀ ਪਰਦੇਸ ਹੈ। ਹਰ ਮਹੀਨੇ ਰੁਤ ਕਰੜੀ ਹੁੰਦੀ ਜਾਂਦੀ ਹੈ, ਵਿਛੋੜੇ ਦੇ ਦੁਖ ਵੱਧਦੇ ਜਾਂਦੇ ਹਨ **'ਵਿਛੋਹੇ ਜੰਬੂਰ ਖਵੇ ਨ ਵੰਞਨਿ ਗਾਖੜੇ'**; (ਗੂਜ:ਵਾਰ-੧੧) ਵਿਛੋੜੇ ਦੇ ਦੁਖ ਡੇਮੂੰ ਦੇ ਡੰਗ ਵਾਂਗੂ ਤਿਖੇ ਹਨ ਝੱਲੇ ਨਹੀਂ ਜਾਂਦੇ। ਜਦ ਬਰਸਾਤ ਦੀ ਰੁਤ ਆਉਂਦੀ ਹੈ, ਤਦ ਰੁਤ ਦੀ ਕਰੜਾਈ ਘਟ ਜਾਂਦੀ ਹੈ ਪਰ ਉਦੀਪਨ ਅਰਥਾਤ ਮਿਲਾਪ ਦਾ ਚਾਉ ਪੈਦਾ ਕਰਨ ਵਾਲੇ ਸਾਮਾਨ ਕੁਦਰਤ ਵਿਚ ਹੁੰਦੇ ਹਨ, ਉਸ ਵੇਲੇ ਮਿਲਾਪ ਬਹੁਤ ਸੁਖ ਰੂਪ ਹੁੰਦਾ ਹੈ। ਯਥਾ-**'ਨਾਨਕ ਬਿਜੁਲੀਆ ਚਮਕੰਨਿ ਘੁਰਨਿ ਘਟਾ ਅਤਿ ਕਾਲੀਆ॥ ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ'**। (ਮਾਰੂ:ਵਾਰ-੨੨) ਤਿਵੇਂ ਜੇ ਵਿਛੋੜਾ ਹੋਵੇ ਤਦ ਦੁਖ ਬਹੁਤ ਵਧ ਲਗਦਾ ਹੈ। ਯਥਾ-**'ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ॥ ਸੇਜੜੀਆ ਸੋਇਨ ਹੀਰੇ ਲਾਲ ਜੜੰਦੀਆ॥ ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ'**। (ਮਾਰੂ:ਵਾਰ-੨੨) ਇਸੀ ਤਰ੍ਹਾਂ ਬਸੰਤ ਵਿਚ ਬੀ ਸਭ ਤੋਂ ਵਧਕੇ ਸਾਮਾਨ ਮਿਲਾਪ ਦੇ ਚਾਉ ਪੈਦਾ ਕਰਨ ਵਾਲੇ ਕੁਦਰਤ ਕਰਦੀ ਹੈ, ਓਦੋਂ ਬੀ ਇਹੋ ਦੁਖ ਹੁੰਦਾ ਹੈ। ਯਥਾ-**'ਨਾਨਕ ਤਿਨ੍ਾ ਬਸੰਤੁ ਹੈ ਜਿਨ੍ ਘਰ ਵਸਿਆ ਕੰਤੁ॥ ਜਿਨਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ'**। (ਸੂਹੀ:ਵਾਰ-੧੮) ਤੀਸਰਾ ਅੰਗ ਬਾਰਾਂ ਮਾਂਹ ਦਾ ਇਹ ਹੁੰਦਾ ਹੈ ਕਿ ਫਗਣ ਦੇ ਮਹੀਨੇ ਵਿਚ ਪੂਰਨ ਮਿਲਾਪ ਦਾ ਕਥਨ ਹੁੰਦਾ ਹੈ, ਮਾਨੋ ਪਤੀ ਪਰਦੇਸ਼ ਤੋਂ ਘਰ ਆ ਜਾਂਦਾ ਹੈ।

ਤਾਤਪਰਜ ਇਹ ਕਿ ਬਾਰਾਂ ਮਾਂਹ ਦੇ ਤ੍ਰੈ ਅੰਗ ਹਨ। ਕਰੜੀਆਂ ਰੁਤਾਂ ਦੇ ਖੇਦ ਵਿਛੋੜੇ ਵਿਚ ਅਤਿ ਦੁਖਦਾਈ ਲਗਣੇ, ਅਨੁਕੂਲ ਰੁਤਾਂ ਵਿਚ ਅਨੁਕੂਲ ਸਾਮਾਨਾ ਦੇ ਹੁੰਦਿਆਂ ਆਲੰਬਨ ਦੇ ਗੁੰਮ ਹੋਣ ਕਰਕੇ ਕੁਦਰਤ ਦੀ ਅਨੁਕੂਲਤਾ ਦੇ ਭਾਵ ਦਾ ਦਿਲ ਵਿਚ ਵਿਰੋਧ ਪੈਦਾ ਕਰਕੇ ਦੁਖੀ ਕਰਨਾ, ਜੈਸੇ ਚੰਦਰਮਾਂ ਮਿਲਾਪ ਵੇਲੇ ਠੰਢਾ ਪਰ ਵਿਛੋੜੇ ਵਿਚ ਤੱਤਾ ਲਗਦਾ ਹੈ, ਇਸੇ ਭਾਵ ਦੇ ਪ੍ਰਗਟ ਕਰਨ ਲਈ ਤੀਸਰੀ ਤੁਕ ਵਿਚ 'ਬਿਰੋਧ ਤਨੁ ਛੀਜੈ' ਕਿਹਾ ਹੈ। ਤੀਸਰਾ ਅੰਗ ਪ੍ਰਾਪਤੀ ਹੈ, ਜੋ ਫਗਣ ਦੀ ਅਨੁਕੂਲ ਰੁਤ ਵਿਚ ਵਰਣਨ ਹੁੰਦਾ ਹੈ।

ਗੁਰੂ ਜੀ ਦੇ ਤਾਂ ਵਿਛੋੜੇ ਵਿਚ ਆਤਮ ਪ੍ਰੇਮ ਦਾ ਕਥਨ ਹੈ; ਪਤੀ ਪਰਦੇਸ ਨਹੀਂ ਸਦਾ ਵਜਾਪਕ ਹੈ, ਵਿਛੋੜਾ ਤਾਂ ਆਪਣੇ ਸਿਮਰਨ ਨਾ ਕਰਨ ਦਾ ਹੈ। ਮਹਾਰਾਜ ਜੀ ਨੇ ਆਪਣੀ ਸੁਤੰਤ੍ਰਤਾ ਪੂਰਬਕ ਬਾਰਾਂ ਮਾਂਹ ਕਿਹਾ ਹੈ, ਜਿਸ ਵਿਚ ਇਕ ਵਿਸ਼ੇਸ਼ ਅੰਗ ਇਹ ਹੈ ਕਿ ਹਰ ਮਹੀਨੇ ਦੀ ਅਖੀਰਲੀ ਤੁਕ ਵਿਚ ਮਿਲਨ ਦਾ ਉਪਾਉ, ਯਾ ਮਿਲਾਪ ਦਾ ਰੂਪਕ, ਯਾ ਅਵਸਥਾ ਕਹੀ ਹੈ। ਫੇਰ ਇਸ ਗਲ ਨੂੰ ਥਾਂ ਥਾਂ ਸਪਸ਼ਟ ਕੀਤਾ ਹੈ ਕਿ ਵਾਹਿਗੁਰੂ ਦੇ ਮਿਲਾਪ ਦਾ ਕਥਨ ਹੈ, ਜਿਸ ਤੋਂ ਇਹ ਸੰਸਾ ਨਹੀਂ ਪੈ ਸਕਦਾ ਕਿ ਇਹ ਕਿਸੇ ਸਥੂਲ ਮਿਲਾਪ ਲਈ ਵਰਣਨ ਹੋ ਰਿਹਾ ਹੈ। ਯਾ ਇਉਂ ਕਹੋ ਕਿ ਵਾਹਿਗੁਰੂ ਦੇ ਬਿਰਹੋਂ ਤੇ ਮਿਲਾਪ ਦਾ ਕਥਨ ਇਕ ਸਥੂਲ ਮਿਲਾਪ ਦੇ ਰੂਪਕ ਵਿਚ ਵਰਣਨ ਕੀਤਾ ਹੈ, ਇਸ ਕਰਕੇ ਬਾਰਾਂ ਮਾਂਹ ਦਾ ਇਕ ਹੋਰ ਅੰਗ ਪੈਦਾ ਹੋਇਆ ਹੈ ਕਿ ਭੰਵਰ, ਕੋਇਲ, ਬਨ, ਆਵਾਜ਼ ਆਦਿ ਸਾਰੇ ਪਦਾਂ ਦਾ ਅੰਤ੍ਰੀਵ ਬੀ ਅਰਥ ਕੋਈ ਹੈ, ਜੋ ਖੋਹਲ ਕੇ ਦੱਸਣਾ ਜ਼ਰੂਰੀ ਹੈ। ਫਿਰ ਇਕ ਅੰਗ ਅਨੋਖਾ ਹੈ ਕਿ ਬਿਰਹੋਂ ਵਿਚ ਮਿਲਾਪ ਤੇ ਮਿਲਾਪ ਵਿਚ ਬਿਰਹੋਂ ਦਾ ਕਥਨ ਹੈ। ਐਉਂ ਪਿਆ ਭਾਸਦਾ ਹੈ ਕਿ ਸਖ਼ਤ ਵਿਛੋੜਾ ਹੈ, ਪਰ ਨਾਲ ਹੀ ਪਿਆ ਦਿਸਦਾ ਹੈ ਕਿ ਮੇਲ ਹੈ; ਕਾਰਣ ਇਹ ਕਿ ਵਾਸਤਵ ਵਿਚ ਵਿਛੋੜਾ ਨਹੀਂ ਹੈ। ਸੁਰਤ ਦਾ ਸਾਂਈਂ ਤੋਂ ਵਿਛੋੜਾ ਹੈ ਸੁਰਤ ਦੇ ਲਹਾਉ ਚੜ੍ਹਾਉ ਸ਼ਬਦ ਦੇ ਲਹਿਰਿਆਂ ਦੇ ਰੰਗ ਹਨ। ਅਰ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਕਦੇ ਵਿਛੁੜੇ ਹੀ ਨਹੀਂ ਸੇ। ਉਨ੍ਹਾਂ ਦਾ ਇਹ ਕਥਨ ਕੇਵਲ ਸੁਰਤ ਦੇ ਉਚੇ ਚੜ੍ਹਾਵਾਂ ਵਿਚ ਪ੍ਰੇਮ ਦੇ ਲਹਿਰੀਆਂ ਦੇ ਰੰਗਾਂ ਦਾ ਵਰਣਨ ਹੈ ਜਿਥੇ ਪ੍ਰੇਮੀ ਆਪਣੇ ਪਿਆਰੇ ਦੇ ਰੰਗ ਨੂੰ ਭਗਤੀ ਭਾਵ ਨਾਲ ਮਾਣਨ ਲਈ ਬਿਰਹੋਂ ਤੇ ਮੇਲ ਦੇ ਭਾਵਾਂ ਨੂੰ ਲਹਿਰਾਂ ਦੇ ਉਠਣ ਬੈਠਣ ਵਾਂਗੂ ਜਾਰੀ ਰਖਦੇ ਹਨ। ਵਾਹਿਗੁਰੂ ਵਿਚ ਮਿਲੇ ਹੋਏ, ਸਨਮੁਖ ਦੇਖਦੇ ਸਾਖਜਾਤਕਾਰ ਹੋਏ, ਬਿਰਹੋਂ ਤੇ ਪ੍ਰੇਮ ਦਾ ਰਸ ਲੈਂਦੇ ਹਨ। ਕਦੇ ਅਗਜਾਨ ਵਿਚ ਜਾਕੇ ਵਿਛੋੜਾ ਅਨੁਭਵ ਕਰਕੇ ਵਰਣਨ ਨਹੀਂ ਕਰਦੇ ਪਰ ਮਿਲਾਪ ਵਿਚ ਹੀ (ਭਗਤੀ ਦੇ ਕਾਰਣ) ਵਿਛੋੜੇ ਦਾ ਰੰਗ ਕਹਿੰਦੇ ਹਨ। ਉਨ੍ਹਾਂ ਦੀ ਆਪਣੀ ਅਵਸਥਾ ਪੂਰਨ ਹੈ। ਬਾਣੀ ਉਪਦੇਸ਼ ਰੂਪ ਬੀ ਹੈ ਸੋ ਇਹ ਪ੍ਰੇਮ ਦੇ ਲਹਿਰਾਉ ਜਗਜਾਸੂਆਂ ਪ੍ਰਤੀ ਪ੍ਰੇਮ ਮਾਰਗ ਦੀਆਂ ਮੰਜ਼ਲਾਂ ਦੇ ਸਿਖਾਲਣ ਵਾਸਤੇ ਉਪਦੇਸ਼ ਰੂਪ ਹਨ। ਆਪ ਸਚ ਖੰਡ ਪਜਾਨ ਲਈ ਤਿਆਰ ਹਨ। ਜੋ ਬਾਣੀ ਉਸ ਵੇਲੇ ਕਹਿੰਦੇ ਹਨ, ਓਹ ਵਿਯੋਗ, ਪ੍ਰੇਮ, ਭੈ ਤੇ ਸਧਰਾਂ ਨਾਲ ਭਰੀ ਹੋਈ ਕਹਿੰਦੇ ਹਨ, ਕਿਉਂਕਿ ਮਾਨੁਖ-ਨਾਟ ਸਮਾਪਤ ਹੋਣ ਲਗਾ ਹੈ, ਉਸ ਦਾ ਅੰਤਮ ਝਾਕਾ ਮੁਕੰਮਲ ਮਨੁਖ, ਅਰ ਮੁਕੰਮਲ ਆਤਮ ਸਰੂਪ ਦਾ ਹੋਣਾ ਜ਼ਰੂਰੀ ਹੈ। ਇਹੋ ਕਾਰਣ ਹੈ ਕਿ ਇਸ ਵਿਚ ਭੈ ਤੇ ਬਿਰਹਾ ਹੈ, ਇਹੋ ਕਾਰਣ ਹੈ ਕਿ ਇਸ ਵਿਚ ਸਿਕ, ਸੱਧਰ, ਪ੍ਰੇਮ ਤੇ ਮਿਲਾਪ ਹੈ।

ਫਿਰ ਵਿਚ ਵਿਚ ਜੋ ਪਤੀ ਦਾ ਘਰ ਨਾ ਆਉਣਾ ਤੇ ਆਉਣਾ ਕਿਹਾ ਹੈ, ਉਸ ਵਿਚ ਭਾਵ ਆਪਣੀ ਸੁਰਤ ਦਾ ਉਸਦੇ ਚਰਨਾਂ ਵਿਚ ਲਗਣ ਦਾ ਹੈ, ਨਾ ਕਿ ਪਰਮੇਸ਼ੁਰ ਨੂੰ ਦੇਸ਼ ਕਾਲ ਦੇ ਅਧੀਨ ਵਰਣਨ ਕਰਨਾ ਹੈ। 'ਆਉਣਾ' ਉਸ ਦਾ ਇਕ ਹੋਰ ਭਾਵ ਨੂੰ ਪ੍ਰਗਟ ਕਰਨੇ ਲਈ ਰਖਿਆ ਹੈ। ਉਹ ਇਹ ਹੈ: ਪਰਮੇਸੁਰ ਵਿਚ ਸੁਰਤ ਦਾ ਜੁੜ ਜਾਣਾ। ਗੁਰੂ ਜੀ ਆਪਣੇ ਕਰਮ ਦਾ ਫਲ ਨਹੀਂ ਦੱਸਣਾ ਚਾਹੁੰਦੇ, ਕਿਉਂਕਿ ਐਸੇ ਖਿਆਲ ਤੋਂ ਹਉਮੈ ਪੂਰੀ ਨਵਿਰਤ ਨਹੀਂ ਹੁੰਦੀ। 'ਪਿਆਰਾ ਆਵੇ' 'ਪਿਆਰਾ ਆ ਗਿਆ' ਇਨ੍ਹਾਂ ਦਾ ਭਾਵ ਹੈ ਕਿ ਸਾਡਾ ਮਿਲਾਪ ਪਤੀ ਦੇ ਅਧੀਨ ਹੈ, ਉਸ ਦੀ ਕ੍ਰਿਪਾਲਤਾ ਨਾਲ ਮਿਲਾਪ ਹੈ। ਆਪਣੇ ਕੀਤੇ ਹੋਏ ਸਾਧਨ ਨੂੰ ਕੇਵਲ ਆਪਣੀ ਸੱਧਰ ਦੇ ਰੂਪਕ ਵਿਚ ਹੀ ਵਰਣਨ ਕਰਦੇ ਹਨ, ਪ੍ਰਾਪਤੀ ਦਾ ਭਰੋਸਾ ਉਸੇ ਦੀ ਮਿਹਰ ਤੇ ਰਖਦੇ ਹਨ। ਆਪਾ ਨਿਵਾਰਕੇ ਉਸ ਦੇ ਕ੍ਰਿਪਾਲਤਾ ਨਾਲ ਮਿਲ ਪੈਣ ਨੂੰ ਕਹਿੰਦੇ ਹਨ 'ਪਿਆਰਾ ਆਪ ਆ ਮਿਲਿਆ'।

ਹਰ ਮਹੀਨੇ ਦੀ ਅਖੀਰਲੀ ਤੁਕ ਵਿਚ ਜੋ ਅਸਾਂ ਕਿਹਾ ਹੈ ਕਿ ਆਪ ਕੋਈ ਸਾਧਨ, ਪ੍ਰਕਾਰ ਯਾਂ ਅਵਸਥਾ ਕਹਿੰਦੇ ਹਨ ਉਸ ਵਿਚ ਇਹ ਭਾਵ ਹੁੰਦਾ ਹੈ ਕਿ ਵਾਹਿਗੁਰੂ ਦੀ ਕ੍ਰਿਪਾਲਤਾ ਉਪਰ

ਭਰੋਸਾ ਕਰਦੇ ਹੋਏ ਸਾਧਨ ਹੀਨ ਨਹੀਂ ਹੋ ਜਾਣਾ। ਭਰੋਸੇ ਦਾ ਅਰਥ ਹੈ ਸਾਧਨ ਕਰਦੇ ਹੋਏ ਵਾਹਿਗੁਰੂ ਦੇ ਆਸਰੇ ਹੋਣਾ। ਇਹ ਅਵਸਥਾ ਹਉਮੈ ਤੋਂ ਕੱਢਦੀ ਹੈ, ਪਰ ਜਿਹੜਾ ਕਿਸੇ ਬੀ ਕਾਰਣ ਕਰਕੇ ਸਾਧਨ ਛੱਡਣਾ ਹੈ, ਇਹ ਆਪਣੇ ਆਪ ਨੂੰ ਆਲਸੀ ਬਣਾ ਲੈਣਾ ਹੈ ਜੋ ਹਉਮੈ ਦਾ ਇਕ ਬੜਾ ਬੁਰਾ ਸਰੂਪ ਹੈ। ਇਸ ਗ਼ਲਤੀ ਤੋਂ ਬਚਾਉਣ ਨਮਿਤ ਹਰ ਮਹੀਨੇ ਦੇ ਅਖੀਰ ਵਿਚ ਸਾਧਨ ਦੱਸਿਆ ਹੈ, ਕਦੇ ਤਾਂ ਇਹ ਸਾਧਨ ਸਾਫ਼ ਹੈ ਜੈਸੇ 'ਚੇਤਿ ਸਹਿਜ ਸੁਖੁ ਪਾਵੈ' 'ਸੁਰਤਿ ਸਬਦਿ ਮਨੁ ਮਾਨਾ' ਨਾਮ ਦਾ ਸਾਧਨ ਕਿਹਾ ਹੈ। ਕਦੇ ਪ੍ਰਕਾਰ ਵਿਚ ਇਸ ਤਰ੍ਹਾਂ ਦਿਤਾ ਹੈ, ਜੈਸੇ **'ਨਾਨਕ ਜਿਸਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ'**। (ਤੁਖਾ:ਬਾ:ਮਾ-੮) ਇਸ ਵਿਚ ਇਸ਼ਾਰੇ ਨਾਲ ਰਜ਼ਾ ਦਾ ਮੰਨਣਾ ਦੱਸਿਆ ਹੈ। **'ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ',** (ਤੁਖਾ:ਬਾ:ਮਾ-੧੦) ਰਜ਼ਾ ਦਾ ਉਪਦੇਸ਼ ਹੈ।

ਅਵਸਥਾ ਇਉਂ ਕਹਿੰਦੇ ਹਨ **'ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ'**(ਤੁਖਾ:ਬਾ:ਮਾ-੧੬) ਇਸ ਵਿਚ ਗੁਰੂ ਦੀ ਸਰਣ ਲੈਣ ਦਾ ਉਪਦੇਸ ਹੈ।

ਗਲ ਕੀ ਏਹ ਇਸ਼ਾਰੇ ਆਲਸ ਤੋਂ ਰਖਿਆ ਕਰਕੇ ਸਾਧਨ ਵਿਚ ਸਾਵਧਾਨ ਰਹਿਣੇ ਲਈ ਹਨ।

ਇਹ ਅਸੀਂ ਦੱਸ ਆਏ ਹਾਂ ਕਿ ਬਾਰਾਂ ਮਾਂਹ ਦਾ ਅੰਤ੍ਰੀਵ ਵਰਣਨ ਅਰਥ ਰਖਦਾ ਹੈ; ਸੋ ਰੁਤਾਂ ਦਾ ਸਮਾਂ ਬੰਨ੍ਹਣਾ ਜ਼ਾਹਰਾ ਕਵਿਤਾ ਦਾ 'ਰਿਤੂ ਵਰਣਨ' ਅੰਗ ਹੈ, ਪਰ ਅੰਤ੍ਰੀਵ ਵਿਚ ਮਨੁੱਖਾ ਦੇਹ ਇਕ ਕਲਿਆਨ ਦਾ ਸਮਾਂ ਹੈ, ਇਸ ਦੀਆਂ ਦਸ਼ਾਂ ਅਡ ਅਡ ਰੁਤਾਂ ਹਨ।ਅਰ ਰੁਤਾਂ ਵਿਚ ਭਵਰੇ, ਕੋਇਲਾਂ, ਪਪੀਹੇ, ਮੱਛਰ ਆਦਿ ਸਾਰੇ ਸਹਾਈ ਤੇ ਪ੍ਰਤਿਬੰਧਕ ਸਾਮਾਨਾਂ ਦੇ ਵਰਣਨ ਹਨ, ਜੋ ਖੋਲ੍ਹ ਖੋਲ੍ਹ ਕੇ ਹਰ ਮਹੀਨੇ ਵਿਚ ਦੱਸੇ ਹਨ।

ਇਹ ਜੋ ਚੇਤ ਦੇ ਮਹੀਨੇ ਦਾ ਵਰਣਨ ਚਲਿਆ ਹੈ ਇਸ ਵਿਚ ਬਸੰਤ ਰੁਤ ਦਾ ਸਮਾਂ ਬੱਧਾ ਹੈ। ਚੇਤ ਵਿਚ ਕੋਇਲਾਂ ਤੇ ਭਵਰਿਆਂ ਦਾ ਆਉਣਾ, ਬਨਸਪਤੀ ਦਾ ਖਿੜਨਾ, ਬਾਰ ਵਿਚ ਜਿਥੇ ਮਹਾਰਾਜ ਦਾ ਜਨਮ ਸੀ, ਅਰ ਬਾਰਾਂ ਤਦੋਂ ਆਮ ਸਨ; ਵਣਾਂ ਦਾ ਫੂਲਣਾ, ਪੂਰਾ ਸ਼ਮਾਂ ਬੱਧਾ ਹੈ, ਉਸ ਵਿਚ ਪਤੀ ਵਿਯੋਗਨ ਦਾ ਵਿਰਲਾਪ ਕਰਨਾ ਅਰ ਮਿਲਾਪ ਦੀ ਸੱਧਰ ਕਹਿਣੀ ਇਹ ਬਿਰਹਨੀ ਇਸਤਰੀ ਦਾ ਵਰਣਨ ਹੈ।

ਕਈ ਗਿਆਨੀ 'ਬਨ' ਪਦ ਦਾ ਅਰਥ ਜਲ ਤੇ ਰੁਖਾਂ ਵਾਲਾ ਜੰਗਲ ਲਾਉਂਦੇ ਹਨ ਪਰ ਏਹ ਖਿਚਾਂ ਹਨ। ਬਾਰ ਦੇ ਵਿਚ 'ਬਨ ਜਾਂ ਵਣ' ਫਲਦੇ ਹਨ। ਵਣ ਹੀ ਇਕ ਬ੍ਰਿਛ ਹੈ ਜੋ ਬਾਰ ਵਿਚ ਆਮ ਹੈ।

**ਅੰਤ੍ਰੀਵਾਰਥ**— ਮਨੁੱਖਾ ਜਨਮ ਸਭ ਜਨਮਾਂ ਵਿਚੋਂ ਸ਼ਿਰੋਮਣੀ ਦਸ਼ਾ ਹੈ। ਇਹ ਮਾਨੋਂ ਇਕ ਚੁਰਾਸੀ ਵਰ੍ਹਿਆਂ ਦੇ ਗੇੜ ਵਿਚ ਇਕ ਵਰ੍ਹਾ ਹੈ ਜਿਸ ਵਿਚ ਪ੍ਰਾਪਤੀ ਦਾ ਅਵਸਰ ਹੈ। ਇਥੇ ਹੀ ਆਕੇ ਇਹ ਪਤਾ ਲਗਾ ਕਿ ਵਿਛੋੜਾ ਹੋ ਰਿਹਾ ਹੈ। ਸਾਧਨ ਤੇ ਪ੍ਰਾਪਤੀ ਹੈ ਸੋ ਜਗਜਾਸੂ ਦੀ ਪਹਿਲੀ ਅਵਸਥਾ ਬਸੰਤ ਰੁਤ ਵਿਚ ਹੈ, ਕਿ ਜਦੋਂ ਸਾਰੇ ਸਾਧਨ ਮੌਜੂਦ ਹਨ, ਪਰ ਪਿਆਰਾ ਮਿਲਿਆ ਨਹੀਂ ਹੈ।

ਮੰਨ ਲਵੋ ਕਿ ਇਕ ਜਗਜਾਸੂ ਪਰਮਾਰਥ ਸਿਧੀ ਲਈ ਤਿਆਰ ਹੋਇਆ ਹੈ, ਜਿਸ ਵਿਚ ਲੋਚਨਾਂ, ਵੈਰਾਗ, ਸਮਝ ਤੇ ਭਾਲ ਭਰੀ ਪਈ ਹੈ। ਉਸ ਨੂੰ ਹੋਰ ਜਗਜਾਸੂ ਜੋ ਉੱਨਤ ਹੋ ਰਹੇ ਹਨ ਭਵਰਾਂ ਦੀ ਤਰ੍ਹਾਂ ਸਤਿਸੰਗ ਵਿਚ ਖੇਡਦੇ ਤੇ ਆਨੰਦ ਦਿੱਸਦੇ ਹਨ। ਕੋਇਲ ਪੂਰਨ ਸੰਤ ਜਨ ਹਨ ਜੋ ਵਾਹਿਗੁਰੂ ਦੀ ਕੀਰਤੀ ਵਿਚ ਮਸਤ ਹਨ। ਬਨਸਪਤੀ ਦਾ ਫੂਲਣਾ ਸਤਿਸੰਗ ਵਿਚ ਕਥਾ, ਕੀਰਤਨ,

ਉਪਦੇਸ਼, ਸੇਵਾ ਅਵਸਰਾਂ ਦਾ ਹੋਣਾ ਹੈ। ਸੰਤ, ਜਗਿਆਸੂ, ਸੇਵਾ ਅਵਸਰ, ਕਥਾ ਕੀਰਤਨ ਉਪਦੇਸ਼ ਸਭ ਸਾਮਾਨ ਸਤਿਸੰਗ ਦਾ ਹੈ, ਅਰ ਜਗਿਆਸੂ ਸੱਧਰਾਂ ਤੇ ਸਿੱਕਾਂ ਨਾਲ ਭਰਿਆ ਹੋਇਆ ਪਰਮੇਸੁਰ ਨੂੰ ਟੋਲਦਾ ਹੈ ਕਿ ਐਸੇ ਸਮੇਂ ਆਪ ਮਿਲੋ, ਅਰਥਾਤ ਇਸ ਸਮੇਂ ਵਿਚ ਸੁਰਤ ਵਾਹਿਗੁਰੂ ਦੇ ਰੰਗ ਵਿਚ ਨਿਮਗਨ ਹੋ ਜਾਵੇ। ਗੁਰੂ ਜੀ ਕਹਿੰਦੇ ਹਨ ਕਿ ਐਸੇ ਸਮੇਂ ਵਿਚ ਬੀ ਨਿਮਗਨਤਾ ਨਹੀਂ ਹੋਣੀ ਜਦ ਤਕ ਕਿ ਤੂੰ 'ਚੇਤ' ਸਿਮਰਨ ਨਾ ਕਰੇਂ। 'ਚੇਤ' ਯਾਦ ਕਰ, ਵਾਹਿਗੁਰੂ ਨੂੰ ਸਿਮਰ, ਸ਼ਬਦ ਨੂੰ ਸੁਰਤ ਵਿਚ ਵਸਾ। ਫੇਰ ਜਦ (ਵਰ) ਸ਼ਬਦ (ਘਰ) ਸੁਰਤ ਵਿਚ ਵਸ ਗਿਆ ਤਦ ਤੈਨੂੰ ਸਹਜ ਸੁਖ ਪ੍ਰਾਪਤ ਹੋ ਜਾਏਗਾ। ਸਹਜ ਸੁਖ ਆਤਮਾ ਦਾ ਨਿਰਮਲ ਹੋਕੇ ਵਾਹਿਗੁਰੂ ਦੀ ਸ਼ਰਨ ਵਿਚ ਪ੍ਰਾਪਤ ਹੋਣਾ ਹੈ।

| ਮੂਲ | ਅਰਥ |
|---|---|
| **ਵੈਸਾਖੁ ਭਲਾ ਸਾਖਾ ਵੇਸ ਕਰੇ ॥** **ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ ॥** **ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ ॥** **ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ ॥** **ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ॥** **ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ ॥ ੬ ॥** | ਵੈਸਾਖ (ਦਾ ਮਹੀਨਾ) ਭਲਾ (ਲਗਦਾ ਹੈ ਕਿਉਂਕਿ ਅਖਾਂ ਨੂੰ ਤਰਾਉਤ ਦੇਣ ਵਾਲਾ ਸਾਵਾ ਸਾਵਾ) ਵੇਸ (ਬ੍ਰਿਛਾਂ ਦੀਆਂ) ਟਾਹਣੀਆਂ ਪਹਿਨਦੀਆਂ ਹਨ। (ਐਸੇ ਸੁਹਾਉਣੇ ਸਮੇਂ) ਇਸਤ੍ਰੀ ਦਰਵਾਜ਼ੇ (ਵਿਚ ਖੜੀ) ਤੱਕ ਰਹੀ ਹੈ (ਤੇ ਬਿਨੈ ਕਰ ਰਹੀ ਹੈ ਕਿ ਹੇ ਪਿਆਰੇ) ਹਰੀ ਜੀ! ਕਿਰਪਾ ਕਰਕੇ ਆਓ। ਹੇ ਪਿਆਰੇ! ਕਠਨ ਤਰੇ ਜਾਣ ਵਾਲੇ (ਸੰਸਾਰ ਸਮੁੰਦਰ ਤੋਂ) ਤਾਰਨ ਵਾਲੇ (ਮੈਂ ਨਿਮਾਣੀ ਦੇ) ਘਰ ਆਓ (ਕਿਉਂਕਿ) ਤੁਹਾਡੇ ਬਿਨਾਂ (ਮੇਰਾ ਇਕ) ਕੌਡੀ ਮੁਲ ਨਹੀਂ ਹੈ, (ਪਰ ਜੇ ਮੈਂ ਕਿਵੇਂ ਆਪ ਨੂੰ) ਭਾ ਜਾਵਾਂ (ਅਰ ਆਪ ਦਾਸੀ ਨੂੰ, ਜੋ ਯਾਦ ਨਾਲ ਤਾਂ ਆਪ ਨੂੰ ਦੇਖ ਰਹੀ ਹੈ ਪਰ ਐਉਂ) ਦੇਖਦੇ ਹੋਏ (ਦਾਸੀ ਨੂੰ ਅਨੁਭਵ ਨਾਲ ਬੀ ਆਪ ਆਪਣਾ) ਦਰਸ਼ਨ ਕਰਾ ਦਿਓ (ਤਾਂ ਐਨੀਂ ਅਮੋਲਕ ਹੋ ਜਾਵਾਂ ਕਿ ਮੇਰਾ) ਮੁੱਲ ਹੀ ਕੋਈ ਨਾ ਪਾ ਸਕੇ, ਹੇ ਢੋਲ! (ਪਿਆਰੇ ਜੇ ਤੁਸੀਂ ਮੈਨੂੰ ਅਨੁਭਵ ਦੁਆਰੇ ਹੀ ਦਰਸ ਦਿਖਾ ਦੇਵੋ ਤਦ ਮੈਂ ਆਪ ਨੂੰ) ਦੂਰ ਨਾ ਜਾਣਾ (ਆਪ ਨੂੰ) ਅੰਦਰ ਹੀ (ਵਿਆਪਕ ਤੇ ਮਿਲਿਆ ਹੋਇਆ ਪਈ) ਮਾਣਾ (ਐਉਂ ਆਪ) ਵਾਹਿਗੁਰੂ ਦਾ ਮਹਿਲ (ਸਰੂਪ) ਪਛਾਣ ਲਵਾਂ (ਐਉਂ ਜਦ) ਸੁਰਤ ਸ਼ਬਦ (ਵਿਚ ਜੁੜ ਕੇ) ਮਨ (ਮਿਲਾਪ ਨੂੰ ਅਨੁਭਵ ਵਿਚ) ਮੰਨ ਜਾਵੇ (ਤਦ ਆਪ ਦੇ ਮਿਲਾਪ ਦੀ) ਵੈਸਾਖੀ ਹੇ ਪ੍ਰਭੂ! (ਗੁਰੂ) ਨਾਨਕ (ਰੂਪ ਧਨ) ਨੂੰ ਪ੍ਰਾਪਤ ਹੋ ਜਾਵੇ॥੬॥ |

**ਪਦਾਰਥ**— ਸਾਖਾ=ਟਹਿਣੀਆਂ। ਧਨ=ਇਸਤਰੀ। ਦੁਤਰ=ਜੋ ਕਠਨਤਾ ਨਾਲ ਤਰਿਆ ਜਾਵੇ। ਅਢੁ=ਕੌਡੀ।

**ਭਾਵ**— ਪਹਿਲੇ ਉਸੇ ਬਸੰਤ ਰੁਤ ਦਾ ਵਰਣਨ ਹੈ ਜੋ ਵੈਸਾਖ ਵਿਚ ਪਤੀ ਨੂੰ ਪ੍ਰਾਪਤ ਇਸਤ੍ਰੀ ਦੀ ਤਰ੍ਹਾਂ ਆਪਣੇ ਸੰਪੂਰਨ ਪ੍ਰੇਮ ਰੰਗ ਵਿਚ ਰੰਗੀ ਜਾਂਦੀ ਹੈ, ਤਦੋਂ ਇਸਤ੍ਰੀਆਂ ਨੂੰ ਪਤੀ ਮਿਲਾਪ ਦਾ ਚਾਉ ਵਧੀਕ ਹੁੰਦਾ ਹੈ: ਐਸੇ ਉਤਮ ਸਮੇਂ ਇਸਤ੍ਰੀ ਉਡੀਕ ਕਰਦੀ ਹੈ, ਕਿ ਪਿਆਰੇ ਜੀ ਆ ਮਿਲੋ;

ਆਪ ਦੇ ਮਿਲਿਆਂ ਤਾਂ ਮੈਂ ਲੱਖੀ ਹਾਂ, ਪਰ ਵਿਛੁੜਿਆਂ ਇਕ ਕੌੜੀ ਦੀ ਭੀ ਨਹੀਂ ਹਾਂ। ਜੋ ਅਸਾਂ ਗੱਲ ਪਿਛੇ ਕਹੀ ਸੀ, ਉਸ ਦਾ ਪੂਰਾ ਅੰਤਰ ਭੇਦ ਅਗਲੀਆਂ ਤੁਕਾਂ ਵਿਚ ਹੈ। ਗੁਰੂ ਜੀ ਬਿਰਹਨੀ ਨਾਇਕਾ ਦਾ ਵਰਣਨ ਕਰਕੇ ਸਪਸ਼ਟ ਜਗਜਾਸੂ ਦੀ ਅਵਸਥਾ ਖੋਲ੍ਹ ਦੇਂਦੇ ਹਨ ਅਰ ਸਮਝ ਦੀ ਪ੍ਰਾਪਤੀ ਦਾ ਕਥਨ ਕਰਕੇ ਅਨੁਭਵ ਦੀ ਪ੍ਰਾਪਤੀ ਤੇ ਮਿਲਾਪ ਦਾ ਕਥਨ ਕਰਦੇ ਹਨ। ਵਿਛੋੜੇ ਵਿਚ ਮਿਲਾਪ ਤੇ ਮਿਲਾਪ ਵਿਚ ਵਿਛੋੜਾ ਦੱਸਦੇ ਹਨ, ਫੇਰ ਨਾਲ ਮਿਲਾਪ ਦਾ ਸਾਧਨ 'ਸੁਰਤ ਸਬਦ' ਦਾ ਅਭਿਆਸ ਦੱਸਦੇ ਹਨ ਅਰ ਅੰਤ੍ਰੀਵ ਸਰੂਪ ਪ੍ਰਾਪਤੀ ਦਾ ਇਸ਼ਾਰਾ ਕਰਦੇ ਹਨ।

ਵੈਸਾਖੀ ਦਾ ਜੋ ਅਰਥ ਉਪਰ ਕੀਤਾ ਹੈ, ਉਸ ਤੋਂ ਛੁਟ ਗਿਆਨੀ ਇਕ ਹੋਰ ਬੀ ਕਰਿਆ ਕਰਦੇ ਹਨ ਕਿ ਹੇ ਪਰਮੇਸੁਰ! ਸ਼ਬਦ ਸੁਰਤ ਦੁਆਰਾ ਸਰੂਪ ਪ੍ਰਾਪਤੀ ਪਾਕੇ 'ਵੈਸਾਖੀ'=ਜੋ ਸਾਖੀ ਹੋ ਗਏ ਹਨ। ਇਹ ਸ਼ਲੇਖ ਹੈ ਤਾਂ ਚੰਗਾ ਪਰ ਖਿੱਚਵਾਂ ਜਾਪਦਾ ਹੈ, ਗੁਰੂ ਜੀ ਦਾ ਸਾਧਾਰਨ ਭਾਵ ਇਹ ਦੀਹਦਾ ਹੈ ਕਿ ਜਦ ਸੁਰਤ ਸ਼ਬਦ ਦੇ ਅਭਿਆਸ ਦੁਆਰਾ ਮਨ ਮੰਨੀ ਮਹਲ ਦੀ ਪਛਾਣ ਹੋ ਗਈ ਤਦ ਹੀ ਦੈਵੀ ਵਿਸਾਖੀ (ਸੰਪੂਰਨ ਬਸੰਤ ਰੁਤ ਦੀ ਖੁਸ਼ੀ) ਜਗਜਾਸੂ ਲਈ ਆ ਗਈ।

**ਅੰਤ੍ਰੀਵਾਰਥ**— ਵੈਸਾਖ ਦਾ ਮਹੀਨਾ ਬਸੰਤ ਰੁਤ ਦਾ ਅੱਧਾ ਹਿੱਸਾ ਹੋਣ ਕਰਕੇ ਉਹੋ ਅਰਥ ਰਖਦਾ ਹੈ, ਜੋ ਚੇਤ ਦਾ ਸੀ। ਸਾਖਾ ਵੇਸ ਕਰਨ ਦਾ ਭਾਵ ਹੈ, ਸੰਤਾਂ ਦਾ ਆਪਣੇ ਆਤਮ ਸੁਖਾਂ ਵਿਚ ਸੰਪੂਰਨ ਝੂਮਣਾ ਤੇ ਸੰਸਾਰ ਵਿਚ ਜਗਜਾਸੂਆਂ ਨੂੰ ਦਰਸ਼ਨ ਦੇਣਾ। ਐਸੇ ਆਨੰਦ ਵੇਲੇ ਜਗਿਆਸੂਆਂ ਦੀ ਮਨੋ ਕਾਮਨਾਂ ਉਤਸ਼ਾਹਤ ਹੋਕੇ ਵਾਂਛਾ ਕਰਦੀ ਹੈ ਕਿ ਹੇ ਹਰੀ! ਇਸ ਨਿਮਾਣੇ ਭਾਂਡੇ ਬੀ ਖੈਰ ਪਾਓ ਤੇ ਮਿਲੋ। ਪੂਰਨ ਸਫ਼ਲ ਸੰਤ ਅਮੋਲਕ ਹੋਏ ਦਿੱਸਦੇ ਹਨ, ਆਪਣਾ ਆਪ ਖਾਲੀ ਕੌਡੀਓਂ ਬੁਰਾ ਦਿੱਸਦਾ ਹੈ, ਤਾਂ ਤੇ ਨਿਰੰਤਰ ਮਿਲਾਪ ਸੁਰਤ ਸ਼ਬਦ ਦੇ ਪਰਵਾਹ ਦੁਆਰਾ ਅਨੁਭਵ ਸਿਧ ਹੋਣ ਲਈ ਪ੍ਰਾਰਥਨਾ ਕਰਦੇ ਹਨ ਕਿ ਹੇ ਪਿਆਰੇ! ਆਓ; ਮਿਲੋ ਕਿਰਪਾ ਕਰਕੇ ਅਨੁਭਵ ਖੋਹਲ ਦਿਓ।

| ਮੂਲ | ਅਰਥ |
| --- | --- |
| **ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥ ਥਲ ਤਾਪਹਿ ਸਰ ਭਾਰ ਸਾ ਧਨ ਬਿਨਉ ਕਰੈ ॥ ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥ ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ ॥ ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥ ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ ॥ ੭ ॥** | ਜੇਠ ਦਾ ਮਹੀਨਾ ਭਲਾ ਹੈ, (ਹੁਣ) ਪਿਆਰਾ ਨਾ ਵਿਸਰੇ, ਥਲ ਤਾਂ ਭੱਠ ਵਾਂਙੂ ਤਪ ਰਹੇ ਹਨ (ਪਰ ਜਗਜਾਸੂ ਰੂਪ) ਇਸਤ੍ਰੀ ਬੇਨਤੀ (ਮਿਲਾਪ ਦੀ) ਕਰ ਰਹੀ ਹੈ। (ਹਾਂ) ਇਸਤ੍ਰੀ ਬੇਨਤੀ ਕਰਦੀ ਹੈ ਅਰ (ਆਪਣੇ) ਗੁਣਾਂ ਨੂੰ ਸੰਭਾਲਦੀ ਹੈ (ਕਿਉਂਕਿ ਉਹ ਜਾਣਦੀ ਹੈ ਕਿ ਜੇ) ਗੁਣਾਂ ਨੂੰ ਸੰਭਾਲਾਂਗੀ ਤਦ ਪਰਮੇਸ਼ੁਰ ਨੂੰ ਪਿਆਰੀ ਲੱਗਾਂਗੀ। (ਭਾਵੇਂ ਉਹ ਪਿਆਰਾ) ਰਾਗ ਤੋਂ ਰਹਿਤ ਹੈ, (ਅਪਣੇ) ਸਤਿ ਸਰੂਪ ਵਿਚ ਇਸਥਿਤ ਹੈ, (ਅਪਣੇ ਮਹਲ=ਸਰੂਪ ਵਿਚ ਉਹ ਆਪ) ਆਉਣ ਦੇਵੇ ਤਾਂ ਹੀ ਆ ਸਕਦੀ ਹਾਂ, (ਪਰ ਇਸਤ੍ਰੀ ਕੀਹ ਕਰੇ? ਉਹ ਤਾਂ) ਪਿਆਰੇ ਤੋਂ ਬਾਝ ਮਾਣ ਅਰ ਤਾਣ ਦੁਹਾਂ ਤੋਂ ਸੱਖਣੀ ਹੈ (ਪਜਾਰੇ ਦੇ ਮਹਲ) ਸਰੂਪ ਦਾ ਸੁਖ ਕਿਵੇਂ ਪਾਵੇ? ਜੇਠ ਦੁਆਰਾ (ਗੁਰੂ ਨਾਨਕ ਜੀ ਫੁਰਮਾਉਂਦੇ ਹਨ ਕਿ) ਨਾਨਕ, (ਵਾਹਿਗੁਰੂ ਨੂੰ ਜੋ) ਜਾਣ ਲਵੇ, (ਸੋ ਉਸ) ਜੈਸੀ ਹੋ ਜਾਂਦੀ ਹੈ; ਉਹ ਮਿਲਦੀ (ਪਰ ਸਾਂਈਂ ਦੀ) ਬਖਸ਼ਿਸ਼ ਦੁਆਰਾ ਹੀ ਹੈ (ਹਾਂ ਉਹ) ਗੁਣਾਂ ਵਿਚ ਮਗਨ ਹੁੰਦੀ ਹੈ॥੭॥ |

**ਪਦਾਰਥ**— ਭਲਾ=ਚੰਗਾ, ਵਡਾ। ਹੇ ਚੰਗੇ! ਭਾਰਾ, ਭਾਰੂ। ਕਿਉਂਕਿ ਰੁਤ ਕਰੜੀ ਹੁੰਦੀ ਹੈ, ਭਲਾ ਦਾ ਅਰਥ ਭਾਰੂ ਬੀ ਕਰ ਲੈਂਦੇ ਹਨ, ਜੋ ਮੇਹਰ ਮਿਲਣ ਨਾਲ ਸੁਖਦਾਈ ਹੋ ਜਾਂਦਾ ਹੈ। ਸਰ=ਸਦਰਸ਼, ਵਾਂਙੂ। ਭਾਰ=ਭਾੜ, ਭੱਠ। ਧਨ=ਇਸਤ੍ਰੀ। ਸਾਰੇਦੀ=ਸੰਭਾਲਦੀ ਹੈ, ਯਾਦ ਕਰਦੀ ਹੈ।

**ਭਾਵ**— ਹੁਣ ਗ੍ਰੀਖਮ ਰੁਤ ਦਾ ਪਹਿਲਾ ਮਹੀਨਾ ਆਇਆ ਹੈ, ਹਰ ਰੁਤ ਦਾ ਆਦਿ ਕੁਛ ਨਰਮ ਹੁੰਦਾ ਹੈ, ਅਰ ਤਦੇ ਕਹਿੰਦੇ ਹਨ ਕਿ ਹੈ ਤਾਂ ਜੇਠ, ਉਂਞ ਜੇਠ ਦੀ ਗਰਮੀ ਸਹਾਰੀ ਜਾਂਦੀ ਹੈ, ਧੁੱਪ ਨਰੋਈ ਹੁੰਦੀ ਹੈ, ਪਰ ਹਾੜ ਵਿਚ ਵਕਤ ਕੱਟਣਾ ਕਠਨ ਹੋ ਜਾਂਦਾ ਹੈ। ਇਹ ਰੁਤ ਹੁਣ ਨਾ ਸਹਾਰੀ ਜਾਣ ਵਾਲੀ ਆਈ ਹੈ, ਜਿਸ ਵਿਚ ਪ੍ਰੀਤਮ ਦੀ ਲੋੜ ਇਸ ਲਈ ਨਹੀਂ ਕਿ ਰੁਤ ਦਾ ਰਸ ਪੂਰਨ ਮਾਣਿਆ ਜਾਵੇ, ਪਰ ਇਸ ਲਈ ਕਿ ਰੁਤ ਦੀ ਪੀੜਾ ਪਿਆਰੇ ਪਾਸ ਹੋਣ ਕਰਕੇ ਪ੍ਰਤੀਤ ਨਾ ਦੇਵੇ। ਜੇਠ ਦਾ ਮਹੀਨਾ ਅਪਣੇ ਨਾਮ 'ਜੇਠ' ਤੋਂ ਹੀ ਵਡੇ ਹੋਣ ਦੇ ਅਰਥ ਰਖਦਾ ਹੈ, ਇਸ ਮਹੀਨੇ ਦਿਨ ਬੜੇ ਹੀ ਵਡੇ ਹੋ ਜਾਂਦੇ ਹਨ, ਇਹ ਵਕਤ ਲੋਆਂ, ਤਪਸ਼, ਵਡੇਰੇ ਦਿਨ, ਕਿੱਕੂੰ ਪਿਆਰੇ ਨੂੰ ਵਿਸਾਰਿਆਂ ਨਿਭ ਸਕਦੇ ਹਨ? ਵਿਸਾਰੇ ਵਿਚ ਤਾਂ ਸੁਰਤ ਰੁਤ ਦੇ ਦੁਖਾਂ ਵਲ ਜਾਵੇਗੀ, ਅਰ ਹੋਰ ਦੁਖੀ ਹੋਏਗੀ। ਜੇ ਪਿਆਰਾ ਯਾਦ ਹੋਵੇਗਾ ਤਦ ਉਸ ਦੇ ਚਰਨਾਂ ਵਿਚ ਕਿਸੇ ਵੇਲੇ ਭਗਤੀ ਅੰਗ ਵਿਖੇ ਪ੍ਰਾਰਥਨਾ ਬੇਨਤੀ ਹੋ ਰਹੀ ਹੋਵੇਗੀ, ਕਿਸੇ ਵੇਲੇ ਉਸ ਦੇ ਗੁਣਾਂ ਦੀ ਸੰਭਾਲ ਨਾਲ ਆਪਣੇ ਅਵਗੁਣਾਂ ਦੀ ਯਾਦ ਅਰ ਅਵਗੁਣ ਛੱਡਣ ਤੇ ਗੁਣ ਧਾਰਨ ਦੀ ਬੇਨਤੀ ਹੋ ਰਹੀ ਹੋਵੇਗੀ, ਕਿ 'ਹੇ ਪਿਆਰੇ! ਮੈਂ ਆਪ ਤੋਂ ਬਿਨਾਂ (ਕਿਉਂਕਿ ਹੋਰ ਕਿਸੇ ਨੂੰ ਮਨ ਸੱਚਾ ਆਸਰਾ ਨਹੀਂ ਜਾਣਦਾ) ਨਿਮਾਣੀ ਤੇ ਨਿਤਾਣੀ ਗੁਣਾਂ ਤੋਂ ਥੋਥੀ ਹਾਂ, ਤੇ ਆਪ ਵੈਰਾਗੀ ਹੋ, ਨਿਰਲੇਪ ਹੋ, ਮਾਇਆ ਤੋਂ ਅਲੇਪ ਹੋ, ਆਪ ਆਪਣੀ ਰਜ਼ਾ ਨਾਲ ਅਪਣੇ ਚਰਨਾਂ ਦੀ ਸ਼ਰਨ ਵਿਚ ਲਵੋ ਤਾਂ ਲਵੋ, ਸਾਡੇ ਵੱਸ ਕੁਛ ਨਹੀਂ। ਆਪ ਨੂੰ ਕਿਸੇ ਦਾ ਅਜੋਗ ਪੱਖ ਨਹੀਂ ਕੇਵਲ ਗੁਣ ਪਸੰਦ ਹਨ, ਪਰ ਮੇਰੇ ਭਾਣੇ ਗੁਣ ਬੀ ਤਦੇ ਲੱਭਦੇ ਹਨ ਜੇ ਆਪ ਬਖਸ਼ਿਸ਼ ਕਰੋ, ਗੁਣਾਂ ਵਿਚ ਬੇ-ਪਰਵਾਹੀ ਮਗਨਤਾ ਜੋ ਹੁੰਦੀ ਹੈ ਸੋ ਬੀ ਬਖਸ਼ਿਸ਼ ਹੈ, ਆਪ ਦਾ ਗਿਆਨ ਬੀ ਬਖਸ਼ਿਸ਼ ਹੈ, ਤਾਂ ਤੇ ਬਖਸ਼ਿਸ਼ ਕਰੋ।'

**ਅੰਤ੍ਰੀਵਾਰਥ**— ਨਾਮ ਜਪਣ, ਬੇਨਤੀ ਕਰਨ ਅਰ ਗੁਣਾਂ ਦੀ ਸੰਭਾਲ ਤੇ ਬਖਸ਼ਿਸ਼ ਦਾ ਅਰਥ ਹੈ। (੧) 'ਪ੍ਰੀਤਮੁ ਕਿਉ ਬਿਸਰੈ'। (੨) 'ਸਾਧਨ ਬਿਨਉ ਕਰੈ'। (੩) 'ਗੁਣ ਸਾਰੇਦੀ'। (੪) 'ਕਰਮਿ ਮਿਲੈ'। ਵਾਹਿਗੁਰੂ ਦੀ ਯਾਦ ਜੋ ਸਭ ਤੋਂ ਸ੍ਰੇਸ਼ਟ ਹੈ **'ਨਾਮ ਤੁਲ ਕਿਛ ਅਵਰ ਨ ਹੋਇ'**(ਗਉ:ਮ:-੫) ਜਿਸ ਵਿਚ ਪਹਿਲੇ (ਪਿਆਰੇ ਵਿਚ ਉਸ ਦੇ 'ਹੋਣ' ਅਰ ਫੇਰ ਉਸ ਦੇ ਪ੍ਰੀਤਮ ਹੋਣ ਦਾ) ਸਿਦਕ ਹੋਵੇ, ਇਹ ਸਿਦਕ ਹੋਊ ਤਾਂ ਪ੍ਰੀਤਮ ਆਖੂ, ਨਹੀਂ ਤਾਂ ਪ੍ਰੀਤਮ ਕਹਿਣੇ ਦਾ ਕੀ ਹੱਕ ਹੈ? ਦੂਸਰੇ ਉਸ (ਯਾਦ) ਨਾਮ ਸਿਮਰਨ ਵਿਚ ਬੇਨਤੀ ਦਾ ਭਾਵ ਤੇ ਗੁਣਾਨੁਵਾਦ ਦੇ ਲਹਿਰੇ ਆਉਂਦੇ ਹਨ, ਆਪਣੀ ਅਧਮਤਾ ਦਾ ਭਾਵ ਰੋਣ ਦਾ ਰੰਗ ਪੈਦਾ ਕਰੇ, ਇਉਂ **'ਰੰਗਿ ਹਸਹਿ ਰੰਗਿ ਰੋਵਹਿ'**। (ਵਾਰ: ਆਸਾ) ਜਦ ਉਸ ਦੇ ਜਾਨਣ ਦਾ ਗਿਆਨ ਦਾ ਲਹਿਰਾ ਵਜੇ ਤਦ **'ਚੁਪ ਭੀ ਕਰਿ ਜਾਹਿ'**(ਵਾਰ:ਆਸਾ) ਦੀ ਲਹਿਰ ਆਵੇ। ਫੇਰ ਨਾਮ, ਬੇਨਤੀ, ਗਿਆਨ ਤੇ ਗੁਣਾਂ ਵਿਚ ਸਥਿਰਤਾ ਦੇ ਲਹਿਰੇ ਕਰਕੇ 'ਗਹਿਲੀ' ਬੀ ਹੋ ਰਹੇ: **'ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ'**। (ਵਾਰ:ਆਸਾ)

ਕਈ ਗਿਆਨੀ ਸਿੰਘ ਜੀ ਜੇਠ ਦਾ ਭਾਵ ਤੀਬਰ ਵੈਰਾਗ ਲੈਂਦੇ ਹਨ, ਜਿਕੂੰ ਏਹ ਮਹੀਨਾ ਵਡਾ ਤਿੱਖਾ ਹੈ ਉਕਰ ਤੀਬਰ ਵੈਰਾਗ ਹੈ। ਥਲਾਂ ਦਾ ਤਪਣਾ ਹਿਰਦੇ ਦੀ ਬਿਰਹੇ ਅਗਨੀ ਹੈ, ਬੇਨਤੀ ਗੁਣਾਂ ਦੀ ਸੰਭਾਲ ਉਹੋ ਹੈ। ਅਗਲਾ ਭਾਵ ਸਾਰਾ ਉਪਰ ਕਹੇ ਅਨੁਸਾਰ ਹੈ। ਛੇਕੜਲੀ ਤੁਕ ਦੇ ਦੋ ਅਵਸਥਾ ਭਾਵ ਕੱਢਦੇ ਹਨ। 'ਜੇਠਿ ਜਾਣੈ' ਦਾ ਭਾਵ ਗਿਆਨ ਤੇ 'ਕਰਮਿ ਮਿਲੈ' ਦਾ ਭਾਵ ਕਰਮ ਕਾਂਡ, ਪਰ ਇਹ ਭਾਵ ਇਉਂ ਠੀਕ ਨਹੀਂ ਕਿਉਂਕਿ ਗੁਰੂ ਘਰ ਵਿਚ ਕਰਮ ਪ੍ਰਧਾਨ ਨਹੀਂ ਪਰ ਧਰਮ ਰੂਪੀ ਕਰਮ ਯਾ 'ਸਿਰਿ ਕਰਮਨ ਕੈ ਕਰਮਾ' 'ਸਾਧ ਸੰਗਤਿ' ਤੇ 'ਹਰਿ ਕੀਰਤਿ' 'ਨਾਮ' ਹੈ, ਅਰ ਇਹ ਸਾਰਾ ਭਗਤੀ ਤੇ ਗਿਆਨ ਦਾ ਸਾਧਨ ਹੈ। ਓਹ ਪੁਰਾਤਨ ਕਰਮ ਕਾਂਡ ਗੁਰਬਾਣੀ ਵਿਚ ਮੁਕਤੀ ਦਾਨ ਲਈ ਅਸਮਰਥ ਦੱਸਿਆ ਹੈ। ਭਲਾ ਦਾ ਅਰਥ ਹੈ ਚੰਗਾ। ਪਰ ਰੁਤ ਕਰੜੀ ਹੋਣ ਕਰਕੇ ਭਲਾ ਦਾ ਅਰਥ ਭਾਰੂ ਬੀ ਲਾ ਲੈਂਦੇ ਹਨ ਕਿ ਆਪ ਤੋਂ ਬਿਨਾਂ ਭਾਰ ਹੈ ਆਪਦੇ ਨਾਲ ਹੋਣ ਤੇ ਸੁਖਦਾਈ ਹੈ।

| ਮੂਲ | ਅਰਥ |
|---|---|
| **ਆਸਾੜੁ ਭਲਾ ਸੂਰਜੁ ਗਗਨਿ ਤਪੈ ॥** **ਧਰਤੀ ਦੂਖ ਸਹੈ ਸੋਖੈ ਅਗਨਿ ਭਖੈ ॥** **ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ ॥** **ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ ॥** **ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ ॥** **ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥ ੮ ॥** | ਹਾੜ (ਦਾ ਮਹੀਨਾ) ਭਲਾ ਹੈ (ਕਿ ਜਦੋਂ) ਆਕਾਸ਼ ਵਿਚ ਸੂਰਜ (ਡਾਢਾ ਹੀ) ਤਪਦਾ ਹੈ। ਧਰਤੀ ਦੁਖ ਸਹਾਰਦੀ ਹੈ (ਕਿਉਂਕਿ ਜਲ ਨੂੰ ਸੂਰਜ) ਸੁਕਾ ਦੇਂਦਾ ਹੈ (ਤੇ ਧਰਤੀ ਇਉਂ ਤਪਦੀ ਹੈ ਕਿ ਮਾਨੋ) ਅੱਗ ਭਖ ਰਹੀ ਹੈ। (ਹਾਂ) ਅੱਗ (ਹੋਈ ਧਰਤੀ) ਤਰੌਤ ਨੂੰ ਸੁਕਾਉਂਦੀ ਹੈ (ਇਹ ਦੇਖ ਕੇ ਇਨ੍ਹਾਂ) ਸੰਸਿਆਂ ਵਿਚ (ਪਏ) ਮਰੀਦਾ ਹੈ (ਕਿ ਸ੍ਰਿਸ਼ਟੀ ਕੀਕੂੰ ਬਚੇਗੀ ਪਰ) ਉਹ (ਸੂਰਜ) ਭੀ (ਆਪਣੀ) ਕਾਰ ਤੋਂ ਨਹੀਂ ਮੁੜਦਾ। (ਇਵੇਂ ਤਪਦਿਆਂ ਨੂੰ) ਰਥ ਫਿਰ ਜਾਂਦਾ ਹੈ, ਇਸਤ੍ਰੀ (ਬ੍ਰਿਛਾਂ ਦੀ) ਛਾਯਾ ਵਲ ਤੱਕਦੀ ਹੈ (ਪਰ ਕੀ ਦੇਖਦੀ ਹੈ ਕਿ) ਬਾਰ ਵਿਚ ਬਿੰਡੇ (ਤੱਪਸ਼ ਦੇ ਮਾਰੇ ਵਰਖਾ ਨੂੰ ਤਰਸਦੇ) ਲੌਂ ਲੌਂ ਕਰ ਰਹੇ ਹਨ। (ਸੋ ਇਸ ਰੁੱਤੇ ਜੇਕਰ ਜੀਵ ਰੂਪ ਇਸਤ੍ਰੀ) ਔਗੁਣਾਂ (ਦੀ ਰੀਂਢ ਸਿਰ ਤੇ) ਬੰਨ੍ਹ ਕੇ ਲੈ ਚੱਲੀ (ਤਦ) ਅਗੇ (ਬਹੁਤ) ਦੁਖ ਆਉਣਗੇ, (ਜੇਕਰ) ਸਚ ਨੂੰ ਸੰਮਾਲ ਲਵੇ (ਤਦ ਉਸ ਦੇ) ਅਗੇ ਸੁਖ ਆਉਣ (ਤਾਂਤੇ ਦੁਖਾਂ ਨੂੰ ਦੇਖ ਕੇ ਅਵਗੁਣਾਂ ਦੀ ਪੰਡ ਚੁੱਕਣੀ ਚੰਗੀ ਨਹੀਂ ਸਗੋਂ ਇਹ ਵੀਚਾਰ ਕੇ ਕਿ) ਜਿਸ (ਪਿਆਰੇ) ਨੂੰ (ਗੁਰ) ਨਾਨਕ (ਜੀ ਦੇ ਕਥਨ ਅਨੁਸਾਰ) ਇਹ ਮਨ ਦਿਤਾ ਹੈ, ਮਰਣਾ ਜੀਉਣਾ (ਸਭ ਉਸੇ) ਮਾਲਕ ਦੇ ਨਾਲ ਹੈ (ਦੁਖ ਸੁਖ ਵਿਚ ਉਸੇ ਦੀ ਯਾਦ ਵਿਚ ਰਹਿਣਾ ਚਾਹੀਦਾ ਹੈ)॥੮॥ |

ਪਦਾਰਥ— ਭਲਾ=ਵਡਾ, ਲੰਮਾ, ਭਾਰੂ। ਗਗਨਿ=ਅਕਾਸ਼। ਧੋਖੈ=ਸੰਸਾ। ਟੀਡੁ=ਬਿੰਡਾ।

**ਭਾਵ**— ਹੁਣ ਹਾੜ ਦਾ ਮਹੀਨਾ ਆਇਆ ਹੈ, ਜਦੋਂ ਰੁਤ ਅਤਿ ਭਾਰੂ ਹੋ ਜਾਂਦੀ ਹੈ, ਤਾਉ ਝੱਲਿਆ ਨਹੀਂ ਜਾਂਦਾ, ਧਰਤੀ ਤਪ ਜਾਂਦੀ ਹੈ, ਜਲ ਸੁੱਕ ਜਾਂਦੇ ਹਨ, ਅਕਾਸ਼ ਵਿਚ ਵਾਯੂ ਮੰਡਲ ਤਪ ਉਠਦਾ ਹੈ, ਲੋਕੀਂ ਵਿਆਕੁਲ ਹੋਕੇ ਤ੍ਰਾਹ ਤ੍ਰਾਹ ਕਰਦੇ ਹਨ ਕਿ ਕਿੱਕੂੰ ਜੀਵਾਂਗੇ ਪਰ ਸੂਰਜ ਦੀ ਤੱਪਸ਼ ਘਟਦੀ ਨਹੀਂ, ਤਦੇ ਹੀ ਪਤਾ ਲਗਦਾ ਹੈ ਕਿ ਸੂਰਜ ੧੨ ਯਾ ੧੩ ਹਾੜ ਨੂੰ ਦਖਣਾਇਣ ਹੋ ਜਾਂਦਾ ਹੈ, ਪਰ ਇਸ ਦਾ ਅਸਰ ਅੱਖਾਂ ਨੂੰ ਕੁਛ ਦਿੱਸਦਾ ਨਹੀਂ ਹੈ। ਬਿੰਡੇ ਬਾਰਾਂ ਦੇ ਵਿਚ ਬੋਲਦੇ ਹਨ। ਐਸੇ ਘਬਰਾ ਦੇ ਸਮੇਂ ਬਿਰਹਣੀ ਉਠ ਉਠ ਕੇ ਵੇਖਦੀ ਹੈ ਕਿ ਕਿਤੇ ਛਾਂ ਬੀ ਹੈ ਕਿ ਨਹੀਂ? ਮੇਰੇ ਬਿਦੇਸ਼ੀ ਪਿਆਰੇ ਨੂੰ ਧੁਪਾਂ ਤੋਂ ਛਾਇਆ ਕਿੱਕੂੰ ਮਿਲਦੀ ਹੋਊ, ਅਰ ਆਪ ਇਸ ਰੁਤ ਦੇ ਦੁਖ ਤੋਂ ਅਤਿ ਵਿਆਕੁਲ ਹੋ ਕੇ ਕਹਿੰਦੀ ਹੈ: 'ਹਾਇ ਮੈਂ ਪਿਆਰੇ ਬਿਨਾਂ ਕਿਕੂੰ ਸਮਾਂ ਬਿਤਾਵਾਂ? ਪਿਆਰੇ ਦੇ ਆਉਣ ਦੀ ਤਾਂਘ ਤਾਂ ਹੈ, ਪਰ ਐਉਂ ਕਿ ਪਿਆਰਾ ਜਦ ਆਵੇ ਤਦ ਛਾਂਵੇਂ ਨਹੀਂ ਤਾਂ ਧੁੱਪੇ ਅਤਿ ਦੁਖੀ ਹੋਵੇਗਾ', ਸੋ ਲੇਖੇ ਕਰਦੀ ਹੈ ਕਿ ਸੂਰਜ ਦਖਣਾਇਣ ਹੋ ਗਿਆ ਹੈ, ਹੁਣ ਛਾਇਆ ਵਧ ਜਾਏਗੀ ਸੂਰਜ ਸਿਰ ਤਲਵਾਇਆ ਨਹੀਂ ਰਹੇਗਾ, ਹੁਣ ਪਿਆਰਾ ਛਾਵੇਂ ਛਾਵੇਂ ਆ ਜਾਵੇ। ਜੋ ਇਸਤ੍ਰੀ ਐਸੇ ਪਿਆਰੇ ਦੇ ਸੰਕਲਪਾਂ ਵਿਚ ਪਤੀ ਦੇ ਸਚੇ ਪ੍ਰੇਮ ਵਿਚ ਉਸ ਦੀ ਸੰਮ੍ਹਾਲ ਕਰਦੀ ਹੈ ਉਹੀ ਸੁਖ ਪਾਉਂਦੀ ਹੈ। ਜੋ ਇਨ੍ਹਾਂ ਦੁਖਾਂ ਤੋਂ ਡਰ ਕੇ ਅਨਿੰਨ ਪ੍ਰੇਮਣ ਹੋਕੇ ਪਿਆਰੇ ਨੂੰ ਨਹੀਂ ਸੰਮ੍ਹਾਲਦੀ, ਪਰ ਹੋਰਨਾਂ ਗੱਲਾਂ ਵਿਚ ਲਗਕੇ ਪਿਆਰੇ ਤੋਂ ਬੇਮੁਖ ਹੁੰਦੀ ਹੈ ਉਸ ਨੇ ਔਗੁਣ ਕਰਨੇ ਤੇ ਔਗੁਣਾਂ ਦਾ ਭਾਰ ਸਿਰ ਚੁਕਣਾ ਹੈ, ਅਰ ਔਗੁਣਾਂ ਦਾ ਫਲ ਦੁਖ ਭੱਖਣਾ ਹੈ। ਇਥੋਂ ਤਾਈਂ ਬਿਰਹਨੀ ਦਾ ਦ੍ਰਿਸ਼ਟਾਂਤ ਆਕੇ ਇਥੇ ਭਾਵ ਸਪਸ਼ਟ ਹੋ ਗਿਆ ਕਿ ਜੀਵ ਰੂਪੀ ਇਸਤ੍ਰੀ ਨੂੰ ਵਾਹਿਗੁਰੂ ਪ੍ਰੇਮ ਦਾ ਉਪਦੇਸ਼ ਹੋ ਰਿਹਾ ਹੈ ਕਿ ਉਹ ਓਹ ਗੁਣ ਧਾਰਨ ਕਰੇ ਜਿਨ੍ਹਾਂ ਕਰਕੇ ਪਤੀ ਪ੍ਰਸੰਨ ਤੇ ਦਿਆਲੂ ਹੋ ਜਾਏ ਤੇ ਪਿਆਰ ਕਰਨ ਲਗ ਪਵੇ। ਜਦ ਜਗਾਜਾਸੂ ਸੁਖੀ ਹੁੰਦਾ ਹੈ, ਲਗਾ ਰਹਿੰਦਾ ਹੈ, ਦੁਖ ਵੇਲੇ ਫੇਰ ਸੰਸੇ ਬ੍ਰਿਤੀਆਂ ਆਉਂਦੀਆਂ ਹਨ। ਇਸ ਗੱਲ ਤੋਂ ਬਚਾਉਣ ਲਈ ਗੁਰੂ ਜੀ ਸਿਖਿਆ ਦੇਂਦੇ ਹਨ ਕਿ **'ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ'** (ਸਿਰੀ:ਵਾਰ-੩) ਜਿਸ ਪਿਆਰੇ ਨੂੰ ਮਨ ਦੇ ਦਿੱਤਾ ਬਸ ਦੁਖ ਸੁਖ ਮਰਨਾ ਜੀਉਣਾ ਉਸ ਦੇ ਪ੍ਰੇਮ ਵਿਚ ਹੀ ਨਿਭਣਾ ਚਾਹੀਏ।

ਭਾਵ ਇਹ ਕਿ ਪਰਮੇਸ਼ੁਰ ਨੂੰ ਪਿਆਰ ਕਰਨ ਵਾਲਾ ਸਦਾ ਦੁਖ ਸੁਖ ਵਿਚ ਪ੍ਰਭੂ ਦੀ ਆਰਾਧਨਾ ਤੇ ਸਿਮਰਨ ਵਿਚ ਹੀ ਰਹੇ।

**ਅੰਤ੍ਰੀਵਾਰਥ**— ਗਿਆਨੀ ਜਨ ਇਸ ਦੇ ਕਈ ਅੰਤ੍ਰੀਵਾਰਥ ਕਰਦੇ ਹਨ, ਜਿਨ੍ਹਾਂ ਵਿਚੋਂ ਇਹ ਯੋਗ ਪ੍ਰਤੀਤ ਦੇਂਦਾ ਹੈ:-ਆਸ਼ਾ ਤ੍ਰਿਸ਼ਨਾ ਦੀ ਤਪਤ ਹਾੜ ਦਾ ਮਹੀਨਾ ਹੈ। ਅਗਜਾਨ ਰੂਪੀ ਸੂਰਜ ਆਕਾਸ਼ ਰੂਪੀ ਰਿਦੇ ਵਿਚ ਤਪਦਾ ਹੈ। ਬੁਧੀ ਰੂਪ ਧਰਤੀ ਦੁਖੀ ਹੋ ਰਹੀ ਹੈ, ਸ਼ੁਭ ਗੁਣ ਰੂਪੀ ਰਸ ਸੁੱਕ ਰਹੇ ਹਨ। ਇਸੇ ਕਰਕੇ ਸੰਸੇ ਖਾ ਰਹੇ ਹਨ, ਤਦ ਬੀ ਅਗਜਾਨ ਵਧੀਕ ਦੁਖ ਦੇ ਰਿਹਾ ਹੈ। ਇਸੇ ਤਰ੍ਹਾਂ ਜਦ ਬੁਧੀ ਦੇ ਪ੍ਰਯਤਨ ਕਰਦਿਆਂ ਅਗਜਾਨ ਦਾ ਸੂਰਜ ਫੇਰਾ ਪਾਉਂਦਾ ਹੈ, ਤੇ ਜਗਜਾਸੂ ਸ਼ਾਂਤੀ ਰੂਪ ਛਾਉਂ ਨੂੰ ਭਾਲਦਾ ਹੈ ਤਦ ਕੀਹ ਦੇਖਦਾ ਹੈ ਕਿ ਕਾਮ ਕ੍ਰੋਧਾਦਿਕ ਬਿੰਡੇ ਬੋਲ ਰਹੇ ਹਨ। ਤਦ ਹਿੰਮਤ ਕਰਕੇ ਪਰਮੇਸੁਰ ਦੀ ਸੰਮ੍ਹਾਲ ਕਰਦਾ ਹੈ, ਅਰ ਸੱਚ ਨੂੰ ਪ੍ਰਾਪਤ ਹੁੰਦਾ ਹੈ ਤੇ ਜੇ ਨਾ ਸੰਭਾਲਿਆ ਤਦ ਮਰਦਾ ਹੈ। ਗੁਰੂ ਜੀ ਉਪਦੇਸ਼ ਦੇਂਦੇ ਹਨ ਕਿ ਵਾਹਿਗੁਰੂ ਬਿਨਾਂ ਕਿਤੇ ਲੌ ਨਾ ਲਾਓ, ਦੁਖਾਂ ਨੂੰ ਦੇਖਕੇ ਤੇ ਸੁਖਾਂ ਦੇ ਲਾਲਚ ਵਿਚ ਫਸਕੇ ਪਰਮਾਰਥ ਦਾ ਰਸਤਾ ਨਾ ਛਡੋ, ਵਾਹਿਗੁਰੂ ਦੇ ਪ੍ਰੇਮ ਵਿਚ ਸੁਖਾਂ ਦੀ ਪਰਵਾਹ ਛੱਡਕੇ ਇਕੋ ਲਿਵ ਦੀ ਕਾਰ ਪ੍ਰੇਮ ਵਿਚ ਜੋੜੋ।

| ਮੂਲ | ਅਰਥ |
|---|---|
| **ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥** | ਖੁਸ਼ ਹੋ ਹੇ ਮਨ! ਬਦਲ ਵਸਦੇ ਹਨ (ਬਦਲਾਂ ਦੇ ਬਰਸਣ ਵਾਲੀ ਰੁਤ ਦੇ ਮੀਰੀ) ਸਾਵਣ (ਮਾਸ ਹੁਰੀਂ) ਆ ਗਏ ਹਨ। |
| **ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥** | ਸ਼ਹੁ (ਪਤੀ ਜੀ) ਮੈਨੂੰ ਤਨੋਂ ਮਨੋਂ ਪਿਆਰੇ ਲਗ ਰਹੇ ਹਨ (ਪਰ ਕੀਹ ਕਰਾਂ ਐਸੇ ਪਿਆਰੇ) ਪਤੀ ਜੀ ਪਰਦੇਸ ਨੂੰ ਸਿਧਾਰ ਗਏ ਹਨ। |
| **ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥** | (ਐਸੀ ਪਿਆਰੀ ਰੁਤ ਵਿਚ ਜਦ ਜੀ ਅਤਿ ਲੋਚਦਾ ਹੋਵੇ ਤੇ) ਪਤੀ ਘਰ (ਹੀ) ਨਾ ਆਵੇ (ਤਦ) ਹਾਵਿਆਂ ਨਾਲ ਹੀ ਮਰ (ਮੁਕੀਦਾ ਹੈ, ਉਧਰੋਂ) ਬਿਜਲੀ ਚਮਕ ਚਮਕਕੇ (ਇਕੱਲੀ ਨੂੰ) ਡਰਾਉਂਦੀ ਹੈ। |
| **ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥** | (ਉਧਰ) ਇਕੱਲੀ ਛੇਜ (ਖਾਣ ਨੂੰ ਪੈਂਦੀ ਹੈ, ਐਦਾਂ) ਖਰੀ ਖਰੀ ਦੁਖੀ ਹੋਕੇ, ਹਾਇ ਅੰਮਾਂ ਮਰਣ ਕਾਲ (ਦੇ) ਦੁਖ (ਵਰਗਾ ਦੁਖ) ਵਜਾਪ ਰਿਹਾ ਹੈ। |
| **ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥** | ਪਤੀ ਬਿਨਾਂ, ਦੱਸ! ਨੀਂਦ ਤੇ ਭੁੱਖ ਕਿਥੇ? ਕਪੜੇ ਤਕ ਤਨ ਨੂੰ ਸੁਖਾਂਦੇ ਨਹੀਂ। (ਇਹ ਮੈਂ ਬਿਰਹਣੀ ਦੀ ਦੁਖ ਭਰੀ ਦਸ਼ਾ ਹੈ, |
| **ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥ ੯ ॥** | ਉਧਰ ਧੰਨ ਹੈ) ਉਹ ਸੁਹਾਗਣ ਜੋ ਕੰਤ ਵਾਲੀ ਹੈ (ਤੇ ਜੋ ਇਸ ਵੇਲੇ) ਪਤੀ ਦੇ ਅੰਕ ਵਿਚ ਸਮਾ ਰਹੀ ਹੈ॥੯॥ |

**ਪਦਾਰਥ**— ਸਰਸ=ਰਸ ਸਨੇ ਹੋ ਜਾਹ, ਭਾਵ=ਖੁਸ਼ ਹੋ, ਵਧ ਫੁਲ। ਘਣ ਵਰਸਹਿ ਰੁਤ=ਬੱਦਲਾਂ ਦੇ ਵਸਣ ਵਾਲੀ ਰੁਤ, ਬਰਸਾਤ। ਦਾਮਨਿ=ਬਿਜਲੀ। ਅੰਕਿ=ਅੰਗ, ਗਲੱਕੜੀ, ਸਰੂਪ।

**ਭਾਵ**— ਹੁਣ ਸਾਵਣ ਦੀ ਅਨੁਕੂਲ ਰੁਤ ਆਈ ਹੈ, ਜਦੋਂ ਸ਼ਿੰਗਾਰ ਰਸ ਦੀ ਪੂਰਣਤਾ ਦੇ ਕੁਦਰਤੀ ਸਾਮਾਨ, ਬਦਲ, ਬਰਖਾ, ਬਨਸਪਤੀ ਦਾ ਸਰਸਨਾ ਤੇ ਕ੍ਰਿਤ੍ਰਮ ਸਾਮਾਨ, ਪੀਂਘਾਂ, ਪੰਘੂੜੇ, ਖੀਰਾਂ, ਪੂੜੇ; ਆਦਿ ਕੱਠੇ ਹੁੰਦੇ ਹਨ। ਆਨੰਦ ਤੇ ਮਿਲਾਪ ਦੇ ਉਦੀਪਨਾਂ ਦੇ ਹੁੰਦਿਆਂ ਪਿਆਰੇ ਪਤੀ ਦੀ, ਜੋ ਪ੍ਰੇਮ ਦਾ ਆਲੰਬਨ ਹਨ, ਲੋਚਨਾ ਬਿਰਹਨੀਆਂ ਨੂੰ ਅਤਿ ਵਧ ਜਾਂਦੀ ਹੈ। ਪਿਆਰਾ ਵਧੀਕ ਪਿਆਰਾ ਤੇ ਅਤਿ ਪਿਆਰਾ ਲਗਦਾ ਹੈ, ਪਰ ਜੇ ਪਤੀ ਅਜੇ ਬੀ ਪਰਦੇਸ ਹੀ ਰਹੇ, ਤਦ ਓਹੋ ਬਦਲਾਂ ਦੀ ਆਵਾਜ਼ ਤੇ ਪਪੀਹਾਂ ਦੀ ਘਨਘੋਰ ਵੱਢ ਵੱਢ ਖਾਂਦੀ ਹੈ, ਬਿਜਲੀ ਡਰਾਉਂਦੀ ਹੈ ਤੇ ਪੀਘਾਂ ਝੂਲੇ ਵੇਖਕੇ ਕਲੇਜਾ ਧੁਖਦਾ ਹੈ, ਨੀਂਦ ਭੁਖ ਨਹੀਂ ਰਹਿੰਦੀ, ਪੂੜੇ, ਖੀਰਾਂ ਕੌਣ ਖਾਵੇ? ਹਾਰ ਸ਼ਿੰਗਾਰ ਤੇ ਸਿਹਜਾ ਸਭ ਦੁਖਦਾਈ ਭਾਸਦੇ ਹਨ। ਗੁਰੂ ਜੀ ਕਹਿੰਦੇ ਹਨ: ਪਤੀ ਹੋਵੇ ਸੁਹਾਗਣ ਭੀ ਹੋਵੇ, ਪਰ ਜੇ ਪਿਆਰਾ ਪਰਦੇਸ ਹੋਵੇ ਤਦ ਕਾਹਦੀ ਕੰਤ ਵਾਲੀ ਤੇ ਕਾਹਦੀ ਸੁਹਾਗਣ? ਭਾਵ ਏਹ: ਕਿ ਪਤੀ ਦੇ ਹੁੰਦਿਆਂ ਸੁੰਦਿਆਂ ਪਤੀ ਵਿਯੋਗ ਦੇ ਕਾਰਣ ਹੋਰ ਸਾਰੇ ਸੁਖ ਸੁਖਦਾਈ ਨਹੀਂ ਹੋ ਰਹੇ। ਤਾਂਤੇ ਪਤੀ ਪਰਮੇਸ਼ੁਰ ਜੀਵ ਰੂਪ ਇਸਤ੍ਰੀ ਨੂੰ ਕਿਵੇਂ ਮਿਲ ਪਵੇ।

**ਅੰਤ੍ਰੀਵਾਰਥ**— ਇਥੇ ਬੀ ਉਹੋ ਗੱਲ ਹੈ, ਕਿ ਸਾਵਣ ਵਰਗੀ ਸੁਹਾਵਣੀ ਰੁਤ, ਮਨੁਖ ਦੇਹ ਬੀ ਹੋਵੇ, ਯਾ ਸਤਿਸੰਗ ਬੀ ਹੋਵੇ, ਉਪਦੇਸ਼ ਬੀ ਹੋ ਰਹੇ ਹੋਣ, ਪਿਆਰੇ ਦੀ ਲੋਚਾ ਬੀ ਹੋਵੇ, ਪਰ ਜੇ ਪਿਆਰੇ ਦਾ ਅੰਦਰ ਨਿਵਾਸ ਨਾ ਹੋਵੇ, ਤਦ ਕਾਹਦਾ ਸੁਖ ਹੈ? ਉਸ ਲੋਚਾ ਤੇ ਸਤਿਸੰਗ ਦੇ ਉਪਦੇਸ਼ਾਂ ਕਰਕੇ ਵੈਰਾਗ ਡੇਰੇ ਲਾ ਬੈਠਦਾ ਹੈ, ਓਹ ਸਤਿਸੰਗ ਦੇ ਸਾਮਾਨ ਯਾ ਮਨੁਖਾ ਜਨਮ ਦੇ ਸੁਖ ਦੇ ਸਾਮਾਨ

ਸੁਹਾਵਣੇ ਨਹੀਂ ਲਗਦੇ। ਹਾਂ ਜੇ ਪਿਆਰੇ ਨਾਲ ਸਰੂਪ ਪ੍ਰਾਪਤੀ ਦੁਆਰਾ ਮੇਲ ਹੋ ਜਾਵੇ ਤਦ ਸਤਿਸੰਗ ਦੀ ਪ੍ਰਾਪਤੀ ਅਥਵਾ ਮਨੁੱਖਾ ਜਨਮ ਸਭ ਸਫ਼ਲ ਹੈ, ਅਰ ਸੁਖ ਅਵਸਥਾ ਹੈ।

| ਮੂਲ | ਅਰਥ |
|---|---|
| **ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥**<br>**ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥**<br>**ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ ॥**<br>**ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ ॥**<br>**ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ ॥**<br>**ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ ॥ ੧੦ ॥** | (ਭਾਦੋਂ ਦੁਆਰਾ ਕਥਨ ਹੈ-) ਮੈਂ ਦੁਐਤ ਕਰਕੇ ਭਰਮ ਵਿਚ ਭੁੱਲੀ ਰਹੀ (ਕੰਤ ਪਰਮੇਸ਼ਰ ਨਾਂ ਆਰਾਧਿਆ ਜਦ) ਜੋਬਨ ਭਰਿਆ ਤਾਂ ਪਛੋਤਾਈ (ਕਿਉਂਕਿ ਪਤੀ ਪ੍ਰਾਪਤ ਨਹੀਂ ਨਾ ਸੋ)। ਹੁਣ ਥਲ ਤੇ ਸਰ (ਸਭ) ਪਾਣੀ ਨਾਲ ਭਰ ਰਹੇ ਹਨ (ਐਸੀ) ਰੰਗ ਮਾਣਨ ਵਾਲੀ ਬਰਖਾ ਰੁਤ (ਵਿਚ) ਇਸਤ੍ਰੀ ਕਿਵੇਂ ਸੁਖੀ ਹੋ ਸਕਦੀ ਹੈ? (ਜਦੋਂ ਕਿ) ਰਾਤ ਕਾਲੀ ਹੈ, ਮੀਂਹ ਪੈਂਦਾ ਹੈ, ਡਡੂ ਤੇ ਮੋਰ ਬੋਲਦੇ ਹਨ। ਬਬੀਹਾ ਪ੍ਰਿਉ ਪ੍ਰਿਉ (ਹੇ ਪਿਆਰੇ, ਹੇ ਪਿਆਰੇ!) ਕਰਕੇ ਬੋਲਦਾ ਹੈ ਤੇ ਸਪ ਡੰਗ ਮਾਰਦੇ ਫਿਰਦੇ ਹਨ, ਮਛਰ ਲੜਦੇ ਹਨ, ਸਮੁੰਦਰ ਵਾਂਗ ਭਰੇ ਹਨ ਸੁਭਰ (ਤਲਾ ਸਰ ਆਦਿ) ਕਿਉਂ, (ਐਸੇ ਪਿਆਰੇ ਤੇ ਡਰਾਉਣੇ) ਸਮੇਂ ਪਰਮੇਸੁਰ ਤੋਂ ਬਿਨ ਕਿਵੇਂ ਸੁਖ ਪਾ ਸਕੀਏ? (ਕਹਿੰਦੇ ਹਨ ਗੁਰੂ) ਨਾਨਕ ਆਪਣੇ ਗੁਰੂ ਕੋਲੋਂ ਪੁੱਛਕੇ ਤੁਰੀਏ ਤੇ ਜਿਥੇ ਪਿਆਰਾ ਹੋਵੇ ਓਥੇ ਨੂੰ ਹੀ ਚੱਲੀਏ॥੧੦॥ |

**ਪਦਾਰਥ**— ਭਾਦਉ=ਭਾਦੋਂ ਦਾ ਮਹੀਨਾ। (੨) ਭਾ+ਦਉ=ਦੂਜਾ ਭਾਵ, ਦੁਐਤ। ਦਾਦਰ=ਡਡੂ। ਲਵੰਤੇ=ਬੋਲਦੇ ਹਨ। ਭੁਇਅੰਗਮ=ਸੱਪ। ਸਾਇਰ=ਸਮੁੰਦਰ।

**ਭਾਵ**— ਹੁਣ ਭਾਦੋਂ ਦੀ ਰੁਤ ਆਈ ਹੈ, ਜਿਸ ਰੁਤੇ ਮੀਂਹ ਦਾ ਵਸਣਾ, ਠੰਢੀਆਂ ਹਵਾਵਾਂ ਦਾ ਵਗਣਾ, ਪੰਛੀਆਂ ਆਦਿ ਦਾ ਬੋਲਣਾ ਤਾਂ ਸੁਹਾਵਣੇ ਪਦਾਰਥ ਹਨ, ਪਰ ਮਛਰ ਲੜਨੇ, ਸੱਪਾਂ ਠੂੰਹਿਆਂ ਕੰਨ ਖਜੂਰਿਆਂ ਦੀ ਬਾਹੁਲਤਾ ਆਦਿ ਅਨੇਕ ਦੁਖਦਾਈ ਸਾਮਾਨ ਬੀ ਹੁੰਦੇ ਹਨ। ਬਦਲਾਂ ਨਾਲ ਆਛਾਦਿਤ ਹੋਕੇ ਰਾਤਾਂ ਅਤਿ ਕਾਲੀਆਂ ਹੋ ਜਾਂਦੀਆਂ ਹਨ। ਸੋ ਮੀਂਹ ਤੇ ਹਵਾ ਵੇਲੇ ਰਸ ਭੋਗਣ ਲਈ ਪਤੀ ਦੇ ਪਾਸ ਹੋਣ ਦੀ ਇਛਾ ਅਰ ਦੁਖ ਭਰੇ ਸਾਮਾਨਾਂ ਤੋਂ ਉਸਦੇ ਪਾਸ ਹੋਇਆਂ ਨਿਰਭੈਤਾ ਪ੍ਰਾਪਤ ਰਹਿਣੇ ਕਰਕੇ ਮੇਲ ਦੀ ਇਛਾ ਇਥੇ ਦਿਖਾਈ ਹੈ, ਅਰ ਸਾਰਾ ਰੂਪਕ ਇਸ ਮਹੀਨੇ ਵਿਚ 'ਮਧਜਾ ਵਿਯੋਗਨੀ' ਦਾ ਦਿਖਾਇਆ ਹੈ ਜੋ ਅਤਿ ਪੀੜਤ ਹੋਕੇ ਦੂਤੀ ਦੀ ਸ਼ਰਨ ਲੈਂਦੀ ਹੈ, ਕਿ ਹੇ ਸਖੀ! ਮੈਂ ਉਸ ਰਸਤੇ ਤੁਰਨੇ ਨੂੰ ਤਿਆਰ ਹਾਂ ਕਿ ਜਿਸ ਰਸਤੇ ਪਿਆਰਾ ਮਿਲੇ, ਕਿਉਂਕਿ ਤੂੰ ਚਾਤੁਰ ਹੈਂ ਰਾਹ ਦੱਸ ਸਕਦੀ ਹੈਂ।

ਪਰੰਤੂ ਜੋ ਅਸੀਂ ਪਹਿਲੇ ਕਥਨ ਕਰ ਆਏ ਹਾਂ ਕਿ ਇਹ ਛੰਦ ਇਸਤ੍ਰੀ ਵਲੋਂ ਨਹੀਂ ਪਰ ਜਾਗਜਾਸੂ ਵਲੋਂ ਪਿਆਰੇ ਵਾਹਿਗੁਰੂ ਵਲ ਹਨ, ਸੋਈ ਭਾਵ ਅਖੀਰ ਸਫੁਟ ਕਰ ਦਿੱਤਾ ਹੈ ਕਿ ਪਰਮੇਸ਼ੁਰ ਤੋਂ ਬਿਨਾਂ ਸੁਖ ਨਹੀਂ, ਪਰਮੇਸ਼ੁਰ ਦੀਹਦਾ ਨਹੀਂ, ਦਿਲੋਂ ਗੁਰੂ ਪਾਸੋਂ ਪੁਛੀਏ ਕਿ ਜਿੱਥੇ ਰਬ ਹੈ ਉਥੇ ਨੂੰ ਅਸੀਂ ਤੁਰ ਪਈਏ।

**ਅੰਤ੍ਰੀਵਾਰਥ**— ਪਹਿਲੀ ਅਵਸਥਾ ਵਿਖੇ ਗ਼ਾਫ਼ਲ ਰਹੀਦਾ ਹੈ। ਮਾਇਆ ਦੇ ਮਨਮੋਹਨ ਨਕਸ਼ੇ ਮਨ ਨੂੰ ਸਤਜ ਭਾਵ ਤੋਂ ਉਖੇੜ ਕੇ ਭੁਲੇਵਿਆਂ ਵਿਚ ਫਸਾ ਲੈਂਦੇ ਹਨ, ਪਰ ਜੇ ਕੁਝ ਸਾਰ ਸਤਸੰਗਿ

ਦੀ ਪੈ ਜਾਵੇ ਤਦ ਉਸ ਭੁਲੇਵੇ ਉਤੇ ਪਛੁਤਾਈਦਾ ਹੈ। ਐਸੇ ਜਗਜਾਸੂ ਦੀ ਸੁਰਤ ਨੂੰ ਦੋ ਤਰ੍ਹਾਂ ਦੇ ਮੁਕਾਬਲੇ ਪੇਸ਼ ਆਉਂਦੇ ਹਨ: ਇਕ ਪਾਸੇ ਸੰਤਾਂ ਦੇ ਦਰਸ਼ਨ ਸਤਿਸੰਗ ਕੀਰਤਨ ਕਥਾ, ਦੂਜੇ ਪਾਸੇ ਸਰੀਰ ਦੇ ਅੰਦਰ ਭੋਗਾਂ ਦੀਆਂ ਇਛਿਆ ਅਰ ਬਾਹਰ ਭੋਗਾਂ ਦੇ ਸਾਮਾਨ।

ਹੁਣ ਜੇ ਕਰ ਮਨ ਸਤਿਸੰਗ ਵਲ ਰੁਖ ਕਰਦਾ ਹੈ ਤਦ ਵਿਕਾਰ ਖਿਚਦੇ ਹਨ, ਉਸ ਵੇਲੇ ਘਬਰਾਕੇ ਕਹਿੰਦਾ ਹੈ; ਕਿਵੂੰ ਸੁਖ ਪ੍ਰਾਪਤ ਹੋਵੇ? ਜਦ ਵਿਕਾਰਾਂ ਦੀ ਖਿੱਚ ਪੈਂਦੀ ਹੈ, ਤਦ ਡਰਦਾ ਭੈ ਖਾਂਦਾ ਤੇ ਆਪਣੀ ਨਿਰਬਲਤਾ ਨੂੰ ਵੇਖਕੇ ਕਹਿੰਦਾ ਹੈ: ਹੇ ਵਾਹਿਗੁਰੂ! ਆਪ ਜੇ ਕਿਰਪਾ ਕਰਕੇ ਪ੍ਰਾਪਤ ਹੋਵੋ ਤਦ ਇਸ ਪ੍ਰਕਾਰ ਦੇ ਖੋਟੇ ਭਾਵਾਂ ਤੋਂ ਮੇਰਾ ਛੁਟਕਾਰਾ ਹੋ ਜਾਵੇ, ਇਸ ਦੁਖਦਾਈ ਪ੍ਰਯਤਨ ਭਰੀ ਅਵਸਥਾ ਦੇ ਇਸ ਭੈ ਨੂੰ ਅਨੁਭਵ ਕਰਕੇ ਕਿ ਮੈਂ ਮਤਾਂ ਕਿਤੇ ਗਿੜਾ ਨਾ ਖਾ ਜਾਵਾਂ, ਤਿਸਦੇ ਨਮਿਤ ਸ੍ਰੀ ਗੁਰੂ ਜੀ ਉਪਦੇਸ਼ ਦੇਂਦੇ ਹਨ ਕਿ ਪਿਆਰੇ ਸਤਿਗੁਰੂ ਦੇ ਗੁਰਮਤ ਦੇ ਰਸਤੇ ਉਤੇ ਤੁਰੋ, ਉਸ ਮਾਰਗ ਨੂੰ ਪਕੜਨਾ ਤੇ ਉਸ ਪਰ ਤੁਰਨਾ ਇਹ ਸਲਾਮਤੀ ਦਾ ਉਪਰਾਲਾ ਹੈ। ਇਸ ਮਹੀਨੇ ਵਿਚ ਇਸੇ ਭਾਵ ਨੂੰ ਅਲੰਕਾਰਾਂ ਵਿਚ ਸ੍ਰੀ ਗੁਰੂ ਜੀ ਨੇ ਵਰਣਨ ਕੀਤਾ ਹੈ।

ਐਉਂ ਬੀ ਸਿਆਣੇ ਦੱਸਦੇ ਹਨ:- ਭਾਦਉ-ਦ੍ਵੈਤ ਭਾਵ। ਕੌਣ ਭੁੱਲੀ ਹੈ? ਬੁੱਧੀ। ਪਾਣੀ-ਰੂਪ, ਰਸ ਗੰਧ, ਸਪਰਸ਼ ਰੂਪੀ ਪਾਣੀ ਨਾਲ ਇੰਦ੍ਰੇ ਭਰਦੇ ਹਨ।

ਬਦਲ-ਮੋਹ ਰੂਪੀ। ਡਡੂ-ਰਾਗ ਦ੍ਵੈਖ। ਮੋਰ-ਸੰਕਲਪ ਵਿਕਲਪ ਦਾ ਰੌ। ਸਰਪ-ਭੋਗ ਕਾਮ ਆਦਿ। ਪਪੀਹਾ-ਚਿਤ। ਸ੍ਵਾਂਤੀ ਬੂੰਦ-ਦਰਸ਼ਨ। ਮਛਰ-ਈਰਖਾ। ਸਾਇਰ-ਸੰਸਾਰ ਦੇ ਪਦਾਰਥਾਂ ਰੂਪੀ ਜਲ। ਬਰਖਾ-ਪਦਾਰਥ ਰੂਪੀ। ਕਾਲੀ ਰਾਤ-ਅਵਿਦਿਆ।

### ਮੂਲ

**ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ ॥**

**ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ ॥**

**ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ ॥**

**ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ ॥**

**ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥**

### ਅਰਥ

ਹੇ ਪਯਾਰੇ! ਅਸੂ ਮਹੀਨੇ ਵਿਚ (ਇਸ ਦੇ ਨਾਮ ਤੋਂ ਹੀ ਆਸ ਲਗ ਰਹੀ ਹੈ) ਆਓ (ਮੈਂ ਆਪ ਦੀ ਜਗਜਾਸੂ ਰੂਪੀ) ਇਸਤ੍ਰੀ (ਬਿਰਹੇ ਵਿਚ) ਝੂਰ ਝੁਰਕੇ ਮਰ ਲੱਥੀ ਹਾਂ। ਮੈਂ ਦ੍ਵੈਤ ਭਾਵ (ਵਾਹਿਗੁਰੂ ਤੋਂ ਛੁਟ ਦੂਈ ਦੇ ਖ਼ਯਾਲ ਵਿਚ) ਭੁੱਲੀ ਹੋਈ ਹਾਂ (ਹੁਣ ਤਾਂ ਤੁਸੀਂ ਹੀ) ਆਪ ਮੇਲ ਲਵੋ ਤਾਂ ਮੇਲਾ ਹੁੰਦਾ ਹੈ। (ਆਪ ਦੇ ਨਾਂ ਮੇਲਣ ਵਿਚ ਆਪ ਦਾ ਦੋਸ਼ ਨਹੀਂ ਹੈ ਕਿਉਂਕਿ ਮੈਂ) ਝੂਠ (ਮਾਯਾ ਦੇ ਪ੍ਰੇਮ) ਵਿਚ ਖ਼ਰਾਬ ਹੋਈ ਹਾਂ, ਤਦੇ ਆਪ ਨੇ ਤਯਾਗ ਦਿਤੀ ਹਾਂ (ਅਤੇ ਆਪ ਨੇ ਐਡਾ ਲੰਮਾਂ ਪਰਦੇਸ ਮੱਲਿਆ ਹੈ ਕਿ) ਪਿਲਛੀ ਤੇ ਕਾਹ ਦੇ ਫੂਲਣ (ਸਮਾਨ ਮੇਰੇ ਕੇਸ ਚਿਟੇ) ਹੋ ਗਏ ਹਨ। (ਹੁਣ ਹੋਰ ਉਦਾਸੀ ਹੈ ਕਿ) ਅਗੇ ਹੁਨਾਲ ਦੀ (ਕਰੜੀ ਰੁਤ ਤੜਫ ਤੜਫਕੇ ਲੰਘੀ ਹੈ ਉਸਦੇ) ਪਿਛੇ (ਅਸਹਿ) ਸਿਆਲ ਦੀ ਰੁਤ ਆ ਰਹੀ ਹੈ, (ਇਸ ਕੌਤਕ ਨੂੰ) ਵੇਖ ਵੇਖਕੇ ਮਨ ਡੋਲ ਰਿਹਾ ਹੈ। ਚਾਰ ਚੁਫੇਰੇ ਹਰਿਔਲੀ ਹਰੀ (ਵਾਹਿਗੁਰੂ) ਦੀ ਸਾਖ (ਉਗਾਹੀ) ਦੇ ਰਹੀ ਹੈ (ਅਰ ਦੱਸ ਰਹੀ ਹੈ ਕਿ ਜੋ ਕੁਝ ਕੁਛ) ਸਹਜੇ ਸਹਜੇ ਪੱਕੇ ਸੋ ਮਿਠਾ ਹੁੰਦਾ ਹੈ (ਕਾਹਲੀ ਚੰਗੀ ਨਹੀਂ, ਪਰ ਮੈਂ ਹੁਣ ਬ੍ਰਿਧ ਹਾਂ, ਮੌਤ ਦਾ ਪਤਾ ਨਹੀਂ ਕਦ ਆਉਂਦੀ ਹੈ

| | |
|---|---|
| **ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥ ੧੧ ॥** | ਤਾਂਤੇ ਮੇਰੀ ਦਸ਼ਾ ਪਰ ਦਜਾਲੂ ਹੋਕੇ) ਸਤਿਗੁਰੂ ਵਕੀਲ ਬਨ ਗਏ ਹਨ। ਹੇ ਪਿਆਰੇ ਆਸ ਪੂਰਨਹਾਰ! (ਹੁਣ ਤਾਂ ਇਸ ਵਕੀਲ ਦੇ ਪ੍ਰੇਮ ਦੀ ਖ਼ਾਤਰ ਹੀ) ਆ ਮਿਲੋ (ਕਹਿੰਦੇ ਹਨ ਗੁਰੂ) ਨਾਨਕ॥੧੧॥ |

**ਪਦਾਰਥ—** ਅਸੁਨਿ=ਅੱਸੂ। ੨. ਆਸ਼ਾ ਪੂਰਕ। ਵਿਗੁਤੀ=ਨਾਸ਼ ਹੋਈ, ਵਿਗੜੀ। ਮੁਤੀ=ਛੱਡੀ। ਕੁਕਹ ਕਾਹ=ਪਿਲਛੀ ਤੇ ਕਾਹੀ। ਬਸੀਠਾ=ਵਕੀਲ।

**ਭਾਵ—** ਇਸ ਮਹੀਨੇ ਵਿਚ ਅਸਿਲਾਖ ਤੇ ਉਦਾਸੀ ਦਾ ਇਕ ਅਸਚਰਜ ਰੰਗ ਦੱਸਿਆ ਹੈ, ਕੁਦਰਤ ਬੀ ਇਸ ਮਹੀਨੇ ਇਸੇ ਭਾਵ ਵਾਲੀ ਹੋ ਜਾਂਦੀ ਹੈ। ਹੁਨਾਲ ਲੰਘ ਜਾਂਦਾ ਹੈ, ਸਿਆਲ ਦੀ ਆਓ ਆਈ ਲੱਗ ਪੈਂਦੀ ਹੈ। ਹੜ੍ਹ, ਤੂਫਾਨ, ਹਨੇਰੀਆਂ ਹੋ ਮੁਕਦੇ ਹਨ। ਕੁਦਰਤ ਮਾਨੋ ਇਕ ਤਰ੍ਹਾਂ ਦੇ ਸਹਿਮ ਤੇ ਉਦਾਸ ਰੰਗ ਵਿਚ ਹੋ ਜਾਂਦੀ ਹੈ, ਕਾਹੀਆਂ ਪਿਲਛੀਆਂ ਨੂੰ ਚਿੱਟੇ ਬੂਰ ਜੇਹੇ ਪੈਂਦੇ ਹਨ, ਜਿਨ੍ਹਾਂ ਦਾ ਬੁਢਾਪੇ ਨਾਲ ਦ੍ਰਿਸ਼ਟਾਂਤ ਦਿੱਤਾ ਹੈ, ਮਾਨੋ ਬਸੰਤ ਦੀ ਕੁਮਾਰ ਅਵਸਥਾ ਤੇ ਹੁਨਾਲ ਦੀ ਜੋਬਨ ਅਵਸਥਾ ਤੇ ਬਰਸਾਤ ਦੀ ਭਰ ਜੁਆਨੀ ਲੰਘ ਗਈ ਤੇ ਹੁਣ 'ਪੁਰ' ਅਵਸਥਾ ਹੈ, ਅਰ ਅਗਲਾ ਕਦਮ ਬੁਢੇਪੇ ਵਿਚ ਪੈਣਾ ਹੈ। ਇਸ ਅਵਸਥਾ ਵਿਚ ਪ੍ਰੇਮੀ ਪਿਛਲੀ ਜੁਆਨੀ ਦੇ ਵਿਛੋੜੇ ਦੇ ਦੁਖਾਂ ਨੂੰ ਯਾਦ ਕਰਕੇ ਅਰ ਅਗਲੀ ਆਉਣ ਵਾਲੀ ਬੁਢੇਪੇ ਦੀ ਅਵਸਥਾ ਕਿ ਜਿਸ ਵਿਚ ਤਾਣ ਉਦਮ ਸਭ ਜਾਂਦੇ ਹਨ, ਵਿਚਾਰ ਕਰਕੇ ਡਰ ਰਿਹਾ ਹੈ, ਅਰ ਜਦ ਕੋਈ ਪ੍ਰੇਮੀ ਪਜਾਰੇ ਦੀ ਉਡੀਕ ਵਿਚ ਪੁਰ ਅਵਸਥਾ ਤੇ ਪਹੁੰਚੇ ਤਦ ਸੁਤੇ ਹੀ ਨਿਰਾਸ ਹੁੰਦਾ ਹੈ ਅਰ ਇਸ ਨਿਰਾਸਤਾ ਦੇ ਕਵੀਆਂ ਨੇ ਕਈ ਛੰਦ ਕਹੇ ਹਨ। ਯਥਾ:-

'ਸੋਨਾ ਲੇਨੇ ਪੀ ਗਏ ਸੂਨਾ ਕਰ ਗਏ ਦੇਸ਼।
ਸੋਨਾ ਮਿਲਾ ਨ ਪਿਯ ਫਿਰੇ, ਰੂਪਾ ਹ੍ਵੈ ਗਏ ਕੇਸ਼।

ਇਸ ਤਰ੍ਹਾਂ ਦੀ ਨਿਰਾਸਤਾ ਵਿਚ ਜੀ ਕਾਹਲਾ ਪੈਂਦਾ ਹੈ ਕਿ ਹੇ ਪਜਾਰੇ ਹੁਣ ਤਾਂ ਆ ਮਿਲੋ, ਜੈਸੇ ਰਾਇ ਬੁਲਾਰ ਜੀ ਨੇ ਬੁਢਾਪੇ ਵਿਚ ਕਿਹਾ ਸੀ:-

ਫੇਰਾ ਹੈ ਰੁਤ ਖਾਧਾ ਰੁਖੜਾ ਏ ਕੰਬਦਾ ਹੈ, ਪੱਤੇ ਸੁਕ ਹੋਏ ਪੀਲੇ ਟਹਣੇ ਝੁਰੇਂਦੇ ਸਾਰੇ।
ਬੀਤੀ ਬਸੰਤ ਪਜਾਰੀ ਨਾਲੇ ਬਸੰਤ ਵਾਯੂ, ਬੀਤਜਾ ਹੁਨਾਲ ਤਿੱਖਾ, ਬਰਖਾ ਬਿਤੇ ਹੁਲਾਰੇ।
ਰਸ ਰੂਪ ਰੰਗ ਉਡਦੇ ਕੁਮਲਾਉ ਛਾ ਰਿਹਾ ਹੈ; ਤੁਰਿਆ ਸੁਹਾਉ ਜਾਂਦਾ ਜਰ ਨੇ ਆ ਪਰ ਖਿਲਾਰੇ।
ਰੁਖੜੇ ਨਿਮਾਨੜੇ ਤੇ ਐਸੀ ਉਦਾਸੀ ਛਾਈ ਆਸਾ ਨਿਰਾਸ ਹੋਈਆਂ ਸਾਰੇ ਹੁਲਾਸ ਹਾਰੇ।
ਕਿਥੇ ਕੁਮਾਰ ਉਮਰਾ, ਕਿਥੇ ਬੁਢਾਪੜਾ ਏ; ਕਿਥੇ ਓ ਭਰ ਜੁਆਨੀ, ਜੋਬਨ ਦੇ ਓ ਪਸਾਰੇ।
ਅੱਗਾ ਹੈ ਆਇਆ ਨੇੜੇ ਪਿਛਾ ਰਿਹਾ ਦੁਰਾਡਾ, ਦਿਨ ਮੀਟਿਆ ਹੈ ਜਾਂਦਾ ਸੈਨਤ ਹੈ ਰਾਤ ਮਾਰੇ।

ਇਸ ਉਦਾਸੀ ਵਿਚ ਪ੍ਰੀਤਮ ਨੂੰ ਦੋਸ਼ ਨਹੀਂ ਦੇਂਦੇ ਕਹਿੰਦੇ ਹਨ ਕਿ ਮੇਰਾ ਨਿਵਾਸ ਦੁਐਤ (ਤੈਥੋਂ ਗ਼ੈਰ) ਦੇ ਪਿਆਰ ਵਿਚ ਤੇ ਝੂਠ ਵਿਚ ਹੋਣ ਕਰਕੇ ਮੇਲ ਨਹੀਂ ਹੋਇਆ, ਫੇਰ ਇਹ ਬੀ ਦੱਸਦੇ ਹਨ ਕਿ ਪਿਆਰੇ ਦੇ ਮਿਲਾਪ ਵਿਚ ਕਾਹਲੀ ਚੰਗੀ ਨਹੀਂ, ਕਾਹਲੀ ਨਾਲ ਹਾਨੀ ਹੁੰਦੀ ਹੈ। ਨਾਲ ਕੁਦਰਤ ਦਾ ਦ੍ਰਿਸ਼ਟਾਂਤ ਦੇਂਦੇ ਹਨ ਕਿ ਬਨਸਪਤੀ ਜੋ ਵਾਹਿਗੁਰੂ ਦੇ ਹੋਣ ਦੀ ਉਗਾਹੀ ਪਰ ਰਹੀ ਹੈ ਉਹ ਪਰਮਾਰਥ ਦਾ ਰਸਤਾ ਬੀ ਦੱਸ ਰਹੀ ਹੈ ਕਿ ਇਸ ਰਸਤੇ ਜੋ ਸਹਿਜੇ ਪੱਕੇ ਸੋ ਮਿਠਾ ਹੁੰਦਾ ਹੈ। ਜੋ ਦਾਣੇ ਫਲੀਆਂ ਫਲ ਸਹਿਜੇ ਸਹਿਜੇ ਸ਼ਾਖਾਂ ਦੇ ਨਾਲ ਪੱਕਦੇ ਹਨ ਮਿਠੇ ਹੁੰਦੇ ਹਨ, ਪਰ

ਜੋ ਤੋੜਕੇ ਧੁੱਪੇ ਯਾ ਭਾਂਡਿਆਂ ਵਿਚ ਰੱਖਕੇ ਸੁਕਾਏ ਪਕਾਏ ਜਾਣ ਓਹ ਵੈਸੇ ਮਿਠੇ ਅਰ ਸੁਾਦੀਕ ਨਹੀਂ ਹੁੰਦੇ। ਇਹ ਜਾਣਦੇ ਹੋਏ ਬੀ ਉਮਰਾ ਦਾ ਅੰਤ ਨੇੜੇ ਦੇਖਕੇ ਕਾਹਲ ਨਹੀਂ ਮਿਟਦੀ, ਇਸ ਕਰਕੇ ਗੁਰੂ ਦਾ ਵਾਸਤਾ ਪਾਕੇ ਪੁਕਾਰ ਕਰਦੇ ਹਨ ਕਿ ਪਿਆਰੇ ਦੇ ਮੇਲ ਦੇ ਵਕੀਲ, ਜੋ ਵਾਹਿਗੁਰੂ ਜੀ ਤੇਰੇ ਪਿਆਰੇ ਹਨ, ਉਨ੍ਹਾਂ ਦੀ ਖ਼ਾਤਰ ਆ ਮਿਲੋ।

ਅੱਸੂ ਦੇ ਮਹੀਨੇ ਨਾਖਾਂ, ਅਨਾਰ, ਸੇਊ ਆਦਿ ਫਲ ਪੱਕਦੇ ਹਨ, ਜੋ ਫਗਣ ਵਿਚ ਲਗੇ ਸਨ ਹੁਣ ਸਹਿਜ ਨਾਲ ਅੱਸੂ ਵਿਚ ਪਕਾ ਖਾਂਦੇ ਹਨ।

**ਅੰਤ੍ਰੀਵਾਰਥ**— ਜਗਜਾਸੂ ਮਿਲਾਪ ਦੀ ਤਾਂਘ ਵਿਚ ਆਪਣੀਆਂ ਭੁੱਲਾਂ ਤੇ ਫਿਰੌਟੀਆਂ ਤੇ ਉਦਾਸ ਹੋਕੇ ਪ੍ਰੀਤਮ ਨੂੰ ਦੋਸ਼ ਬੀ ਨਹੀਂ ਦਿੰਦਾ। ਆਪ ਨੂੰ ਨਿਰਦੋਸ਼ ਬੀ ਨਹੀਂ ਠਹਿਰਾਉਂਦਾ, ਪਰ ਪ੍ਰੇਮ ਦੇ ਕਾਰਨ ਮਿਲਨ ਦੀ ਆਸਾ ਬੀ ਨਹੀਂ ਛਡ ਸਕਦਾ, ਇਸ ਲਈ ਸਤਿਗੁਰ ਦੀ ਸ਼ਰਨ ਲੈਕੇ ਪ੍ਰਾਰਥਨਾ ਕਰਦਾ ਹੈ ਕਿ ਮੇਰੇ ਪਰ ਕ੍ਰਿਪਾ ਹੋ ਜਾਵੇ। ਇਹ ਉਹ ਅਵਸਥਾ ਹੈ ਕਿ ਜਦੋਂ ਹਉਮੈ ਦੀ ਪਾਲ ਕਿਰਨੀ ਆਰੰਭ ਹੁੰਦੀ ਹੈ, ਜਦੋਂ 'ਮੈਂ ਕਰਦਾ ਹਾਂ' ਦਾ ਭਾਵ ਇਹ ਆਸਰਾ ਲੈਕੇ ਬਿਲਾਉਂਦਾ ਹੈ ਕਿ ਗੁਰੂ ਦੀ ਖ਼ਾਤਰ ਮੇਰੇ ਤੇ ਮੇਹਰ ਹੋ ਜਾਵੇ। ਰਜ਼ਾ ਦੀ ਅਵਸਥਾ, ਜਿੱਥੇ ਜਾਕੇ ਮੇਲ ਹੁੰਦਾ ਹੈ, ਇਸ ਤੋਂ ਜ਼ਰਾ ਅਗੇਰੇ ਹੁੰਦੀ ਹੈ।

ਮੂਲ

**ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ॥**

**ਦੀਪਕੁ ਸਹਜਿ ਬਲੈ ਤਤਿ ਜਲਾਇਆ ॥**

**ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ॥**

**ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ ॥**

**ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ ॥**

**ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ ॥ ੧੨ ॥**

ਅਰਥ

ਕੱਤਕ ਮਹੀਨੇ ਵਿਚ ਜੋ ਪਰਮੇਸ਼ਰ ਨੂੰ ਭਾਇਆ ਸੋਈ ਕਿਰਤ ਪਿਆ ਹੈ, ਤੱਤ ਨੇ ਜੋ ਸਹਿਜ (ਗਯਾਨ) ਦਾ ਦੀਵਾ ਬਾਲਿਆ (ਸੋ ਲਟ ਲਟ) ਜਲ ਰਿਹਾ ਹੈ। (ਇਸ) ਦੀਵੇ (ਵਿਚ) ਤੇਲ (ਰਸ) ਪ੍ਰੇਮ ਦਾ ਹੈ (ਇਸ ਦੇ ਚਾਨਣੇ ਨਾਲ ਵਿਛੋੜੇ ਯਾ ਭੁੱਲ ਦਾ ਹਨੇਰਾ ਦੂਰ ਹੋਕੇ ਜਗਜਾਸੂ ਰੂਪ) ਇਸਤ੍ਰੀ ਦਾ ਪੁਰਖ ਨਾਲ ਮੇਲ (ਹੋਕੇ) ਇਸਤ੍ਰੀ ਉਮਾਹ ਭਰੀ ਹੋਕੇ ਪ੍ਰਸੰਨ ਹੋ ਗਈ। ਪਰ (ਜੇ ਅਜੇ ਬੀ) ਅਵਗੁਣਾਂ ਦੀ ਮਾਰ ਖਾ ਬੈਠੇ (ਤਾਂ ਹਉਮੈ ਭਾਵ ਤੋਂ) ਨਾ ਮਰਦੀ ਹੈ, ਨਾ ਸਿਝਦੀ (ਮੁਕਤ ਹੁੰਦੀ ਹੈ) ਗੁਣਾਂ (ਵਿਚ ਹੀ) ਮਰੇ (ਸਮਾਵੇ ਤਦ ਹਉਮੈ ਭਾਵ ਤੋਂ) ਮਰਦੀ ਹੈ। (ਐਸ਼ਾ ਗਯਾਨ ਪਾਕੇ ਅਵਗੁਣਾਂ ਦੇ ਪ੍ਰਭਾਵ ਕਰ ਸਿਥਲ ਹੋਣਹਾਰੀ ਜਗਜਾਸੂ ਰੂਪੀ ਇਸਤ੍ਰੀ) ਉਨ੍ਹਾਂ (ਪਿਆਰੇ ਸਤਿਗੁਰਾਂ) ਦੀ ਅਜੇ ਤੀਕ ਆਸਾ ਵਿਚ (ਬੈਠੀ ਹੈ ਕਿ ਜੋ ਨਾਮ ਤੇ ਭਗਤੀ ਦਾ ਦਾਨ ਦੇਕੇ ਆਪਣੇ ਸ੍ਵੈ ਸਰੂਪ ਵਿਚ (ਅਚਿੰਤ) ਬਿਰਾਜ ਰਹੇ ਹਨ। (ਤਾਂਤੇ ਐਸੇ ਪੂਰਨ ਵਕੀਲ ਸਤਿਗੁਰਾਂ ਦੀ ਖ਼ਾਤਰ, ਜਿਨ੍ਹਾਂ ਦੇ ਬਖਸ਼ੇ ਗਿਆਨ ਨੂੰ ਮੇਰੀ ਅਵਗੁਣਾਂ ਦੀ ਸਿਥਲਤਾ ਪਰਦੇ ਪਾਉਂਦੀ ਹੈ, ਹੇ ਪਿਆਰੇ! ਵਿਛੋੜੇ ਦੇ) ਦਰਵਾਜ਼ੇ ਦਾ ਕਪਟ (ਕਵਾੜ) ਖੋਲਕੇ ਮਿਲ ਪਓ, (ਹੁਣ ਤਾਂ ਬਿਰਹੋਂ ਵਿਚ) ਇਕ ਇਕ ਘੜੀ ਛੇ ਛੇ ਮਹੀਨੇ ਦੀ ਲੰਘਦੀ ਹੈ (ਕਹਿੰਦੇ ਹਨ ਗੁਰੂ) ਨਾਨਕ॥੧੨॥

**ਪਦਾਰਥ**— ਸਹਜਿ=ਗਿਆਨ। ਤਤਿ=ਸਾਰ, ਮੂਲ, ਭਾਵ ਵਾਹਿਗੁਰੂ ਨੇ। ਰਸ=ਪ੍ਰੇਮ।

**ਭਾਵ**— ਕੱਤਕ ਵਿਚ ਲੋਕੀਂ ਦੀਵੇ ਬਾਲਦੇ ਹਨ ਤੇ ਸਮਝਦੇ ਹਨ ਕਿ ਅੱਗੇ ਚਾਨਣਾ ਮਿਲੇਗਾ। ਪੰਜ ਭੀਖਮਾਂ ਦੀਆਂ ਕਾਸਤੀਆਂ ਰਖਦੇ, ਪੰਜ ਦਿਨ ਦੀਵੇ ਬਾਲਦੇ ਰਹਿੰਦੇ ਹਨ। ਕਈ ਲੋਕ ਆਕਾਸ਼ ਵਿਚ ਦੀਵੇ ਬਾਲਦੇ ਹਨ। ਗੁਰੂ ਜੀ ਰੁੱਤ ਦੇ ਵਰਤਾਰੇ ਪਰ ਅਪਨੇ ਦੈਵੀ ਭਾਵ ਨੂੰ ਬੀ ਦੀਵੇ ਦੇ ਪਰਥਾਇ ਖੋਲ੍ਹਦੇ ਹਨ। ਪਿਛੇ ਗੁਰੂ ਵਕੀਲ ਦਾ ਜ਼ਿਕਰ ਸੀ ਏਥੇ ਗੁਰੂ ਵਕੀਲ ਦੀ ਕ੍ਰਿਪਾਲਤਾ ਨਾਲ ਜੋ ਪ੍ਰੇਮਾ ਭਗਤੀ ਪ੍ਰਾਪਤ ਹੋਕੇ ਗਿਆਨ ਦਾ ਝਲਕਾਰਾ ਦੀਪਕ ਦੇ ਰੂਪਕ ਵਿਚ ਆਇਆ ਹੈ, ਉਸਦਾ ਜ਼ਿਕਰ ਹੈ। ਇਸ ਕਰਕੇ ਪਹਿਲੀ ਤੁਕ ਵਿਚ ਹਉਮੈ ਤੋਂ ਖ਼ਾਲੀ ਹੋਕੇ ਵਾਹਿਗੁਰੂ ਦੀ ਕ੍ਰਿਪਾਲਤਾ ਦਾ ਕਥਨ ਹੈ ਕਿ ਜੋ ਪ੍ਰੇਮਾ ਭਗਤੀ ਦੀ ਕਿਰਤ ਹੋਈ ਹੈ ਇਹ ਵਾਹਿਗੁਰੂ ਦੀ ਹੀ ਪਾਈ ਹੋਈ ਸੀ, ਸਾਡਾ ਵਿਚ ਕੁਛ ਨਹੀਂ ਸੀ। ਪ੍ਰੇਮ ਦਾ ਤੇਲ ਪਾਇਆ ਤੇ ਚਾਨਣੇ ਦੀ ਲਾਟ ਲਾਕੇ ਸਹਿਜ ਦਾ ਦੀਵਾ ਬਾਲਿਆ। ਜੇ ਇਸ ਪ੍ਰਕਾਰ ਵਿਚ ਉਮਾਹ ਬੀ ਹੋਇਆ ਤਦ ਉਸੇ ਦੀ ਦਾਤ ਹੈ, ਮੇਰੀ ਕਰਤੂਤ ਤਾਂ ਇਹ ਹੈ ਕਿ ਇਹ ਪਾਕੇ ਔਗੁਣਾਂ ਦੇ ਚੱਕਰ ਆਕੇ ਫ਼ਿਰੌਟੀਆਂ ਮਾਰਦੇ ਹਨ, ਪਰ ਹਉਮੈ ਦਾ ਜੀਵਨ 'ਅਹੰ' ਭਾਵ ਦਾ ਕਿ 'ਮੈਂ ਹਾਂ' ਫੇਰ ਫੇਰ ਪਰਦੇ ਪਾਉਂਦਾ ਹੈ। ਸਤਿਗੁਰੂ ਮੈਨੂੰ ਨਾਮ ਦਾਨ ਤੇ ਭਗਤੀ ਦਾਨ ਦੇਕੇ ਅਪਣੀ ਕ੍ਰਿਪਾਲਤਾ ਦੇ ਫ਼ਰਜ਼ ਤੋਂ ਹੌਲੇ ਹੋ ਚੁਕੇ ਤੇ ਆਪਣੇ ਸ੍ਵੈ ਸਰੂਪ ਵਿਚ ਆਨੰਦ ਹੋ ਰਹੇ ਹਨ, ਪਰੰਤੂ ਮੈਨੂੰ ਅਜੇ ਤਕ ਉਨ੍ਹਾਂ ਦੀ ਆਸ ਹੀ ਲਗ ਰਹੀ ਹੈ, ਕਿਉਂਕਿ ਮੈਂ ਭੁੱਲਣ ਦੇ ਕਾਰਨ ਉਨ੍ਹਾਂ ਦੀ ਸਹਾਇਤਾ ਤੋਂ ਵਿਰਵੀ ਟੁਰ ਨਹੀਂ ਸਕਦੀ। ਇਸ ਅਵਸਥਾ ਵਿਚ ਬੇਨਤੀ ਹੈ ਕਿ ਨਦਰੀ ਨਦਰ ਨਿਹਾਲ ਕਰੋ, ਆਪ ਕਿਵਾੜ ਪਾੜਕੇ ਐਸਾ ਮੇਲੋ ਕਿ ਫਿਰ ਨਾ ਵਿਛੋੜਾ ਹੋਵੇ।

**ਅੰਤ੍ਰੀਵਾਰਥ**— ਜਗਜਾਸੂ ਜਦੋਂ ਉੱਨਤ ਹੋਕੇ ਗਿਆਨ ਤਕ ਅੱਪੜ ਜਾਂਦਾ ਹੈ ਤਦ ਨਿਸਚੇ ਕਰ ਬੈਠਦਾ ਹੈ ਕਿ ਹੁਣ ਬੇਪਰਵਾਹੀ ਹੈ। ਇਹ ਸੱਚ ਹੈ ਕਿ ਗਿਆਨ ਕਦੇ ਅਗਜਾਨ ਨਹੀਂ ਹੋ ਸਕਦਾ, ਸੂਰਜ ਕਦੇ ਹਨੇਰਾ ਨਹੀਂ ਹੋ ਸਕਦਾ, ਪਰ ਸੂਰਜ ਦੇ ਅੱਗੇ ਬੱਦਲ ਆ ਸਕਦੇ ਹਨ ਅਰ ਗਿਆਨ ਅਗੇ ਅਵਗੁਣਾਂ ਦੇ ਕਾਰਨ ਸਿਥਲਤਾ ਦਾ ਗੁਬਾਰ ਛਾ ਸਕਦਾ ਹੈ ਅਰ ਸੁਰਤ ਦੇ ਅਭਜਾਸੀਆਂ ਨੂੰ ਇਹ ਲਹਾ ਚੜ੍ਹਾ ਬੜੀ ਦੂਰ ਤਕ ਵੇਖਣੇ ਪੈਂਦੇ ਹਨ ਅਰ ਇਨ੍ਹਾਂ ਵਿਚੋਂ ਨਾਮ ਦੇ ਦਾਤੇ ਗੁਰੂ ਯਾ ਗੁਰਮੁਖ ਪਿਆਰੇ ਹੀ ਕੱਢਿਆ ਕਰਦੇ ਹਨ; ਅਰ ਪੂਰਨ ਛੁਟਕਾਰਾ ਓਦੋਂ ਹੁੰਦਾ ਹੈ ਜਦੋਂ ਗਿਆਨ ਦੀ ਤਰ੍ਹਾਂ ਸਾਵਧਾਨਤਾ ਬੀ ਸਹਿਜ ਅਵਸਥਾ ਦੀ ਗਠ ਜਾਵੇ। ਜਦ ਤਕ ਮੇਲ ਦੇ ਝਲਕਾਰੇ ਹਨ ਤੇ ਸਾਵਧਾਨਤਾ ਨਹੀਂ ਯਾ ਇਹੋ ਸਮਝੋ ਕਿ ਸੁਰਤ ਜਦ ਤਕ ਆਪਣੇ ਯਥਾਰਥ ਰੰਗ ਵਿਚ ਪਰਪੱਕ ਨਹੀਂ ਹੋ ਗਈ ਤਦ ਤਕ ਫਿਰੌਟੀਆਂ ਦਾ ਡਰ ਹੈ। ਜਦ ਇਹ ਅਵਸਥਾ ਚਲੀ ਗਈ ਫਿਰ ਰੰਗ ਹੀ ਰੰਗ ਹੈ! ਖਾਸ ਤਾਕੀਦ ਏਹ ਕਰ ਰਹੇ ਹਨ ਕਿ ਗਯਾਨ ਪਾਕੇ ਸ਼ੁਭ ਗੁਣ ਬੀ ਧਾਰਨ ਕਰੀ ਰਖੋ ਤੇ ਪ੍ਰੇਮ ਭਾਵਨਾ ਬੀ ਕਾਯਮ ਰਖੋ ਤਦ ਪਰਮਾਰਥਿਕ ਜੀਵਨ ਬਣਦਾ ਹੈ; ਨਹੀਂ ਤਾਂ ਕਥਨੀ ਕਥਨੀ ਹੀ ਰਹਿ ਜਾਂਦੀ ਹੈ।

| ਮੂਲ | ਅਰਥ |
|---|---|
| **ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ॥** | ਮਘਰ ਦਾ ਮਹੀਨਾ ਭਲਾ (ਸੁਹਣਾ) ਹੈ, (ਉਸ ਲਈ ਜਿਸਦੇ) ਰਿਦੇ ਵਿਚ ਪਰਮੇਸ਼ੁਰੀ ਗੁਣ ਸਮਾਏ ਹਨ*। ਗੁਣਵੰਤੀਆਂ |
| **ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ॥** | ਗੁਣਾਂ ਕਰਕੇ (ਤੇਰਾ) ਆਨੰਦ ਪ੍ਰਾਪਤ ਕਰਦੀਆਂ ਹਨ, (ਪਰ ਮੈਂ ਨਿਰਗੁਣਿਆਰੀ ਉਸ ਸੁਖ ਵਿਚ ਨਹੀਂ, ਤਾਂ ਬੀ ਹੇ) ਅਟੱਲ ਪਤੀ! (ਤੂੰ) ਮੈਨੂੰ ਪਿਆਰਾ ਲੱਗਦਾ ਹੈਂ। (ਕਿਉਂਕਿ |

* 'ਹਰਿ ਗੁਣ' ਤੋਂ ਮੁਰਾਦ 'ਨਾਮ' ਦੀ ਹੈ।

| ਮੂਲ | ਅਰਥ |
|---|---|
| **ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ॥** | ਮੈਨੂੰ ਹੋਰ) ਸਾਰਾ ਸੰਸਾਰ ਨਾਸ਼ ਰੂਪ ਨਜ਼ਰ ਆਉਂਦਾ ਹੈ, (ਕੇਵਲ ਤੂੰ) ਅਟਲ ਦਾਨਾ ਤੇ ਬੀਨਾ ਕਰਤਾਰ (ਨਜ਼ਰ ਆਉਂਦਾ ਹੈਂ)। |
| **ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ ॥** | ਗਯਾਨ ਧਯਾਨ (ਆਦਿ) ਗੁਣ ਜੋ ਰਿਦੇ ਵਿਚ ਸਮਾਏ (ਭਾਵੇਂ ਚੰਗੇ ਹਨ, ਪਰ ਪ੍ਰਵਾਨ ਤਾਂ ਹਨ, ਜਦ) ਪ੍ਰਭੂ ਨੂੰ ਭਾ ਜਾਣ, ਤਦੋਂ ਹੀ (ਗੁਣਵੰਤੀ ਇਸਤ੍ਰੀ ਪ੍ਰਭ ਨੂੰ) ਭਾਇਆ (ਪਿਆਰੀ ਲਗੀ)। |
| **ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ ॥** | (ਐਸੀ ਗੁਣਵਾਨ ਇਸਤ੍ਰੀ ਈਸ਼੍ਵਰੀ) ਰਾਗ, ਨਾਦ (ਦੈਵੀ) ਕਵੀਆਂ ਦੀ ਕਵਿਤਾ ਸੁਣਦੀ, ਰਾਮ ਨਾਮ (ਜਪਦੀ ਹੈ ਤੇ ਉਸਦੇ) ਦੁਖ ਦੂਰ ਹੁੰਦੇ ਹਨ। |
| **ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ ॥ ੧੩ ॥** | ਹੇ ਨਾਨਕ (ਸਚ ਮੁਚ) ਉਹੀ ਇਸਤ੍ਰੀ ਪਤੀ ਜੋਗ ਪਿਆਰੀ ਹੈ, ਜਿਸ ਦੇ ਦਿਲ ਵਿਚ ਪਤੀ ਦੇ ਅੱਗੇ (ਸਨਮੁਖ) ਭਗਤੀ (ਦਾ ਨਿਵਾਸ ਹੈ)॥੧੩॥ |

**ਪਦਾਰਥ**— ਅੰਕਿ=ਹਿਰਦੇ ਵਿਚ। ਰਵੈ=ਆਨੰਦ ਪ੍ਰਾਪਤ ਕਰਦੀ। ਚੰਚਲੁ=ਨਾ ਟਿਕਣ ਵਾਲਾ, ਬਦਲਣ ਵਾਲਾ, ਨਾਸ਼ਮਾਨ। ਅਭ=ਰਿਦਾ।

**ਭਾਵ**— ਮਘਰ ਦੀ ਪਹਿਲੇ ਗੁਲਾਬੀ ਤੇ ਫੇਰ ਮਿੱਠੀ ਠੰਢੜੀ ਸਹਾਰੇ ਵਾਲੀ ਰੁਤ ਵਿਚ ਬਿਰਹਨੀ ਦੇ ਹਿਰਦੇ ਦੀ ਬੀ ਕੁਛ ਟਿਕਵੀਂ ਦਸ਼ਾ ਦੱਸਦੇ ਹਨ। ਵਿਯੋਗ ਵਿਚ ਇਸਤ੍ਰੀ ਦਾ ਧਿਆਨ ਸੁਹਾਗਵੰਤੀ ਪਰ ਟਿਕਦਾ ਹੈ, ਸ਼ਾਂਤੀ ਪੂਰਬਕ ਸਮਝਦੀ ਹੈ ਕਿ ਐਸੇ ਗੁਣਾਂ ਨਾਲ ਪਤੀ ਰੀਝਦਾ ਹੈ, ਮੇਰੇ ਵਿਚ ਗੁਣ ਨਹੀਂ, ਪਰ ਇਕ ਗੱਲ ਹੈ ਕਿ ਪਤੀ ਪਿਆਰਾ ਲੱਗਦਾ ਹੈ ਅਰ ਵੀਚਾਰ ਪੂਰਬਕ ਪਿਆਰਾ ਲਗਦਾ ਹੈ ਕਿ ਉਹ ਸਦਾ ਅਟਲ ਪ੍ਰੀਤਮ ਹੈ, ਅਰ ਇਸ ਤੋਂ ਸਿਵਾ ਹੋਰ ਕੁਛ ਬੀ ਅਟਲ ਨਹੀਂ, ਨਾਸ਼ਵੰਤ ਹੈ, ਨਾਸ਼ਵੰਤ ਨਾਲ ਪ੍ਰੀਤ ਨਹੀਂ ਹੈ। ਫੇਰ ਪਤੀ ਦੀ ਸਰਬੱਗਤਾ ਦਾ ਬੀ ਭਰੋਸਾ ਹੈ। ਜਿਨ੍ਹਾਂ ਗੁਣਾਂ ਕਰਕੇ ਸੁਹਾਗਣਾਂ ਸੁਖੀ ਹਨ ਉਨ੍ਹਾਂ ਦਾ ਭੀ ਥਹੁ ਹੈ, ਕਿ ਓਹ ਗੁਣ ਗਿਆਨ ਅਰ ਧਿਆਨ ਹਨ, ਪਰ ਉਹ ਗਿਆਨ ਧਿਆਨ ਜਿਸ ਵਿਚ ਪ੍ਰੇਮ ਸ਼ਾਮਲ ਹੈ ਅਤੇ ਜਿਸ ਨੂੰ ਪਰਮੇਸ਼ਰ ਨੇ ਪਰਵਾਨ ਕੀਤਾ ਹੈ। ਐਸੀਆਂ ਪਿਆਰੀਆਂ ਕੀਰਤਨ ਤੇ ਨਾਮ ਜਪਣ ਵਿਚ ਲਗੀਆਂ ਰਹਿੰਦੀਆਂ ਹਨ, ਗੁਰੂ ਦੇ ਪਿਆਰੇ ਨੂੰ ਪਿਆਰ ਕਰਦੀਆਂ ਤੇ ਸਨਮੁਖ ਰਹਿੰਦੀਆਂ ਹਨ।

**ਅੰਤ੍ਰੀਵਾਰਥ**— ਜਗਿਆਸੂ ਦੀ ਉਸ ਅਵਸਥਾ ਦਾ ਕਥਨ ਹੈ ਕਿ ਜਦੋਂ ਪਰਮੇਸ਼ਰ ਦੇ ਪਿਆਰੇ ਸੰਤਾਂ ਅਰ ਆਪਣੇ ਰਾਹ ਪਾਉਣੇ ਵਾਲੇ ਗੁਰਮੁਖਾਂ ਦਾ ਜੀਵਨ ਵੇਖਕੇ ਸ਼ਾਂਤਿ ਤੇ ਧਿਰਵਾਸ ਮਿਲਦੀ ਹੈ, ਓਹ ਇਸ ਲਈ ਪਿਆਰੇ ਲਗਦੇ ਹਨ ਕਿ ਓਹ ਪਰਮੇਸ਼ਰ ਦੇ ਪਿਆਰੇ, ਦੈਵੀ ਗੁਣਾਂ ਨਾਲ ਭੂਸ਼ਿਤ ਤੇ ਸੁਖੀ ਹਨ। **'ਤਿਨਾ ਦੇਖਿ ਮਨਿ ਚਾਉ ਉਠੰਦਾ'**(ਜੈਤ:ਮ:੫:ਛੰਤ-੧) ਵਾਲੀ ਬਾਤ ਹੋ ਜਾਂਦੀ ਹੈ। ਜਗਿਆਸੂ ਨੂੰ ਇਸ ਵਿਚ ਬਹੁਤ ਲਾਭ ਪਹੁੰਚਦਾ ਹੈ, ਧੀਰਜ, ਸਾਹਸ ਤੇ ਚਾਉ ਵਧਦੇ ਹਨ ਅਰ ਉਨ੍ਹਾਂ ਦੀ ਭਲਿਆਈ ਅੰਦਰ ਆਉਣ ਤੇ ਸ਼ਾਂਤੀ ਵਧਦੀ ਹੈ। ਇਸ ਕਰਕੇ ਵਾਹਿਗੁਰੂ ਕੀਰਤੀ ਦੇ ਗੀਤ ਨਾਦ ਤੇ ਕਵਿਤਾਵਾਂ ਸੁਣਦਾ ਹੈ ਜੋ ਨਾਮ ਵਿਚ ਤੇ ਪਿਆਰੇ ਵਿਚ ਉਮਾਹ ਵਧੇ।

| ਮੂਲ | ਅਰਥ |
|---|---|
| **ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ ॥ ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ॥ ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰ ਸਬਦੀ ਰੰਗੁ ਮਾਣੀ ॥ ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ ॥ ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ ॥ ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ ॥ ੧੪ ॥** | ਪੋਖ (ਪੋਹ ਮਹੀਨਾ ਬੀ ਆ ਗਿਆ) ਬਰਫ਼ ਪੈਂਦੀ ਹੈ, ਬਨ, ਘਾਸ ਤੇ ਪਾਣੀ ਸੁੱਕ ਗਏ ਹਨ। (ਅਜੇ ਬੀ ਆਪਦੇ) ਆਉਣ ਦੀ (ਕੋਈ ਸੋਇ) ਨਹੀਂ* (ਭਾਵੇਂ ਤੂੰ ਦੂਰ ਨਹੀਂ ਹੈਂ ਵਿਆਪਕ ਹੋਣ ਕਰਕੇ ਤਾਂ) ਤਨ ਵਿਚ (ਤੇ ਆਰਾਧਨਾ ਕਰਕੇ) ਮੁੱਖ ਤੇ ਮਨ ਵਿਚ ਵੱਸ ਰਿਹਾ ਹੈਂ। ਮਨ ਤੇ ਤਨ ਵਿਚ ਜਗਤ ਦਾ ਜੀਵਨ (ਰੂਪ ਪਜਾਰਾ ਵਾਹਿਗੁਰੂ) ਰਵ ਰਿਹਾ ਹੈ (ਪਰੰਤੂ) ਰੰਗ ਗੁਰੂ ਦੇ ਸ਼ਬਦ ਦੁਆਰਾ ਮਾਣੀਦਾ ਹੈ, (ਚਾਹੇ ਵਜਾਪਕਤਾ ਕਾਰਨ) ਅੰਡਜ, ਜੇਰਜ, ਸੇਤਜ, ਉਤਭੁਜ (ਚੌਹਾਂ ਖਾਣੀਆਂ ਦੇ) ਘਟ ਘਟ ਵਿਚ ਜੋਤ ਸਮਾ ਰਹੀ ਹੈ। (ਇਸ ਗਜਾਨ ਤੇ ਗੁਰ ਸਬਦ ਦੇ ਅਭਜਾਸ ਦੇ ਹੁੰਦਿਆਂ ਬੀ ਚਾਹ ਹੈ ਕਿ ਹੇ) ਦਇਆ ਦੇ ਮਾਲਕ ਦਾਤੇ (ਵਾਹਿਗੁਰੂ ਜੀ! ਆਪਣਾ) ਦਰਸ਼ਨ ਬਖਸ਼ੋ (ਤੇ ਐਸੀ) ਮਤਿ ਦੇਵੋ ਜੋ (ਆਪ ਦੇ ਚਰਨਾਂ ਵਿਚ) ਗਤੀ ਪਾਵਾਂ। (ਕਹਿੰਦੇ ਹਨ ਗੁਰੂ) ਨਾਨਕ, ਰਸ ਦਾ ਰਸੀਆ (ਹੋਕੇ ਉਹੋ ਵਾਹਿਗੁਰੂ) ਦਾ ਰੰਗ ਮਾਣਦਾ ਹੈ, ਜੋ ਪਰਮੇਸ਼ੁਰ ਨਾਲ ਪ੍ਰੀਤ ਤੇ ਸਨੇਹ ਕਰਦਾ ਹੈ॥੧੪॥ |

**ਪਦਾਰਥ**— ਤੁਖਾਰ=ਬਰਫ਼, ਕੋਰਾ। ਅੰਡਜ ਜੇਰਜ ਸੇਤਜ ਉਤਭੁਜ=ਚਾਰ ਪ੍ਰਕਾਰ ਦੀ ਸ੍ਰਿਸ਼ਟੀ, ਅੰਡਿਆਂ ਤੋਂ, ਜੇਰ ਤੋਂ, ਪਸੀਨੇ ਤੋਂ ਪੈਦਾ ਹੋਣ ਵਾਲੀ ਤੇ ਬਨਸਪਤੀ। ਗਤਿ=ਮੁਕਤੀ। ਵਾਹਿਗੁਰੂ ਜੀ ਪਾਸ ਪਹੁੰਚ। ਪ੍ਰੀਤਿ=ਪਿਆਰ। ਸਨੇਹ=ਪ੍ਰੇਮ।

**ਭਾਵ**— ਇਥੇ ਉਹ ਅਵਸਥਾ ਕਹੀ ਹੈ ਕਿ ਜਦ ਸਭ ਦੇ ਵਿਚ ਵਾਹਿਗੁਰੂ ਦੀ ਵਜਾਪਕਤਾ ਦਾ ਗਜਾਨ ਅਭਜਾਸ ਦੁਆਰਾ ਹੋ ਗਿਆ ਹੈ, ਸਬਦ ਦੇ ਰਵਣ ਵਿਚ ਵਾਹਿਗੁਰੂ ਘਟ ਘਟ ਵਿਚ ਦਿਸਦਾ ਹੈ, ਠੰਢ ਪੈ ਗਈ ਹੈ, ਨਿਰਾਸਾ ਦੂਰ ਹੋ ਗਈ ਹੈ, ਸੁਰਤ ਪੱਕ ਗਈ ਹੈ, ਕੇਵਲ ਇਤਨੀ ਲੋੜ ਹੈ ਕਿ ਵਾਹਿਗੁਰੂ ਨਦਰੀ ਨਦਰ ਨਿਹਾਲ ਕਰਕੇ ਆਪਣੇ ਸਰੂਪ ਵਿਚ ਨਿਵਾਸ ਦੇ ਲਵੇ। ਅਰਥਾਤ ਪ੍ਰੇਮ, ਸ਼ਬਦ ਦਾ ਅਭਜਾਸ; ਸ਼ਰਧਾ, ਭਗਤੀ, ਸਾਰੀ ਘਾਲ ਘਾਲੀ ਗਈ ਹੈ, ਕਰਮ ਖੰਡ ਤਕ ਨਿਵਾਸ ਹੋ ਗਿਆ ਹੈ, ਹੁਣ ਉਹ ਜੋ ਗੁਪਤ ਵਾਹਿਗੁਰੂ ਇੱਛਾ ਹੈ, ਜਿਸਨੇ **'ਜਾ ਤਿਸੁ ਭਾਣਾ ਤਾ ਜਗਤੁ ਉਪਾਇਆ'** (ਮਾਰੂ:ਸੋਲ-੧੫) ਇਸ ਤੁਕ ਦੇ ਭਾਵ ਅਨੁਸਾਰ ਸ੍ਵੈ ਮਰਜ਼ੀ ਨਾਲ ਰਚ ਦਿਤਾ ਸੀ ਹੁਣ ਉਸੇ ਟਿਕਾਣੇ ਪਹੁੰਚ ਜਗਜਾਸੂ ਨੂੰ **'ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ'** (ਸੁਖਮਨੀ-੧੮/੪) ਦੇ ਭਾਵ ਮੂਜਬ ਮਿਲਾ ਲੈਣਾ ਹੈ। ਇਹ ਵਾਹਿਗੁਰੂ ਅਧੀਨ ਦਯਾ ਜੋ ਹੈ, ਜਿਸ ਨੇ ਸਚਖੰਡ ਵਿਚ ਲੈ ਜਾਣਾ ਹੈ, ਜਗਜਾਸੂ ਦੀ ਏਥੇ ਮੰਗ ਦੱਸੀ ਹੈ।

**ਅੰਤ੍ਰੀਵਾਰਥ**— ਅੱਗੇ ਦਿੱਤੇ ਚਿਤ੍ਰ ਅਨੁਸਾਰ ਇਸ ਅਵਸਥਾ ਦੀ ਕੁਛ ਸਮਝ ਮਾਤ੍ਰ ਪੈ ਸਕਦੀ ਹੈ:-

* ਆਵਤ ਕੀ ਨਾਹੀ='ਕਿਉਂ ਨਹੀਂ ਆਉਂਦੇ ਹੋ' ਬੀ ਅਰਥ ਕਰਦੇ ਹਨ।




### ਮੂਲ

**ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ॥**

**ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ ॥**

**ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ ॥**

**ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ ॥**

**ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ ॥ ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ ॥ ੧੫ ॥**

### ਅਰਥ

ਮਾਘ (ਦਾ ਮਹਾਤਮ ਇਹ ਹੈ ਕਿ ਮੈਂ) ਆਪਣੇ ਅੰਦਰਲੇ ਤੀਰਥ ਨੂੰ ਜਾਣ ਕੇ ਪਵਿਤ੍ਰ ਹੋ ਗਈ ਹਾਂ। ਸਹਜ (ਸੁਭਾਵ ਹੀ) ਸਜਣ ਮਿਲ ਪਏ (ਜਿਨ੍ਹਾਂ ਤੋਂ ਨਾਮ, ਸਿਫ਼ਤ ਸਲਾਹ, ਸਚ ਆਦਿ) ਗੁਣਾਂ ਨੂੰ ਗ੍ਰਹਿਣ ਕਰਕੇ (ਮੈਂ) ਸਰੂਪ ਵਿਚ ਸਮਾਈ ਹਾਂ। ਹੇ ਸੁੰਦਰ ਪ੍ਰਭੂ! (ਮੇਰੀ ਬਿਨੈ) ਸੁਣੀਏਂ (ਕਿ ਮੈਂ ਆਪ ਦੇ) ਗੁਣ ਰਿਦੇ ਵਿਚ ਧਾਰਨ ਕੀਤੇ ਹਨ, (ਇਹੋ ਮੇਰਾ ਇਸ਼ਨਾਨ ਹੈ ਕਿ ਮੈਂ) ਤੈਨੂੰ ਭਾਉਂਦੀ ਰਹਾਂ (ਤੇ ਤੇਰੇ ਇਸ) ਸਰੋਵਰ ਵਿਚ ਇਸ਼ਨਾਨ ਕਰਦੀ ਰਹਾਂ। (ਜਿਸ ਸਰੂਪ ਸਰੋਵਰ ਵਿਚ ਇਨ੍ਹਾਂ ਗੁਣਾਂ ਦੀ ਇਸਥਿਤੀ ਹੈ ਉਥੇ ਹੀ ਸਚੀ) ਗੰਗਾ, ਜਮਨਾ ਹੈ, (ਉਥੇ ਹੀ) ਤ੍ਰਿਬੇਣੀ ਦਾ ਸੰਗਮ ਹੈ, (ਉਥੇ ਹੀ) ਸਤ ਸਮੁੰਦਰ ਹਨ (ਜਿਥੇ ਮੇਰਾ) ਸਮਾਵਣਾ ਹੋਇਆ ਰਹੇ। (ਐਸੇ ਤੀਰਥ ਪਰ) ਪੁੰਨ ਦਾਨ ਪੂਜਾ (ਅਸਾਂ ਇਹ ਕੀਤੀ ਹੈ ਕਿ) ਜੁਗਾਂ ਜੁਗਾਂ ਵਿਖੇ ਪਰਮੇਸ਼ੁਰ ਨੂੰ ਇਕ ਜਾਣ ਲਿਆ ਹੈ। (ਕਹਿੰਦੇ ਹਨ ਗੁਰੂ) ਨਾਨਕ, ਮਾਘ ਦਾ

(ਮਹਾਤਮ ਤੇ) ਅਠਾਹਠ ਤੀਰਥਾਂ ਦਾ ਇਸ਼ਨਾਨ (ਇਹ ਪਾਇਆ ਹੈ ਕਿ) ਵਾਹਿਗੁਰੂ ਦੇ ਭਜਨ ਦਾ ਮਹਾਂ ਰਸ ਪ੍ਰਾਪਤ ਹੋ ਗਿਆ ਹੈ॥੧੫॥

**ਪਦਾਰਥ—** ਅੰਕੇ=ਰਿਦੇ ਵਿਚ ਧਾਰਨ ਕੀਤੇ ਹਨ। ਬੰਕੇ=ਸੁੰਦਰ।

**ਭਾਵ—** ਮਾਘ ਦੇ ਮਹੀਨੇ ਜਦ ਮਕਰ ਰਾਸ ਵਿਚ ਸੂਰਜ ਆਉਂਦਾ ਹੈ ਤਦ ਲੋਕੀਂ ਪ੍ਰਯਾਗ ਪਹੁੰਚਕੇ ਇਸ਼ਨਾਨ ਕਰਦੇ ਤੇ ਅਨੇਕ ਪੁੰਨ ਦਾਨ ਕਰਦੇ ਹਨ, ਪ੍ਰਯਾਗ ਦਾ ਕੁੰਭ ਬੀ ਮਾਘ ਵਿਚ ਕਰਦੇ ਹਨ। ਜੋ ਤੀਰਥਾਂ ਤੇ ਨਾ ਜਾ ਸਕਣ ਖਾਸ ਇਸ਼ਨਾਨ ਇਸ ਮਹੀਨੇ ਸਵੇਰੇ ਕਰਕੇ ਪੁੰਨ ਸਮਝਦੇ ਹਨ। ਇਸ ਮਹੀਨੇ ਦੀ ਮੰਨੀ ਹੋਈ ਪਵਿਤ੍ਰਤਾ, ਪੁੰਨ ਦਾਨ, ਇਸ਼ਨਾਨ, ਜਪ ਆਦਿਕਾਂ ਦਾ ਖਿਆਲ ਰਖਕੇ ਗੁਰੂ ਜੀ ਸਚੇ ਪ੍ਰਯਾਗ, ਸਚੀ ਪਵਿਤ੍ਰਤਾ ਤੇ ਸਚੇ ਇਸ਼ਨਾਨ ਆਦਿ ਨਿਰੂਪਨ ਕਰਦੇ ਹਨ। ਇਹ ਮਹੀਨਾ ਮਿਠੜੀ ਰੁਤ ਦੇ ਆਰੰਭ ਦਾ ਹੈ। ਸਿਖਾਂ ਵਿਚ ਤਾਂ ਮਾਘੀ ਤੋਂ ਪਹਿਲੀ ਰਾਤ ਹੀ ਬਸੰਤ ਰਾਗ ਦਾ ਗਾਇਨ ਖੋਲ੍ਹਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬੀ ਬਸੰਤ ਰਾਗ ਵਿਚ **'ਮਾਹਾ ਮਾਹ ਮੁਮਾਰਖੀ'** ਲਿਖਿਆ ਹੈ। ਸੋ ਹੁਣ ਜੇ ਤਾਂ ਬਰਖਾ ਨਾ ਉਤਰਨ ਤਦ ਏਹ ਮਹੀਨਾ ਬਹੁਤ ਸੁਹਾਵਣਾ ਹੋ ਜਾਂਦਾ ਹੈ, ਨਹੀਂ ਤਾਂ ਠੰਢਾ। ਪਰ ਗੁਰੂ ਜੀ ਨੇ ਇਥੇ ਰੁੱਤ ਦੇ ਸੁਭਾਵ ਨੂੰ ਵਰਣਨ ਵਿਚ ਨਹੀਂ ਆਂਦਾ ਪਰ ਰੁਤ ਵਿਚ ਜੋ ਧਰਮ ਅਵਲੰਬੀਆਂ ਦੀ ਭਾਵਨਾਂ ਹੈ ਉਸ ਦਾ ਕਥਨ ਕਰਦੇ ਹਨ, ਕਿਉਂਕਿ ਮਿਲਾਪ ਦਾ ਮਹੀਨਾ ਫਗਣ ਹੁਣ ਨੇੜੇ ਹੈ ਤੇ ਪਿਛੇ ਜੋ ਆਤਮ ਅਵਸਥਾ ਕਹੀ ਸੀ, ਉਸ ਤੋਂ ਅੱਗੇ ਹੁਣ ਦੋ ਹੀ ਕਦਮ ਹੋਰ ਵਰਣਨ ਕਰਨ ਵਾਲੇ ਸੇ, ਸੋ ਆਪ ਮੰਨੀ ਹੋਈ ਪਵਿਤ੍ਰਤਾ, ਸਾਧਨ ਤੇ ਰਸ ਦਾ ਅਲੰਕਾਰ ਲੈਕੇ ਆਪਣੇ ਇਸਤ੍ਰੀ ਭਾਵ ਦੇ ਦ੍ਰਿਸ਼ਟਾਂਤ ਵਿਚ ਜੋ ਜਗਿਆਸੂ ਦੀ ਦਸ਼ਾ ਕਹਿ ਰਹੇ ਹਨ ਉਸ ਦਾ ਵੇਰਵਾ ਦੱਸਦੇ ਹਨ, ਕਿ ਹੁਣ ਪਵਿਤ੍ਰਤਾ ਪ੍ਰਾਪਤ ਹੋ ਗਈ ਕਿਉਂਕਿ ਅੰਦਰ ਦਾ ਤੀਰਥ ਜਾਣ ਲਿਆ। ਅੰਦਰ ਦਾ ਤੀਰਥ ਯੋਗੀ ਜਨ ਜਾਂ ਦਸਮ ਦੁਆਰ ਵਿਚ ਮੰਨਦੇ ਹਨ, ਜਿਥੇ ਇੜਾ, ਪਿੰਗਲਾ, ਸੁਖਮਨਾਂ ਤਿੰਨਾ ਨਾੜੀਆਂ ਦੇ ਸੰਗਮ ਦਾ ਤ੍ਰਿਬੇਣੀ ਰੂਪ ਪ੍ਰਯਾਗ ਹੈ। ਰਾਜ ਯੋਗੀ ਅੰਤਰ ਤੀਰਥ ਉਤੇ ਪ੍ਰਯਾਗ ਉਸ ਅਵਸਥਾ ਨੂੰ ਮੰਨਦੇ ਹਨ ਜਦੋਂ ਤ੍ਰਿਕੁਟੀ ਛੁਟ ਜਾਂਦੀ ਹੈ, ਜਦੋਂ ਜਾਗ੍ਰਤ ਸੁਖੋਪਤ ਤੇ ਸ੍ਵਪਨ ਤੋਂ ਲੰਘ ਕੇ ਤੁਰੀਆ ਵਿਚ ਜਾਂਦੇ ਹਨ। ਸ਼ਬਦ ਅਭਿਆਸੀ ਸੁਰਤ ਦੀ ਉਸ ਅਵਸਥਾ ਨੂੰ ਕਹਿੰਦੇ ਹਨ, ਕਿ ਜਦੋਂ ਸ਼ਬਦ ਸੁਰਤ ਨੂੰ ਸ੍ਵੈ ਸਰੂਪ ਦੇ ਅਨੁਭਵ ਵਿਚ ਲੈ ਜਾਂਦਾ ਹੈ, ਅਗਲਾ ਕਦਮ ਫਿਰ ਵਾਹਿਗੁਰੂ ਦਾ ਅਨੁਭਵ ਕਰਨਾ ਤੇ ਸਾਖੀ ਹੋਕੇ ਖੇਡਣਾ ਹੁੰਦਾ ਹੈ।

| ਮੂਲ | ਅਰਥ |
| --- | --- |
| **ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ ॥** | (ਨਾਮ ਸਿਫ਼ਤ, ਸਲਾਹ, ਸਚ ਆਦਿ) ਗੁਣਾ ਦਾ ਫਲ (ਜੋ ਵਾਹਿਗੁਰੂ ਦੀ ਆਰਾਧਨਾ ਤੋਂ ਪ੍ਰਾਪਤ ਹੋਏ ਸੀ ਇਹ ਹੋਇਆ ਕਿ) ਮਨ ਵਿਚ ਆਨੰਦ ਹੋ ਗਿਆ ਤੇ ਪ੍ਰੇਮ (ਪਿਆਰੇ ਦਾ) ਪਿਆਰਾ ਲਗਾ। |
| **ਅਨਦਿਨੁ ਰਹਸੁ ਭਇਆ ਆਪੁ ਗਵਾਇਆ॥** | (ਉਹ) ਆਨੰਦ ਦਿਨ ਦਿਨ ਦਾ (ਇਕ ਰਸ) ਪ੍ਰਾਪਤ ਹੋ ਗਿਆ ਤੇ ਆਪਾ ਭਾਵ ਦੂਰ ਹੋ ਗਿਆ। |
| **ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ ॥** | (ਹੁਣ ਮੈਂ) ਮਨ ਦਾ ਮੋਹ ਦੂਰ ਕਰ ਦਿਤਾ ਹੈ (ਹਾਂ ਜਦੋਂ) ਉਸ ਨੂੰ ਭਾਇਆ (ਹੈ ਤਦੋਂ ਹੀ ਚੁਕਾਇਆ) ਹੈ; (ਹੇ ਪਿਆਰੇ! ਹੁਣ) ਕਿਰਪਾ ਕਰਕੇ ਘਰ ਆਓ; (ਆਪ) ਪਤੀ |

| | |
|---|---|
| **ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ ॥ ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ ॥** | ਜੀ ਤੋਂ ਬਿਨਾਂ ਭਾਵੇਂ ਮੈਂ ਕਿੰਨੇ ਸਾਰੇ ਵੇਸ ਕਰਾਂ, ਮਹਲੀ (ਸਰੂਪ ਵਿਚ) ਮੈਨੂੰ ਥਾਉਂ ਨਹੀਂ ਲੱਭਦਾ। ਹਾਰ, ਡੋਰ ਰਸ, ਪਾਟ, ਪਟੰਬਰ ਸਾਰੇ (ਸ਼ਿੰਗਾਰ ਨਾਲ ਮੈਂ) ਸ਼ਿੰਗਾਰੀ ਗਈ, ਜਦੋਂ ਪਤੀ ਵਲੋਂ ਮੈਂ ਲੋੜੀ ਗਈ (ਭਾਵ ਪਤੀ ਨੇ ਜਦ ਮੈਨੂੰ ਲੋੜ ਲਿਆ ਤਾਂ ਮੈਂ ਸਾਰੇ ਸ਼ਿੰਗਾਰਾਂ ਨਾਲ ਸ਼ਿੰਗਾਰੀ ਗਈ)। (ਕਹਿੰਦੇ ਹਨ |
| **ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ ॥ ੧੬ ॥** | ਗੁਰੂ) ਨਾਨਕ (ਸ਼ੁਕਰ ਹੈ ਕਿ) ਆਪਣੇ ਗੁਰੂ ਨੇ, (ਜਗਿਆਸੂ ਰੂਪ) ਇਸਤ੍ਰੀ ਨੂੰ ਮੇਲ ਲੀਤਾ (ਆਪਣੀ ਮੇਹਰ ਵਿਚ ਲੈ ਲਿਆ ਤਾਂ ਜਗਿਆਸੂ ਰੂਪ) ਇਸਤ੍ਰੀ ਨੇ ਘਰ ਵਿਚ ਹੀ ਵਰ ਨੂੰ ਪ੍ਰਾਪਤ ਕਰ ਲਿਆ ਹੈ॥੧੬॥ |

**ਪਦਾਰਥ**— ਫਲਗੁਨ=ਫਗਣ ਦਾ ਮਹੀਨਾ (੨) ਗੁਣਾਂ ਦਾ ਫਲ। ਰਹਸੀ=ਆਨੰਦਿਤ ਹੋ ਗਈ, (ਮਨ ਵਿਚ) ਆਨੰਦ ਹੋ ਗਿਆ। ਪਟੰਬਰ=ਰੇਸ਼ਮ ਦੇ ਕਪੜੇ।

**ਭਾਵ**— ਇਸ ਵਿਚ ਗੁਰੂ ਦੇ ਆਪਣੇ ਸਤਿਸੰਗ ਵਿਚ ਮੇਲ ਲੈਣ ਤੇ ਫੇਰ ਪਤੀ ਨਾਲ ਮਿਲਾ ਦੇਣ ਦਾ ਵਰਣਨ ਹੈ। ਪਿਛੋਂ ਓਹ ਸਾਮਾਨ ਦੱਸੇ ਹਨ ਜਿਨ੍ਹਾਂ ਨਾਲ ਮਿਲੀਦਾ ਹੈ। ਏਥੇ ਮੇਲਨ ਹਾਰ ਗੁਰੂ ਦਾ ਪਤਾ ਦਿਤਾ ਹੈ। ਅਤੇ ਪਿਆਰੇ ਦੇ ਮਿਲਾਪ ਦਾ ਕਥਨ ਗੁਰੂ ਦੇ ਸ਼ੁਕਰ ਵਿਚ ਵਰਣਨ ਕੀਤਾ ਹੈ, ਕਿਉਂਕਿ ਇਹ ਉਸ ਅਵਸਥਾ ਦਾ ਕਥਨ ਹੈ ਕਿ ਜਦੋਂ ਹਉ ਤੋਂ ਛੁੱਟਕੇ ਸ੍ਵੈ ਸਰੂਪ ਦਾ ਅਨੁਭਵ ਹੋਕੇ ਵਾਹਿਗੁਰੂ ਸਰੂਪ ਦੇ ਅਨੁਭਵ ਦੀ ਪ੍ਰਾਪਤੀ ਹੁੰਦੀ ਹੈ। ਉਸ ਵੇਲੇ ਗੁਰੂ ਦੇ ਸ਼ੁਕਰ ਤੇ ਵਾਹਿਗੁਰੂ ਸ਼ੁਕਰ ਦੇ ਭਾਵ ਆ ਲਿਸ਼ਕਾਰੇ ਮਾਰਦੇ ਹਨ ਤੇ ਸਜਲ ਨੇਤ੍ਰ ਕਰਕੇ ਆਨੰਦ ਲਹਿਰੇ ਦੇਂਦਾ ਹੈ। ਅਗਲੀ ਪਉੜੀ ਵਿਚ ਉਸ ਪੂਰਨ ਅਵਸਥਾ ਦਾ ਕਥਨ ਕਰਨਗੇ ਕਿ ਜਿਸ ਵਿਚ ਵਾਹਿਗੁਰੂ ਵਿਖੇ ਗਹਗਠਤਾ ਅਰਥਾਤ 'ਯਥਾਰਥ' ਪ੍ਰਾਪਤੀ ਹੋ ਜਾਂਦੀ ਹੈ।

| ਮੂਲ | ਅਰਥ |
|---|---|
| **ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ ॥ ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥** | ਬਾਰਾਂ ਮਹੀਨੇ,(ਛੇ) ਰੁਤਾਂ, (ਪੰਦਰਾਂ) ਥਿਤਾਂ; (ਸਤ) ਵਾਰ, (ਚੌਹਠ) ਘੜੀਆਂ, (ਦੋ ਘੜੀ ਦਾ) ਮਹੂਰਤ; (ਸਠ) ਪਲਾਂ (ਸਾਰੇ) ਭਲੇ ਹਨ (ਕਿ ਜਿਨ੍ਹਾਂ ਵਿਚ) ਸੱਚੇ (ਵਾਹਿਗੁਰੂ ਜੀ) ਆ ਮਿਲੇ ਤੇ ਸਹਜ ਨਾਲ ਹੀ ਆ ਮਿਲੇ। |
| **ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥** | (ਸਫਲਤਾ ਦਾ ਰੂਪ ਹੁਣ ਇਹ ਹੈ ਕਿ ਜਦ ਤੋਂ) ਪਿਆਰੇ ਸੁਆਮੀ ਜੀ ਮਿਲੇ (ਸਾਰੇ) ਕਾਰਜ ਸੌਰ ਗਏ, (ਕਿਸੇ ਸਾਡੇ ਗੁਣ ਕਰਕੇ ? ਨਹੀਂ, ਕੇਵਲ) ਕਰਤਾਰ ਸਭ ਤਰ੍ਹਾਂ ਜਾਣਦਾ ਹੈ (ਕਿ ਉਹ ਕਿਕੂੰ ਸਾਨੂੰ ਮਿਲ ਪਿਆ ਹੈ ?) |
| **ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ ॥** | (ਇਸ ਲਈ) ਜਿਸ ਨੇ ਸਾਨੂੰ ਸ਼ਿੰਗਾਰਿਆ ਹੈ, ਉਸੇ ਨੂੰ ਹੀ (ਅਤਿ) ਪਿਆਰੀ ਹੋ ਰਹੀ ਹਾਂ, (ਇਹ ਉਸੇ ਦੇ ਪਿਆਰ ਕਰਨ ਦਾ ਹੀ ਅਸਲ ਨਾਮ ਮੇਲ ਹੈ ਜੋ) ਮੇਲ (ਕਿ) ਪ੍ਰਾਪਤ ਹੋਇਆ ਹੈ ਤੇ ਰੰਗ ਮਾਣ ਰਹੀ ਹਾਂ। |
| **ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ ॥** | (ਹੁਣ) ਘਰ ਦੀ ਸੇਜ (ਸ੍ਵੈ ਸਰੂਪਤਾ) ਸੁਹਾ ਰਹੀ ਹੈ ਜੇ ਪਿਆਰੇ ਨੇ ਪਿਆਰ ਕੀਤਾ ਹੈ, (ਏਹ) ਸਾਡੇ ਮੱਥੇ ਦੇ ਭਾਗ |

| | |
|---|---|
| **ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ ॥ ੧੭ ॥ ੧ ॥** | ਗੁਰੂ ਦੁਆਰਾ (ਖੁੱਲੇ ਹਨ)। (ਹੁਣ) ਦਿਨ ਰਾਤ (ਨਿਰੰਤਰ) ਪਿਆਰੇ ਨੂੰ ਮਾਣਨਾ ਪ੍ਰਾਪਤ ਹੈ; ਵਾਹਿਗੁਰੂ (ਰੂਪ) ਪਤੀ (ਸਦਾ ਅਟੱਲ ਹੋਣ ਕਰਕੇ) ਸਾਨੂੰ ਥਿਰ-ਸੁਹਾਗ ਪ੍ਰਾਪਤ ਹੋਇਆ ਹੈ॥੧੭॥੧॥ |

**ਪਦਾਰਥ—** ਬੇਦਸ=ਬਾਰਾਂ (ਬੇ=ਦੋ+ਦਸ=ਬਾਰਾਂ (੧੨)।

**ਭਾਵ—** ਏਹ ਮੇਲ ਦੀ ਪੂਰਨ ਅਵਸਥਾ ਹੈ, ਜਿਸ ਵਿਚ ਰਜ਼ਾ ਤੇ ਇਸਥਿਤੀ ਹੈ, ਸੁਰਤ ਸਾਰੀਆਂ ਅਵਸਥਾ ਰੂਪ ਯਥਾਰਥ ਤੇ ਪਹੁੰਚ ਪਈ ਹੈ, ਦਿਨ ਰਾਤ ਨਿਰੰਤਰ ਮਿਲਾਪ ਪ੍ਰਾਪਤ ਹੋ ਗਿਆ ਹੈ। ਫਿਰੌਟੀਆਂ ਤੇ ਪਰਤਾਵੇ, ਲਹਾਉ ਤੇ ਚੜ੍ਹਾਉ ਵਿਛੋੜੇ ਦੇ ਸਾਰੇ ਰੰਗ ਉਡ ਗਏ ਹਨ, ਅਰ ਨਾ ਕੇਵਲ ਇਹ ਹੋਇਆ ਹੈ ਕਿ ਸਾਡਾ ਪਿਆਰ ਪੱਕ ਗਿਆ, ਪਰ ਹੋਰ ਉਲਟਾਉ ਹੋ ਗਿਆ ਹੈ, ਕਿ ਵਾਹਿਗੁਰੂ ਸਾਨੂੰ ਪਿਆਰ ਕਰਦਾ ਹੈ। ਅਟਲ ਮੇਲ ਉਹੋ ਹੈ ਜਦ ਵਾਹਿਗੁਰੂ ਪਿਆਰ ਕਰੇ; ਇਹ ਗੁਰ-ਸਿਖੀ ਵਿਚ ਆਲ੍ਹਾ ਖਿਆਲੀ ਹੈ। ਪ੍ਰੇਮ ਉਹ ਸਫ਼ਲ ਹੋਇਆ ਜਿਨ ਪ੍ਰੀਤਮ ਨੂੰ ਸਾਡਾ ਪ੍ਰੇਮੀ ਬਣਾ ਲਿਆ। ਉਸ ਸਦਾ ਇਕ ਰਸ ਨੇ ਜਦ ਆਪ ਪਿਆਰ ਕੀਤਾ ਤਦੋਂ ਸਾਡਾ ਮੇਲ ਇਕ ਰਸ ਅਟੱਲ ਤੇ ਥਿਰ ਹੋ ਗਿਆ, ਕਿਉਂਕਿ ਉਹ ਅਟੱਲ ਅਬਿਨਾਸ਼ੀ ਹੈ। ਪ੍ਰੇਮ ਜਦ ਤਕ ਸਾਡਾ ਸੀ ਤਦ ਤਕ ਲਹਾ ਚੜ੍ਹਾ ਸੇ, ਕਿਉਂਕਿ ਅਸੀਂ ਇਕ ਰਸ ਨਹੀਂ ਹਾਂ, ਜਦੋਂ ਉਸ ਨੇ ਪਿਆਰ ਕੀਤਾ ਤਦ ਯਥਾਰਥ ਪ੍ਰੇਮ ਆ ਗਿਆ, ਕਿਉਂਕਿ ਉਹ ਆਪ ਯਥਾਰਥ ਹੈ ਤੇ ਉਸਦਾ ਪ੍ਰੇਮ ਬੀ ਯਥਾਰਥ ਹੈ, ਜੋ ਇਕ ਰਸ ਤੇ ਅਟਲ ਹੈ। ਇਹ ਅੰਕ ਮਾਨੋਂ ਸ਼ੁਕਰੀਏ ਦਾ ਅੰਕ ਹੈ।

**- ਇਤਿ -**

੧ੴ ਸਤਿਗੁਰ ਪ੍ਰਸਾਦਿ॥

# ੧੧. ਸਹਸਕ੍ਰਿਤੀ ਸਲੋਕ

**ਇੱਕ** ਵੇਰ ਦਾ ਪ੍ਰਸੰਗ ਦੱਸਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਕਾਂਸ਼ੀ ਵਿਚ ਗਏ ਸੇ। ਗੁਰੂ ਜੀ ਦਾ ਜਸ ਸਾਰੇ ਫੈਲ ਰਿਹਾ ਸੀ, ਜਿਸਨੂੰ ਸੁਣ ਕੇ ਉਥੋਂ ਦੇ ਪੰਡਿਤ ਲੋਕ ਗੁਰੂ ਜੀ ਨਾਲ ਚਰਚਾ ਕਰਨ ਆਏ। ਵਿਦਵਾਨ ਤਾਂ ਓਹ ਲੋਕ ਸੀਗੇ, ਪਰ ਕਰਨੀ ਦੇ ਐਸੇ ਕੱਚੇ ਸਨ, ਜੈਸੇ ਅਜ ਕਲ ਲੋਕ ਹੁੰਦੇ ਜਾਂਦੇ ਹਨ। ਚਰਚਾ ਵਾਦ ਨੂੰ ਬੜੇ ਤਕੜੇ, ਆਏ ਗਏ ਸਭ ਨਾਲ ਦੋ ਦੋ ਹੱਥ ਕਰ ਲੈਣ, ਕੋਈ ਧਾਰਨਾ ਵਾਲਾ ਭਲਾ ਪੁਰਖ ਆ ਜਾਵੇ, ਜਿਸ ਨੇ ਚਾਹ ਤਕ ਨੂੰ ਵੀ ਚਰ ਲਿਆ ਹੋਵੇ, ਉਸ ਨਾਲ ਬੀ ਚਰਚਾ ਕਰਨ ਲਗ ਪੈਣ ਅਰ ਅਪਮਾਨ ਕਰਨ। ਜਦ ਸ੍ਰੀ ਗੁਰੂ ਜੀ ਪਾਸ ਆਏ ਤਦ ਪਹਿਲੇ ਤਾਂ ਉਨ੍ਹਾਂ ਦੀ ਆਤਮਕ ਸੱਤਾ ਨਾਲ ਹੀ ਠਿਠਰੇ, ਫੇਰ ਕੁਝ ਬਚਨ ਆਰੰਭਿਆ, ਤਦ ਬੀ ਮੂੰਹ ਦੀ ਖਾਧੀ। ਗੱਲ ਕੀ ਜਦ ਨਿਰੁਤਰ ਹੋਏ ਤਦ ਗੁਰੂ ਜੀ ਨੇ ਉਨ੍ਹਾਂ ਦੇ ਦੰਭ ਨੂੰ ਉਧੇੜ ਕੇ ਉਨ੍ਹਾਂ ਦੇ ਅੱਗੇ ਰੱਖ ਦਿੱਤਾ ਅਰ ਪ੍ਰਾਕ੍ਰਿਤ ਭਾਸ਼ਾ ਵਿਚ ਉਪਦੇਸ਼ ਕਰਨੇ ਲੱਗੇ। ਇਹ ਉਹ ਭਾਸ਼ਾ ਹੈ, ਜੋ ਸੰਸਕ੍ਰਿਤ ਨਹੀਂ ਅਰ ਨਾ ਹੀ ਦੇਸ਼ ਭਾਸ਼ਾ ਹੈ, ਪਰ ਸੰਸਕ੍ਰਿਤ ਨਾਟਕਾਂ ਵਿਚ ਬਾਤ ਚੀਤ ਦੇ ਸਮੇਂ ਇਹੋ ਭਾਸ਼ਾ ਬੋਲੀ ਜਾਂਦੀ ਹੈ। ਸਗੋਂ ਕਈ ਵਿਦਵਾਨਾਂ ਦਾ ਤਾਂ ਇਹ ਸੰਕੇਤ ਹੈ ਕਿ ਜਿਸ ਸੰਸਕ੍ਰਿਤ ਨਾਟਕ ਵਿਚ ਪ੍ਰਾਕ੍ਰਿਤ ਨਾ ਹੋਵੇ ਉਸਨੂੰ ਨਾਟਕ ਹੀ ਨਹੀਂ ਕਹਿੰਦੇ। ਗੁਫ਼ਤਗੂ ਦੇ ਵਿਚ ਐਸੀ ਬੋਲੀ ਦੇ ਰਿਵਾਜ ਨੂੰ ਰਚਨਾ ਰਚਨੇ ਵਾਲੇ ਆਵੱਸ਼ਕ ਜਾਣਦੇ ਹਨ। ਇਹ ਬੋਲੀ ਹਿੰਦੁਸਤਾਨ ਵਿਚ ਬਹੁਤ ਵਰਤੀ ਜਾਂਦੀ ਰਹੀ ਹੈ ਅਰ ਆਪਣੇ ਜੁਦੇ ਕਾਵ੍ਯ ਕੋਸ਼ਾਂ ਵਿਚ ਤੁਰਦੀ ਹੈ। ਦੇਸ਼ ਭੇਦ ਕਰਕੇ ਇਸ ਦੇ ਰੂਪਾਂ ਵਿਚ ਵੀ ਭੇਦ ਹੈ। ਪੰਜਾਬ ਵਿਚ ਇਸਦਾ ਤਦੋਂ ਓਹ ਰੂਪ ਵਰਤਮਾਨ ਸੀ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਹਸਕ੍ਰਿਤੀ ਸਲੋਕਾਂ ਅਰ ਗਾਥਾ ਵਿਚ ਵਰਤਿਆ ਹੈ। ਗਾਥਾ ਪਦ ਦਾ ਅਰਥ ਬੀ ਸੰਸਕ੍ਰਿਤੀ ਬੋਲੀ ਵਿਚ ਪ੍ਰਾਕ੍ਰਿਤ ਹੈ, ਕਿਉਂਕਿ ਪੰਡਤਾਂ ਨਾਲ ਗੱਲ ਬਾਤ ਸੀ, ਇਸ ਲਈ ਸਤਿਗੁਰਾਂ ਨੇ ਬੋਲ ਚਾਲ ਵਾਲੀ ਪ੍ਰਾਕ੍ਰਿਤ ਬੋਲੀ ਵਿਚ ਉਨ੍ਹਾਂ ਨੂੰ ਆਪਣਾ ਸਿੱਧਾਂਤ ਸੁਣਾਯਾ, ਕਿਉਂਕਿ ਪ੍ਰਾਣੀ ਦਾ ਉਧਾਰ ਤਾਂ ਸਿੱਧਾਂਤ ਨਾਲ ਹੁੰਦਾ ਹੈ, ਬੋਲੀ ਤਾਂ ਉਨ੍ਹਾਂ ਉੱਤਮ ਖਯਾਲਾਂ ਨੂੰ ਪ੍ਰਗਟ ਕਰਨੇ ਦਾ ਨਮਿੱਤ ਮਾਤ੍ਰ ਹੈ। ਕਈ ਲੋਕ ਬੋਲੀ ਦੀ ਵਡਿਆਈ ਸਮਝਦੇ ਹਨ, ਪਰ ਸਮਝ ਵਾਲੇ ਬੁਧੀਮਾਨ ਸਿੱਧਾਂਤ ਨੂੰ ਦੇਖਦੇ ਹਨ, ਜਿੱਕੁਰ ਕਪੜਿਆਂ ਨਾਲ ਕੋਈ ਪੰਡਤ ਨਹੀਂ ਹੋ ਜਾਂਦਾ, ਪੰਡਤਾਈ ਤਾਂ ਵਿੱਦਯਾ ਨਾਲ ਹੁੰਦੀ ਹੈ। ਗੱਲ ਕੀ ਉਸ ਭਾਸ਼ਾ ਵਿਚ ਜੋ ਪੰਡਿਤਾਂ ਦੇ ਅਨਕੂਲ ਸੀ, ਗੁਰੂ ਜੀ ਨੇ ਉਨ੍ਹਾਂ ਦੇ ਉਧਾਰ ਨਮਿੱਤ ਇਹ ਉਪਦੇਸ਼ ਦਿੱਤਾ:-

# ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

## ਸਲੋਕ ਸਹਸਕ੍ਰਿਤੀ ਮਹਲਾ ੧॥

**ਮੂਲ**

**ਪੜ੍ਹਿ ਪੁਸ੍ਤਕ ਸੰਧਿਆ ਬਾਦੰ ॥**
**ਸਿਲ ਪੂਜਸਿ ਬਗੁਲ ਸਮਾਧੰ ॥**
**ਮੁਖਿ ਝੂਠੁ ਬਿਭੂਖਨ ਸਾਰੰ ॥**
**ਤ੍ਰੈਪਾਲ ਤਿਹਾਲ ਬਿਚਾਰੰ ॥**
**ਗਲਿ ਮਾਲਾ ਤਿਲਕ ਲਿਲਾਟੰ ॥**
**ਦੁਇ ਧੋਤੀ ਬਸਤ੍ਰ ਕਪਾਟੰ ॥**
**ਜੋ ਜਾਨਸਿ ਬ੍ਰਹਮੰ ਕਰਮੰ ॥**
**ਸਭ ਫੋਕਟ ਨਿਸਚੈ ਕਰਮੰ ॥**
**ਕਹੁ ਨਾਨਕ ਨਿਸਚੌ ਧ੍ਯਾਵੈ ॥**
**ਬਿਨੁ ਸਤਿਗੁਰ ਬਾਟ ਨ ਪਾਵੈ ॥ ੧ ॥**

**ਅਰਥ**

ਪੁਸਤਕਾਂ ਪੜ੍ਹਦੇ ਹੋ, ਸੰਧਿਆ (ਕਰਦੇ ਅਰ) ਝਗੜੇ ਕਰਦੇ ਹੋ। ਪੱਥਰ ਪੂਜਦੇ ਹੋ ਅਰ ਬਗਲੇ (ਵਾਂਗੂ ਝੂਠੀਆਂ) ਸਮਾਧੀਆਂ ਲਾਉਂਦੇ ਹੋ। ਮੂੰਹੋਂ ਝੂਠ ਬੋਲਦੇ ਹੋ (ਐਸਾ ਕਿ) ਲੋਹੇ ਨੂੰ ਗਹਣੇ (ਰੂਪ ਸਿੱਧ ਕਰ ਦਿੰਦੇ ਹੋ। ਗਾਯਤ੍ਰੀ ਮੰਤ੍ਰ ਤਿੰਨ ਵੇਲੇ ਵਿਚਾਰਦੇ ਹੋ (ਯਾ ਤ੍ਰਿਲੋਕੀ ਦਾ ਮਾਲਕ ਤੁਸਾਡੇ ਹਾਲ ਨੂੰ ਜਾਣਦਾ ਹੈ); ਗਲ ਵਿਚ ਮਾਲਾ ਤੇ ਮੱਥੇ ਉਤੇ ਤਿਲਕ ਲਾਉਂਦੇ ਹੋ, ਦੋ ਧੋਤੀਆਂ ਰਖਦੇ ਹੋ ਤੇ ਮੱਥੇ ਤੇ (ਪੂਜਾ ਵੇਲੇ) ਕਪੜਾ ਰਖਦੇ ਹੋ (ਅਥਵਾ ਪੱਟ ਦੇ ਕਪੜੇ ਪਵਿੱਤਰ ਜਾਣਕੇ ਧਾਰਦੇ ਹੋ); (ਪਰ) ਜੋ ਬ੍ਰਹਮ (ਦੀ ਪ੍ਰਾਪਤੀ) ਦੇ ਕਰਮ ਨੂੰ ਜਾਣਦਾ ਹੈ, (ਉਹ) ਨਿਸਚੇ (ਜਾਣਦਾ ਹੈ ਕਿ ਇਹ ਤੁਹਾਡੇ) ਕਰਮ ਸਭ ਫੋਕਟ ਹਨ। (ਗੁਰੂ) ਨਾਨਕ (ਜੀ) ਕਹਿੰਦੇ ਹਨ ਨਿਸਚੇ ਕਰਕੇ ਧਜਾਵੇ (ਪਰਮੇਸ਼ਰ ਨੂੰ ਕਿਉਂਕਿ) ਬਿਨਾਂ ਸਤਿਗੁਰੂ ਦੇ ਰਸਤਾ ਨਹੀਂ ਪਾ ਸਕੀਦਾ॥੧॥

**ਪਦਾਰਥ—** ਬਾਦ=ਵਿਅਰਥ। ਸਿਲ=ਪੱਥਰ। ਸਾਰੰ=ਲੋਹਾ। ਤ੍ਰੈਪਾਲ=ਤ੍ਰਿਲੋਕੀ ਦਾ ਪਾਲਕ। ਗਾਇਤ੍ਰੀ। ਤਿਹਾਲ=ਤਿੰਨ ਵੇਲੇ, ਤੇਹਾ ਹਾਲ। ਲਿਲਾਟੰ=ਮੱਥਾ। ਕਪਾਟੰ=ਮੱਥਾ। ਫੋਕਟ=ਝੂਠੇ।

**ਭਾਵ—** ਜੋ ਪਖੰਡੀ ਭਜਨ ਕਰਦਾ ਹੈ ਉਹ ਕੇਵਲ ਸ਼ਾਸਤ੍ਰ ਪੜ੍ਹਕੇ ਅਪਣੇ ਆਪ ਨੂੰ ਸਿੱਧ ਸਮਝਦਾ ਹੈ, ਪਰ ਜੋ ਸੱਚਮੁੱਚ ਪਰਮੇਸ਼ਰ ਦਾ ਖੋਜੀ ਹੈ ਉਹ ਸਤਿਗੁਰੂ ਨੂੰ ਭਾਲਦਾ ਹੈ, ਜੋ ਉਸ ਨੂੰ ਸਚਾ ਰਸਤਾ ਦੱਸਦੇ ਹਨ; ਨਹੀਂ ਤਾਂ ਨਿਰੀ ਵਿੱਦਜਾ ਦੇ ਸ਼ਾਸਤ੍ਰ ਚਿੰਤਨ ਨਾਲ ਜੀਵ ਭੁੱਲਾਂ ਤੋਂ ਨਹੀਂ ਬਚ ਸਕਦਾ ਅਰ ਨਾ ਪਖੰਡ ਕਰਨੋਂ ਟਲ ਸਕਦਾ ਹੈ। ਤਾਂਤੇ ਤੁਹਾਡਾ ਜੋ ਪਖੰਡ ਹੈ ਸੋ ਨਿਗੁਰੇ ਹੋਣ ਕਰਕੇ ਹੈ, ਸਤਿਗੁਰੂ ਦੀ ਸ਼ਰਨ ਲਓ ਜੋ ਤੁਹਾਨੂੰ ਰਸਤੇ ਪਾਵੇ। ਇਹ ਬੀ ਪਤਾ ਲਗਦਾ ਹੈ ਕਿ ਗੋਪਾਲ ਨਾਮੇ ਇਕ ਪੰਡਤ ਸੀ, ਜੋ ਇਸ ਉਪਦੇਸ਼ ਸੁਨਣੇ ਵੇਲੇ ਸਭ ਤੋਂ ਪਹਿਲੇ ਗੁਰੂ ਜੀ ਦਾ ਸਿਖ ਬਣਿਆ।

ਪੰਡਤਾਂ ਨੂੰ ਗੁਰੂ ਜੀ ਦਾ ਉਪਦੇਸ਼ ਸੁਣਕੇ ਸੁਤੇ ਹੀ ਇਹ ਸੰਸਾ ਫੁਰਨਾ ਸੀ ਕਿ ਸਾਡਾ ਜਨਮ ਤਾਂ ਫੇਰ ਨਿਸਫ਼ਲ ਹੋ ਗਿਆ, ਹੁਣ ਇਹ ਸਫ਼ਲ ਕਿਸ ਪ੍ਰਕਾਰ ਹੋਵੇ? ਤਦ ਸਤਿਗੁਰੂ ਜੀ ਨੇ ਹੋਰ ਉਪਦੇਸ਼ ਦਿਤਾ।

| ਮੂਲ | ਅਰਥ |
|---|---|
| **ਨਿਹਫਲੰ ਤਸ੍ਯ ਜਨਮਸ੍ਯ ਜਾਵਦ ਬ੍ਰਹਮ ਨ ਬਿੰਦਤੇ ॥ ਸਾਗਰੰ ਸੰਸਾਰਸ੍ਯ ਗੁਰ ਪਰਸਾਦੀ ਤਰਹਿ ਕੇ॥** | (ਤਦ ਤੀਕ) ਉਸ (ਪੁਰਖ) ਦਾ ਜਨਮ ਨਿਸਫ਼ਲ ਹੈ ਜਦ ਤਕ (ਉਹ ਪੁਰਸ਼) ਪਰਮੇਸ਼ਰ ਨੂੰ ਨਾ ਜਾਣ ਲਵੇ, (ਕਿਉਂਕਿ) ਸੰਸਾਰ ਤਾਂ ਸਮੁੰਦਰ (ਦੀ ਨਿਆਈਂ ਹੈ ਅਰ ਇਸ ਸਮੁੰਦਰ ਦਾ) ਤਰਨਾ (ਬਿਨਾਂ) ਗੁਰੂ ਦੀ ਕ੍ਰਿਪਾ ਦੇ (ਨਹੀਂ) ਹੋ ਸਕਦਾ। |

**ਪਦਾਰਥ**— ਤਸ੍ਯ=ਤਿਸਦਾ। ਜਾਵਤ=ਜਦ ਤਕ। ਬ੍ਰਹਮ=ਪਰਮੇਸੁਰ। ਬਿੰਦਤੇ=ਜਾਣ ਲਵੇ। ਸਾਗਰੰ=ਸਮੁੰਦਰ। ਪਰਸਾਦੀ=ਕ੍ਰਿਪਾ।

**ਭਾਵ**-- ਬਿਨਾਂ ਸਾਗਰ ਨੂੰ ਤਰਨੇ ਦੇ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੈ, ਤਾਂਤੇ ਸੰਸਾਰ ਤੋਂ ਤਰਨੇ ਨਮਿਤ ਗੁਰੂ ਜੀ ਦੀ ਕ੍ਰਿਪਾ ਪ੍ਰਾਪਤ ਕਰਨੀ ਚਾਹੀਏ। ਜਦ ਕ੍ਰਿਪਾ ਪ੍ਰਾਪਤ ਹੋ ਗਈ, ਫੇਰ ਸੰਸਾਰ ਰੂਪੀ ਸਮੁੰਦਰ ਤਰਿਆ ਜਾਏਗਾ। ਜਦ ਸੰਸਾਰ ਨੂੰ ਤਰ ਲਿਆ ਤਦ ਅਕਾਲ ਪੁਰਖ ਦੀ ਪ੍ਰਾਪਤੀ ਹੋ ਗਈ, ਜਦ ਇਹ ਉੱਤਮ ਦਸ਼ਾ ਹੋ ਗਈ ਤਦ ਜਾਣੋਂ ਕਿ ਜਨਮ ਸਫ਼ਲਾ ਹੋ ਗਿਆ। ਇਸ ਵਿਚ ਗੁਰੂ ਜੀ ਨੇ ਉਨ੍ਹਾਂ ਨੂੰ ਸੂਚਤ ਕੀਤਾ ਹੈ ਕਿ ਤੁਸੀਂ ਕੇਵਲ ਸ਼ਾਸਤ੍ਰ ਪੜ੍ਹਕੇ ਬਿਨਾਂ ਗੁਰੂ ਭੇਟੇ ਅਰ ਬਿਨਾਂ ਕਮਾਈ ਕੀਤੇ ਦੇ ਵਡੇ ਬਣ ਬੈਠੇ ਹੋ, ਆਪਣੇ ਆਪ ਨੂੰ ਮੁਕਤ ਰੂਪ ਜਾਣਕੇ ਦੂਸਰਿਆਂ ਦੇ ਗੁਰੂ ਬਣਨੇ ਤੇ ਤੁਹਾਡਾ ਜਨਮ ਹੀ ਨਿਸਫ਼ਲ ਹੈ, ਕਿਉਂਕਿ ਸੰਸਾਰ ਸਮੁੰਦਰ ਵਤ ਹੈ, ਇਸ ਵਿਚ ਕਾਮ ਕ੍ਰੋਧ ਆਦਿ ਲਹਿਰਾਂ ਵਗ ਰਹੀਆਂ ਹਨ ਅਰ ਵਿਸ਼ਿਆਂ ਦੇ ਹੜ੍ਹ ਆ ਰਹੇ ਹਨ, ਉਸ ਨੂੰ ਤਰ ਨਿਕਲਨਾ ਬੜਾ ਕਠਨ ਹੈ। ਕੇਵਲ ਵਿਦਿਆ ਕਾਫ਼ੀ ਨਹੀਂ ਹੈ ਜੋ ਪਾਰ ਲੰਘਾ ਸਕੇ, ਜਿਹਾ ਕੁ ਗੁਰੂ ਜੀ ਨੇ ਕਿਹਾ ਹੈ:- '**ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ**'(ਸ:ਵਾ:ਤੇ:ਵ-੪) ਕਿ ਐਸਾ ਭਿਆਨਕ ਸੰਸਾਰ ਹੈ ਜਿਥੇ ਬਿਨਾਂ ਗੁਰੂ ਦੀ ਕ੍ਰਿਪਾ ਅਰ ਕਰਨੀ ਦੇ ਕੋਈ ਨਹੀਂ ਬਚ ਸਕਦਾ। ਜੇ ਨਹਿਰ ਦਾ ਤਾਰੂ ਸਮੁੰਦਰ ਤਰਨਾ ਚਾਹੇ ਤਦ ਜ਼ਰੂਰ ਡੁਬਦਾ ਹੈ, ਪਰ ਜੇ ਜਹਾਜ ਵਿਚ ਚੜ੍ਹ ਬੈਠੇ ਤਦ ਪਾਰ ਲੰਘ ਸਕਦਾ ਹੈ। ਸੋ ਗੁਰੂ ਨਾਨਕ ਦੇਵ ਜੀ ਜਹਾਜ ਰੂਪੀ ਹਨ, ਉਨ੍ਹਾਂ ਦੇ ਆਸਰੇ ਭਵਸਾਗਰ ਸੁਖੈਨ ਤਰਿਆ ਜਾ ਸਕਦਾ ਹੈ। ਤਦ ਪੰਡਤਾਂ ਦੇ ਹਿਰਦੇ ਨੂੰ ਸੁਤੇ ਖਿੱਚ ਪਈ ਅਰ ਚਰਨੀਂ ਡਿੱਗਣਾ ਚਾਹੁਣ; ਪਰ ਵਿਦਵਾਨ ਮਨ ਅਕਸਰ ਹੰਕਾਰੀ ਹੋਇਆ ਕਰਦੇ ਹਨ, ਨੀਊਣਾ ਉਨ੍ਹਾਂ ਲਈ ਕਠਨ ਹੁੰਦਾ ਹੈ। ਇਕ ਹੋਰ ਪ੍ਰਸ਼ਨ ਕਰ ਦਿਤੋ ਨੇ ਕਿ ਸਚੇ ਪਾਤਸ਼ਾਹ! ਜਦ ਤਕ ਕਾਰਣ ਸਹਾਇਤਾ ਨਾ ਕਰੇ ਤਦ ਤਕ ਗੁਰੂ ਦੀ ਪ੍ਰਾਪਤੀ ਕਿੱਥੇ? ਤਾਂਤੇ ਕਾਰਣ ਦੇ ਨਾ ਹੋਣੇ ਕਰਕੇ ਅਸੀਂ ਸਮਝ ਦੁਆਰਾ ਹੀ ਤਸੱਲੀ ਕਰ ਬੈਠੇ ਹਾਂ ਕਿ ਮੈਂ ਤੇ ਪਰਮੇਸ਼ਰ ਕੋਈ ਦੋ ਪਦਾਰਥ ਨਹੀਂ। ਇਸ ਸ਼ਰਧਾ ਰਹਿਤ ਬਚਨ ਨੂੰ ਸੁਣ ਕੇ ਸ੍ਰੀ ਸਤਿਗੁਰੂ ਜੀ ਬੋਲੇ:-

| ਮੂਲ | ਅਰਥ |
|---|---|
| **ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥ ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥ ੨ ॥** | (ਗੁਰੂ) ਨਾਨਕ ਜੀ ਵੀਚਾਰ ਕਹਿੰਦੇ ਹਨ (ਕਿ ਹੇ ਪੰਡਤੋ!) ਕਾਰਨਾਂ ਦੇ ਕਰਨੇ ਵਾਲਾ ਸਮਰਥ ਹੈ, ਕਾਰਨ (ਉਸ) ਅਕਾਲ ਪੁਰਖ ਦੇ ਵੱਸ ਹੈ ਜਿਸ ਨੇ ਸ਼ਕਤੀ ਨੂੰ ਧਾਰਨ ਕਰ ਰੱਖਿਆ ਹੈ॥੨॥ |

**ਭਾਵ**— ਉਹ ਅਕਾਲ ਪੁਰਖ ਕਾਰਨਾਂ ਦਾ ਕਾਰਨ, ਕਾਰਨਾਂ ਦੇ ਕਰਨੇ ਵਾਲਾ, ਕਾਰਨਾਂ ਦਾ ਮਾਲਕ ਹੈ, ਤੁਸੀਂ ਕਾਰਨ ਨੂੰ ਮੁੱਖ ਰੱਖਕੇ ਉਸਦੇ ਕਰਨ ਵਾਲੇ ਨੂੰ ਭੁੱਲ ਗਏ ਹੋ। ਤੁਸੀਂ ਜਾਣਦੇ ਹੋ ਕਿ ਸ਼ੁਭ ਕਰਮ ਕਰਾਂਗੇ ਤਾਂ ਸੁਖੀ ਹੋਵਾਂਗੇ, ਪਰ ਉਸ ਨੂੰ ਭੁਲਾ ਦਿੰਦੇ ਹੋ ਜੋ ਸ਼ੁਭ ਕਰਮਾਂ ਦੇ ਕਰਣੇ ਦੀ ਸ਼ਕਤੀ ਦੇਣੇ ਵਾਲਾ ਹੈ। ਤੁਸੀਂ ਪੁਤਲੀਆਂ ਦੇ ਨਚਾਣ ਵਾਲੇ ਵਲ ਨਹੀਂ ਦੇਖਦੇ, ਇਸ ਦਸ਼ਾ ਨੂੰ ਛੱਡ ਕੇ ਉਸ ਕਾਰਨਾਂ ਦੇ ਅਧਿਸਟਾਨ ਵਲ ਦ੍ਰਿਸ਼ਟੀ ਕਰੋ ਅਰ ਨਿਰਹੰਕਾਰ ਹੋਕੇ ਉਸ ਦੀ ਸ਼ਰਨ ਫੜੋ। ਫੇਰ ਦੇਖੋ ਸਭ ਕਾਰਜ ਰਾਸ ਹੋ ਜਾਂਦੇ ਸਨ। ਕਬੀਰ ਜੀ ਨੇ ਭੀ ਉਪਦੇਸ਼ ਦਿਤਾ ਹੈ:- **"ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ"॥੯੭॥** ਜੋ ਜੀਵ ਬ੍ਰਿਛ ਦੇ ਅਧਿਸਟਾਨ ਜੜ੍ਹਾਂ ਨੂੰ ਫੜਦੇ ਹਨ ਉਹ ਸਾਰੇ ਬ੍ਰਿੱਛ ਤੋਂ ਮਹਰਮ ਹੋ ਜਾਂਦੇ ਹਨ, ਤਾਂਤੇ ਉਸ ਅਕਾਲ ਪੁਰਖ ਦੀ ਸ਼ਰਨ ਫੜੋ ਅਰ ਉਸ ਪੁਰ ਭਰੋਸਾ ਕਰੋ। ਤਦ ਬ੍ਰਾਹਮਣ ਬੋਲੇ ਕਿ ਹੇ ਮਹਾਰਾਜ! ਵਰਣਾਂ ਵਰਣਾਂ ਦੇ ਜੋ ਵੱਖ ਵੱਖ ਧਰਮ ਹਨ, ਅਸੀਂ ਤਾਂ ਸਮਝਦੇ ਹਾਂ ਕਿ ਉਨ੍ਹਾਂ ਵਿਚ ਵਰਤਣਾਂ ਹੀ ਜੋਗ ਹੈ, ਯਥਾ:-

| ਮੂਲ | ਅਰਥ |
|---|---|
| **ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥ ਖ੍ਯ੍ਯਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥** | ਜੋਗੀਆਂ ਦਾ ਧਰਮ (ਤਾਂ ਬ੍ਰਹਮ) ਗਿਆਨ ਹੈ, ਬ੍ਰਾਹਮਣਾਂ ਦਾ ਧਰਮ ਵੇਦ ਹੈ, ਖਜਤ੍ਰੀਆਂ ਦਾ ਧਰਮ ਸੂਰਮਤਾ, (ਵੈਸ਼ਾਂ ਦਾ ਕਿਰਤ ਅਰ) ਸੂਦ੍ਰ ਦਾ ਪਰਾਈ ਸੇਵਾ ਕਰਨੀ (ਇਸ ਵਿਚ ਮਨ ਦੀ ਕਲਜਾਨ ਹੈ)। |

**ਪਦਾਰਥ**— ਸਬਦੰ=ਧਰਮ। ਸੂਰ=ਸੂਰਮਤਾ। ਪਰਾਕ੍ਰਿਤਹ=ਸੇਵਾ, ਪਰਾਈ ਕਿਰਤ।

ਤਦ ਗੁਰੂ ਜੀ ਬੋਲੇ ਕਿ ਕਲਜਾਨ ਹਿਤ ਤਾਂ ਸਭ ਦਾ ਧਰਮ ਇਕੋ ਹੈ, ਯਥਾ:-

| ਮੂਲ | ਅਰਥ |
|---|---|
| **ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ ਭੇਉ ॥ ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਉ ॥ ੩ ॥** | ਸਭ ਦਾ ਧਰਮ ਇਕ ਸ਼ਬਦ ਹੈ, ਪਰ ਜੇ ਕੋਈ ਭੇਦ ਨੂੰ ਜਾਣ ਲਏ ਤਾਂ, (ਗੁਰੂ) ਨਾਨਕ (ਦੇਵ ਜੀ ਕਹਿੰਦੇ ਹਨ) ਅਸੀਂ ਉਸ ਦੇ ਦਾਸ ਹਾਂ ਜੋ ਮਾਯਾ ਰਹਿਤ ਪ੍ਰਕਾਸ਼ ਸਰੂਪ ਹੈ॥੩॥ |

**ਪਦਾਰਥ**— ਸਬਦੰ=ਧਰਮ। ਸਬਦੰ=ਸ਼ਬਦ, ਨਾਮ। ਭੇਉ=ਭੇਦ।

**ਭਾਵ**— ਇਹ ਹੈ ਕਿ ਸਭ ਲਈ ਉਪਦੇਸ਼ ਇਕ ਨਾਮ ਦਾ ਹੈ, ਪਰ ਜੇ ਕੋਈ ਭੇਦ ਨੂੰ ਸਮਝੇ, ਜੇ ਨਾ ਸਮਝੇ ਤਾਂ ਕੁਝ ਗਲ ਨਹੀਂ, ਕਿਉਂਕਿ **'ਬਿਨ ਬੂਝੇ ਪਸੂ ਢੋਰ'** ਮਹਾਰਾਜ ਦਾ ਵਾਕ ਹੈ। ਕਈ ਪੁਰਖ ਸਮਝ ਨਾ ਹੋਣੇ ਕਰਕੇ ਠੱਠਾ ਕਰਦੇ ਹਨ ਅਰ ਨਿਸਚਾ ਨਹੀਂ ਕਰਦੇ, ਇਸੇ ਲਈ ਮਹਾਰਾਜ ਨੇ ਉਨ੍ਹਾਂ ਬ੍ਰਾਹਮਣਾਂ ਨੂੰ ਜਤਾਇਆ ਕਿ ਭਾਵੇਂ ਤੁਸੀਂ ਵਿਦਵਾਨ ਹੋ, ਪਰ ਪਰਮਾਤਮਾ ਦੇ ਭੇਦ ਨੂੰ ਖੋਜੋ, ਤਦ ਤੁਹਾਨੂੰ ਸੁਖ ਹੋਵੇਗਾ। ਗੁਰੂ ਜੀ ਨੂੰ ਕਾਂਸ਼ੀ ਦੇ ਪੰਡਤਾਂ ਨੇ 'ਇਕ ਧਰਮ' ਦੀ ਬਾਬਤ ਪੁਛਿਆ, ਜਿਸ ਦਾ ਜ਼ਿਕਰ ਇਸ ਤੀਜੇ ਸਲੋਕ ਵਿਚ ਹੈ, ਤਦ ਗੁਰੂ ਜੀ ਨੇ ਉਚਾਰਨ ਕੀਤਾ:-

| ਮੂਲ | ਅਰਥ |
|---|---|
| ਏਕ ਕ੍ਰਿਸ੍ਨੰ ਤ ਸਰਬ ਦੇਵਾ ਦੇਵ ਦੇਵਾ ਤ ਆਤਮਹ ॥ ਆਤਮੰ ਸ੍ਰੀ ਬਾਸ੍ਵਦੇਵਸ੍ਯ ਜੇ ਕੋਈ ਜਾਨਸਿ ਭੇਵ ॥ ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ ॥ ੪ ॥ | ਇਕ ਬ੍ਰਹਮ ਹੈ ਜੋ ਸਭ ਦੇਵਤਿਆਂ ਅਰ ਅਦੇਵ (ਰਾਖਸ਼ਾਂ) ਅਰ ਦੇਵਾਤ (ਤੇਜਸ੍ਵੀਆਂ) (ਅਵਤਾਰ ਪੈਗੰਬਰ ਆਦਿ) ਸਭ ਦਾ ਆਤਮਾ ਹੈ। ਉਹ ਆਤਮਾਂ ਘਟ ਘਟ ਦਾ ਵਿਆਪਕ ਹੈ[੧], ਇਸ ਭੇਤ ਨੂੰ ਜੇ ਕੋਈ ਜਾਣ ਲਵੇ (ਚੁੰਚ ਗਜਾਨੀਆਂ ਵਾਂਙ ਨਹੀਂ; ਕੈਸੇ ਜਾਣ ਲਵੇ? ਉਸ ਦਾ ਲੱਛਣ ਕਹਿੰਦੇ ਹਨ ਕਿ) ਉਹ ਮਾਯਾ ਰਹਿਤ ਪ੍ਰਕਾਸ਼ ਸਰੂਪ ਹੋ ਜਾਂਦਾ ਹੈ; ਨਾਨਕ ਉਸਦਾ ਦਾਸ ਹੈ॥੪॥ |

**ਪਦਾਰਥ—** ਕ੍ਰਿਸੰਨ=ਪਰਮੇਸੁਰ[੨]। ਦੇਵਾ ਦੇਵ=ਦੇਵ, ਆਦੇਵ।

**ਭਾਵ—** ਜਿਸ ਨੇ ਵਾਹਿਗੁਰੂ ਨੂੰ ਘਟ ਘਟ ਵਿਆਪਕ ਜਾਣ ਲਿਆ ਹੈ ਉਹ ਐਸਾ ਮਾਨਨੀਯ ਹੈ ਕਿ ਗੁਰੂ ਸਾਹਿਬ ਜੀ ਆਪਣੇ ਆਪ ਨੂੰ ਉਸ ਦਾ ਦਾਸ ਕਹਿੰਦੇ ਹਨ। ਆਧੁਨਿਕ ਵੇਦਾਂਤੀਆਂ ਨੂੰ ਸਿਖਜਾ ਲੈਣੀ ਚਾਹੀਏ ਕਿ ਜਿਸ ਪਦਵੀ ਦੀ ਮਹਾਰਾਜ ਐਡੀ ਸ਼ਲਾਘਾ ਕਰਦੇ ਹਨ ਕਿਆ ਉਹ ਅਹੰਬ੍ਰਹਮ ਕਹਿਣੇ ਤੇ ਪ੍ਰਾਪਤ ਹੋ ਸਕਦੀ ਹੈ? ਕਰਨੀ ਦੇ ਸੂਰਮੇ ਬਨਣਾ ਯੋਗ ਹੈ, ਮੂੰਹੋਂ ਮੈਂ ਰਬ ਰੱਬ ਕਹੇ ਤੋਂ ਕੋਈ ਰੱਬ ਨਹੀਂ ਬਣ ਸਕਦਾ।

ਪਿਛਲੇ ਸਲੋਕ ਵਿਚ ਦੱਸਿਆ ਸੀ ਕਿ ਸਭ ਦਾ ਧਰਮ ਇਕ ਅਕਾਲ ਪੁਰਖ ਦਾ ਸਿਮਰਣ ਹੈ। ਇਸ ਵਿਚ ਉਸ ਦਾ ਕਾਰਣ ਦੱਸਿਆ ਹੈ, ਕਿਉਂਕਿ ਸਭ ਦੇਵ ਆਦੀ ਤੋਂ ਲੈਕੇ ਕੀੜੀ ਤਕ ਵਿਚ ਅਕਾਲ ਪੁਰਖ ਵਿਆਪਕ ਹੈ ਅਰ ਇਕ ਹੈ। ਤਾਂਤੇ ਉਸ ਇਕ ਅਰ ਘਟ ਘਟ ਵਿਆਪਕ ਦੇ ਮਿਲਨੇ ਦਾ ਜ਼ਰੀਆ ਬੀ ਇਕੋ ਹੈ, ਕਿਉਂਕਿ ਅਕਾਲ ਪੁਰਖ ਇਕ ਹੈ, ਵਿਆਪਕ ਹੈ, ਇਸ ਕਰਕੇ ਸਭ ਦਾ ਧਰਮ ਨਾਮ ਜਪਣਾ ਬੀ ਇਕ ਹੈ।

[ਪਾਤਸ਼ਾਹੀ-੧ ਦੇ ਸਹਸਕ੍ਰਿਤੀ ਸਲੋਕ ਸਮਾਪਤ ਹਨ। ਅਗੇ ਪਾਤਸ਼ਾਹੀ-੫ ਦੇ ਸ਼ੁਰੂ ਹੁੰਦੇ ਹਨ]

---

੧. ਵਸ-ਨਿਵਾਸੇ ਧਾਤੂ ਹੈ ਬਾਸਦੇਵ ਦਾ।

੨. ਇਸ ਕ੍ਰਿਸ਼ਨ ਪਦ ਦਾ ਅਰਥ ਸੰਸਕ੍ਰਿਤ ਵਾਲਿਆਂ ਨੇ ਇਸ ਪ੍ਰਕਾਰ ਕੀਤਾ ਹੈ:- ਕ੍ਰਿਖੀ ਭੂ ਵਾਚ ਕੋ ਸਬਦਾ: ਣਸਚ ਨਵਿਰਤੀ ਵਾਚਕ: ਤਯੋਰੇਕੰ ਪਰਮ ਬ੍ਰਹਮ ਕ੍ਰਿਸਨ ਇਤਜਵਧੀਯਤੇ॥ ਅਰਥਾਤ-ਹੋਣਾ ਅਤੇ ਨਵਿਰਤੀ ਇਨ੍ਹਾਂ ਦੀ ਜੋ ਏਕਤਾ ਹੈ ਉਸ ਪਾਰਮਬ੍ਰਹਮ ਦਾ ਵਾਚਕ ਕਿਸ਼ਨ ਪਦ ਹੈ।

# *ਸਲੋਕ ਸਹਸਕ੍ਰਿਤੀ ਮਹਲਾ ੫॥
# ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

ਸੰਸਾਰਕ ਸੰਬੰਧਾਂ ਅਰ ਪਦਾਰਥਾਂ ਵਿਖੇ ਲੋਕ ਲੱਗਕੇ ਪਰਮਾਰਥ ਨੂੰ ਭੁਲਾ ਦਿੰਦੇ ਹਨ। ਜੀਵ ਦਾ ਅਸਲ ਸੰਬੰਧ ਤਾਂ ਅਕਾਲ ਪੁਰਖ ਨਾਲ ਹੈ ਪਰ ਮਾਯਾ ਦੇ ਪੱਖ ਵਿਚ ਹੋਕੇ ਇਹ ਸੰਸਾਰੀ ਪਦਾਰਥਾਂ ਨੂੰ ਆਪਣਾ ਸਮਝ ਲੈਂਦਾ ਹੈ, ਉਸ ਨਿੰਦ੍ਰਾ ਵਿਚੋਂ ਜਗਾਉਣ ਹਿਤ ਗੁਰੂ ਸਾਹਿਬ ਪੁਛਦੇ ਹਨ:-

| ਮੂਲ | ਅਰਥ |
|---|---|
| **ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ ਸੁਤਹ ॥ ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬ੍ਰਤੇ ॥ ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗੰ ਕਰੋਤਿ ॥ ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧੵੰ ਅਚੁਤ ਤਨਹ ॥ ੧ ॥** | ਮਾਤਾ, ਪਿਤਾ, ਇਸਤ੍ਰੀਆਂ ਦੇ ਕੌਤਕ, ਪੁਤ੍ਰ ਭਰਾ ਮਿਤ੍ਰ ਹਿਤੂ ਸਾਕ ਅੰਗ ਕੁਟੰਬ ਦਾ ਮੋਹ ਆਦਿਕ ਕਿਸ ਪ੍ਰਕਾਰ ਕਰਦੇ ਹਨ, (ਅਥਵਾ ਕਦ ਦੇ ਇਹ ਹਨ?) (ਅਗੇ ਗੁਰੂ ਜੀ ਕਹਿੰਦੇ ਹਨ ਕਿ ਇਨ੍ਹਾਂ ਸਭਨਾਂ ਦਾ ਕਾਰਣ ਰੂਪ) ਚੰਚਲ ਮਾਯਾ ਕਿਸ ਪ੍ਰਕਾਰ ਕਰਕੇ ਹੈ ਜੋ ਦੇਖਦਿਆਂ ਹੀ ਛੱਡ ਜਾਂਦੀ ਹੈ। ਪਰਮੇਸਰ ਦਾ ਸਿਮਰਣ ਸੰਗ ਰਹਿੰਦਾ ਹੈ, ਜੋ ਸੰਤਾਂ ਦੇ ਸੰਗ ਕਰਕੇ (ਕਹਿੰਦੇ ਹਨ ਗੁਰੂ) ਨਾਨਕ (ਕਿ) ਪ੍ਰਾਪਤ ਹੁੰਦਾ ਹੈ॥੧॥ |

**ਪਦਾਰਥ**— ਕਤੰਚ=ਕਿਸ ਪ੍ਰਕਾਰ, ਕਦ ਦੇ। ਕਤੰਚ ਪਦ ਸੰਸਕ੍ਰਿਤ ਕਥੰਚਨ ਤੋਂ ਹੈ। ਬਨਿਤਾ ਬਿਨੋਦ=ਇਸਤ੍ਰੀਆਂ ਦੇ ਕੌਤਕ। ਚਪਲ=ਚੰਚਲ। ਪੇਖੰਤੇ=ਵੇਖਦਿਆਂ ਹੀ। ਅਚੁਤ ਤਨਹ=ਅਕਾਲ ਪੁਰਕ ਦੇ ਪੁਤ੍ਰ, ਭਾਵ ਸੰਤ।

**ਭਾਵ**— ਇਹ ਸਾਰੇ ਪਦਾਰਥ ਜੋ ਮਾਯਾ ਦੇ ਪਸਾਰੇ ਤੋਂ ਹਨ, ਸਮੇਤ ਮਾਯਾ ਦੇ ਨਾਸ਼ੀ ਹਨ। ਪ੍ਰਸ਼ਨ ਪੁਛਣ ਤੋਂ ਭਾਵ ਇਹ ਹੈ ਕਿ ਏਹ ਸਥਿਰ ਰੂਪ ਨਹੀਂ ਹਨ। ਪ੍ਰਾਣੀ ਨੇ ਇਨ੍ਹਾਂ ਨੂੰ ਸਥਿਰ ਰੂਪ ਜਾਣ ਛਡਿਆ ਹੈ, ਪਰ ਇਹ ਸਭ ਨਾਸ਼ ਹੋ ਜਾਣਗੇ, ਇਸ ਲਈ ਇਨ੍ਹਾਂ ਦਾ ਮੋਹ ਠੀਕ ਨਹੀਂ, ਉਸ ਨੂੰ ਲੱਭਣਾ ਚਾਹੀਏ ਕਿ ਜੋ ਅਟੱਲ ਰੂਪ ਹੋਵੇ। ਅੱਗੇ ਗੁਰੂ ਜੀ ਦਸਦੇ ਹਨ ਕਿ ਪਰਮੇਸ਼ਰ ਦਾ ਸਿਮਰਣ ਸੰਗ ਰਹਿੰਦਾ ਹੈ, ਇਹ ਪਦਾਰਥ ਦ੍ਰਿੜ੍ਹ ਹੈ, ਇਹ ਕਦੇ ਨਾਸ਼ ਨੂੰ ਪ੍ਰਾਪਤ ਨਹੀਂ ਹੁੰਦਾ, ਤਾਂਤੇ ਇਸ ਨੂੰ ਧਾਰਣ ਕਰੋ। ਪਰ ਪਰਮੇਸ਼ਰ ਦਾ ਸਿਮਰਣ ਪ੍ਰਾਪਤ ਕਰਨ ਦਾ ਕੀ ਰਸਤਾ ਹੈ? ਗੁਰੂ ਜੀ ਦਸਦੇ ਹਨ

* ਕਈ ਪੁਰਾਤਨਾਂ ਦਾ ਖਿਆਲ ਹੈ ਕਿ ਪੰਡਿਤ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਨੂੰ ਆਏ ਸੇ, ਜਿਨ੍ਹਾਂ ਪ੍ਰਤੀ ਗਾਥਾ ਅਰਥਾਤ ਪ੍ਰਾਕ੍ਰਿਤ ਬੋਲੀ ਵਿਚ ਉਪਦੇਸ਼ ਹੋਇਆ। ਇਹ ਭੀ ਕਹਿੰਦੇ ਹਨ ਕਿ ਗੋਪਾਲ ਪੰਡਿਤ ਦਾ ਪੋਤਾ ਧਰਮ ਦੱਤ ਮਹਾਰਾਜ ਦੇ ਦਰਸ਼ਨ ਨੂੰ ਆਇਆ ਤੇ ਇਸ ਬਾਣੀ ਦੁਆਰਾ ਉਸ ਪ੍ਰਤੀ ਉਪਦੇਸ਼ ਹੋਇਆ।

**'ਲਬਧੰ ਅਚੁਤ ਤਨਹ'**। ਭਜਨ ਸੰਤਾਂ ਦੀ ਸੰਗਤ ਤੋਂ ਪ੍ਰਾਪਤ ਹੁੰਦਾ ਹੈ। ਉਨ੍ਹਾਂ ਸਾਧੂਆਂ ਦੀ ਸੰਗਤ ਤੋਂ ਨਹੀਂ ਜੋ ਭਗਵੇ ਕਪੜੇ ਪਾਕੇ ਸੰਸਾਰ ਨੂੰ ਠਗਦੇ ਫਿਰਦੇ ਹਨ, ਪਰ ਉਹ ਸਾਧੂ ਜੋ **'ਅਚੁਤ ਤਨਹ'** ਕਹਾਉਣ ਦੇ ਜੋਗ ਹਨ। ਅਚੁਤ=ਜੋ ਨਾਸ਼ ਨਹੀਂ ਹੁੰਦਾ, ਅਕਾਲ ਪੁਰਖ ਦੇ ਪੁਤ੍ਰ ਕਹਾਉਣ ਦੇ ਜੋਗ ਹਨ।

ਸੋ ਪਿਆਰਿਓ! ਮਾਇਕ ਪਦਾਰਥਾਂ ਦੇ ਮੋਹ ਨੂੰ ਦੂਰ ਕਰਕੇ ਸਚੇ ਪਰਮੇਸ਼ਰ ਨਾਲ ਲਿਵ ਲਾਓ ਅਰ ਸੰਤਾਂ ਭਗਤਾਂ ਦੀ ਸੰਗਤ ਕਰੋ ਜੋ ਵਾਹਿਗੁਰੂ ਦਾ ਭਜਨ ਦ੍ਰਿੜ੍ਹ ਹੋ ਜਾਵੇ।

ਪਹਿਲੇ ਸਲੋਕ ਵਿਚ ਮਹਾਰਾਜ ਨੇ ਦਿਖਲਾਇਆ ਸੀ ਕਿ ਸਨਬੰਧੀ ਆਦਿ ਤੇਰੇ ਪਰੰਪਰਾ ਦੇ ਸਾਥੀ ਨਹੀਂ ਹਨ, ਅਕਾਲ ਪੁਰਖ ਨੂੰ ਢੂੰਡ। ਹੁਣ ਅਗੇ ਦੱਸਦੇ ਹਨ ਕਿ ਸੰਬੰਧੀਆਂ ਆਦਿਕਾਂ ਨਾਲ ਜੋ ਤੇਰਾ ਪਜਾਰ ਹੈ, ਸੋ ਫਿਟਕਾਰ ਦੇ ਜੋਗ ਹੈ:-

| ਮੂਲ | ਅਰਥ |
|---|---|
| **ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥ ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ ॥ ਧ੍ਰਿਗ ਸ੍ਨੇਹੰ ਗ੍ਰਿਹਾਰਥਕਹ ॥ ਸਾਧਸੰਗ ਸ੍ਨੇਹ ਸਤ੍ਹਿੰ ਸੁਖਯੰ ਬਸੰਤਿ ਨਾਨਕਹ ॥ ੨ ॥** | ਧ੍ਰਿਗ ਹੈ ਮਾਤਾ ਪਿਤਾ ਦਾ ਸਨੇਹ ਤੇ ਧ੍ਰਿਗ ਹੈ ਭਰਾ (ਤੇ) ਸਬੰਧੀਆਂ ਦੇ ਸਨੇਹ ਨੂੰ, ਧ੍ਰਿਗ ਹੈ ਇਸਤ੍ਰੀ ਤੇ ਪੁਤ੍ਰ ਦੇ ਸੁਖਾਂ ਦੇ ਸਨੇਹ ਨੂੰ, ਧ੍ਰਿਗ ਹੈ ਘਰ ਦੇ ਵਾਸਤੇ ਸਨੇਹ ਨੂੰ। ਸਾਧ ਸੰਗਤ ਦਾ ਸਨੇਹ ਸੱਚਾ ਹੈ (ਕਿਉਂਕਿ ਕਹਿੰਦੇ ਹਨ ਗੁਰੂ) ਨਾਨਕ ਸੁਖ ਵਿਚ ਵਾਸਾ ਦੇਣੇ ਵਾਲਾ ਹੈ॥੨॥ |

**ਪਦਾਰਥ**— ਧ੍ਰਿਗੰਤ=ਧ੍ਰਿਗ ਹੈ। ਧ੍ਰਿਕਾਰ ਹੈ। ਸਨੇਹੰ=ਪਿਆਰ। ਬਨਿਤਾ=ਇਸਤ੍ਰੀ। ਗ੍ਰਿਹਾਰਥਕਹ=ਘਰ ਦੇ ਵਾਸਤੇ।

**ਭਾਵ**— ਪ੍ਰੇਮ ਸਭ ਤੋਂ ਉਤਮ ਪਦਾਰਥ ਹੈ, ਜੋ ਜੀਵ ਸੰਸਾਰ ਵਿਚ ਪ੍ਰਾਪਤ ਕਰ ਸਕਦਾ ਹੈ, ਪਰੰਤੂ ਇਸ ਦੇ ਯੋਗ ਕੇਵਲ ਅਕਾਲ ਪੁਰਖ ਹੈ, ਅਰਥਾਤ ਪ੍ਰੇਮ ਕੇਵਲ ਅਕਾਲ ਪੁਰਖ ਨਾਲ ਹੋਣਾ ਚਾਹੀਦਾ ਹੈ। ਜੋ ਲੋਕ ਅਕਾਲ ਪੁਰਖ ਨਾਲ ਪ੍ਰੇਮ ਨਹੀਂ ਕਰਦੇ ਹਨ, ਉਹ ਅਯੋਗ ਕਰਦੇ ਹਨ। ਗੁਰੂ ਮਹਾਰਾਜ ਜੀ ਉਨ੍ਹਾਂ ਪ੍ਰਤੀ ਉਪਦੇਸ਼ ਦਿੰਦੇ ਹਨ ਕਿ ਧ੍ਰਿਗ ਹੈ ਉਹ ਸਨੇਹ ਜੋ ਮਾਤਾ ਪਿਤਾ ਭਰਾ ਸਾਕ ਵਹੁਟੀ ਅਰ ਪੁਤ੍ਰ ਆਦੀ ਨਾਲ ਕੀਤਾ ਜਾਵੇ, ਧ੍ਰਿਗ ਹੈ ਓਹ ਸਨੇਹ ਜੋ ਘਰ ਦੇ ਅਰਥ ਕੀਤਾ ਜਾਵੇ। ਇਨ੍ਹੀਂ ਥਾਂਈਂ ਸਨੇਹ ਨਿੰਦਤ ਹੈ ਅਰ ਨਿੰਦਤ ਉਹੋ ਵਸਤੂ ਹੁੰਦੀ ਹੈ ਜੋ ਝੂਠੀ ਹੋਵੇ, ਦ੍ਰਿੜ੍ਹ ਨਾ ਰਹਿਣੇ ਵਾਲੀ ਹੋਵੇ। ਝੂਠੇ ਪ੍ਰੇਮ ਦਾ ਹਾਲ ਕਹਿਕੇ ਗੁਰੂ ਸਾਹਿਬ ਸੱਚੇ ਪ੍ਰੇਮ ਦਾ ਪਤਾ ਦੇਂਦੇ ਹਨ ਕਿ ਉਹੋ ਪ੍ਰੇਮ ਜੋ ਮਾਤਾ ਪਿਤਾ ਵਿਚ ਧ੍ਰਿਕਾਰ ਯੋਗ ਹੈ, ਕਿਉਂਕਿ ਮੌਤ ਆਦਿ ਦੇ ਵਿਛੋੜੇ ਨਾਲ ਟੁੱਟ ਜਾਂਦਾ ਹੈ, ਪਰ ਉਹੋ ਪ੍ਰੇਮ ਜਦ ਸਾਧ ਸੰਗਤ ਨਾਲ ਹੋਵੇ ਤਦ ਸੱਚਾ ਹੈ, ਕਿਉਂਕਿ ਇਹ ਪ੍ਰੇਮ ਸੁਖ ਵਿਚ ਵਾਸਾ ਦੇਣੇ ਵਾਲਾ ਹੈ। ਮਹਾਰਾਜ ਦਾ ਫੁਰਮਾਨ ਹੈ:- **'ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥ ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥''**(ਮਾਰੂ:ਵਾਰ-੨੨)

ਸਾਕ, ਸਬੰਧੀ ਆਦਿ ਜੋ ਕੱਚੇ ਹਨ ਉਨ੍ਹਾਂ ਦੇ ਪ੍ਰੇਮ ਨੂੰ ਤੋੜ ਅਰ ਪੱਕੇ ਸਜਣ ਜੋ ਸੰਤ ਹਨ ਉਨ੍ਹਾਂ ਨੂੰ ਢੂੰਡ ਕਿਉਂਕਿ ਕੱਚੇ ਤਾਂ ਜੀਂਵਦਿਆਂ ਹੀ ਵਿਛੁੜ ਜਾਂਦੇ ਹਨ, ਪਰ ਸੰਤ ਜਨ ਮੌਤ ਦੇ ਵਿਛੋੜਿਆਂ ਬੀ ਨਹੀਂ ਵਿਛੁੜਦੇ। ਇਹੋ ਕਾਰਨ ਹੈ ਕਿ ਮਹਾਰਾਜ ਜੀ ਨੇ ਸਲੋਕ ਵਿਚ ਸੰਸਾਰਕ ਪ੍ਰੇਮ ਨੂੰ ਧ੍ਰਿਗ ਕਿਹਾ ਹੈ ਅਰ ਪਰਮਾਰਥ ਪ੍ਰੇਮ ਨੂੰ ਸੁਖਾਂ ਦਾ ਦਾਤਾ ਦਸਿਆ ਹੈ।

ਹੁਣ ਗੁਰੂ ਜੀ ਮੋਹ ਵਿਚ ਫਸੇ ਪੁਰਖ ਦਾ ਨਕਸ਼ਾ ਖਿੱਚਕੇ ਉਸ ਦੇ ਬਚਾਉ ਦਾ ਇਲਾਜ ਦੱਸਦੇ ਹਨ।

| ਮੂਲ | ਅਰਥ |
|---|---|
| **ਮਿਥੰਤ ਦੇਹੰ ਖੀਣੰਤ ਬਲਨੰ ॥ ਬਰਧੰਤਿ ਜਰੂਆ ਹਿਤ੍ਹੰਤ ਮਾਇਆ ॥ ਅਤ੍ਯੰਤ ਆਸਾ ਆਥਿਤ੍ਯ ਭਵਨੰ ॥ ਗਨੰਤ ਸ੍ਵਾਸਾ ਭੈਯਾਨ ਧਰਮੰ ॥ ਪਤੰਤਿ ਮੋਹ ਕੂਪ ਦੁਰਲਭ੍ਯ ਦੇਹੰ ਤਤ ਆਸ੍ਰਯੰ ਨਾਨਕ ॥ ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ॥੩॥** | ਦੇਹ ਤਾਂ ਝੂਠੀ ਹੈ, (ਕਿਉਂਕਿ ਇਸਦਾ) ਬਲ ਘਟਦਾ ਰਹਿੰਦਾ ਹੈ, (ਅਰ) ਬੁਢੇਪਾ ਵਧਦਾ ਜਾਂਦਾ ਹੈ। ਮਾਇਆ ਦਾ ਹਿਤ ਬੀ ਅੰਤ (ਭਾਵ ਨਾਸ਼ ਹੋ ਜਾਂਦਾ ਹੈ)। ਬਹੁਤੀ ਜੋ ਆਸਾ ਹੈ, ਇੱਕੁਰ ਹੈ ਜਿੱਕੁਰ ਘਰ ਵਿਚ ਪ੍ਰਾਹੁਣਾ। ਸ੍ਵਾਸ (ਜੋ ਹਨ ਸੋ) ਗਿਣ ਰਿਹਾ ਹੈ ਭਯਾਨਕ ਧਰਮ। ਮੋਹ ਦੇ ਖੂਹ ਵਿਚ ਦੁਰਲੱਭ ਜੋ ਦੇਹ ਹੈ ਡਿੱਗ ਪੈਂਦੀ ਹੈ। (ਗੁਰੂ) ਨਾਨਕ (ਜੀ ਕਹਿੰਦੇ ਹਨ) ਹੇ ਗੋਬਿੰਦ ਹੇ ਗੋਬਿੰਦ ਹੇ ਗੋਬਿੰਦ (ਤੇਰੀ) ਗੋਪਾਲ ਦੀ ਕ੍ਰਿਪਾ ਦਾ ਆਸਰਾ ਹੈ॥੩॥ |

ਪਦਾਰਥ— ਮਿਥੰਤ=ਝੂਠਾ ਹੈ। ਦੇਹੰ=ਸਰੀਰ। ਖੀਣੰ=ਨਾਸ਼। ਆਥਿਤ੍ਯ=ਪ੍ਰਾਹੁਣਾ। ਪਤੰਤਿ=ਡਿੱਗ ਪੈਂਦੀ ਹੈ। ਕੂਪ=ਖੂਹ। ਤਤ=ਤਿਸਦੇ।

ਭਾਵ— ਉਸ ਦੀ ਪ੍ਰਾਪਤੀ ਗੋਪਾਲ ਪਰਮੇਸ਼ਰ ਦੀ ਕ੍ਰਿਪਾ ਕਰਕੇ ਹੈ, ਭਾਵ ਦੇਹ ਜੋ ਹੁਣ ਮੋਹ ਮਾਇਆ ਦੀ ਖੇਡ ਦਾ ਅਖਾੜਾ ਬਣ ਰਹੀ ਹੈ, ਨਾਮ ਜਪਣੇ ਵਾਸਤੇ ਪ੍ਰਾਪਤ ਹੋਈ ਸੀ, ਕਿਉਂਕਿ ਗੋਬਿੰਦ ਦੇ ਆਸਰੇ ਖੜੀ ਹੈ, ਗੋਬਿੰਦ ਸੱਤਾ ਖਿੱਚ ਲਵੇ ਤਾਂ ਦੇਹ ਮਿੱਟੀ ਦੀ ਮਿੱਟੀ ਹੈ। ਤਾਂਤੇ ਜੋ ਆਸਰਾ ਰੂਪ ਹੈ, ਉਸੇ ਦਾ ਜਾਪ ਉਸੇ ਦੇ ਗੁਣਾਂ ਦੀ ਵਿਚਾਰ ਕਰਦੇ ਹੋਏ ਉਸ ਦਾ ਪ੍ਰਾਪਤ ਕਰਨਾ ਕਲਜਾਣ ਦਾ ਹੇਤੂ ਹੈ, ਪਰ ਇਹ ਦਸ਼ਾ ਉਸੇ ਦੀ ਕ੍ਰਿਪਾ ਤੋਂ ਪ੍ਰਾਪਤ ਹੁੰਦੀ ਹੈ, ਤਾਂਤੇ ਉਸੇ ਦੀ ਸ਼ਰਨ ਲਵੋ।

ਅੱਗੇ ਮਹਾਰਾਜ ਹੋਰ ਵਿਸਥਾਰ ਨਾਲ ਮਾਯਕ ਪਦਾਰਥਾਂ ਦੇ ਕੱਚਪੁਣੇ ਨੂੰ ਖੋਲ੍ਹਦੇ ਹਨ:-

| ਮੂਲ | ਅਰਥ |
|---|---|
| **ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ ॥ ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ ॥ ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ ਜਾਨੰਤਿ ਅਸਥਿਰੰ ॥ ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ॥ ਹਰਿ ਹਰਿ ਹਰਿ ਹਰਿ ਹਰਿ ਹਰੇ ਜਪੰਤਿ ॥ ੪ ॥** | ਕੱਚਾ ਕੋਟ ਹੈ ਜੋ ਜਲ ਤੋਂ ਬਣਾਇਆ ਗਿਆ ਹੈ, ਚਮੜੇ ਅਰ ਲਹੂ ਦਾ (ਉਸ ਪੁਰ) ਪੋਚਾ ਦਿਤਾ ਹੈ, ਇਸ ਕੋਟ ਦੇ ਨੌ ਦਰਵਾਜ਼ੇ ਹਨ, (ਪਰ ਨੌਵੇਂ) ਬੂਹਿਆਂ ਤੋਂ ਰਹਿਤ ਹਨ ਅਰ ਵਾਯੂ ਰੂਪੀ (ਉਸ ਕੋਟ ਦੇ) ਥੰਮ੍ਹੇ ਹਨ (ਐਸੇ ਕੋਟ ਨੂੰ) ਅਗਿਆਨੀ ਅਟੱਲ ਸਮਝਕੇ ਗੋਬਿੰਦ ਦਾ ਨਾਮ ਨਹੀਂ ਸਿਮਰਦੇ। ਗੁਰੂ ਨਾਨਕ (ਦੇਵ ਜੀ ਕਹਿੰਦੇ ਹਨ) ਕਿ ਇਹ ਦੁਰਲੱਭ ਦੇਹ ਸੰਤਾਂ ਦੀ ਸ਼ਰਣ ਪਿਆਂ ਉਧਰਦੀ ਹੈ, ਤੇ ਹਰਿ ਹਰਿ ਕਰਕੇ ਪ੍ਰਮਾਤਮਾਂ ਦਾ ਜਾਪ ਕੀਤਿਆਂ॥੪॥ |

ਪਦਾਰਥ— ਕਾਚ ਕੋਟੰ=ਕੱਚ ਦਾ ਕੋਟ (ਕੱਚਾ ਕਿਲ੍ਹਾ ਭਾਵ ਨਾਸ਼ਵਾਨ ਸਰੀਰ)। ਤੋਯੰ=ਜਲ। ਰਕਤ ਚਰਮਣਹ=ਲਹੂ ਮਾਸ। ਭੀਤ=ਬੂਹੇ। ਅਸਥੰਭਨਹ=ਥੰਮ੍ਹੇ।

**ਭਾਵ**— ਇਸ ਸ਼ਲੋਕ ਵਿਚ ਦੇਹ ਦਾ ਵਰਣਨ ਹੈ, ਸਰੀਰ ਕੱਚਾ ਕੋਟ ਹੈ, ਕਿਉਂਕਿ ਕਿਸੇ ਮਕਾਨ ਦੇ ਡਿਗਦੇ ਤਾਂ ਚਿਰ ਲਗਦਾ ਹੈ, ਪਰ ਇਸ ਦੇਹੀ ਨੂੰ ਬਿਨਸਦੇ ਪਲ ਨਹੀਂ ਲਗਦੀ। ਜਲ ਕਰਕੇ ਰਚਨਾ ਹੈ ਇਸ ਦੀ, ਭਾਵ ਇਸ ਦੇਹ ਦਾ ਮੁਢ ਜਲ ਦੀ ਬੂੰਦ ਤੋਂ ਹੀ ਹੁੰਦਾ ਹੈ। ਨੌਂ ਦਰਵਾਜੇ:- ਮੂੰਹ, ਨੱਕ, ਕੰਨ, ਅੱਖਾਂ ਆਦਿ ਖੁਲ੍ਹੇ ਰਹਿੰਦੇ ਹਨ, ਅਰ ਵਾਯੂ ਥੰਮਾ ਹੈ, ਜਿੰਨਾ ਚਿਰ ਸ੍ਵਾਸ ਆਉਂਦੇ ਰਹਿਣ ਜੀਉਂਦਾ ਹੈ, ਜਦ ਸ੍ਵਾਸ ਮੁੱਕੇ ਤਦ ਹੀ ਮੁਰਦਾ ਹੋ ਗਿਆ। ਐਸੀ ਛਿਨ ਭੰਗਰ ਦੇਹੀ ਨੂੰ ਅਗਜਾਨੀ ਸਥਿਰ ਜਾਣਕੇ ਸੰਸਾਰਕ ਸੁਖਾਂ ਵਿਚ ਪੈਕੇ ਸਤਿਸੰਗ ਤੋਂ ਬੇਮੁਖ ਅਰ ਪਰਮੇਸ਼ੁਰ ਦੇ ਨਾਮ ਜਪਣ ਤੋਂ ਬੇਪਰਵਾਹ ਰਹਿੰਦੇ ਹਨ। ਗੁਰੂ ਸਾਹਿਬ ਜੀ ਸਾਡੀਆਂ ਤੁਛ ਬੁਧੀਆਂ ਪੁਰ ਹੈਰਾਨੀ ਪ੍ਰਗਟ ਕਰਦੇ ਹਨ ਕਿ ਐਸੀ ਨਾਸ਼ੀ ਦੇਹ ਨੂੰ ਕਿਕੁਰ ਸਦਾ ਰਹਿਣੇ ਵਾਲੀ ਸਮਝਕੇ ਗਾਫ਼ਲ ਹੋ ਰਹੇ ਹੋ? ਪਰਮੇਸੁਰ ਦਾ ਨਾਮ ਨਹੀਂ ਜਪਦੇ ਅਰ ਸਤਿਸੰਗ ਨਹੀਂ ਕਰਦੇ। ਸਤਿਸੰਗ ਦਾ ਪਹਿਲੇ ਵਰਣਨ ਇਸ ਕਰਕੇ ਕਰਦੇ ਹਨ ਕਿ ਸਤਿਸੰਗਤ ਵਿਚੋਂ ਹੀ ਨਾਮ ਦੀ ਪ੍ਰਾਪਤੀ ਹੁੰਦੀ ਹੈ।

| ਮੂਲ | ਅਰਥ |
|---|---|
| **ਸੁਭੰਤ ਤੁਯੰ ਅਚੁਤ ਗੁਣਗੵੰ ਪੂਰਨੰ ਬਹੁਲੋ ਕ੍ਰਿਪਾਲਾ ॥ ਗੰਭੀਰੰ ਊਚੈ ਸਰਬਗਿ ਅਪਾਰਾ ॥ ਭ੍ਰਿਤਿਆ ਪ੍ਰਿਅੰ ਬਿਸ੍ਰਾਮ ਚਰਣੰ ॥ ਅਨਾਥ ਨਾਥੇ ਨਾਨਕ ਸਰਣੰ ॥ ੫ ॥** | ਹੇ ਤੂੰ ਸੁਭਾਇਮਾਨ, ਹੇ ਅਟੱਲ, ਨਾ ਡਿਗਣ ਵਾਲੇ, ਹੇ ਗੁਣਾਂ ਦੇ ਗਿਆਤਾ, ਹੇ ਵਿਆਪਕ, ਹੇ ਅਮਿੱਤ, ਹੇ ਕ੍ਰਿਪਾਲ, ਹੇ ਧੀਰਜਵਾਨ, ਹੇ ਸ੍ਰੇਸ਼ਟ, ਹੇ ਸਭ ਦੀ ਜਾਨਣ ਵਾਲੇ, ਹੇ ਪਾਰ ਤੋਂ ਰਹਿਤ, ਹੇ ਭਗਤਾਂ ਦੇ ਪਜਾਰੇ, ਹੇ (ਭਗਤਾਂ ਨੂੰ) ਚਰਨਾਂ ਵਿਖੇ ਸੁਖ ਦੇਣੇ ਵਾਲੇ, ਹੇ ਅਨਾਥਾਂ ਦੇ ਨਾਥ! ਨਾਨਕ ਤੇਰੀ ਸ਼ਰਣ ਹੈ॥੫॥ |

**ਪਦਾਰਥ**— ਸੁਭੰਤ=ਸੁਭਾਯਮਾਨ। ਅਚੁਤ=ਨਾ ਡਿਗਣੇ ਵਾਲਾ। ਗੁਨਗੵੰ=ਗੁਣਾਂ ਦਾ ਗਜਾਤਾ। ਬਹੁਲੋ=ਅਮਿੱਤ। ਸਰਬਗਿ=ਸਭ ਦੀ ਜਾਨਣ ਵਾਲਾ। ਭ੍ਰਿਤਿਆ=ਭਗਤਾਂ ਦੇ।

**ਭਾਵ**— ਪਿਛਲੇ ਸਲੋਕਾਂ ਵਿਚ ਜੀਵ ਦੀਆਂ ਭੁੱਲਾਂ ਅਰ ਡਰਾਉਣੀ ਦਸ਼ਾ ਦਾ ਵਰਣਨ ਕਰਦੇ ਰਹੇ ਹਨ, ਹੁਣ ਸੱਚੇ ਪਾਤਸ਼ਾਹ ਦੱਸਦੇ ਹਨ ਕਿ ਸਾਰੇ ਪਾਪਾਂ ਦੀਆਂ ਭੁੱਲਾਂ ਦੇ ਸਮੂਹਾਂ ਦੇ ਨਸ਼ਟ ਕਰਨੇ ਦਾ ਸਾਧਨ ਇਕੋ ਪ੍ਰਾਰਥਨਾ ਹੈ, ਸੋ ਪੰਜਵੇਂ ਸ਼ਲੋਕ ਵਿਚ ਪ੍ਰਾਰਥਨਾਂ ਕਰਨੇ ਦਾ ਵੱਲ ਸਿਖਾਲਦੇ ਹਨ। ਪਹਿਲੀਆਂ ਤੁਕਾਂ ਵਿਚ ਈਸ਼੍ਵਰ ਦਾ ਗੁਣਾਨੁਵਾਦ ਕਰਦੇ ਹਨ, ਛੇਕੜਲੀ ਵਿਚ ਬੇਨਤੀ ਕਰਦੇ ਹਨ ਕਿ ਹੇ ਐਸੇ ਗੁਣਾਂ ਵਾਲੇ ਕਰਤਾਰ! ਮੈਂ ਤੇਰੀ ਸ਼ਰਣ ਹਾਂ, ਮੈਨੂੰ ਰੱਖ ਲੈ। ਗੁਣਾਨੁਵਾਦ ਇਸੇ ਵਾਸਤੇ ਕੀਤਾ ਹੈ ਕਿ ਗੁਣ ਗਾਇਨ ਕਰਨੇ ਤੇ ਜੀਵ ਵਿਚ ਉਹ ਗੁਣ ਪ੍ਰਵੇਸ਼ ਕਰਦੇ ਹਨ ਅਰ ਛੇਕੜ ਬੇਨਤੀ ਹੈ ਕਿ ਅਸੀਂ ਨਿਰਗੁਣਿਆਰੇ ਹਾਂ, ਤੂੰ ਗੁਣਾਂ ਦਾ ਪੁੰਜ ਹੈਂ, ਤੈਨੂੰ ਦਾਤਾ ਤੇ ਆਪਣੇ ਆਪ ਨੂੰ ਕੰਗਾਲ ਜਾਣਕੇ ਤੇਰੇ ਚਰਣਾਂ ਵਿਚ ਆ ਪਏ ਹਾਂ।

ਇਸ ਸਲੋਕ ਦੇ ਪਾਠਕਾਂ ਨੂੰ ਚਾਹੀਦਾ ਹੈ ਕਿ ਅਰਦਾਸੇ ਨੂੰ ਮੁਖ ਧਰਮ ਸਮਝਣ।

| ਮੂਲ | ਅਰਥ |
|---|---|
| **ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖੵ ਆਵਧਹ ॥ ਅਹੋ ਜਸੵ ਰਖੇਣ** | ਇਕ ਮ੍ਰਿਗੀ ਨੂੰ ਫੰਧਕ ਨੇ ਤਾੜਿਆ, (ਲਖ) ਨਿਸ਼ਾਨਾ ਤੱਕ ਕੇ ਸ਼ਸਤ੍ਰ ਮਾਰਨੇ ਲਗਾ (ਪਰ) ਹੇ ਭਾਈ! ਜਿਸ ਨੂੰ ਰੱਖੇ |

| | |
|---|---|
| **ਗੋਪਾਲਹ ਨਾਨਕ ਰੋਮ ਨ ਛੇਦ੍ਰਤੇ ॥ ੬ ॥** | ਪਰਮੇਸ਼ਰ (ਗੁਰੂ) ਨਾਨਕ (ਜੀ ਕਹਿੰਦੇ ਹਨ) ਉਸਦਾ ਵਾਲ ਭੀ ਵਿੰਗਾ ਨਹੀਂ ਹੁੰਦਾ॥੬॥ |

**ਪਦਾਰਥ—** ਮ੍ਰਿਗੀ=ਹਰਨੀ। ਬਧਿਕ=ਫੰਧਕ, ਸ਼ਿਕਾਰੀ। ਲਖ੍=ਨਿਸ਼ਾਨਾ। ਪ੍ਰਹਾਰੇਣ ਆਵਧਹ=ਸ਼ਸਤ੍ਰ ਮਾਰਨੇ ਲੱਗਾ। ਰੋਮ ਨ ਛੇਦ੍ਰਤੇ=ਵਾਲ ਦੀ ਵਿੰਗਾ ਨਹੀਂ ਹੁੰਦਾ।

**ਭਾਵ—** ਕਹਿੰਦੇ ਹਨ ਕਿ ਇਹ ਸਲੋਕ ਇਕ ਅਚਰਜ ਸਮਾਚਾਰ ਦੇਖਕੇ ਗੁਰੂ ਜੀ ਨੇ ਕਿਹਾ ਸੀ:- ਇਕ ਜੰਗਲ ਵਿਚ ਇਕ ਹਰਨੀ ਸੀ, ਉਸਦੇ ਪਕੜਨੇ ਲਈ ਇਕ ਸ਼ਿਕਾਰੀ ਨੇ ਇਕ ਪਾਸੇ ਜਾਲ ਤਾਣਿਆਂ, ਇਕ ਪਾਸੇ ਕੁੱਤੇ ਛੱਡੇ, ਇਕ ਪਾਸੇ ਆਪ ਬਾਣ ਲੈ ਕੇ ਖੜੋ ਗਿਆ ਤੇ ਇਕ ਪਾਸੇ ਬਨ ਨੂੰ ਅੱਗ ਲਾ ਦਿਤੀ, ਹੁਣ ਮ੍ਰਿਗੀ ਨੂੰ ਕੋਈ ਰਸਤਾ ਬਚਣੇ ਦਾ ਨਾ ਰਿਹਾ। ਅਚਾਨਕ ਉਸ ਵੇਲੇ ਜਦ ਕਿ ਸ਼ਿਕਾਰੀ ਨੇ ਚਿੱਲਾ ਨੱਪਿਆ, ਉਸਦੀ ਅੱਡੀ ਪੁਰ ਸੱਪ ਲੜਿਆ, ਆਪ ਤਾਂ ਡਿੱਗ ਪਿਆ ਤੇ ਨਿਸ਼ਾਨਾ ਹਿੱਲ ਜਾਣ ਤੇ ਬਾਣ ਕੁੱਤੇ ਨੂੰ ਜਾ ਵੱਜਾ, ਅੱਗ ਵਧਦੀ ਵਧਦੀ ਜਾਲੀ ਨੂੰ ਸਾੜ ਗਈ ਤੇ ਹਰਨੀ ਅੱਗ ਤੋਂ ਦੂਰ ਨਿਕਲ ਜਾਕੇ ਬਚ ਗਈ। ਇਸ ਪੁਰ ਗੁਰੂ ਜੀ ਕਹਿੰਦੇ ਹਨ ਕਿ ਜਿਸ ਨੂੰ ਰੱਬ ਰੱਖੇ ਉਸਦਾ ਵਾਲ ਵਿੰਗਾ ਨਹੀਂ ਹੁੰਦਾ। ਸੋ ਪਿਆਰਿਓ! ਉਸ ਸੱਚੇ ਅਕਾਲ ਪੁਰਖ ਉਤੇ ਭਰੋਸਾ ਰੱਖੋ, ਹੋਰ ਕੋਈ ਰੱਖਣੇ ਮਾਰਨੇ ਨੂੰ ਸਮਰੱਥ ਨਹੀਂ। ਸਚਾ ਸਾਂਈਂ ਜਿਸ ਨੂੰ ਰੱਖੇ ਭਾਵੇਂ ਸੰਸਾਰ ਵੈਰੀ ਹੋਵੇ ਉਸਦਾ ਵਾਲ ਵਿੰਗਾ ਨਹੀਂ ਹੁੰਦਾ।

| ਮੂਲ | ਅਰਥ |
|---|---|
| **ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥ ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥ ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ ॥ ੭ ॥** | ਬਹੁਤ ਜਤਨ ਕਰਨੇ ਵਾਲਾ ਅਰ ਬਲਵਾਨ ਹੋਵੇ, ਸੇਂਵਦੇ ਹੋਣ ਸੂਰਮੇ ਜਿਸਨੂੰ ਚੌਹਾਂ ਦਿਸ਼ਾਂ ਦੇ; ਔਖੇ ਤੇ ਉੱਚੇ ਅਸਥਾਨ ਤੇ ਵੱਸਦਾ ਹੋਵੇ, ਮਰਨ ਉਸਦੇ ਕਦੇ ਭੀ ਚਿੱਤ ਚੇਤੇ ਨਾ ਹੋਵੇ, ਜੇ ਅਕਾਲ ਪੁਰਖ ਦੀ ਆਗਿਆ ਹੋਵੇ ਤਦ (ਗੁਰੂ) ਨਾਨਕ (ਜੀ ਕਹਿੰਦੇ ਹਨ) ਕਿ ਕੀੜੀ ਉਸ ਦੇ ਸ੍ਵਾਸ ਖਿੱਚ ਸਕਦੀ ਹੈ॥੭॥ |

**ਪਦਾਰਥ—** ਸੂਰਾ=ਸੂਰਮੇ। ਬਿਖਮ=ਔਖੀ। ਕਦਾਂਚਹ=ਕਦੈ ਭੀ। ਕੀਟੀ=ਕੀੜੀ। ਅਕਰਖਤੇ=ਖਿੱਚ ਲੈਂਦੀ ਹੈ।

**ਭਾਵ—** ਪਿਛਲੇ ਸ਼ਲੋਕ ਵਿਚ ਗੁਰੂ ਜੀ ਨੇ ਇਹ ਦਿਖਾਇਆ ਸੀ ਕਿ ਜਿਸ ਨੂੰ ਅਕਾਲ ਪੁਰਖ ਚਾਹੇ ਬੜੇ ਔਖਿਆਂ ਥਾਵਾਂ ਤੋਂ ਭੀ ਬਚਾ ਲੈਂਦਾ ਹੈ। ਇਸ ਸ਼ਲੋਕ ਵਿਚ ਇਹ ਦੱਸਦੇ ਹਨ ਕਿ ਜਿਸ ਨੂੰ ਉਹ ਸੱਚਾ ਵਾਹਿਗੁਰੂ ਮਾਰਨਾ ਚਾਹੇ, ਭਾਵੇਂ ਉਹ ਕਿੱਡਾ ਬਲੀ ਹੋਵੇ, ਕਈ ਸੂਰਮੇ ਤੇ ਲਾਉ ਲਸ਼ਕਰ ਉਸ ਪਾਸ ਹੋਣ, ਬੜੇ ਬੜੇ ਉੱਚੇ ਮਹਿਲਾਂ ਵਿਚ, ਜੋ ਕਠਨ ਪਰਬਤਾਂ ਪੁਰ ਹੋਣ, ਉਹ ਵੱਸਦਾ ਹੋਵੇ ਕਿ ਜਿੱਥੇ ਕੋਈ ਉਸਦੀ ਵਾ ਵੱਲ ਵੀ ਤੱਕ ਨਾ ਸੱਕੇ ਅਰ ਐਸਾ ਮਸਤ ਸੰਸਾਰ ਵਿਚ ਹੋਵੇ ਕਿ ਮੌਤ ਯਾਦ ਤਕ ਨਾ ਹੋਵੇ, ਜੇਕਰ ਅਕਾਲ ਪੁਰਖ ਚਾਹੇ ਤਦ ਕੀੜੀ ਉਸਦੇ ਸ੍ਵਾਸ ਖਿੱਚ ਸਕਦੀ ਹੈ। ਇਸ ਪ੍ਰਕਾਰ ਦੇ ਸਮਾਚਾਰ ਅਨੇਕਾਂ ਸੰਸਾਰ ਵਿਚ ਹੋ ਚੁਕੇ ਹਨ। ਜਗਤ ਦੇ ਹਰ ਥਾਂ

ਵਿਚ ਬੜੇ ਬੜੇ ਪਾਤਸ਼ਾਹ ਜਦ ਮੌਤ ਆਈ ਸਾਰੇ ਸਾਮਾਨ ਧਰੇ ਹੀ ਛੱਡਕੇ ਤੁਰ ਗਏ, ਇਸ ਕਰਕੇ ਇਹ ਸੋਚਣਾ ਚਾਹੀਏ ਕਿ ਜਦ ਐਤਨੇ ਐਤਨੇ ਬੜੇ ਬੜੇ ਲੋਕ ਮਰ ਜਾਂਦੇ ਹਨ, ਤਦ ਹੋਰ ਕੌਣ ਬਚ ਸਕਦਾ ਹੈ? ਤਾਂਤੇ ਮੌਤ ਦੇ ਹੱਥੋਂ ਕੋਈ ਨਹੀਂ ਬਚ ਸਕਿਆ, ਨਾ ਬੱਚ ਸਕਦਾ ਹੈ, ਇਸ ਲਈ ਅੱਗੇ ਦਾ ਫ਼ਿਕਰ ਕਰਨਾ ਚਾਹੀਏ ਕਿ ਮੌਤ ਤੋਂ ਮਗਰੋਂ ਦੁਖ ਨਾ ਹੋਵੇ, ਇਹ ਜਾਣ ਬੁੱਝਕੇ ਕਿ ਸੰਸਾਰ ਸਦਾ ਦੀ ਥਾਂ ਨਹੀਂ ਹੈ, ਇਕ ਦਿਨ ਚਲੇ ਜਾਣਾ ਹੈ, ਫੇਰ ਇਸ ਵਿਚ ਡੁੱਬਕੇ ਸਿਰਜਣਹਾਰ ਨੂੰ ਭੁਲਾ ਦੇਣਾ ਕਿੱਡੇ ਅਸਚਰਜ ਅਰ ਘਾਟੇ ਦੀ ਗਲ ਹੈ?

| ਮੂਲ | ਅਰਥ |
|---|---|
| **ਸਬਦੰ ਰਤੰ ਹਿਤੰ ਮਇਆ ਕੀਰਤੰ ਕਲੀ ਕਰਮ ਕ੍ਰਿਤੁਆ ॥**<br>**ਮਿਟੰਤਿ ਤਤ੍ਰਾਗਤ ਭਰਮ ਮੋਹੰ ॥**<br>**ਭਗਵਾਨ ਰਮਣੰ ਸਰਬਤ੍ਰ ਥਾਨ੍ਹਿੰ ॥**<br>**ਦ੍ਰਿਸਟਤੁਯੰ ਅਮੋਘ ਦਰਸਨੰ ਬਸੰਤ ਸਾਧ ਰਸਨਾ ॥**<br>**ਹਰਿ ਹਰਿ ਹਰਿ ਹਰੇ ਨਾਨਕ ਪ੍ਰਿਅੰ ਜਾਪੁ ਜਪਨਾ ॥ ੮ ॥** | ਸਬਦ (ਭਾਵ ਨਾਮ ਵਿਚ) ਪ੍ਰੀਤੀ (ਰਖਕੇ ਸਰਬੱਤ ਨਾਲ) ਹਿਤ (ਕਰਨਾ), (ਤੇ) ਲੋਕਾਂ (ਪੁਰ) ਦਇਆ ਤੇ (ਪ੍ਰਭੂ ਦੀ) ਕੀਰਤੀ ਕਰਨੀ (ਇਹ) ਕਲਯੁਗ ਦੇ ਕਰਨ ਯੋਗ ਕਰਮ ਹਨ। ਇਨ੍ਹਾਂ ਦੇ ਆਉਣੇ ਤੇ (ਭਾਵ ਪ੍ਰਾਪਤ ਹੋਣੇ ਤੇ) ਮਿਟ ਜਾਂਦਾ ਹੈ ਭਰਮ ਤੇ ਮੋਹ, ਪਰਮੇਸ਼ਰ ਰਮਿਆ ਹੋਇਆ ਸਾਰੇ ਥਾਵਾਂ ਵਿਚ (ਦਿੱਸ ਪੈਂਦਾ ਹੈ, ਤੇ) ਦ੍ਰਿਸ਼ਟਮਾਨ ਹੋ ਜਾਂਦਾ ਹੈ ਉਸ ਨੂੰ ਸਫ਼ਲ ਦਰਸ਼ਨ ਪਰਮੇਸਰ ਦਾ (ਜੋ ਪਰਮੇਸਰ) ਵਸਦਾ ਹੈ ਸਾਧੂ ਦੀ ਰਸਨਾ ਪਰ। (ਕਿਉਂਕਿ ਓਹ) ਪਿਆਰਾ ਜਾਪ ਹਰਿ ਹਰਿ ਹਰਿ ਹਰੇ ਦਾ ਜਪਦੇ ਹਨ ਨਾਨਕ (ਗੁਰੂ ਜੀ ਕਹਿੰਦੇ ਹਨ)॥੮॥ |

**ਪਦਾਰਥ**— ਰਤੰ=ਪ੍ਰੀਤੀ। ਹਿਤੰ=ਪ੍ਰੇਮ। ਕੀਰਤੰ=ਕੀਰਤੀ;ਭਜਨ। ਤਤ੍ਰਾਗਤ=ਤਿੰਨ੍ਹਾਂ ਦੇ ਆਉਣੇ ਕਰ। ਰਮਣੰ=ਰਮਿਆ ਹੋਇਆ। ਦ੍ਰਿਸਟਿਤੁਯੰ=ਨਜ਼ਰ ਆਉਂਦਾ ਹੈ। ਅਮੋਘ=ਸਫ਼ਲ।

**ਭਾਵ**— ਇਸ ਸਲੋਕ ਵਿਚ ਗੁਰੂ ਜੀ ਕਲਯੁਗ ਵਿਚ ਜੋ ਕਰਮ ਕਰਨੇ ਚਾਹੀਏ ਦੱਸਦੇ ਹਨ, ਸਬਦ ਭਾਵ ਨਾਮ ਵਿਚ ਪ੍ਰੀਤੀ ਕਰਨੀ ਅਰ ਗਰੀਬ ਲੋੜਵੰਦ ਆਪ ਤੋਂ ਛੋਟੇ ਪੁਰ ਦਇਆ ਰਖਣੀ, ਪ੍ਰਭੂ ਦਾ ਜਸ ਗਾਇਨ ਕਰਨਾ, ਇਹਨਾਂ ਕਰਮਾਂ ਦੇ ਕਰਨੇ ਤੇ ਇਹ ਫਲ ਪ੍ਰਾਪਤ ਹੁੰਦੇ ਹਨ। ਪਹਿਲੇ ਨਾਮ ਜਪਣੇ ਤੇ ਭਰਮ ਤੇ ਮੋਹ ਦੂਰ ਹੋ ਜਾਂਦਾ ਹੈ ਜੋ ਪਰਮੇਸ਼ਰ ਪ੍ਰਾਪਤੀ ਦੇ ਭਾਰੀ ਪ੍ਰਤਿਬੰਧਕ ਹਨ, ਦੂਸਰੇ ਦਇਆ ਕਰਨੇ ਕਰਕੇ ਮਨ ਐਸਾ ਕੋਮਲ ਤੇ ਪਰਮੇਸਰ ਦੀ ਵਿਆਪਕਤਾ ਦਾ ਜਾਣੂ ਹੋ ਜਾਂਦਾ ਹੈ ਕਿ ਉਸ ਨੂੰ ਅਕਾਲ ਪੁਰਖ ਸਾਰੇ ਰਮਿਆ ਹੋਯਾ ਜਾਪਦਾ ਹੈ, ਪਰਮੇਸੁਰ ਨੂੰ ਇਕ ਥਾਂ ਦਾ ਰਹਿਣੇ ਵਾਲਾ ਨਹੀਂ ਸਮਝਦਾ, ਉਸਨੂੰ ਹਾਜ਼ਰ ਨਾਜ਼ਰ ਜਾਣਨੇ ਲਗ ਜਾਂਦਾ ਹੈ। ਪ੍ਰਭੂ ਦੀ ਕੀਰਤੀ ਕਰਦਿਆਂ ਪ੍ਰਭੂ ਦਾ ਦਰਸ਼ਨ ਹੋ ਜਾਂਦਾ ਹੈ, ਕਿਉਂਕਿ ਜਿਸਦੀ ਉਪਮਾ ਕਰਦੇ ਰਹੀਏ ਅੰਤ ਨੂੰ ਓਹ ਕਦੇ ਨਾ ਕਦੇ ਜ਼ਰੂਰ ਦਿਆਲ ਹੋ ਜਾਂਦਾ ਹੈ। ਤੀਸਰੇ ਕੀਰਤ ਕਰਨੇ ਨਾਲ ਪ੍ਰਮਾਤਮਾ ਦੇ ਗੁਣ ਹਿਰਦੇ ਵਿਚ ਵਾਸ ਕਰਦੇ ਹਨ, ਇਕ ਦਿਨ ਸਾਖਜਾਤਕਾਰ ਕਰਵਾ ਦਿੰਦੇ ਹਨ, ਤਦ ਐਸਾ ਪੁਰਖ ਸਾਧ ਕਹਾਉਂਦਾ ਹੈ ਅਰ ਉਸਦੀ ਰਸਨਾਂ ਪੁਰ ਪਰਮੇਸ਼ਰ ਦਾ ਵਾਸ ਹੁੰਦਾ ਹੈ, ਕਿਉਂਕਿ ਉਹ ਕਿਸੇ ਵੇਲੇ ਉਸਦੇ ਨਾਮ ਨੂੰ ਭੁਲਾਉਂਦਾ ਨਹੀਂ। ਹੇ ਪਜਾਰੇ ਪਾਠਕੋ! ਫੋਕਟ ਕਰਮਾਂ ਦਾ ਤਜਾਗ ਕਰਕੇ ਇਨ੍ਹਾਂ ਉੱਤਮ ਕਰਮਾਂ ਨੂੰ ਧਾਰਨ ਕਰੋ।

ਮੂਲ

**ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖੵਤ੍ਰ ਗਗਨੰ ॥ ਘਟੰਤ ਬਸੁਧਾ ਗਿਰਿ ਤਰ ਸਿਖੰਡੰ ॥ ਘਟੰਤ ਲਲਨਾ ਸੁਤ ਭ੍ਰਾਤ ਹੀਤੰ ॥ ਘਟੰਤ ਕਨਿਕ ਮਾਨਿਕ ਮਾਇਆ ਸ੍ਵਰੂਪੰ ॥ ਨਹ ਘਟੰਤ ਕੇਵਲ ਗੋਪਾਲ ਅਚੁਤ ॥ ਅਸਥਿਰੰ ਨਾਨਕ ਸਾਧ ਜਨ ॥ ੯ ॥**

ਅਰਥ

ਘਟਦਾ ਹੈ ਰੂਪ ਤੇ ਘਟਦਾ ਹੈ ਪ੍ਰਕਾਸ਼, ਘਟਦੇ ਹਨ ਸੂਰਜ ਚੰਦ, ਤਾਰੇ ਤੇ ਅਕਾਸ਼, ਘਟਦੀ ਹੈ ਪ੍ਰਿਥਵੀ, ਪਹਾੜ, ਬ੍ਰਿਛ ਤੇ ਦੇਸ਼, ਘਟਦੇ ਹਨ ਇਸਤ੍ਰੀ ਪੁਤਰ ਭਰਾਉ (ਤੇ) ਮਿੱਤਰ, ਘਟਦਾ ਹੈ ਸੋਨਾ ਹੀਰਾ (ਤੇ ਸਭ ਕੁਝ, ਜੋ) ਮਾਇਆ ਦਾ ਸਰੂਪ ਹੈ, ਕੇਵਲ ਪਰਮੇਸ਼ਰ, ਨਾ ਡਿੱਗਣੇ ਵਾਲਾ, ਨਹੀਂ ਘਟਦਾ, (ਅਰ) ਗੁਰੂ ਨਾਨਕ (ਜੀ ਕਹਿੰਦੇ ਹਨ) ਅਸਥਿਰ ਹਨ ਸਾਧ ਜਨ ਭੀ॥੯॥

**ਪਦਾਰਥ**— ਦੀਪੰ=ਤੇਜ, ਪ੍ਰਕਾਸ਼। ਰਵਿ=ਸੂਰਜ। ਸਸੀਅਰ=ਚੰਦ। ਨਖ੍ਤ੍ਰ=ਤਾਰੇ। ਗਗਨੰ=ਅਕਾਸ਼। ਬਸੁਧਾ=ਪ੍ਰਿਥਵੀ। ਗਿਰ=ਪਹਾੜ। ਤਰ=ਬ੍ਰਿੱਛ। ਸਿਖੰਡੰ=ਦੇਸ਼। ਲਲਨਾ=ਇਸਤ੍ਰੀ। ਹੀਤੰ=ਮਿਤ੍ਰ। ਕਨਿਕ=ਸੋਨਾਂ।

**ਭਾਵ**— ਗੁਰੂ ਸਾਹਿਬ ਦਿਖਾਲਦੇ ਹਨ ਕਿ ਜੋ ਪਦਾਰਥ ਸੰਸਾਰ ਵਿਚ ਹਨ, ਜਿਨ੍ਹਾਂ ਦੀ ਉਤਪਤੀ ਮਾਇਆ ਤੋਂ ਹੈ ਸਭ ਨਾਸ਼ ਰੂਪ ਹਨ। ਇਕ ਅਕਾਲ ਪੁਰਖ ਅਬਿਨਾਸ਼ੀ ਹੈ, ਕਿਉਂਕਿ ਜੋ ਪਦਾਰਥ ਇਕ ਰਸ ਨਹੀਂ ਰਹਿੰਦੇ ਓਹ ਨਾਸ਼ਵਾਨ ਹੁੰਦੇ ਹਨ। ਪ੍ਰਮਾਤਮਾ ਇਕ ਰਸ ਹੈ ਸੋ ਕਦੇ ਨਾਸ਼ ਨਹੀਂ ਹੁੰਦਾ ਅਰ ਸਾਧੂ ਜਨ ਜੋ ਅਕਾਲ ਪੁਰਖ ਦੇ ਪ੍ਰੇਮ ਵਿਚ ਰਤੇ ਹੋਏ ਮਾਯਾ ਤੋਂ ਰਹਿਤ ਹੋਕੇ ਉਸਦੇ ਸਰੂਪ ਨਾਲ ਮਿਲਦੇ ਹਨ ਓਹ ਬੀ ਕਦੇ ਨਾਸ਼ ਨਹੀਂ ਹੁੰਦੇ, ਸਦਾ ਅਟੱਲ ਹੋ ਜਾਂਦੇ ਹਨ।

ਮੂਲ

**ਨਹ ਬਿਲੰਬ ਧਰਮੰ ਬਿਲੰਬ ਪਾਪੰ ॥ ਦ੍ਰਿੜੰਤ ਨਾਮੰ ਤਜੰਤ ਲੋਭੰ ॥ ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖ੍ਹਿਣ ॥ ਨਾਨਕ ਜਿਹ ਸੁਪ੍ਰਸੰਨ ਮਾਧਵਹ ॥ ੧੦ ॥**

ਅਰਥ

ਧਰਮ ਕਰਨੇ ਵਿਚ ਦੇਰ ਨਾ ਕਰੋ, ਪਾਪ (ਕਰਨੇ ਵਿਚ) ਦੇਰ ਕਰੋ। ਦ੍ਰਿੜ੍ਹ ਕਰੋ ਨਾਮ ਨੂੰ, ਤਿਆਗੋ ਲੋਭ ਨੂੰ, ਸੰਤਾਂ ਦੀ ਸਰਣ ਪਾਪਾਂ ਦੇ ਨਾਸ਼ ਕਰਨੇ ਵਾਲੀ ਧਾਰਨ ਕਰਨੇ ਤੇ ਧਰਮ ਦੇ ਲਛਣ ਪ੍ਰਾਪਤ ਹੁੰਦੇ ਹਨ, ਪਰ ਜਿਸ ਉਤੇ ਪ੍ਰਸੰਨ ਹੋਵੇ ਅਕਾਲ ਪੁਰਖ (ਕਹਿੰਦੇ ਹਨ ਗੁਰੂ) ਨਾਨਕ॥੧੦॥

**ਪਦਾਰਥ**— ਬਿਲੰਬ=ਦੇਰੀ, ਢਿੱਲ। ਕਿਲਬਿਖ=ਪਾਪ। ਮਾਧਵਹ=ਅਕਾਲ ਪੁਰਖ।

**ਭਾਵ**— ਇਹ ਕਿ ਧਰਮ ਦੇ ਕੰਮ ਕਰਨੇ ਵਿਚ ਢਿੱਲ ਨਾ ਕਰੋ, ਕਿਉਂਕਿ ਮਨ ਦਾ ਪਤਾ ਨਹੀਂ ਹੈ, ਇਹ ਪਲ ਪਲ ਵਿਚ ਬਦਲ ਜਾਂਦਾ ਹੈ, ਇਸ ਲਈ ਛੇਤੀ ਕਰਨੀ ਚਾਹੀਏ; ਪਰ ਪਾਪ ਕਰਮ ਕਰਨੇ ਵਿਚ ਢਿੱਲ ਕਰਨੀ ਚਾਹੀਏ, ਕਿਉਂਕਿ ਗੁੱਸਾ ਆਦਿ ਵਿਸ਼ੇ ਬਹੁਤ ਛੇਤੀ ਪ੍ਰਬਲ ਹੋ ਜਾਂਦੇ ਹਨ ਅਰ ਬੁਧੀ ਮੈਲੀ ਹੋ ਜਾਂਦੀ ਹੈ। ਸਚ ਝੂਠ ਪਛਾਣ ਨਹੀਂ ਹੁੰਦਾ। ਪਰ ਜੇ ਪਾਪ ਕਰਮ ਵਿਚ ਢਿੱਲ ਕਰੀਏ ਤਦ ਪਿਛੋਂ ਸੋਚ ਪੈਦਾ ਹੁੰਦੀ ਹੈ, ਤੇ ਸੰਭਲ ਜਾਈਦਾ ਹੈ ਸੋ ਐਸਾ ਕਰਦੇ ਹੋਏ ਨਾਮ ਵਿਚ ਇਸਥਿਤ ਹੋਵੋ, ਲੋਭ ਆਦਿ ਪਾਪਾਂ ਦਾ ਨਾਸ਼ ਕਰੋ, ਅਕਾਲ ਪੁਰਖ ਦੀ ਕ੍ਰਿਪਾ ਨੂੰ ਮੁਖ ਰਖੋ, ਕਦੇ ਆਪ ਹਉਮੈਂ ਧਾਰਨ ਨਾ ਕਰੋ, ਸਭ ਬਖ਼ਸ਼ਿਸ਼ਾਂ ਉਸੇ ਵਲੋਂ ਜਾਣੋ।

| ਮੂਲ | ਅਰਥ |
|---|---|
| **ਮਿਰਤ ਮੋਹੰ ਅਲਪ ਬੁਧੵੰ ਰਚੰਤਿ ਬਨਿਤਾ ਬਿਨੋਦ ਸਾਹੰ ॥ ਜੌਬਨ ਬਹਿਕ੍ਰਮ ਕਨਿਕ ਕੁੰਡਲਹ ॥ ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ ਇਤ੍ਯੰਤ ਮਾਇਆ ਬ੍ਯਾਪਿਤੰ ॥ ਹੇ ਅਚੁਤ ਸਰਣਿ ਸੰਤ ਨਾਨਕ ਭੋ ਭਗਵਾਨਏ ਨਮਹ ॥ ੧੧ ॥** | ਮਰ ਰਿਹਾ ਹੈ ਮੋਹ ਵਿਚ ਤੁਛ ਬੁਧੀ ਵਾਲਾ (ਜੀਵ), ਰਚ ਰਿਹਾ ਹੈ ਇਸਤ੍ਰੀ ਦੇ ਕੌਤਕਾਂ ਵਿਚ, (ਇਹ ਜਾਣਕੇ ਕਿ ਸਾ= ਉਹ ਇਸਤ੍ਰੀ, ਹੰ=ਮੈਂ ਹਾਂ) ਉਹ ਇਸਤ੍ਰੀ ਮੇਰਾ ਰੂਪ ਹੈ। ਜੁਆਨੀ ਦੀ ਅਵਸਥਾ, ਸੋਨੇ ਦੇ ਕੁੰਡਲ, ਸੁੰਦਰ ਮੰਦਰ, ਸ਼ੋਭਨੀਕ ਬਸਤ੍ਰ (ਆਦਿਕਾਂ ਕਰਕੇ) ਵਿਆਪ ਰਿਹਾ ਹੈ ਅੰਤ ਹੋਣੇ ਵਾਲੀ ਮਾਇਆ ਵਿਚ। ਹੇ ਨਾ ਡਿਗਣੇ ਵਾਲੇ ਸੰਤਾਂ ਦਾ ਆਸਰਾ! ਹੇ ਭਗਵਾਨ (ਗੁਰੂ) ਨਾਨਕ ਦੀ ਕੇਵਲ ਤੈਨੂੰ ਨਮਸਕਾਰ ਹੈ॥੧੧॥ |

**ਪਦਾਰਥ—** ਅਲਪ ਬੁਧੵੰ=ਛੋਟੀ ਬੁਧੀ ਵਾਲਾ। ਬਨਿਤਾ ਬਿਨੋਦ=ਇਸਤ੍ਰੀ ਦੇ ਕੌਤਕ। ਬਹਿਕ੍ਰਮ=ਅਵਸਥਾ। ਕਨਿਕ=ਸੋਨਾ। ਬਚਿਤ੍ਰ=ਸੁੰਦਰ। ਏਨਮਹ=ਨਮਸਕਾਰ ਹੈ, ਪ੍ਰਣਾਮ ਹੈ।

**ਭਾਵ—** ਮਾਇਆ ਅੰਤ ਹੋਣੇ ਵਾਲੀ ਹੈ, ਜੀਵ ਤੁੱਛ ਬੁੱਧੀ ਉਸ ਦੇ ਠੱਗ ਲੈਣੇ ਵਾਲੇ ਰੰਗ ਵਿਚ ਫਸ ਰਿਹਾ ਹੈ, ਨਹੀਂ ਸੋਚਦਾ ਕਿ ਇਹ ਨਿਤ ਰਹਿਣੇ ਵਾਲੀ ਨਹੀਂ, ਅੰਤ ਛਡਣੀ ਪਵੇਗੀ। ਇਸ ਮਾਇਆ ਦੇ ਭੁਲੇਖੇ ਵਿਚ ਇਕ ਰਸ ਰਹਿਣੇ ਵਾਲੇ ਤੇ ਸ਼ਰਨ ਦੇ ਸੂਰੇ ਅਕਾਲ ਪੁਰਖ ਦੀ ਸ਼ਰਨ ਨਹੀਂ ਪੈਂਦਾ। ਗੁਰੂ ਨਾਨਕ ਜੀ ਉਪਦੇਸ਼ ਕਰਦੇ ਹਨ ਕਿ ਭੁਲਾਵੇ ਤੋਂ ਬਚੋ ਤੇ ਸਿਰਜਨਹਾਰ ਦੀ ਸ਼ਰਨ ਲਵੋ।

| ਮੂਲ | ਅਰਥ |
|---|---|
| **ਜਨਮੰ ਤ ਮਰਣੰ ਹਰਖੰ ਤ ਸੋਗੰ ਭੋਗੰ ਤ ਰੋਗੰ॥ ਊਚੰ ਤ ਨੀਚੰ ਨਾਨ੍ਹਾ ਸੁ ਮੂਚੰ ॥ ਰਾਜੰ ਤ ਮਾਨੰ ਅਭਿਮਾਨੰ ਤ ਹੀਨੰ ॥ ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ ॥ ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ ਨਾਨਕ ਭਗਵੰਤ ਭਜਨਾਸਨੰ ॥ ੧੨ ॥** | ਜਨਮ ਹੈ ਤਾਂ ਮਰਨਾ (ਬੀ ਨਾਲ) ਹੈ, ਖੁਸ਼ੀ ਹੈ ਤਾਂ (ਨਾਲ) ਸ਼ੋਕ ਬੀ ਹੈ, ਭੋਗ ਹੈ ਤਾਂ (ਨਾਲ) ਰੋਗ ਬੀ ਹੈ, ਉਚਾ ਹੋਣਾ ਹੈ ਤਾਂ (ਨਾਲ) ਨੀਵਾਂ ਹੋਣਾ ਬੀ ਹੈ, ਬਿਸਥਾਰ ਹੈ ਤਾਂ (ਨਾਲ) ਨਿੱਕਾ ਹੋਣ ਭੀ ਹੈ, ਰਾਜ ਹੈ ਤਾਂ (ਨਾਲ) ਮਾਨ ਬੀ ਹੈ, ਮਾਨ ਹੈ ਤਾਂ ਅਭਿਮਾਨ ਬੀ ਹੈ (ਤੇ ਜਿਥੇ) ਅਭਿਮਾਨ ਹੈ(ਉਥੇ) ਗਿਰਾਉ (ਬੀ) ਹੈ, (ਪਰਵਿਰਤੀ) (ਦਾ ਜਿੰਨਾਂ) ਵਰਤਾਵ ਹੈ ਸਾਰੇ ਦੇ ਨਾਲ ਬਿਨਾਸ਼ ਹੈ। (ਗੁਰੂ) ਨਾਨਕ (ਜੀ ਕਹਿੰਦੇ ਹਨ) ਕਿ ਸਾਧੂ ਦਾ ਸੰਗ ਹੈ, (ਤਾਂ) ਨਾਲ ਗੋਬਿੰਦ ਦਾ ਭਜਨ ਹੈ (ਇਹ ਅਸਥਿਰ) ਹੈ (ਹਾਂ) ਭਗਵੰਤ ਦੇ ਭਜਨ ਨੂੰ ਇਸਥਿਤੀ ਹੈ॥੧੨॥ |

**ਪਦਾਰਥ—** ਪਰਵਿਰਤਿ ਮਾਰਗੀ=ਸੰਸਾਰ ਉਤਪਤੀ, ਪਰਵਿਰਤੀ ਦਾ ਵਰਤਾਵ।

**ਭਾਵ—** ਇਸ ਵਿਚ ਬੜੀ ਉਤਮ ਗੱਲ ਦੱਸੀ ਹੈ, ਮਾਯਕ ਪਦਾਰਥਾਂ ਦੇ ਦੋਵੇਂ ਪਾਸੇ ਦਿਖਾਲੇ ਹਨ। ਜਿੱਕੁਰ ਮੂਰਤ ਦੇ ਦੋ ਪਾਸੇ ਹੁੰਦੇ ਹਨ-ਇਕ ਸੋਹਣਾ ਰੰਗਦਾਰ, ਦੂਜਾ ਕੋਰਾ ਭੈੜ ਭੜੂੰਨਾ, ਤਿਵੇਂ

ਜਨਮ ਨਾਲ ਮੌਤ, ਖੁਸ਼ੀ ਨਾਲ ਸੋਗ, ਭੋਗ ਨਾਲ ਰੋਗ, ਉਚਾਣ ਨਾਲ ਨਿਵਾਣ, ਵਿਸਥਾਰ ਨਾਲ ਸੰਕੋਚ, ਰਾਜ ਨਾਲ ਮਾਨ, ਮਾਨ ਨਾਲ ਹੰਕਾਰ, ਹੰਕਾਰ ਨਾਲ ਗਿਰ੍ਹਾ ਸਦਾ ਮੌਜੂਦ ਹੈ। ਪਰਵਿਰਤੀ ਮਾਰਗ ਜਿਤਨਾ ਭੀ ਉਤਮਤਾਈ ਵਾਲਾ ਹੋਵੇਗਾ ਉਹ ਜ਼ਰੂਰ ਬਦਲੇਗਾ ਅਰ ਉਤਮਤਾਈ ਨਸ਼ਟ ਹੋ ਜਾਵੇਗੀ, ਪਰ ਇਸ ਤੋਂ ਉਲਟ ਸਤਿਸੰਗਤ ਵਿਚੋਂ ਭਜਨ ਪ੍ਰਾਪਤ ਹੁੰਦਾ ਹੈ, ਭਜਨ ਸਦਾ ਅਟੱਲ ਹੈ, ਗੁਰੂ ਜੀ ਜ਼ੋਰ ਦੇਕੇ ਕਹਿੰਦੇ ਹਨ ਕਿ ਕੇਵਲ ਭਗਵੰਤ ਦਾ ਭਜਨ ਹੀ ਇਸਥਿਤੀ ਵਾਲਾ ਹੈ, ਬਾਕੀ ਸਭ ਇਕਸਾਰ ਨਹੀਂ ਰਹਿੰਦੇ।

**ਮੂਲ**

**ਕਿਰਪੰਤ ਹਰੀਅੰ ਮਤਿ ਤਤੁ ਗਿਆਨੰ ॥ ਬਿਗਸੀਧ੍ਹਿ ਬੁਧਾ ਕੁਸਲ ਥਾਨੰ ॥ ਬਸ੍ਹਿੰਤ ਰਿਖਿਅੰ ਤਿਆਗਿ ਮਾਨੰ ॥ ਸੀਤਲੰਤ ਰਿਦਯੰ ਦ੍ਰਿੜੁ ਸੰਤ ਗਿਆਨੰ ॥ ਰਹੰਤ ਜਨਮੰ ਹਰਿ ਦਰਸ ਲੀਣਾ ॥ ਬਾਜੰਤ ਨਾਨਕ ਸਬਦ ਬੀਣਾਂ ॥ ੧੩ ॥**

**ਅਰਥ**

ਹਰੀ ਦੀ ਕ੍ਰਿਪਾ (ਹੁੰਦੀ ਹੈ ਤਾਂ) ਬੁਧਿ ਵਿਚ ਤਤ ਗਿਆਨ (ਆਕੇ) ਬੁੱਧੀ ਨੂੰ ਸੁਖ ਅਸਥਾਨ ਖਿੜਾ ਦਿੰਦਾ ਹੈ, ਵੱਸ (ਹੋ ਜਾਂਦੀਆਂ ਹਨ) ਇੰਦ੍ਰੀਆਂ, ਤਿਆਗ ਹੋ ਜਾਂਦਾ ਹੈ ਮਾਨ ਦਾ, ਹਿਰਦਾ ਸੀਤਲ ਹੋ ਜਾਂਦਾ ਹੈ, ਦ੍ਰਿੜ੍ਹ ਹੋ ਜਾਂਦਾ ਹੈ ਸੰਤਾਂ ਵਾਲਾ (ਸਾਖਜਾਤ) ਗਿਆਨ, ਫੇਰ ਜਨਮ (ਭਰ) ਰਹਿੰਦਾ ਹੈ ਜੀਵ ਲੀਨ ਹਰੀ ਦੇ ਦਰਸ਼ਨ ਵਿਚ, (ਕਿਉਂਕਿ) ਵਜਦੀ ਰਹਿੰਦੀ ਹੈ ਸ਼ਬਦ ਦੀ ਬੀਣਾ ਹੇ ਨਾਨਕ! ॥੧੩॥

**ਪਦਾਰਥ—** ਕਿਰਪੰਤ=ਕਿਰਪਾ। ਮਤਿ=ਬੁਧੀ। ਬਿਗਸੀਧ੍ਹਿ=ਖਿੜਾਉਣਾ। ਕੁਸਲ ਥਾਨੰ=ਸੁਖ ਸਥਾਨ। ਬਸ੍ਹਿੰਤ=ਵੱਸ ਹੋ ਜਾਂਦੀਆਂ ਹਨ। ਰਿਖਿਅੰ=ਇੰਦ੍ਰੀਆਂ।

**ਭਾਵ—** ਪਰਮੇਸ਼ਰ ਦੀ ਜਦ ਕਿਰਪਾ ਹੁੰਦੀ ਹੈ, ਤਦ ਇਹ ਕੁਝ ਹੁੰਦਾ ਹੈ:- ਤਤ ਗਿਆਨ ਪ੍ਰਕਾਸ਼ ਕਰਦਾ ਹੈ, ਬੁੱਧੀ, ਜੋ ਸੰਸਾਰਾਕਾਰ ਹੋ ਰਹੀ ਹੁੰਦੀ ਹੈ, ਅਪਣੀ ਅਸਲੀ ਸਰੂਪ ਵਿਚ ਆਕੇ ਖਿੜ ਪੈਂਦੀ ਹੈ, ਇੰਦ੍ਰੀਆਂ ਵਸ, ਮਾਨ ਦੂਰ ਤੇ ਹਿਰਦਾ ਸੀਤਲ ਹੋ ਜਾਂਦਾ ਹੈ ਅਰ ਗਿਆਨ ਦ੍ਰਿੜ ਹੋ ਜਾਂਦਾ ਹੈ, ਤਦ ਜੀਵ ਹਰ ਵੇਲੇ ਪ੍ਰਭੂ ਦੇ ਦਰਸ਼ਨ ਵਿਚ ਲਿਵਲੀਨ ਰਹਿੰਦਾ ਹੈ, ਕਿਸੇ ਵੇਲੇ ਉਥਾਨ ਨਹੀਂ ਹੁੰਦਾ, ਕਿਉਂਕਿ ਸਬਦ ਦੀ ਮਧੁਰ ਸੁਰ ਹਰ ਵੇਲੇ ਵਜਦੀ ਅਰ ਉਸ ਨੂੰ ਮਸਤ ਰਖਦੀ ਹੈ। ਪਿਆਰੇ ਸਜਨੋਂ! ਜਿਸ ਪ੍ਰਭੂ ਦੀ ਕ੍ਰਿਪਾ ਨਾਲ ਐਸੀ ਉੱਤਮ ਅਵਸਥਾ ਪ੍ਰਾਪਤ ਹੁੰਦੀ ਹੈ, ਕਿਉਂ ਉਸ ਦੀ ਸ਼ਰਨ ਪੈਣੋਂ ਢਿੱਲ ਕਰ ਰਹੇ ਹੋ?

**ਮੂਲ**

**ਕਹੰਤ ਬੇਦਾ ਗੁਣੰਤ ਗੁਨੀਆ ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ ॥**

**ਦ੍ਰਿੜੰਤ ਸੁਬਿਦਿਆ ਹਰਿ ਹਰਿ ਕ੍ਰਿਪਾਲਾ॥**

**ਨਾਮ ਦਾਨੁ ਜਾਚੰਤ ਨਾਨਕ ਦੈਨਹਾਰ ਗੁਰ ਗੋਪਾਲਾ ॥ ੧੪ ॥**

**ਅਰਥ**

(ਪੰਡਤ ਜਨ) ਕਥਨ ਕਰਦੇ ਹਨ ਗਿਆਨ, ਵਿਚਾਰਦੇ ਹਨ ਗੁਣੀ, ਸੁਣਦੇ ਹਨ ਜਗਜਾਸੂ ਬਹੁਤ ਬਿਧੀਆਂ ਅਰ ਪ੍ਰਕਾਰਾਂ ਕਰਕੇ; (ਪਰ ਜਿਨ੍ਹਾਂ ਪੁਰ) ਅਕਾਲ ਪੁਰਖ ਕ੍ਰਿਪਾਲ ਹੋਵੇ ਉੱਤਮ ਵਿਦਜਾ (ਬ੍ਰਹਮ ਵਿਦਜਾ ਨੂੰ ਉਹੋ) ਦ੍ਰਿੜ੍ਹ ਕਰਦੇ ਹਨ, (ਗੁਰੂ) ਨਾਨਕ (ਦੇਵ ਜੀ ਕਹਿੰਦੇ ਹਨ ਕਿ) ਨਾਮ ਦਾਨ ਮੰਗਦੇ ਹਨ (ਜੇਹੜੇ, ਉਨ੍ਹਾਂ ਨੂੰ) ਦੇਣੇ ਵਾਲਾ ਹੈ ਅਕਾਲ ਪੁਰਖ ਗੁਰੂ (ਦੁਆਰਾ)॥੧੪॥

**ਪਦਾਰਥ—** ਕਹੰਤ=ਕਹਿੰਦੇ ਹਨ। ਬੇਦਾ=ਗਿਆਨ, ਵੇਦ। ਗੁਣੰਤ=ਵਿਚਾਰਦੇ ਹਨ। ਬਾਲਾ=ਜਗਿਆਸੂ।

**ਭਾਵ—** ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗਿਆਨ ਦੀ ਕਥਾ ਤਾਂ ਹੁੰਦੀ ਹੈ, ਗੁਣੀ ਜਨ ਵਿਚਾਰਦੇ ਹਨ ਅਰ ਜਗਾਜਾਸੂ ਸੁਣਦੇ ਹਨ, ਜੋ ਕਈ ਪ੍ਰਕਾਰ ਦੇ ਹਨ। ਉਨ੍ਹਾਂ ਦਾ ਸੁਨਣਾ ਅਨੇਕ ਪ੍ਰਕਾਰ ਦਾ ਹੈ। ਕਈ ਤਾਂ ਗਿਆਨ ਚਰਚਾ ਵਾਸਤੇ ਸੁਣਦੇ ਹਨ, ਕਈ ਦਿਗਬਿਜੈ ਕਰਨ ਵਾਸਤੇ, ਕਈ ਮਾਨ ਪ੍ਰਤਿਸ਼ਟਾ ਵਾਸਤੇ, ਕਈ ਹੋਰ ਟੰਟਿਆਂ ਵਾਸਤੇ, ਪਰ ਜਿਨ੍ਹਾਂ ਪੁਰ ਪਰਮੇਸ਼ਰ ਕ੍ਰਿਪਾਲ ਹੋਵੇ ਉਨ੍ਹਾਂ ਨੂੰ ਸੁਬਿਦਿਆ ਅਰਥਾਤ ਅਨੁਭਵ ਸਿੱਧ ਗਿਆਨ ਪ੍ਰਾਪਤ ਹੁੰਦਾ ਹੈ, ਕਿਉਂਕਿ ਉਹ ਨਾਮ ਦਾਨ ਨੂੰ ਮੰਗਦੇ ਹਨ, ਅਕਾਲ ਪੁਰਖ ਗੁਰੂ ਦਵਾਰਾ ਉਨ੍ਹਾਂ ਪਰ ਕ੍ਰਿਪਾ ਕਰਦਾ ਹੈ, ਕਿਉਂਕਿ ਉਹ ਦਾਤਾਰ ਹੈ।

ਕਈ ਬੇਦਾਂ ਦਾ ਅਰਥ ਵੇਦ ਗ੍ਰੰਥ ਕਰਦੇ ਹਨ, ਤਦ ਇਹ ਭਾਵ ਹੈ:- ਪਹਿਲੀ ਤੁਕ ਵਿੱਚ ਵੇਦ ਦੇ ਕਹਿਣ ਸੁਣਨ ਦਾ ਜ਼ਿਕਰ ਹੈ ਕਿ ਅਨਿਕ ਭਾਂਤ ਕਰ ਹੋ ਰਿਹਾ ਹੈ, ਦੂਜੇ ਵਿੱਚ ਸੁਬਿਦਜਾ ਦੇ ਕਥਨ ਦਾ ਹੈ, ਜਿਸ ਨਾਲ ਨਾਮ ਦਾਨ, ਗੁਰੂ ਦੀ ਕ੍ਰਿਪਾ ਤੇ ਪਰਮੇਸ਼ਰ ਦੀ ਮਿਹਰ ਦੀ ਆਵਸ਼ਕਤਾ ਦੱਸੀ ਹੈ।

| ਮੂਲ | ਅਰਥ |
|---|---|
| **ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ ਲੋਕ ਕਹ ॥ ਨਹ ਚਿੰਤਾ ਬਨਿਤਾ ਸੁਤ ਮੀਤਹ ਪ੍ਰਵਿਰਤਿ ਮਾਇਆ ਸਨਬੰਧਨਹ॥ ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ ॥ ੧੫॥** | ਨਹੀਂ ਹੈ ਚਿੰਤਾ ਮਾਤਾ ਪਿਤਾ ਤੇ ਭ੍ਰਾਤਾ ਦੀ, ਨਹੀਂ ਹੈ ਚਿੰਤਾ (ਲੋਕਕ) ਸੰਸਾਰ ਦੀ। ਨਹੀਂ ਹੈ ਚਿੰਤਾ ਵਹੁਟੀ ਪੁਤਰ ਤੇ ਮਿੱਤਰ ਦੀ, (ਕਿਉਂਕਿ ਇਹ ਸਾਰੇ) ਦਿਆਲ (ਹੋ ਗਿਆ ਹੈ ਸਾਡੇ ਉਤੇ) ਇਕ ਪਰਵਿਰਤੀ ਅਰ ਮਾਇਆ ਦੇ ਸੰਬੰਧ ਹਨ, (ਕਿਉਂਕਿ) ਅਕਾਲ ਪੁਰਖ, ਨਾਨਕ (ਗੁਰੂ ਜੀ ਦੱਸਦੇ ਹਨ ਕਿ) ਜੋ ਸਰਬ ਜੀਆਂ ਨੂੰ ਪਾਲਨੇ ਵਾਲਾ ਹੈ॥੧੫॥ |

**ਪਦਾਰਥ—** ਬਨਿਤਾ=ਇਸਤ੍ਰੀ। ਸੁਤ=ਪੁਤ੍ਰ। ਪ੍ਰਤਿਪਾਲਕਹ=ਪਾਲਣਾ ਕਰਨੇ ਵਾਲਾ।

**ਭਾਵ—** ਗੁਰੂ ਜੀ ਦੱਸਦੇ ਹਨ ਕਿ ਜਿਨ੍ਹਾਂ ਪੁਰ ਅਕਾਲ ਪੁਰਖ ਕ੍ਰਿਪਾਲ ਹੋਵੇ ਓਹ ਕਿਸੇ ਦੀ ਚਿੰਤਾ ਨਹੀਂ ਰਖਦੇ, ਕਾਰਣ ਇਹ ਹੈ ਕਿ ਜੇ ਓਹ ਕਿਸੇ ਦੀ ਚਿੰਤਾ ਕਰਨ ਤਾਂ ਅਕਾਲ ਪੁਰਖ ਦੀ ਯਾਦ ਨੂੰ ਤਿਆਗਣ, ਅਰ ਓਹ ਲੋਕ ਇਹ ਸਮਝਦੇ ਹਨ ਕਿ ਕਿਸੇ ਦੀ ਚਿੰਤਾ ਕਰਨ ਨਾਲ ਅਸੀਂ ਕਿਸੇ ਦਾ ਕੁਝ ਨਹੀਂ ਸੁਆਰ ਸਕਦੇ, ਤਾਂ ਤੇ ਨਿਸਫ਼ਲ ਅਰ ਹਾਨੀ ਕਾਰਕ ਜਾਣਕੇ ਉਹ ਆਪਣੇ ਰਬ ਦੀ ਚਿੰਤਾ ਰਖਦੇ ਹਨ, ਹੋਰ ਕਿਸੇ ਦੀ ਨਹੀਂ ਰੱਖਦੇ। ਹੁਣ ਸ਼ੰਕਾ ਹੁੰਦੀ ਹੈ ਕਿ ਓਹ ਸਨਬੰਧੀ ਤਾਂ ਫੇਰ ਰੁਲ ਜਾਣਗੇ? ਗੁਰੂ ਜੀ ਦਸਦੇ ਹਨ ਕਿ ਨਹੀਂ, ਕਿਉਂਕਿ ਅਕਾਲ ਪੁਰਖ ਦਿਆਲੂ ਹੈ, ਉਸ ਨੂੰ ਸਭ ਕਿਸੇ ਦਾ ਫ਼ਿਕਰ ਹੈ, ਇਸ ਲਈ ਸੰਤਾਂ ਨੂੰ ਬੇਫ਼ਿਕਰ ਰਹਿਣਾ ਚਾਹੀਦਾ ਹੈ। ਜਦ ਆਪ ਸਭ ਦੇ ਸਿਰ ਤੇ ਬੈਠਾ ਹੈ ਤਦ ਸਾਨੂੰ ਕੀ ਫ਼ਿਕਰ ਹੈ? ਸਾਡਾ ਫ਼ਿਕਰ ਤਾਂ ਮਾਇਆ ਦੇ ਸੰਬੰਧ ਕਰਕੇ ਹੋਵੇਗਾ ਜੋ ਹਰ ਪ੍ਰਕਾਰ ਹਾਨੀਕਾਰਕ ਹੈ।

ਇਥੇ ਉਪਦੇਸ਼ ਚਿੰਤਾ ਦੇ ਦੂਰ ਕਰਨੇ ਦਾ ਹੈ, ਟੱਬਰ ਨੂੰ ਛੱਡਕੇ ਨੱਸ ਜਾਣੇ ਦਾ ਨਹੀਂ ਹੈ।

ਅਕਾਲ ਪੁਰਖ ਪਰ ਭਰੋਸਾ ਕਰਕੇ ਨਿਸਚਿੰਤ ਉਸ ਕ੍ਰਿਪਾਲੂ ਦੀ ਕ੍ਰਿਪਾ ਦੇ ਪਾਤ੍ਰ ਬਣਕੇ ਦਿਨ ਬਿਤਾਵਣੇ ਚਾਹੀਏ।

| ਮੂਲ | ਅਰਥ |
|---|---|
| **ਅਨਿਤ੍ਰ ਵਿਤੰ ਅਨਿਤ੍ਰ ਚਿਤੰ ਅਨਿਤ੍ਰ ਆਸਾ ਬਹੁ ਬਿਧਿ ਪ੍ਰਕਾਰੰ ॥ ਅਨਿਤ੍ਰ ਹੇਤੰ ਅਹੰ ਬੰਧੰ ਭਰਮ ਮਾਇਆ ਮਲਨੰ ਬਿਕਾਰੰ ॥ ਫਿਰੰਤ ਜੋਨਿ ਅਨੇਕ ਜਠਰਾਗਨਿ ਨਹ ਸਿਮਰੰਤ ਮਲੀਣ ਬੁਧੰ ॥ ਹੇ ਗੋਬਿੰਦ ਕਰਤ ਮਇਆ ਨਾਨਕ ਪਤਿਤ ਉਧਾਰਣ ਸਾਧ ਸੰਗਮਹ ॥ ੧੬ ॥** | ਦੌਲਤ ਸਦਾ ਰਹਿਣੇ ਵਾਲੀ ਨਹੀਂ, ਮਨ ਸਦਾ ਰਹਿਣੇ ਵਾਲਾ ਨਹੀਂ, ਬਹੁਤ ਬਿਧਾਂ ਤੇ ਭਾਂਤਾਂ ਦੀਆਂ ਆਸਾਂ ਸਦਾ ਰਹਿਣੇ ਵਾਲੀਆਂ ਨਹੀਂ, ਹਿਤ ਜੋ ਅਹੰਤਾ ਪੈਦਾ ਕਰ ਕੇ ਮਾਇਆ ਵਿਚ ਭਰਮਾ ਦਿੰਦਾ ਤੇ ਮਲੀਨ ਵਿਚਾਰਾਂ ਵਿਚ ਬੰਨ੍ਹ ਦਿੰਦਾ ਹੈ, ਫੇਰ ਫਿਰਾਉਂਦਾ ਹੈ ਅਨੇਕ ਜੋਨੀਆਂ ਦੀ ਜਠਰਅਗਨੀ ਵਿਖੇ, ਸਦਾ ਰਹਿਣੇ ਵਾਲਾ ਨਹੀਂ ਹੈ, (ਪਰ ਸ਼ੋਕ ਹੈ ਕਿ) ਮਲੀਨ ਬੁਧੀ ਵਾਲਾ ਨਹੀਂ ਸਿਮਰਦਾ ਵਾਹਿਗੁਰੂ ਨੂੰ, ਹੇ ਗੋਬਿੰਦ! ਕ੍ਰਿਪਾ ਕਰੋ, ਸਾਧਾਂ ਦੀ ਸੰਗਤ, ਜੋ ਪਤਿਤਾਂ ਨੂੰ ਉਧਾਰਨੇ ਵਾਲੀ ਹੈ, (ਬਖਸ਼ੋ)॥੧੬॥ |

**ਪਦਾਰਥ**— ਅਨਿਤ੍ਰ=ਨਿੱਤ ਨਾ ਰਹਿਣ ਵਾਲੀ, ਨਾਸ਼ਵਾਨ। ਵਿਤੰ=ਦੌਲਤ। ਹੇਤੰ=ਹਿਤ, ਪਿਆਰ। ਅਹੰ=ਹੰਕਾਰ। ਬੰਧੰ=ਬੰਧਨ ਮਲਨੰ=ਅਪਵਿਤ੍ਰ। ਜਠਰਾਗਨਿ=ਗਰਭ ਅਗਨਿ। ਮਇਆ=ਕ੍ਰਿਪਾ। ਪਤਿਤ=ਨੀਕ।

**ਭਾਵ**— ਪਹਿਲੇ ਗੁਰੂ ਜੀ ਮਾਯਾ ਦੀ ਅਨਿੱਤਤਾ ਦਸਦੇ ਹਨ, ਪਰ ਕਹਿੰਦੇ ਹਨ ਕਿ ਜਿਹੜਾ ਦਿਲ ਮਾਯਾ ਵਿਚ ਫਸਿਆ ਫਿਰਦਾ ਹੈ ਅਰ ਜਿਨ੍ਹਾਂ ਆਸਾਂ ਵਿਚ ਫਿਰਦਾ ਹੈ ਸੋ ਭੀ ਅਨਿੱਤ ਹਨ, ਦੇਖੋ ਆਸਾ ਕਰਨੇ ਵਾਲਾ ਚਿਤ, ਆਸ ਤੇ ਜਿਸ ਦੀ ਆਸ ਕਰਦਾ ਹੈ ਤਿੰਨੇ ਪਦਾਰਥ ਅਨਿੱਤ ਹਨ, ਫੇਰ ਇਹ ਜੀਵ ਮਲੀਨ ਵਿਕਾਰਾਂ ਵਿਚ ਫਸ ਰਿਹਾ ਹੈ, ਕਾਰਣ ਇਹ ਹੈ ਕਿ ਮਾਇਆ ਦੇ ਭਰਮ ਕਰਕੇ ਹਿਤ (ਮੋਹ) ਦੇ ਜਾਲ ਵਿਚ ਫਸ ਰਿਹਾ ਹੈ; ਇਸ ਦਾ ਫਲ ਇਹ ਹੁੰਦਾ ਹੈ ਕਿ ਅਨੇਕ ਜੂਨਾਂ ਵਿਚ ਪੈਕੇ ਬਾਰ ਬਾਰ ਮਾਤਾ ਦੇ ਗਰਭ ਦੀ ਅਗਨੀ ਵਿਚ ਸੜਦਾ ਹੈ। ਜੋ ਜੀਵ ਐਨਾ ਕੁਝ ਜਾਣਕੇ ਭੀ ਨਾ ਛੁਟੇ ਉਹ ਮਲੀਨ ਬੁਧੀ ਨਹੀਂ ਤਾਂ ਕੀ ਹੈ? ਉਹ ਮੂਰਖ ਹੈ। ਹੁਣ ਗੁਰੂ ਸਾਹਿਬ ਜੀ ਸਾਡੇ ਪਾਪੀਆਂ ਤੇ ਮੂਰਖਾਂ ਵਾਸਤੇ ਆਪ ਪ੍ਰਾਰਥਨਾ ਕਰਦੇ ਹਨ ਕਿ ਹੇ ਸਚੇ ਪਾਤਸ਼ਾਹ! ਇਨ੍ਹਾਂ ਮੂਰਖ ਅਰ ਪਤਿਤ ਜੀਵਾਂ ਨੂੰ ਸਾਧ ਸੰਗਤ ਬਖਸ਼ੀਏ, ਆਪਣੀ ਕ੍ਰਿਪਾ ਕਰੀਏ, ਜੋ ਇਨ੍ਹਾਂ ਨੂੰ ਸਤਿਸੰਗਤ ਦਾ ਪ੍ਰਵਾਹ ਪਵੇ। ਸਤਿਸੰਗਤ ਕੈਸੀ ਉੱਤਮ ਦਾਤ ਹੈ ਕਿ ਜੋ ਗੁਰੂ ਸਾਹਿਬ ਸਾਡੇ ਲਈ ਮੰਗਦੇ ਹਨ।

| ਮੂਲ | ਅਰਥ |
|---|---|
| **ਗਿਰੰਤ ਗਿਰਿ ਪਤਿਤ ਪਾਤਾਲੰ ਜਲੰਤ ਦੇਦੀਪ੍ਯ ਬੈਸ੍ਵਾਂਤਰਹ ॥ ਬਹੰਤਿ ਅਗਾਹ ਤੋਯੰ ਤਰੰਗੰ ਦੁਖੰਤ ਗ੍ਰਹ ਚਿੰਤਾ ਜਨਮੰ ਤ ਮਰਣਹ ॥ ਅਨਿਕ ਸਾਧਨੰ ਨ ਸਿਧ੍ਯਤੇ ਨਾਨਕ ਅਸਥੰਭੰ ਅਸਥੰਭੰ ਅਸਥੰਭੰ ਸਬਦ ਸਾਧ ਸ੍ਵਜਨਹ ॥੧੭॥** | ਡਿੱਗ ਪਵੇ ਪਹਾੜ ਤੋਂ, ਜਾ ਪਵੇ ਵਿਚ ਪਤਾਲ ਦੇ, ਸੜ ਜਾਏ ਬਲਦੀ ਅੱਗ ਵਿਚ; ਵਹਿ ਜਾਏ ਅਸਗਾਹ ਪਾਣੀਆਂ ਦੀਆਂ ਲਹਿਰਾਂ ਵਿਚ, (ਪਰ ਇਹਨਾਂ ਤੋਂ ਵਧੀਕ ਦੁਖਦਾਈ ਹੈ) ਘਰ ਦੀ ਚਿੰਤਾ, ਜੋ (ਦਿੰਦੀ ਹੈ) ਜਨਮ ਮਰਨ (ਆਵਾਗੌਣ) ਅਰ ਅਨੇਕ ਸਾਧਨ ਕਰਨੇ ਕਰਕੇ ਬੀ (ਸਿੱਧ) ਦੂਰ ਨਹੀਂ ਹੁੰਦੀ, ਪਰ ਜੋ ਸਜਣ ਸਾਧੂ ਹਨ (ਉਨ੍ਹਾਂ ਦੇ) ਉਪਦੇਸ਼ ਨਾਲ (ਚਿੰਤਾ ਦੀ) ਰੋਕ ਹੁੰਦੀ ਹੈ, (ਮਨ ਦੀਆਂ ਬ੍ਰਿਤੀਆਂ ਦਾ) |

| ਟਿਕਾਉ ਹੁੰਦਾ ਹੈ (ਅਰ ਪਰਮਾਤਮਾ ਵਿਚ) ਇਸਥਿਤੀ ਹੁੰਦੀ ਹੈ (ਕਹਿੰਦੇ ਹਨ ਗੁਰੂ) ਨਾਨਕ॥੧੭॥

**ਪਦਾਰਥ—** ਗਿਰਿ=ਪਹਾੜ। ਪਤਿਤ=ਡਿਗਦਾ। ਦੀਪ ਬੈਸ੍ਵਾਂਤਰਹ=ਬਲਦੀ ਅੱਗ। ਤੋਯੰ=ਜਲ। ਅਸਥੰਭੰ=ਰੋਕ, ਟਿਕਾਉ, ਇਸਥਿਤੀ।

**ਭਾਵ—** ਇਸ ਸ਼ਲੋਕ ਵਿਚ ਗੁਰੂ ਜੀ ਗ੍ਰਿਹਸਤੀ ਦੀ ਚਿੰਤਾ ਦਾ ਵਰਣਨ ਕਰਦੇ ਹਨ ਕਿ ਇਹ ਐਸੀ ਬੁਰੀ ਚੀਜ਼ ਹੈ ਕਿ ਜੋ ਜਨਮ ਮਰਨ ਦਾ ਮੂਲ ਕਾਰਣ ਹੈ, ਕਿਉਂਕਿ ਅੱਠ ਪਹਿਰ ਜੋ ਪੁਰਖ ਘਰ ਦੇ ਫਿਕਰਾਂ ਵਿਚ ਗ਼ਲਤਾਨ ਰਹਿੰਦਾ ਹੈ, ਮਰਕੇ ਭੀ ਉਨ੍ਹਾਂ ਵਾਸ਼ਨਾਂ ਵਿਚ ਭੌਂਦਾ ਰਹਿੰਦਾ ਅਰ ਉਨ੍ਹਾਂ ਦਾ ਬੱਧਾ ਹੋਇਆ ਮੁੜ ਮੁੜ ਜੰਮਦਾ ਮਰਦਾ ਹੈ, ਤਾਂਤੇ ਇਹ ਭਾਰੀ ਦੁਖ ਹੈ। ਇਹ ਦੁਖ ਨਾ ਹੋਵੇ ਤਾਂ ਪਹਾੜ ਤੋਂ ਡਿੱਗਣਾ, ਅੱਗ ਵਿਚ ਸੜਨਾ, ਪਾਣੀ ਵਿਚ ਰੁੜ੍ਹਨਾ ਆਦਿਕ ਦੁਖ ਬੇਸ਼ੱਕ ਆ ਜਾਣ, ਓਹ ਮਾੜੇ ਨਹੀਂ, ਕਿਉਂਕਿ ਓਹ ਜਨਮ ਮਰਨ ਦਾ ਕਾਰਨ ਨਹੀਂ ਹੁੰਦੇ। ਐਸੀ ਦੁਖਦਾਈ ਚੀਜ਼ ਦਾ ਕੋਈ ਇਲਾਜ ਨਹੀਂ ਸਿਵਾ ਸੰਤਾਂ ਦੇ ਉਪਦੇਸ਼ ਦੇ। ਉਸ ਉਪਦੇਸ਼ ਨੂੰ ਕਮਾਉਣੇ ਤੇ ਚਿੰਤਾ ਦੂਰ ਹੁੰਦੀ ਹੈ, ਫੇਰ ਮਨ ਏਕਾਗਰ ਹੁੰਦਾ ਹੈ, ਫੇਰ ਅਕਾਲ ਪੁਰਖ ਦੇ ਸਰੂਪ ਵਿਚ ਇਸਥਿਰ ਹੋ ਜਾਂਦਾ ਹੈ। ਇਸ ਕਰਕੇ ਗੁਰੂ ਜੀ ਨੇ 'ਅਸਥੰਭ' ਪਦ ਤਿੰਨ ਵਾਰੀ ਕਿਹਾ ਹੈ।

| ਮੂਲ | ਅਰਥ |
|---|---|
| **ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥<br>ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥੧੮॥** | ਕਰੜੇ ਦੁਖ (ਪਏ ਹੋਣ), ਅਨੇਕ (ਵੇਰ) ਮਰਨਾ ਜੰਮਣਾ ਪਵੇ (ਪਰਮ) ਗਰੀਬੀ ਤੇ ਵਿਪਦਾ ਪਈ ਹੋਵੇ, ਪਰ ਜੇ ਹਰੀ ਦਾ ਨਾਮ ਸਿਮਰੇ (ਤਦ ਗੁਰੂ) ਨਾਨਕ (ਜੀ ਕਹਿੰਦੇ ਹਨ) ਕਿ ਸਭ ਮਿਟ ਜਾਂਦੇ ਹਨ, ਜਿਕੁਰ ਅਗਨੀ ਲਕੜੀ ਨੂੰ ਭਸਮ ਕਰ ਦੇਂਦੀ ਹੈ॥੧੮॥ |

**ਪਦਾਰਥ—** ਹਤੵੰ=ਮਰਨਾ। ਬਿਖੵਾਦੰ=ਵਿਖਾਧ, ਵਿਪਦਾ। ਪਾਵਕ=ਅੱਗ। ਕਾਸਟ=ਲਕੜੀ।

**ਭਾਵ—** ਇਸ ਵਿਚ ਸੰਸਾਰੀ ਤੇ ਹਿਰਦੇ ਦੇ ਦੁਖਾਂ ਦਾ ਵਰਣਨ ਕਰਦੇ ਹਨ ਅਰ ਉਨ੍ਹਾਂ ਦਾ ਇਲਾਜ ਦੱਸਦੇ ਹਨ ਕਿ ਹਰਿ ਦਾ ਨਾਮ ਸਾਰੇ ਦੁਖਾਂ ਦੇ ਨਸ਼ਟ ਕਰਨੇ ਨੂੰ ਇਸ ਤਰ੍ਹਾਂ ਸਮਰੱਥ ਹੈ ਜਿਸ ਤਰ੍ਹਾਂ ਅਗਨੀ ਲਕੜੀ ਨੂੰ ਫੂਕ ਦੇਣ ਲਈ ਸਮਰੱਥ ਹੈ। ਹੁਣ ਸਾਨੂੰ ਚਾਹੀਦਾ ਹੈ ਕਿ ਮਹਾਰਾਜ ਜੀ ਦੇ ਇਸ ਪਵਿੱਤ੍ਰ ਵਾਕ ਤੋਂ ਪੂਰਾ ਪੂਰਾ ਲਾਭ ਉਠਾਈਏ, ਕੌਮ ਵਿਚ ਹੋਰ ਹੋਰ ਤਰ੍ਹਾਂ ਦੇ ਖਿਆਲਾਤ ਅਜਬ ਅਜਬ ਸ਼ਕਲਾਂ ਬਣਾਕੇ ਖੜੇ ਹੁੰਦੇ ਜਾਂਦੇ ਹਨ, ਪਰ ਅਸਲੀ ਭਾਵ ਗੁੰਮ ਹੁੰਦੇ ਜਾਂਦੇ ਹਨ। ਦਸਾਂ ਪਾਤਸ਼ਾਹੀਆਂ ਦੇ ਅਵਤਾਰ ਧਾਰਨੇ ਦਾ ਪ੍ਰਯੋਜਨ ਪਾਪੀਆਂ ਨੂੰ ਪਾਪਾਂ ਦੇ ਗੰਦੇ ਚੁਲ੍ਹੇ ਵਿਚੋਂ ਕੱਢਕੇ ਧਰਮ ਦੀ ਪਵਿੱਤਰ ਅਵਸਥਾ ਵਿਚ ਪੁਚਾਉਣੇ ਦਾ ਸੀ ਅਰ ਸੰਸਾਰ ਸਾਗਰ ਤੋਂ ਬਚਾਕੇ ਜਨਮ ਮਰਨ ਦੇ ਦੁਖ ਕਟਣੇ ਤੋਂ ਸੀ, ਪਰ ਹੁਣ ਕਰਨੀ ਦੇ ਊਰੇ ਤੇ ਕਹਿਣੀ ਦੇ ਸੂਰੇ ਗਿਆਨੀਆਂ ਦੇ ਉਪਦੇਸ਼ਾਂ ਨੇ ਸਾਨੂੰ ਐਸੀ ਠਠਿਆਰਾਂ ਦੀ ਬਿੱਲੀ ਬਣਾ ਦਿਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹ ਜਾਣਾ ਇੱਕ ਕਰਮ ਹੋ ਗਿਆ ਹੈ। ਦਿਲ ਹੁਰੀਂ ਤਾਂ ਉਡਾਰੀਆਂ ਮਾਰਦੇ ਵੈਰ ਦੀ ਅੱਗ ਵਿਚ ਸੜਦੇ ਹਨ ਤੇ ਅਖਾਂ ਪੋਥੀ ਵਲ ਤੇ ਜਿਹਬਾ ਉਚਾਰਨ ਵਿਚ ਹੁੰਦੀ ਹੈ। ਚਾਹੀਏ ਕਿ ਇਕ ਇਕ ਅੱਖਰ ਨੂੰ

ਵਿਚਾਰਕੇ ਪੜ੍ਹੀਏ ਤੇ ਆਪਣਾ ਅੱਗਾ ਸਵਾਰੀਏ, ਨਹੀਂ ਤਾਂ ਝੂਠੇ ਦਾਵੇ ਬੰਨ੍ਹ ਬੰਨ੍ਹਕੇ ਸਾਡੇ ਵਰਗੇ ਅਸੰਖਾਂ ਹੀ ਅਗੇ ਮਰ ਚੁਕੇ ਹਨ। ਸਿੱਖ ਉਹੀ ਹੈ ਜੋ ਗੁਰੂ ਜੀ ਦੀ ਸਿਖ੍ਯਾ ਪੁਰ ਤੁਰੇ, ਨਾ ਕਿ ਉਹ ਜੋ ਗੁਰੂ ਜੀ ਦੀ ਸਿਖਿਆ ਨੂੰ ਆਪਣੀ ਉਪਜੀਵਕਾ ਦਾ ਸੰਦ ਜਾਂ ਆਪਣੇ ਕਪਟ ਸਾਧਣੇ ਦਾ ਹਥਿਆਰ ਬਣਾ ਲਵੇ।

**ਮੂਲ**

**ਅੰਧਕਾਰ ਸਿਮਰਤ ਪ੍ਰਕਾਸੰ ਗੁਣ ਰਮੰਤ ਅਘ ਖੰਡਨਹ ॥**
**ਰਿਦ ਬਸੰਤਿ ਭੈ ਭੀਤ ਦੂਤਹ ਕਰਮ ਕਰਤ ਮਹਾ ਨਿਰਮਲਹ ॥**
**ਜਨਮ ਮਰਣ ਰਹੰਤ ਸ੍ਰੋਤਾ ਸੁਖ ਸਮੂਹ ਅਮੋਘ ਦਰਸਨਹ ॥**
**ਸਰਣਿ ਜੋਗੰ ਸੰਤ ਪ੍ਰਿਅ ਨਾਨਕ ਸੋ ਭਗਵਾਨ ਖੇਮੰ ਕਰੋਤਿ ॥ ੧੯ ॥**

**ਅਰਥ**

ਸਿਮਰਨੇ (ਕਰਕੇ) ਹਨੇਰੇ ਵਿਚ ਪ੍ਰਕਾਸ਼ ਹੁੰਦਾ ਹੈ, ਗੁਣ ਕਥਨ ਕਰਨੇ ਤੇ ਪਾਪ ਨਾਸ਼ ਹੋ ਜਾਂਦੇ ਹਨ, ਰਿਦੇ ਵਿਚ (ਨਾਮ ਦੇ) ਬਸਣੇ ਕਰਕੇ ਦੂਤ (ਕਾਮ ਕ੍ਰੋਧਾਦਿ) ਡਰਦੇ ਹਨ (ਉਨ੍ਹਾਂ ਦੇ ਡਰ ਜਾਣੇ ਤੇ ਜਗਜਾਸੂ) ਮਹਾਂ ਨਿਰਮਲ ਕਰਮ ਕਰਦਾ ਹੈ, (ਨਾਮ) ਸੁਣਨੇ ਕਰਕੇ ਜਨਮ ਮਰਨ ਤੋਂ ਰਹਿਤ ਹੁੰਦਾ ਹੈ, ਸਫ਼ਲ ਦਰਸਨ (ਹੋਣੇ ਤੇ) ਸਾਰੇ ਹੀ ਸੁਖ ਹੋ ਜਾਂਦੇ ਹਨ, ਸਰਣ (ਲੈਣੇ ਦੇ) ਜੋਗ ਹੈ ਸੰਤਾਂ ਦਾ ਪਜਾਰਾ ਓਹ ਭਗਵਾਨ, (ਗੁਰੂ) ਨਾਨਕ (ਜੀ ਕਹਿੰਦੇ ਹਨ ਓਹ) ਖਿਮਾਂ ਕਰੇ (ਸਭਨਾਂ ਉਤੇ)॥੧੯॥

ਪਦਾਰਥ— ਅਮੋਘ ਦਰਸਨਹ=ਸਫ਼ਲ ਦਰਸ਼ਨ। ਖੇਮੰ=ਕ੍ਰਿਪਾ।

ਭਾਵ— ਨਾਮ ਦਾ ਮਹਾਤਮ ਕਥਨ ਕਰਦੇ ਹਨ ਕਿ ਸਿਮਰਨ ਨਾਲ ਤਾਂ ਗਿਆਨ ਪ੍ਰਾਪਤ ਹੁੰਦਾ ਹੈ, ਗੁਣਾਨੁਵਾਦ ਕਰਨ ਨਾਲ ਪਾਪ ਨਾਸ਼ ਹੁੰਦੇ ਹਨ ਤੇ ਰਿਦੇ ਵਿਚ ਧਾਰਨ ਕਰਨੇ ਤੇ ਕਾਮ ਕ੍ਰੋਧਾਦਿ ਨਾਸ਼ ਹੁੰਦੇ ਹਨ, ਫੇਰ ਸਭ ਕਰਮ ਨਿਰਮਲ ਹੋ ਜਾਂਦੇ ਹਨ। ਨਾਮ ਸੁਣਨੇ ਤੇ ਜਨਮ ਮਰਨ ਦਾ ਦੁਖ ਦੂਰ ਹੁੰਦਾ ਹੈ, ਜਦ ਐਤਨੀ ਧਾਰਨਾ ਟਿਕ ਜਾਵੇ ਤਦ ਦਰਸ਼ਨ ਸਫ਼ਲ ਹੁੰਦਾ ਹੈ ਅਰ ਸਾਰੇ ਸੁਖ ਆ ਜਾਂਦੇ ਹਨ। ਕਾਰਣ ਇਹ ਕਿ ਫੇਰ ਪਰਮਾਤਮਾਂ ਦੀ ਸ਼ਰਣ ਪੈਣੇ ਦਾ ਯਥਾਰਥ ਬੋਧ ਹੋ ਜਾਂਦਾ ਹੈ ਅਰ ਇਹ ਸਮਝ ਆ ਜਾਂਦੀ ਹੈ ਕਿ ਅਕਾਲ ਪੁਰਖ ਸ਼ਰਣ ਦੇ ਜੋਗੁ ਹੈ ਅਰ ਸੰਤਾਂ ਦਾ ਪ੍ਰੇਮੀ ਹੈ, ਮੈਂ ਨਿਕਾਰਾ ਤੇ ਪਾਪੀ ਹਾਂ, ਤਾਂਤੇ ਹਰ ਵੇਲੇ ਉਸ ਪਾਸੋਂ ਖਿਮਾਂ ਹੀ ਮੰਗਦੇ ਰਹਿਣਾ ਚਾਹੀਦਾ ਹੈ। ਪਾਠਕ ਗਣੋ! ਐਸੇ ਅਮੋਲਕ ਪਦਾਰਥ ਨੂੰ ਤਿਆਗਕੇ ਕਿਉਂ ਭਟਕ ਰਹੇ ਹੋ? ਛੇਤੀ ਕਰੋ, ਕਿਉਂਕਿ ਸਮਾਂ ਬੀਤਦਾ ਹੈ ਅਰ ਮੌਤ ਦਾ ਪਤਾ ਨਹੀਂ ਕਿ ਕਿਸ ਵੇਲੇ ਅਚਾਨਕ ਆ ਡੇਰਾ ਲਾਵੇ।

**ਮੂਲ**

**ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ ॥**
**ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ ॥**
**ਭਗਤ੍ਯੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ ॥**
**ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭ੍ਯਤੇ ॥ ੨੦ ॥**

**ਅਰਥ**

ਪਿਛਲਿਆਂ ਨੂੰ ਕਰ ਦਿੰਦਾ ਹੈ ਅਗੇ, ਨਿਰਾਸਿਆਂ ਦੀ (ਕਰ ਦਿੰਦਾ ਹੈ) ਆਸਾ ਪੂਰਨ, ਨਿਰਧਨ ਹੋ ਜਾਂਦੇ ਹਨ ਧਨਵਾਨ (ਤੇ) ਰੋਗੀ ਨਵੇਂ ਨਰੋਏ, ਭਗਤਾਂ ਨੂੰ ਦਿੰਦਾ ਹੈ ਭਗਤੀ ਦਾ ਦਾਨ, (ਕਿਸ ਪ੍ਰਕਾਰ?) ਅਕਾਲ ਪੁਰਖ ਦੇ ਨਾਮ ਦੇ ਗੁਣਾਂ ਦਾ ਕੀਰਤਨ ਕਰਨੇ ਕਰਕੇ। (ਕਿਸੇ ਤਰ੍ਹਾਂ) ਪਾਰਬ੍ਰਹਮ ਪੂਰਨ ਦਾਤਾਰ (ਲੱਭਦਾ ਭੀ ਹੈ? ਗੁਰੂ) ਨਾਨਕ (ਦੇਵ ਜੀ ਕਹਿੰਦੇ ਹਨ) ਗੁਰੂ ਦੀ ਸੇਵਾ ਕਰਨੇ ਤੇ ਕਿਉਂ ਨਹੀਂ ਲੱਭਦਾ? (ਭਾਵ ਗੁਰ ਸੇਵਾ ਕਰਨ ਤੇ ਜ਼ਰੂਰ ਲੱਭਦਾ ਹੈ।)॥੨੦॥

**ਪਦਾਰਥ**— ਪਾਛੰ=ਪਿਛਲੇ। ਅਗ੍ਰਣੀਵਹ=ਅੱਗੇ। ਕਿੰਨ=ਕਿਉਂ ਨਹੀਂ। ਲਭ੍ਤੇ=ਪ੍ਰਾਪਤ ਹੁੰਦਾ।

**ਭਾਵ**— ਪਾਰਬ੍ਰਹਮ ਪਰਮੇਸ਼ਰ ਦਾਤਾਰ ਦਾ ਜੋ ਪਵਿਤ੍ਰ ਨਾਮੰ (**'ਸਤਿਨਾਮੁ' ਤੇਰਾ ਪਰਾ ਪੂਰਬਲਾ**) (ਮਾਰੂ:ਮ:੫) ਹੈ, ਉਸ ਦੇ ਉਚਾਰਨ ਕਰਨੇ ਤੇ ਅਕਾਲ ਪੁਰਖ ਦੀ ਪ੍ਰਾਪਤੀ ਹੁੰਦੀ ਹੈ ਅਰ ਪਿਛੇ ਰਹਿਣੇ ਵਾਲੇ ਅਗੇ ਹੋ ਜਾਂਦੇ ਹਨ, ਨਿਰਾਸਿਆਂ ਦੀਆਂ ਆਸਾਂ ਪੂਰਨ ਹੋ ਜਾਂਦੀਆਂ ਹਨ, ਨਿਰਧਨ ਧਨਵਾਨ ਤੇ ਰੋਗੀ ਨਰੋਏ ਹੋ ਜਾਂਦੇ ਹਨ ਅਰ ਭਗਤਾਂ ਨੂੰ ਭਗਤੀ ਦਾ ਦਾਨ ਪ੍ਰਾਪਤ ਹੁੰਦਾ ਹੈ। ਐਸਾ ਕਲਪ ਬ੍ਰਿਛ ਨਾਲੋਂ ਸ੍ਰੇਸ਼ਟ ਨਾਮ ਜੋ ਅਕਾਲ ਪੁਰਖ ਦਾ ਹੈ ਓਹ ਕਿਸ ਤਰ੍ਹਾਂ ਲੱਭਦਾ ਹੈ? ਇਹ ਸ਼ੰਕਾ ਉਪਜਦੀ ਹੈ, ਗੁਰੂ ਜੀ ਕਹਿੰਦੇ ਹਨ ਕਿ ਗੁਰੂ ਜੀ ਦੀ ਸੇਵਾ ਨਾਲ ਕਿਉਂ ਨਹੀਂ ਲੱਭਦਾ? ਭਾਵ ਇਹ ਕਿ ਜ਼ਰੂਰ ਲੱਭਦਾ ਹੈ। ਇਸ ਵਿਚ ਗੁਰੂ ਜੀ ਦੀ ਸੇਵਾ ਨੂੰ ਮੁੱਖਤਾ ਦਿੱਤੀ ਹੈ, ਕਿਉਂਕਿ ਗੁਰੂ ਜੀ ਦੀ ਕ੍ਰਿਪਾ ਬਾਝ ਨਾਮ ਦੀ ਪ੍ਰਾਪਤੀ ਨਹੀਂ ਅਰ ਨਾਮ ਦੀ ਪ੍ਰਾਪਤੀ ਹੀ ਮੂਲ ਗੱਲ ਹੈ, ਕਿਉਂਕਿ ਸਾਰੇ ਸੁਖ ਇਸੇ ਤੋਂ ਪੈਦਾ ਹੁੰਦੇ ਹਨ। ਨਾਮ ਨਾਮੀ ਦਾ ਭੇਦ ਨਹੀਂ ਹੈ, ਤਾਂਤੇ ਪਿਆਰੇ ਸੱਜਣੋ! ਗੁਰੂ ਜੀ ਦੇ ਵਾਕਾਂ ਪੁਰ ਤੁਰੋ ਅਰ ਗੁਰੂ ਜੀ ਦੀ ਸੇਵਾ ਕਰੋ ਜੋ ਜਨਮ ਮਰਨ ਦਾ ਦੁਖ ਦੂਰ ਹੋਵੇ।

| ਮੂਲ | ਅਰਥ |
|---|---|
| **ਅਧਰੰ ਧਰੰ ਧਾਰਣਹ ਨਿਰਧਨੰ ਧਨ ਨਾਮ ਨਰਹਰਹ ॥ ਅਨਾਥ ਨਾਥ ਗੋਬਿੰਦਹ ਬਲਹੀਣ ਬਲ ਕੇਸਵਹ ॥ ਸਰਬ ਭੂਤ ਦਯਾਲ ਅਚੁਤ ਦੀਨ ਬਾਂਧਵ ਦਾਮੋਦਰਹ ॥ ਸਰਬਗ੍ ਪੂਰਨ ਪੁਰਖ ਭਗਵਾਨਹ ਭਗਤਿ ਵਛਲ ਕਰੁਣਾ ਮਯਹ ॥ ਘਟਿ ਘਟਿ ਬਸੰਤ ਬਾਸੁਦੇਵਹ ਪਾਰਬ੍ਰਹਮ ਪਰਮੇਸੁਰਹ ॥ ਜਾਚੰਤਿ ਨਾਨਕ ਕ੍ਰਿਪਾਲ ਪ੍ਰਸਾਦੰ ਨਹ ਬਿਸਰੰਤਿ ਨਹ ਬਿਸਰੰਤਿ ਨਾਰਾਇਣਹ ॥ ੨੧ ॥** | ਅਕਾਸ਼ ਤੇ ਪ੍ਰਿਥਵੀ ਦੇ ਧਾਰਣੇ ਵਾਲਾ, ਨਿਰਧਨ ਦਾ ਧਨ ਅਕਾਲ ਪੁਰਖ ਦਾ ਨਾਮ ਹੈ। ਅਨਾਥਾਂ ਦਾ ਨਾਥ ਗੋਬਿੰਦ ਹੈ, ਬਲ ਹੀਣਾਂ ਦਾ ਬਲ ਅਕਾਲ ਪੁਰਖ ਹੈ, ਦਿਆਲ ਅਰ ਨਾ ਡਿਗਣੇ ਵਾਲਾ ਪਰਮੇਸ਼ਰ ਸਰਬ ਭੂਤ (ਆਪ) ਹੈ, (ਦੀਨਾਂ) ਗਰੀਬਾਂ ਦਾ ਬੰਧੂ ਹੈ ਅਕਾਲ ਪੁਰਖ (ਉਹ) ਭਗਵਾਨ ਸਰਬ ਦੇ ਜਾਣਨੇ ਵਾਲਾ ਹੈ। ਪੂਰਨ ਹੈ ਵਿਆਪਕ ਹੈ ਭਗਤ ਵਛਲ ਹੈ ਤੇ ਕਿਰਪਾਲੂ ਹੈ। (ਉਹ) ਅਕਾਲ ਪੁਰਖ ਘਟ ਘਟ ਵਿਚ ਵਸਦਾ ਹੈ, ਪਾਰਬ੍ਰਹਮ ਹੈ ਤੇ ਪਰਮੇਸ਼ਰ ਹੈ। (ਗੁਰੂ) ਨਾਨਕ (ਦੇਵ) ਉਸ ਕ੍ਰਿਪਾਲ ਦੀ ਪਰਸੰਨਤਾ ਮੰਗਦੇ ਹਨ ਕਿ ਸਾਨੂੰ ਪਰਮੇਸ਼ਰ ਨਾ ਵਿਸਰੇ, ਪਰ ਨਾ ਵਿਸਰੇ॥੨੧॥ |

**ਪਦਾਰਥ**— ਅਧਰੰ=ਅਕਾਸ। ਧਰੰ=ਪ੍ਰਿਥਵੀ। ਨਰਹਰ੍ਹ=ਗੋਬਿੰਦ, ਕੇਸਵ, ਦਾਮੋਦਰ, ਭਗਵਾਨ, ਬਾਸਦੇਵ, ਪਾਰਬ੍ਰਹਮ, ਪਰਮੇਸਰ ਨਾਰਾਇਣ, ਇਹ ਸਭ ਅਕਾਲ ਪੁਰਖ ਦੇ ਨਾਮ ਹਨ। ਸਰਬਭੂਤ=ਸਭ ਕਾਲਾਂ ਵਿਚ। ਦੀਨਬਾਂਧਵ=ਗਰੀਬਾਂ ਦਾ ਸਹਾਇਕ। ਜਾਚੰਤ=ਮੰਗਦੇ ਹਨ।

**ਭਾਵ**— ਇਸ ਸ਼ਲੋਕ ਵਿਚ ਗੁਰੂ ਜੀ ਨੇ ਪਰਮੇਸ਼ਰ ਦੇ ਕਈ ਨਾਮ ਗਿਣੇ ਹਨ ਅਰ ਉਸਦੀ ਸਰਬ ਸ਼ਕਤੀ-ਮਾਨਤਾ, ਦਿਆਲਤਾ, ਪੂਰਨਤਾ ਤੇ ਸਰਵੱਗਤਾ ਦੱਸੇ ਹਨ ਤੇ ਛੇਕੜ ਇਹ ਬੇਨਤੀ ਕੀਤੀ ਹੈ ਕਿ ਸਾਡੇ ਪਰ ਪ੍ਰਸੰਨ ਰਹੀਏ ਅਰ ਸਾਨੂੰ ਐਸਾ ਪ੍ਰੇਮ ਬਖਸ਼ੀਏ ਕਿ ਅਸੀਂ ਤੈਨੂੰ ਨਾ ਭੁੱਲੀਏ, ਸਦਾ ਯਾਦ ਰਖੀਏ। ਸੋ ਸਾਨੂੰ ਸਭ ਨੂੰ ਬੀ ਇਹ ਪ੍ਰਾਰਥਨਾ ਕਰਨੀ ਚਾਹੀਦੀ ਹੈ।

| ਮੂਲ | ਅਰਥ |
| --- | --- |
| **ਨਹ ਸਮਰਥੰ ਨਹ ਸੇਵਕੰ ਨਹ ਪ੍ਰੀਤਿ ਪਰਮ ਪਰਖੋਤਮੰ ॥ ਤਵ ਪ੍ਰਸਾਦਿ ਸਿਮਰਤੇ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰੰ ॥ ੨੨ ॥** | ਨਾ ਸਮਰਥਾ ਹੈ, ਨਾ ਸੇਵਕਾਈ ਹੈ, ਨਾ ਪ੍ਰੀਤੀ ਹੈ, ਕੇਵਲ ਤੇਰੀ ਕ੍ਰਿਪਾ ਕਰਕੇ ਸਿਮਰਦਾ ਹਾਂ ਪਰਮ ਪੁਰਖੋਤਮ (ਅਕਾਲ ਪੁਰਖ) ਦਾ ਨਾਮ, (ਗੁਰੂ) ਨਾਨਕ (ਜੀ ਕਹਿੰਦੇ ਹਨ ਕਿ ਇਹ ਸਭ) ਪਰਮੇਸ਼ਰ ਅਰ ਗੁਰੂ ਦੀ ਕ੍ਰਿਪਾ ਹੈ॥੨੨॥ |

**ਪਦਾਰਥ—** ਸੇਵਕੰ=ਸੇਵਕਾਈ। ਤਵ ਪ੍ਰਸਾਦਿ=ਤੇਰੀ ਕ੍ਰਿਪਾ।

**ਭਾਵ—** ਪਰਮ ਅਧੀਨਗੀ ਅਰ ਸ਼ੁਕਰ ਗੁਜ਼ਾਰੀ ਦਿਖਾਈ ਹੈ। ਗੁਰੂ ਜੀ ਕਹਿੰਦੇ ਹਨ ਕਿ ਇਹ ਜੋ ਅਸੀਂ ਨਾਮ ਜਪਦੇ ਹਾਂ ਨਾ ਸਾਡੀ ਸਮਰਥਾ ਕਰ ਕੇ ਹੈ, ਨਾ ਸੇਵਾ ਕਰਕੇ ਤੇ ਨਾ ਪ੍ਰੀਤਿ ਕਰਕੇ ਹੈ, ਪਰੰਤੂ ਇਹ ਕੇਵਲ ਹੇ ਅਕਾਲ! ਤੇਰੀ ਪ੍ਰਸੰਨਤਾ ਕਰਕੇ ਹੈ ਅਰ ਗੁਰੂ ਸਰੂਪ ਦੀ ਕ੍ਰਿਪਾ ਕਰਕੇ ਹੈ। ਭਾਵ ਇਹ ਹੈ ਕਿ ਭਲਿਆਈ ਨੂੰ ਪਾਕੇ ਹੰਕਾਰਨਾ ਨਹੀਂ ਚਾਹੀਦਾ, ਕਿਉਂਕਿ ਇਹ ਪ੍ਰਭੂ ਦੀ ਦਾਤ ਹੈ, ਆਪਣੇ ਗੁਣਾਂ ਦਾ ਫਲ ਨਹੀਂ ਹੈ ਅਰ ਸ਼ੁਕਰ ਕਰਨਾ ਚਾਹੀਦਾ ਹੈ।

| ਮੂਲ | ਅਰਥ |
| --- | --- |
| **ਭਰਣ ਪੋਖਣ ਕਰੰਤ ਜੀਆ ਬਿਸ੍ਰਾਮ ਛਾਦਨ ਦੇਵੰਤ ਦਾਨੰ ॥ ਸ੍ਰਿਜੰਤ ਰਤਨ ਜਨਮ ਚਤੁਰ ਚੇਤਨਹ ॥ ਵਰਤੰਤਿ ਸੁਖ ਆਨੰਦ ਪ੍ਰਸਾਦਹ ॥ ਸਿਮਰੰਤ ਨਾਨਕ ਹਰਿ ਹਰਿ ਹਰੇ ॥ ਅਨਿਤ੍ ਰਚਨਾ ਨਿਰਮੋਹ ਤੇ ॥ ੨੩ ॥** | ਜੀਵਾਂ ਨੂੰ ਅੰਨ ਦਿੰਦਾ ਤੇ ਪਾਲਨਾ (ਪੁਸ਼ਟੀ) ਕਰਦਾ ਹੈ, ਅਰਾਮ ਕਰਨੇ ਦਾ ਅਸਥਾਨ ਤੇ ਬਸਤ੍ਰ ਦਾਨ ਦੇਂਦਾ ਹੈ, ਸਿਰਜਦਾ ਹੈ ਰਤਨ (ਜੈਸਾ ਮਨੁਖ) ਜਨਮ, ਦੇਂਦਾ ਹੈ (ਉਹ ਪਰਮੇਸ਼ਰ ਜੋ) ਚਤੁਰ ਹੈ (ਅਰ) ਚੇਤਨ ਹੈ। (ਉਸ ਵਲੋਂ) ਵਰਤਦਾ ਹੈ ਕ੍ਰਿਪਾ ਪੂਰਬਕ ਸੁਖ ਤੇ ਆਨੰਦ (ਕਹਿੰਦੇ ਹਨ ਗੁਰੂ) ਨਾਨਕ (ਜੀ) 'ਹਰਿ ਹਰਿ ਹਰੇ' ਦਾ ਸਿਮਰਨ ਕਰਦੇ ਹੋਇਆਂ। ਇਹ ਰਚਨਾਂ (ਭਾਵ ਸੰਸਾਰ) ਅਨਿੱਤ ਹੈ, ਇਸ ਤੇ ਨਿਰਮੋਹ ਹੋ॥੨੩॥ |

**ਪਦਾਰਥ—** ਭਰਨ ਪੋਖਣ=ਖਾਨ ਪਾਨ ਕਰ ਕੇ ਪਾਲਨਾ ਕਰਨੀ। ਸ੍ਰਿਜੰਤ=ਸਿਰਜਦਾ ਹੈ।

**ਭਾਵ—** ਗੁਰੂ ਜੀ ਅਕਾਲ ਪੁਰਖ ਦੀ ਦਿਆਲਤਾ ਦੱਸਦੇ ਹਨ ਕਿ ਉਹ ਸਾਨੂੰ ਪਾਲਦਾ, ਪੋਸਦਾ ਤੇ ਸਭ ਪ੍ਰਕਾਰ ਦੇ ਸੁਖ ਦੇਂਦਾ ਹੈ, ਜਨਮ ਬਖਸ਼ਦਾ ਹੈ ਅਰ ਆਪਣੀ ਹੀ ਕ੍ਰਿਪਾ ਨਾਲ ਆਤਮਕ ਸੁਖਾਂ ਦਾ ਆਨੰਦ ਬਖਸ਼ਦਾ ਹੈ, ਹੁਣ ਸਾਨੂੰ ਕੀ ਕਰਨਾ ਚਾਹੀਦਾ ਹੈ? ਕਿ ਉਸ ਨੂੰ ਹਰ ਵੇਲੇ ਯਾਦ ਕਰੀਏ ਅਰ ਇਸ ਚੱਲਣਹਾਰ ਸੰਸਾਰ ਤੋਂ ਨਿਰਮੋਹ ਹੋਈਏ।

| ਮੂਲ | ਅਰਥ |
| --- | --- |
| **ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ ॥ ਬਿਪਰੀਤ ਬੁਧੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ ॥ ੨੪ ॥** | ਪਿਛਲੇ ਪਿਛਲੇਰੇ (ਜਨਮਾਂ ਦੇ) ਦਾਨਾਂ ਦਾ ਫਲ ਰਾਜੇ ਲੋਕ ਭੋਗਦੇ ਹਨ। ਉਲਟੀ ਅਕਲ ਵਾਲੇ ਹੋਕੇ ਮਾਰਦੇ ਹਨ ਲੋਕਾਂ ਨੂੰ, ਜਿਸ ਦੇ ਬਦਲੇ ਚਿਰ ਕਾਲ ਤੀਕ ਦੁਖ ਪਾਉਂਦੇ ਹਨ। ਹੇ ਨਾਨਕ! ॥੨੪॥ |

**ਪਦਾਰਥ**— ਪਰਾ ਪੂਰਬੇਣ=ਪਿਛਲੇ ਪਿਛਲੇਰੇ। ਭੁੰਚੰਤੇ=ਭੋਗਦੇ ਹਨ। ਮਹੀਪਤੇ=ਰਾਜੇ।

**ਭਾਵ**— ਪਿਛਲੇ ਜਨਮਾਂ ਦੇ ਉੱਤਮ ਕਰਮਾਂ ਕਰਕੇ ਰਾਜ ਪ੍ਰਾਪਤ ਹੁੰਦਾ ਹੈ, ਜਦ ਰਾਜ ਪੁਰ ਰਾਜੇ ਬੈਠਦੇ ਹਨ ਤਦ ਅਨਰਥ ਚੁਕ ਲੈਂਦੇ ਹਨ ਅਰ ਜ਼ੁਲਮ ਕਰਦੇ ਹਨ, ਬੇਗੁਨਾਹਾਂ ਨੂੰ ਮਾਰਦੇ ਹਨ, ਕੁਝ ਅੱਗਾ ਪਿੱਛਾ ਨਹੀਂ ਵਿਚਾਰਦੇ, ਐਸ਼ੋ ਇਸ਼ਰਤ ਵਿਚ ਦਿਨ ਰਾਤ ਖਰਚ ਕਰਦੇ ਹਨ, ਇਨ੍ਹਾਂ ਗਲਾਂ ਦਾ ਫਲ ਇਹ ਹੁੰਦਾ ਹੈ ਕਿ ਤਰ੍ਹਾਂ ਤਰ੍ਹਾਂ ਦੇ ਰੋਗ ਲੱਗ ਜਾਂਦੇ ਹਨ, ਪਰਜਾ ਹਾਹ ਮਾਰਦੀ ਹੈ, ਅੰਤ ਭੈੜਾ ਕਾਲ ਆਉਂਦਾ ਹੈ, ਮੁੜ ਕੇ ਅਨੇਕ ਜਨਮ ਦੁਖਾਂ ਵਿਚ ਭੋਗਦੇ ਹਨ ਤੇ ਚੁਰਾਸੀ ਦੇ ਗੇੜਿਓਂ ਨਿਕਲ ਨਹੀਂ ਸਕਦੇ। ਇਸੇ ਕਰਕੇ ਆਮ ਕਹਾਵਤ ਹੈ:- "ਤਪੋਂ ਰਾਜ ਤੇ ਰਾਜੋਂ ਨਰਕ।"

| ਮੂਲ | ਅਰਥ |
|---|---|
| **ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸ੍ਯ ਸਿਮਰਣ ਰਿਦੰਤਰਹ ॥ ਆਰੋਗੵੰ ਮਹਾ ਰੋਗੵੰ ਬਿਸਿਮ੍ਰਿਤੇ ਕਰੁਣਾ ਮਯਹ ॥ ੨੫ ॥** | ਪੀੜਾ ਨੂੰ ਅਕਾਲਪੁਰਖ ਦੀ ਕ੍ਰਿਪਾ (ਸਮਝਦੇ ਹਨ ਓਹ) ਜਿਨ੍ਹਾਂ ਦੇ ਹਿਰਦੇ ਦੇ ਅੰਦਰ (ਅਕਾਲ ਪੁਰਖ ਦਾ) ਸਿਮਰਣ ਹੈ ਤੇ ਅਰੋਗੀ ਪੁਰਖ ਜੋ ਭੁਲਾਉਂਦਾ ਹੈ ਕਿਰਪਾ ਨਿਧਾਨ ਅਕਾਲ ਪੁਰਖ ਨੂੰ, ਉਹ ਮਹਾਂ ਰੋਗੀ ਹੈ॥੨੫॥ |

**ਪਦਾਰਥ**— ਬ੍ਰਿਥਾ=ਦੁਖ, ਪੀੜਾ। ਅਨੁਗ੍ਰਹੰ=ਕ੍ਰਿਪਾ।

**ਭਾਵ**— ਜਿਸ ਪੁਰਖ ਨੂੰ ਪਰਮੇਸ਼ਰ ਭੁੱਲ ਜਾਵੇ ਉਹ ਮਹਾਂ ਰੋਗੀ ਹੈ, ਕਿਉਂਕਿ ਉਸਦੇ ਅੰਦਰ ਬੜਾ ਭਾਰਾ ਦੁਖ ਹਉਮੈ ਦਾ ਲਗ ਰਿਹਾ ਹੈ, ਪਰ ਜਿਸ ਪੁਰਖ ਦੇ ਹਿਰਦੇ ਵਿਚ ਅਕਾਲ ਪੁਰਖ ਦਾ ਸਿਮਰਨ ਬਿਰਾਜਮਾਨ ਹੈ, ਉਹ ਭਾਵੇਂ ਰੋਗੀ ਹੈ, ਪਰ ਤਦ ਬੀ ਰੋਗੀ ਨਹੀਂ, ਕਿਉਂਕਿ ਉਸਦੇ ਅੰਦਰ ਠੰਢ ਹੈ। ਸਰੀਰ ਦੇ ਰੋਗ ਨੂੰ ਉਹ ਆਪਣਾ ਰੋਗ ਨਹੀਂ ਸਮਝਦਾ; ਸਰੀਰ ਦਾ ਭੋਗ, ਕਰਮਾਂ ਦਾ ਫਲ ਤੇ ਅਕਾਲ ਪੁਰਖ ਦਾ ਭਾਣਾ ਸਮਝਦਾ ਹੈ ਅਰ ਇਸ ਕਰਕੇ ਉਸ ਦੀ ਸੋਚ ਐਸੀ ਪੱਕੀ ਹੈ ਕਿ ਉਹ ਦੁਖ ਨੂੰ ਭੀ ਅਕਾਲ ਪੁਰਖ ਦੀ ਕਿਰਪਾ ਸਮਝਦਾ ਹੈ ਅਰ ਕਿਰਪਾ ਸਮਝਣੇ ਤੋਂ ਉਸਦੇ ਹਿਰਦੇ ਵਿਚ ਠੰਢ ਰਹਿੰਦੀ ਹੈ, ਠੰਢ ਰਹਿਣੇ ਤੇ ਦੁਖ ਦੀ ਪੀੜਾ ਦੁਖਦਾਈ ਨਹੀਂ ਰਹਿੰਦੀ।

| ਮੂਲ | ਅਰਥ |
|---|---|
| **ਰਮਣੰ ਕੇਵਲੰ ਕੀਰਤਨੰ ਸੁਧਰਮੰ ਦੇਹ ਧਾਰਣਹ ॥ ਅੰਮ੍ਰਿਤ ਨਾਮੁ ਨਾਰਾਇਣ ਨਾਨਕ ਪੀਵਤੰ ਸੰਤ ਨ ਤ੍ਰਿਪ੍ਯਤੇ ॥ ੨੬ ॥** | ਦੇਹ ਧਾਰਨ ਕਰਨੇ ਦਾ ਉੱਤਮ ਧਰਮ ਕੇਵਲ ਸਿਮਰਣ ਕਰਨਾ ਹੈ, (ਕਹਿੰਦੇ ਹਨ ਗੁਰੂ) ਨਾਨਕ (ਜੀ) ਅਕਾਲ ਪੁਰਖ ਦੇ ਅੰਮ੍ਰਿਤ ਨਾਮ ਨੂੰ ਪੀਂਦੇ ਹੋਏ ਸੰਤ ਰਜਦੇ ਨਹੀਂ॥੨੬॥ |

**ਪਦਾਰਥ**— ਰਮਣੰ=ਸਿਮਰਨ ਕਰਨਾ। ਤ੍ਰਿਪ੍ਯਤੇ=ਰੱਜਦੇ।

**ਭਾਵ**— ਦੇਹ ਦਾ ਧਰਮ ਮਹਾਰਾਜ ਦੱਸਦੇ ਹਨ ਕਿ ਅਕਾਲ ਪੁਰਖ ਦਾ ਜਸ ਕਰਨਾ ਹੈ, ਕਿਉਂਕਿ ਹੋਰ ਸਾਰੇ ਕਰਮ ਫੋਕਟ ਹਨ, ਜਿਨ੍ਹਾਂ ਵਿਚੋਂ ਅੰਤ ਸੁਖ ਕਿਸੇ ਦਾ ਨਹੀਂ ਹੈ ਅਰ ਮੌਤ ਤੋਂ ਉਪਰੰਤ ਕੋਈ ਕੰਮ ਆਉਣ ਵਾਲਾ ਨਹੀਂ, ਪਰ ਨਾਮ ਸਦਾ ਇਕ ਰਸ ਨਾਲ ਨਿਭਣੇ ਵਾਲਾ ਹੈ। ਤਾਂ ਤੇ ਪਰਮ

ਧਰਮ ਇਹੀ ਹੈ। ਫਿਰ ਇਹ ਸ੍ਵਾਦੀਕ ਐਸਾ ਹੈ ਕਿ ਜਿਨ੍ਹਾਂ ਸੰਤ ਜਨਾਂ ਨੂੰ ਇਸ ਦਾ ਸ੍ਵਾਦ ਪਿਆ ਹੈ, ਓਹ ਇਸ ਨੂੰ ਐਸਾ ਪੀਂਦੇ ਹਨ, ਕਿ ਛਡਣ ਦਾ ਨਾਂ ਨਹੀਂ ਲੈਂਦੇ, ਜਿਉਂ ਜਿਉਂ ਅਧਿਕ ਪੀਂਦੇ ਹਨ, ਤਿਉਂ ਤਿਉਂ ਵਧੀਕ ਛਡਣੇ ਨੂੰ ਜੀ ਨਹੀਂ ਕਰਦਾ, ਕਿਉਂਕਿ **'ਜਿਉ ਅਧਿਕਉ ਤਿਉ ਸੁਖੁ ਘਣੋ'** (ਸਿਰੀ:ਮ:੧, ਅਸਟ-੧੧) ਪਰਮੇਸ਼ਰ ਦਾ ਨਾਮ ਜਿਉਂ ਜਿਉਂ ਵਧਦਾ ਹੈ ਤਿਉਂ ਤਿਉਂ ਵਧੀਕ ਖਿਚਦਾ ਹੈ ਅਰ ਆਪਣੇ ਆਪ ਨੂੰ ਵਿਸਿਮਰਣ ਨਹੀਂ ਹੋਣ ਦਿੰਦਾ।

| ਮੂਲ | ਅਰਥ |
|---|---|
| **ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ ॥ ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ ॥ ੨੭ ॥** | ਸੰਤ ਸਹਨਸੀਲ (ਹੁੰਦੇ ਹਨ), ਵੈਰੀ ਤੇ ਮਿਤ੍ਰ (ਉਨ੍ਹਾਂ ਨੂੰ) ਇਕ ਸਮਾਨ ਹੁੰਦੇ ਹਨ; (ਭਾਵੇਂ ਕੋਈ) ਅਨੇਕ ਪ੍ਰਕਾਰ ਦੇ ਭੋਜਨ ਲੈਕੇ ਖੜ੍ਹਾ ਹੋਵੇ ਭਾਵੇਂ ਕੋਈ) ਨਿੰਦਕ (ਹੋਵੇ, ਭਾਂਵੇਂ ਕੋਈ ਸ਼ਸਤ੍ਰ (ਖਿਚਕੇ ਸਿਰ ਤੇ ਆ ਖੜ੍ਹਾ ਹੋਵੇ) ਹੇ ਨਾਨਕ! ॥੨੭॥ |

**ਪਦਾਰਥ—** ਸਮ=ਤੁਲ। ਆਵਧ=ਸ਼ਸਤ੍ਰ। ਉਪਤਿਸਟਤੇ=ਖੜ੍ਹਾ ਹੋਵੇ।

**ਭਾਵ—** ਸੰਤਾਂ ਦੇ ਲਛਣ ਕਥਨ ਕਰਦੇ ਹਨ ਕਿ ਭਾਵੇਂ ਕੋਈ ਭੋਜਨ ਲੈਕੇ ਖੜ੍ਹਾ ਹੈ, ਤੇ ਭਾਵੇਂ ਕੋਈ ਸਿਰ ਲਾਹੁਣ ਨੂੰ ਖੜ੍ਹਾ ਹੈ, ਭਾਵੇਂ ਕੋਈ ਸਜਣ ਹੈ, ਭਾਵੇਂ ਕੋਈ ਵੈਰੀ ਹੈ, ਉਹ ਸਭ ਨੂੰ ਸਮ ਕਰ ਦੇਖਦੇ ਹਨ। ਕਿਸੇ ਨੂੰ ਪਿਆਰ ਜਾਂ ਵੈਰ ਨਾਲ ਨਹੀਂ ਦੇਖਦੇ। ਸੰਤ ਰਾਗ ਦ੍ਵੈਖ ਥੀਂ ਰਹਿਤ ਹੁੰਦੇ ਹਨ। ਜਿਹੜੇ ਸੰਤ ਕਹਾਉਂਦੇ ਹਨ ਤੇ ਸਮਦ੍ਰਿਸ਼ਟੀ ਨਹੀਂ ਰਖਦੇ, ਰਾਗ ਦ੍ਵੈਖ ਵਿਚ ਫਸ ਰਹੇ ਹਨ, ਓਹ ਸੰਤ ਨਹੀਂ ਹਨ ਓਹ ਸਗੋਂ ਸੰਤ ਨਾਮ ਲਈ ਕਲੰਕ ਹਨ। ਇਸ ਸਮਦ੍ਰਿਸ਼ਟੀ ਤੋਂ ਇਹ ਭਾਵ ਨਹੀਂ ਕਿ ਓਹ ਸਚੇ ਜਗਜਾਸੂ ਤੇ ਨਾਸਤਕ ਨਾਲ ਵਰਤਾਉ ਇਕ ਤੁਲ ਕਰਦੇ ਹਨ, ਵਰਤਾਉ ਤਾਂ ਉਹ ਯਥਾ ਅਧਿਕਾਰ ਅਗਲੇ ਦੇ ਲਾਭ ਹਿਤ ਕਰਦੇ ਹਨ, ਹਾਂ, ਉਨ੍ਹਾਂ ਦੇ ਹਿਰਦੇ ਪੁਰ ਦੂਜੇ ਪੁਰਖਾਂ ਦਾ ਆਦਰ ਯਾ ਅਨਾਦਰ ਅਸਰ ਨਹੀਂ ਪੈਦਾ ਕਰਦਾ, ਉਨ੍ਹਾਂ ਦਾ ਚਿਤ ਅਡੋਲ ਅਪਣੇ ਆਨੰਦ ਵਿਚ ਰਹਿੰਦਾ ਹੈ, ਅਰ ਅਪਣੇ ਆਨੰਦ ਤੋਂ ਵਿਪਰਜਯ ਨਹੀਂ ਹੁੰਦਾ, ਇਥੋਂ ਤਾਈਂ ਕਿ ਜਦ ਉਹ ਜਗਜਾਸੂ ਨਾਲ ਯਥਾ ਅਧਿਕਾਰ ਵਰਤਾਉ ਕਰਦੇ ਹਨ, ਤਦ ਬੀ ਉਨ੍ਹਾਂ ਦਾ ਚਿਤ ਆਪਣੀ ਅਡੋਲਤਾ ਵਿਚ ਇਕ ਰਸ ਹੁੰਦਾ ਹੈ। ਕਿਸੇ ਪੁਰਖ ਦੇ ਬਾਹਰਲੇ ਵਰਤਾਉ ਤੋਂ ਸੰਤ ਰੰਜ ਯਾ ਖੁਸ਼ ਨਹੀਂ ਹੁੰਦੇ, ਉਹ ਸਭ ਕਿਸੇ ਨਾਲ ਉਸ ਦੇ ਅਪਣੇ ਅਧਿਕਾਰ ਦੇ ਅਨੁਸਾਰ ਵਰਤਾਉ ਕਰਦੇ ਹਨ, ਆਪਣਾ ਆਪ ਸਦਾ ਅਸੰਗ ਰਖਦੇ ਹਨ।

| ਮੂਲ | ਅਰਥ |
|---|---|
| **ਤਿਰਸਕਾਰ ਨਹ ਭਵੰਤਿ ਨਹ ਭਵੰਤਿ ਮਾਨ ਭੰਗਨਹ ॥ ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ ॥ ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ ਨਾਨਕ ਸੇ ਪ੍ਰਾਣੀ ਸੁਖ ਬਾਸਨਹ ॥ ੨੮ ॥** | ਅਨਾਦਰ ਨਹੀਂ ਹੁੰਦਾ (ਸੰਤਾਂ ਦਾ) ਨਾ ਹੀ ਹੁੰਦਾ ਹੈ ਮਾਨ (ਉਨ੍ਹਾਂ ਦਾ) ਭੰਗ, ਨਾ ਹੀ ਹੁੰਦੇ ਹਨ (ਸੰਤ) ਸ਼ੋਭਾ ਹੀਨ, ਨਹੀਂ ਪੋਹਦਾ ਹੈ (ਉਨ੍ਹਾਂ ਨੂੰ) ਸੰਸਾਰ ਦਾ ਦੁਖ, (ਜੋ) ਗੋਬਿੰਦ ਦਾ ਨਾਮ ਜਪਦੇ ਹਨ ਸਾਧੂਆਂ ਦੇ ਸੰਗ ਨਾਲ ਮਿਲਕੇ, (ਕਹਿੰਦੇ ਹਨ ਗੁਰੂ) ਨਾਨਕ ਓਹ ਪ੍ਰਾਣੀ ਸੁਖ ਵਿਚ ਵਸਦੇ ਹਨ॥੨੮॥ |

**ਪਦਾਰਥ—** ਤਿਰਸਕਾਰ=ਅਨਾਦਰ। ਭਵੰਤਿ=ਹੁੰਦਾ।

**ਭਾਵ—** ਸੰਤਾਂ ਦੀ ਮਹਿਮਾਂ ਕਥਨ ਕਰਦੇ ਹਨ, ਕਿ ਉਨ੍ਹਾਂ ਦਾ ਅਨਾਦਰ, ਮਾਨ ਭੰਗ ਯਾ ਸੋਭਾ ਦਾ ਘਾਟਾ ਨਹੀਂ ਹੁੰਦਾ, ਗੱਲ ਕੀ ਉਨ੍ਹਾਂ ਨੂੰ ਸੰਸਾਰ ਦਾ ਕੋਈ ਦੁਖ ਨਹੀਂ ਪੋਂਹਦਾ, ਕਾਰਣ ਉਪਰਲੇ ੨੭ਵੇਂ ਸ਼ਲੋਕ ਵਿਚ ਦੱਸ ਆਏ ਹਨ ਕਿ ਸੰਤ ਸ਼ਮਦ੍ਰਿਸ਼ਟਾ ਹੁੰਦੇ ਹਨ, ਵੈਰੀ ਸਜਣ ਨੂੰ ਤੁੱਲ ਸਮਝਦੇ ਹਨ। ਹੁਣ ਇਹ ਸਮਝਣਾ ਬਹੁਤ ਸੌਖਾ ਹੈ, ਕਿ ਜਿਨ੍ਹਾਂ ਦੀ ਦ੍ਰਿਸ਼ਟੀ ਸਮ ਹੈ, ਜਿਨ੍ਹਾਂ ਨੂੰ ਆਦਰ ਦੇਣ ਵਾਲਾ, ਸ਼ਸਤ੍ਰ ਮਾਰਨ ਵਾਲਾ ਇਕ ਦਿਸਦਾ ਹੈ, ਉਨ੍ਹਾਂ ਨੂੰ ਸੰਸਾਰ ਦਾ ਦੁਖ ਕਿਹੜਾ ਪੋਹ ਸਕਦਾ ਹੈ, ਅਰ ਕਿਹੜਾ ਅਨਾਦਰ ਉਨ੍ਹਾਂ ਨੂੰ ਦੁਖ ਦੇ ਸਕਦਾ ਹੈ? ਸਗੋਂ ਉਹ ਲੋਕ ਸਤਿਸੰਗਤ ਕਰਦੇ ਹਨ ਅਰ ਨਾਮ ਜਪਦੇ ਹਨ ਤੇ ਸੁਖ ਵਿਚ ਵਸਦੇ ਹਨ। ਇਉਂ ਭੀ ਅਰਥ ਕਰਦੇ ਹਨ ਕਿ ਉਹ ਸੁਖ ਦੇ ਪਾਤ੍ਰ ਹੁੰਦੇ ਹਨ। ਵਿਚਾਰ ਯੋਗ ਹੈ ਕਿ ਜੋ ਆਪ ਸੁਖ ਦੇ ਪਾਤ੍ਰ ਹਨ ਉਨ੍ਹਾਂ ਨੂੰ ਦੁਖ ਕਿਥੇ? ਇਥੇ ਸ਼ੰਕਾ ਫੁਰਦੀ ਹੈ ਕਿ ਮਹਾਤਮਾ ਦਾ ਅਨਾਦਰ ਤਾਂ ਅਕਸਰ ਲੋਕ ਕਰਦੇ ਹਨ, ਫੇਰ ਅਨਾਦਰ ਕਿਉਂ ਨਹੀਂ ਹੁੰਦਾ? ਇਸ ਦਾ ਭਾਵ ਇਹ ਹੈ ਕਿ ਲੋਕ ਪਏ ਕਰਨ, ਪਰ ਉਨ੍ਹਾਂ ਦਾ ਅਨਾਦਰ ਹੋ ਨਹੀਂ ਸਕਦਾ; ਜਿਕੁਰ ਚੰਦ ਵਲ ਕੋਈ ਪਿਆ ਥੁਕੇ, ਪਰ ਚੰਦ ਦਾ ਕੁਝ ਨਹੀਂ ਵਿਗੜਦਾ, ਇਸੇ ਪ੍ਰਕਾਰ ਸੰਤਾਂ ਦਾ ਹਿਰਦਾ ਇਕ ਰਸ ਰਹਿਣੇ ਤੇ ਉਨ੍ਹਾਂ ਦਾ ਅਨਾਦਰ ਨਹੀਂ, ਸਗੋਂ ਅਨਾਦਰ ਕਰਨੇ ਵਾਲਿਆਂ ਦਾ ਅਪਣਾ ਅਨਾਦਰ ਹੁੰਦਾ ਹੈ। ਸੰਤ ਤਾਂ ਸੰਸਾਰਕ ਸੁਖਾਂ ਦੁਖਾਂ ਦੇ ਬੰਧਨਾਂ ਤੋਂ ਪਰੇ ਹਨ।

| ਮੂਲ | ਅਰਥ |
|---|---|
| **ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿੰਮ੍ਰਤਾਹ ॥ ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰ ਸਬਦ ਕਰ ਚਰਮਣਹ ॥ ਆਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ ॥ ਬਿਚਰਤੇ ਨਿਰਭਯੰ ਸਤ੍ਰੂ ਸੈਨਾ ਧਾਯੰਤੇ ਗੋੁਪਾਲ ਕੀਰਤਨਹ ॥ ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸ੍ੰ ਕਰੋਤਿ ਪੰਚ ਤਸਕਰਹ ॥ ੨੯ ॥** | ਸਾਧੂ ਸਾਰੇ ਨਾ ਜਿਤੇ ਜਾਣ ਵਾਲੇ ਸੂਰਮਿਆਂ ਦੀ ਸੈਨਾ ਹਨ (ਉਨ੍ਹਾਂ ਦੀ) ਸਰੀਰ ਦੀ ਨਿਮ੍ਰਤਾ (ਹੀ) ਸੰਜੋਅ ਹੈ, ਗੋਬਿੰਦ ਦੇ ਗੁਣਾਂ ਦਾ ਉਚਾਰਨਾ (ਉਨ੍ਹਾਂ ਦੇ) ਸ਼ਸਤ੍ਰ ਹਨ, ਗੁਰੂ ਦੇ ਸ਼ਬਦ ਦੀ ਢਾਲ (ਜੋ) ਹੱਥ ਲਈ ਹੈ ਸੋ ਓਟ ਹੈ, ਚੜ੍ਹਦੇ ਹਨ (ਸੰਤ) ਉਪਰ ਘੋੜਿਆਂ (ਸ੍ਰਵਨ), ਰਥਾਂ (ਮੰਨਣ), ਹਾਥੀਆਂ (ਨਿਧਜਾਸਨ) ਦੇ, (ਇਸ ਪ੍ਰਕਾਰ) ਲਭ ਲੈਂਦੇ ਹਨ ਪਰਮੇਸ਼ਰ ਦਾ ਰਸਤਾ। (ਆਤਮਕ) ਸ਼ਤ੍ਰੂਆਂ ਦੀ ਸੈਨਾਂ ਵਿਚ ਨਿਰਭੈ ਵਿਚਰਦੇ ਹਨ ਤੇ ਧਾਵਾ ਕਰਦੇ ਹਨ ਗੋਪਾਲ ਦੇ ਕੀਰਤਨ ਦਾ, (ਇਸ ਧਾਵੇ ਨਾਲ) ਜਿਤ ਲੈਂਦੇ ਹਨ ਸਾਰੇ ਸੰਸਾਰ ਨੂੰ ਕਹਿੰਦੇ ਹਨ ਗੁਰੂ) ਨਾਨਕ ਪੰਜ ਚੋਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਵਸ ਕਰ ਲੈਂਦੇ ਹਨ॥੨੯॥ |

**ਪਦਾਰਥ—** ਸਮੂਹ=ਸਾਰੇ। ਅਜਿਤੰ=ਨਾ ਜਿੱਤਿਆ ਜਾਣੇ ਵਾਲਾ। ਚਰਮਣਹ=ਢਾਲ। ਆਰੂੜਤੇ=ਚੜ੍ਹਦੇ ਹਨ। ਅਸ੍ਵ=ਘੋੜੇ। ਨਾਗਹ=ਹਾਥੀ। ਤਸਕਰ=ਚੋਰ।

**ਭਾਵ—** ਸੰਤਾਂ ਨੂੰ ਫੌਜ ਦੀ ਉਪਮਾ ਦੇਕੇ ਪਰਮਾਰਥ ਦੇ ਸ਼ਸਤ੍ਰ ਅਸਤ੍ਰ ਦੱਸੇ ਹਨ। ਭਾਵ ਇਹ ਦੱਸਣੇ ਦਾ ਹੈ ਕਿ ਸੰਤ ਮਾਲ੍ਹ ਪੂੜੇ ਖਾਣੇ ਦਾ ਨਾਮ ਨਹੀਂ। ਇਹ ਮਾਰਗ ਸੂਰਮਿਆਂ ਦੇ ਜੁਧ ਸਮਾਨ ਹੈ, ਜਿਸ ਵਿਚ ਖ਼ਤਰਾ ਹੈ ਤੇ ਬੜਾ ਕਠਨ ਕਾਰਜ ਹੈ, ਜੋ ਸਿਰੇ ਚਾੜ੍ਹਨਾ ਹੈ। ਸੋ ਇਹ ਕਾਰਜ ਉਪਰ ਲਿਖੇ ਗੁਣਾਂ ਦੇ ਧਾਰਨ ਕਰਨੇ ਤੇ ਸਿਰੇ ਚੜ੍ਹਦਾ ਹੈ। ਜੇ ਕੋਈ ਐਤਨੀ ਹਿੰਮਤ ਨਾ ਕਰੇ, ਤਦ ਉਹ ਸਾਧੂ ਨਹੀਂ, ਸਾਧੂ ਤਾਂ ਅਜਿਤ ਸੂਰਮੇ ਵਤ ਹੈ, ਜੋ ਸਾਰੇ ਵਿਘਨਾਂ ਨੂੰ ਉਲੰਘਕੇ ਪਰਮਾਰਥ ਦੀ ਪ੍ਰਾਪਤੀ

ਨਿਸਚੇ ਕਰੇਗਾ ਅਰ ਪੰਜ ਸ਼ਤਰੂਆਂ ਤੋਂ ਕਦੇ ਹਾਰ ਨਹੀਂ ਖਾਏਗਾ, ਤਾਂਤੇ ਪਿਆਰਿਓ! ਇਸ ਪ੍ਰਕਾਰ ਸੰਸਾਰ ਬਨ ਨੂੰ ਲੰਘਕੇ ਆਤਮਕ ਵੈਰੀਆਂ ਪਰ ਫਤਹ ਪਾਓ।

| ਮੂਲ | ਅਰਥ |
|---|---|
| **ਮ੍ਰਿਗ ਤ੍ਰਿਸਨਾ ਗੰਧਰਬ ਨਗਰੰ ਦ੍ਰੂਮ ਛਾਯਾ ਰਚਿ ਦੁਰਮਤਿਹ ॥ ਤਤਹ ਕੁਟੰਬ ਮੋਹ ਮਿਥ੍ਯਾ ਸਿਮਰੰਤਿ ਨਾਨਕ ਰਾਮ ਰਾਮ ਨਾਮਹ ॥ ੩੦ ॥** | ਹੇ ਖੋਟੀ ਬੁਧੀ ਵਾਲੇ! (ਕਿਉਂ) ਰਚ ਰਿਹਾ ਹੈਂ ਮ੍ਰਿਗ ਤ੍ਰਿਸ਼ਨਾ, ਗੰਧਰਬ ਨਗਰੀ ਤੇ ਬ੍ਰਿਛ ਦੀ ਛਾਯਾ ਵਿਖੇ? ਤਿਵੇਂ ਹੀ ਕੁਟੰਬ ਦਾ ਮੋਹ ਝੂਠਾ ਹੈ (ਇਹ ਛਡ ਅਰ) ਪ੍ਰਭੂ ਦੇ ਨਾਮ ਨੂੰ ਸਿਮਰ (ਇਹ ਉਪਦੇਸ਼ ਕਰਦੇ ਹਨ ਗੁਰੂ) ਨਾਨਕ ਜੀ॥੩੦॥ |

**ਪਦਾਰਥ**— ਦ੍ਰੂਮ=ਬ੍ਰਿਛ। ਦੁਰਮਤਿਹ=ਹੇ ਖੋਟੀ ਬੁਧੀ ਵਾਲੇ!

**ਭਾਵ**— ਮ੍ਰਿਗ ਤ੍ਰਿਸ਼ਨਾ ਦਾ ਜਲ ਰੇਤ ਥਲੇ ਵਿਚ ਤਪਤ ਦੁਪਹਿਰ ਦੇ ਵੇਲੇ ਪਿਆਸੇ ਯਾਤਰੂਆਂ ਨੂੰ ਦਿੱਸਿਆ ਕਰਦਾ ਹੈ, ਪਰ ਵਾਸਤਵ ਵਿਚ ਉਥੇ ਜਲ ਨਹੀਂ ਹੁੰਦਾ, ਰੇਤ ਦੀ ਝਲਕ ਪਾਣੀ ਦੀ ਡਲ੍ਹਕ ਮਾਰਦੀ ਹੈ, ਗੰਧਰਬ ਨਗਰੀ ਭੀ ਬੱਦਲਾਂ ਵਿਖੇ ਨਜ਼ਰ ਦੇ ਧੋਖੇ ਨਾਲ ਸ਼ਹਿਰ ਦਾ ਭਾਨ ਕਰਾਉਂਦੀ ਹੈ। ਤਾਤਪਰਜ ਇਹ ਕਿ ਜੋ ਵਾਸਤਵ ਵਿਚ ਅਸੱਤਿ ਹੈ ਉਸ ਨੂੰ ਸਤਿ ਕਰ ਦਿਖਾਲਦੀ ਹੈ। ਇਸੇ ਪ੍ਰਕਾਰ ਸੰਸਾਰ ਕੁਟੰਬ ਅਸਤਿ ਹੈ, ਪਰ ਮੋਹ ਇਸ ਨੂੰ ਸਤਿ ਭਾਨ ਕਰਾਉਂਦਾ ਹੈ। ਫੇਰ ਦੱਸਦੇ ਹਨ ਕਿ ਜੋ ਤੈਨੂੰ ਸਤਿ ਭਾਸ ਰਹੀ ਹੈ ਅਰ ਤੇਰੀ ਸਮਝ ਵਿਚ ਉਸਦੀ ਅਸੱਤਿਤਾ ਨਹੀਂ ਬੈਠਦੀ। ਉਸ ਦੀ ਬਹੁਰੰਗੀ ਤਾਂ ਪਰਤੱਖ ਦੇਖ ਰਿਹਾ ਹੈਂ, ਜੈਸੇ ਬ੍ਰਿਛ ਦੀ ਛਾਯਾ ਸਵੇਰ ਨੂੰ ਕਿਤੇ, ਦੁਪਹਿਰ ਨੂੰ ਕਿਤੇ, ਸੰਝ ਨੂੰ ਕਿਤੇ ਹੁੰਦੀ ਹੈ, ਤਿਵੇਂ ਸੰਸਾਰਕ ਸਬੰਧ ਤੇ ਮੋਹ ਦੇ ਪਸਾਰੇ ਇਕ ਰਸ ਨਹੀਂ ਰਹਿੰਦੇ, ਕਦੇ ਹਰਖ, ਕਦੇ ਸੋਗ, ਕਦੇ ਅਪਦਾ, ਕਦੇ ਸੰਪਦਾ ਕੋਈ ਗਲ ਦ੍ਰਿੜ੍ਹ ਨਹੀਂ। ਇਸ ਤੋਂ ਬੀ ਸਿੱਟਾ ਨਿਕਲਦਾ ਹੈ ਕਿ ਜੋ ਇਕ ਨਹੀਂ ਉਹ ਨਿੱਤ ਬੀ ਕਦੇ ਨਹੀਂ। ਫੇਰ ਅਨਿੱਤ ਵਿਚ ਫਸਕੇ ਜੋ ਕਰਤਾਰ ਤੋਂ ਬੇਮੁਖ ਹੋ ਰਿਹਾ ਹੈਂ, ਇਸ ਦਾ ਕੀ ਲਾਭ ਹੈ? ਇਸ ਮੋਹ ਨੂੰ ਦਿਲੋਂ ਛਡ ਅਰ ਇਸ ਦੀ ਥਾਂ ਅਕਾਲ ਪੁਰਖ ਦੇ ਨਾਮ ਨੂੰ ਵਾਸਾ ਦੇਹ।

| ਮੂਲ | ਅਰਥ |
|---|---|
| **ਨਚ ਬਿਦਿਆ ਨਿਧਾਨ ਨਿਗਮੰ ਨਚ ਗੁਣਗ੍ਯ ਨਾਮ ਕੀਰਤਨਹ ॥ ਨਚ ਰਾਗ ਰਤਨ ਕੰਠੰ ਨਹ ਚੰਚਲ ਚਤੁਰ ਚਾਤੁਰਹ ॥ ਭਾਗ ਉਦਿਮ ਲਬਧੵੰ ਮਾਇਆ ਨਾਨਕ ਸਾਧਸੰਗਿ ਖਲ ਪੰਡਿਤਹ ॥ ੩੧ ॥** | ਨਾ ਵੇਦਾਂ ਦੀ ਵਿਦਜਾ ਦਾ ਖਜ਼ਾਨਾ, ਨਾ ਗੁਣਾਂ ਦੀ ਗਜਾਤਾ, ਨਾ ਨਾਮ ਦਾ ਕੀਰਤਨ, ਨਾ ਰਤਨ ਰੂਪੀ ਰਾਗ, ਨਾ (ਗਾਉਣੇ ਦਾ) ਕੰਠ, ਨਾ ਚੰਚਲ (ਵਿਹਾਰ ਵਿਚ), ਚਤੁਰ (ਵਿਦਜਾ ਵਿਚ), ਨਾ ਚਾਤੁਰ (ਪਰਮਾਰਥ ਦੀ ਕਰਨੀ ਵਿਚ), ਭਾਗ ਤੇ ਉੱਦਮ ਕਰਨੇ ਕਰਕੇ ਲੱਭਦੀ ਹੈ ਮਾਇਆ (ਵੀ ਤੇ) ਸਾਧਾਂ ਦਾ ਸੰਗ ਭੀ, (ਜਿਸ ਕਰਕੇ) ਮੂਰਖ ਪੰਡਤ ਹੋ ਜਾਂਦਾ ਹੈ॥੩੧॥ |

**ਪਦਾਰਥ**— ਨਚ=ਨਾ। ਨਿਗਮੰ=ਵੇਦ। ਖਲ=ਮੂਰਖ।

**ਭਾਵ**— ਬਹੁਤ ਸਾਰੇ ਗੁਣਾਂ ਨੂੰ ਗਿਣਕੇ ਗੁਰੂ ਸਾਹਿਬ ਕਥਨ ਕਰਦੇ ਹਨ ਕਿ ਜਿਸ ਵਿਚ ਇੰਨਾਂ ਘਾਟਾ ਹੋਵੇ, ਓਹ ਕੀ ਕਰੇ? ਫੇਰ ਆਪੇ ਹੀ ਕਹਿੰਦੇ ਹਨ ਜੇ ਭਾਗ ਤੇ ਉੱਦਮ ਦੋਵੇਂ ਰਲ ਜਾਣ ਤਦ

ਜੇ ਤਾਂ ਪੁਰਖ ਮਾਇਆ ਦੀ ਇੱਛਾ ਕਰੇ ਤਾਂ ਮਾਇਆ ਪ੍ਰਾਪਤ ਹੋ ਜਾਂਦੀ ਹੈ। ਕਈ ਗਜਾਨੀ 'ਭਾਗ ਉਦਿਮ ਲਬਧੰ' ਦਾ ਅਰਥ ਕਰਦੇ ਹਨ ਕਿ ਜਦ ਭਾਗ ਉਦੇ ਹੁੰਦੇ ਹਨ ਤਦ ਲੱਭਦੀ ਹੈ ਮਾਇਆ ਭੀ ਤੇ ਭਗਤੀ ਭੀ, ਪਰੰਤੂ ਉਦਮ ਦਾ ਅਰਥ ਉਦੇ ਕਰਨਾ ਅਯੋਗ ਹੈ ਅਰ ਗੁਰੂ ਉਪਦੇਸ਼ 'ਮਨ ਕਰਹਲਾ' ਆਦੀ ਉਦਮ ਦੀ ਸਫ਼ਲਤਾ ਪ੍ਰਗਟ ਕਰਦੇ ਹਨ। ਗੁਰੂ ਅਰ ਉਪਦੇਸ਼ ਦਾ ਫਲਦਾਇਕ ਹੋਣਾ ਭੀ ਇਹੋ ਦੱਸਦਾ ਹੈ ਕਿ ਉਦਮ ਜ਼ਰੂਰੀ ਵਸਤੂ ਹੈ।

| ਮੂਲ | ਅਰਥ |
|---|---|
| **ਕੰਠ ਰਮਣੀਯ ਰਾਮ ਰਾਮ ਮਾਲਾ ਹਸਤ ਊਚ ਪ੍ਰੇਮ ਧਾਰਣੀ ॥**<br><br>**ਜੀਹ ਭਣਿ ਜੋ ਉਤਮ ਸਲੋਕ ਉਧਰਣੰ ਨੈਨ ਨੰਦਨੀ ॥ ੩੨ ॥** | ਕੰਠ ਵਿਖੇ ਮਾਲਾ ਹੈ (ਕਿਹੜੀ? ਉਤਰ:) ਰਾਮ ਰਾਮ ਦਾ (ਰਮਣ) ਉਚਾਰਨ ਕਰਨਾ, (ਜਾਂ ਰਮਣੀਕ ਵਾਹਿਗੁਰੂ ਨਾਮ), ਗੋ ਮੁਖੀ (ਜਿਸ ਵਿਚ ਮਾਲਾ ਫੇਰਦੇ ਹਨ ਕੀ ਹੈ? ਉਤਰ:) ਪ੍ਰੇਮ ਦਾ ਧਾਰਨ ਕਰਨਾ, (ਨੈਨ ਨੰਦਨੀ (ਮਾਇਆ ਦਾ ਉਧਰਨਾ (ਕੀ ਹੈ? ਉਤਰ:) ਜੀਭ ਦਵਾਰਾ ਉੱਤਮ ਸਲੋਕ ਪਰਮੇਸੁਰ ਦੇ ਜੱਸ ਦਾ) ਕਥਨ ਕਰਨਾ॥੩੨॥ |

**ਪਦਾਰਥ**— ਰਮਣੀਯ=ਰਮਣਾ, ਜਪਨਾ। ਹਸਤ ਊਚ=ਗੋ ਮੁਖੀ। ਨੈਨ ਨੰਦਨੀ=ਮਾਯਾ।

**ਭਾਵ**— ਕਈ ਐਉਂ ਭੀ ਭਾਵ ਕੱਢਦੇ ਹਨ ਕਿ ਰਾਮ ਰਾਮ ਜਪਣਾ ਗਲੇ ਦੀ ਮਾਲਾ ਵਤ ਹੈ, ਪ੍ਰੇਮ ਕਰਨਾ ਉਸ ਮਾਲਾ ਦੀ ਗੁਥਲੀ ਹੈ, ਜੀਭ ਕਰਕੇ ਜੋ ਗੁਣਾਨੁਵਾਦ ਕਰਨਾ ਹੈ ਇਸ ਕਰਕੇ ਅੱਖਾਂ ਨੂੰ ਅਨੰਦ ਦੇਣ ਵਾਲੀ ਮਾਇਆ ਤੋਂ ਉਧਾਰ ਪਾਈਦਾ ਹੈ। ਮੁਰਾਦ ਦੋਹਾਂ ਦੀ ਏਹ ਹੈ ਕਿ ਦਿਖਾਵੇ ਕਰਨੇ ਦੀ ਲੋੜ ਨਹੀਂ ਹੈ, ਧਾਰਨਾ ਹੋਣੀ ਚਾਹੀਏ, ਮਾਲਾ ਦੀ ਥਾਂ ਨਾਮ ਨੂੰ ਧਾਰਨ ਕਰਨਾ ਚਾਹੀਏ ਤੇ ਗੋ ਮੁਖੀ, ਜਿਸ ਵਿਚ ਹਥ ਪਾਕੇ ਮਾਲਾ ਫੇਰਦੇ ਹਨ, ਕੇਵਲ ਦਿਖਾਵਾ ਹੈ, ਉਸਦੀ ਥਾਂ ਪ੍ਰੇਮ ਨੂੰ ਧਾਰਨ ਕਰੋ। ਜੀਭ ਕਰਕੇ ਬੀ ਬ੍ਰਿਥਾ ਉਪਦੇਸ਼ ਨਾ ਕਰੋ। ਉੱਤਮ ਸਲੋਕ (ਗੁਰਬਾਣੀ) ਦਾ ਪਾਠ ਕਰੋ, ਤਦ ਤੁਸੀਂ ਉਧਾਰ ਨੂੰ ਪ੍ਰਾਪਤ ਹੋਵੋਗੇ, ਅਰ ਮਾਇਆ ਤੋਂ ਛੁਟ ਜਾਓਗੇ।

| ਮੂਲ | ਅਰਥ |
|---|---|
| **ਗੁਰ ਮੰਤ੍ਰ ਹੀਣਸੵ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥ ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥ ੩੩ ॥** | ਜੋ ਪ੍ਰਾਣੀ ਗੁਰਮੰਤ੍ਰ ਤੋਂ ਖਾਲੀ ਹੈ, (ਉਹ) ਭ੍ਰਸ਼ਟ ਹੈ (ਉਸਦੇ) ਜਨਮ ਨੂੰ ਧ੍ਰਿਕਾਰ ਹੈ, ਉਹ ਮੂਰਖ ਕੁਤੇ, ਸੂਰ, ਖੋਤੇ, ਕਾਂ ਤੇ ਸਪ ਜਿਹਾ ਭੀ ਨਹੀਂ॥੩੩॥ |

**ਪਦਾਰਥ**— ਕੂਕਰ=ਕੁਤਾ। ਸੂਕਰ=ਸੂਰ। ਖਲ=ਮੂਰਖ।

**ਭਾਵ**— ਇਸ ਦੇਸ਼ ਵਿਚ ਕੁਤੇ, ਸੂਰ, ਖੋਤੇ, ਕਾਂ, ਸੱਪ ਇਨ੍ਹਾਂ ਜਨੌਰਾਂ ਨੂੰ ਅਪਵਿਤ੍ਰ ਤੇ ਭ੍ਰਿਸ਼ਟ ਗਿਣਦੇ ਹਨ। ਜੋ ਗੁਰਮੰਤ੍ਰ ਤੋਂ ਖਾਲੀ ਹੈ ਉਹ ਇਨ੍ਹਾਂ ਤੋਂ ਬੀ ਨਿਕਾਰਾ ਹੈ, ਕਿਉਂਕਿ ਏਹ ਪਸ਼ੂ ਹਨ, ਓਹ ਮਨੁਖ ਹੈ। ਮਨੁਖਾ ਜਨਮ ਅਮੋਲਕ ਪਦਾਰਥ ਪਾਕੇ ਓਹ ਪਸ਼ੂ ਬ੍ਰਿਤੀ ਧਾਰਦਾ ਹੈ, ਤਾਂ ਕਿਉਂ ਉਨ੍ਹਾਂ ਤੋਂ ਮਾੜਾ ਨਾ ਹੋਇਆ? ਜੋ ਜਨਮ ਦੇ ਹੀ ਪਸ਼ੂ ਹਨ ਅਰ ਅਪਨੇ ਸੁਭਾਵ ਵਿਚ ਵਰਤਦੇ ਹਨ, ਸਗੋਂ ਉਨ੍ਹਾਂ ਵਿਚ ਗੁਣ ਹਨ, ਕੁੱਤਾ ਰਾਖੀ ਕਰਦਾ ਹੈ, ਨਿਮਕ ਹਲਾਲ ਹੈ, ਪਰ ਮੰਤ੍ਰ ਹੀਣ ਰੱਬ ਦਾ

ਲਿਮਕ ਹਰਾਮ ਹੈ। ਸੂਰ ਗੰਦਗੀ ਸਾਫ਼ ਕਰਕੇ ਪੌਣ ਨੂੰ ਮਲਨ ਨਹੀਂ ਹੋਣ ਦੇਂਦਾ, ਪਰ ਮੰਤ੍ਰ ਹੀਣ ਪਾਪਾਂ ਦਾ ਗੰਦ ਫੈਲਾਉਂਦਾ ਹੈ। ਖੋਤਾ ਮਨੁਖ ਦੀ ਸੇਵਾ ਕਰਦਾ ਹੈ ਤੇ ਸੈਂਕੜਿਆਂ ਦੀ ਭੀੜ ਵਿਚੋਂ ਮਾਲਕ ਨੂੰ ਪਛਾਣਦਾ ਹੈ, ਪਰ ਮੰਤ੍ਰ ਹੀਣ ਆਪਣੇ ਮਾਲਕ ਤੋਂ ਬੇਮੁਖ ਹੈ। ਕਾਂ ਆਪਣੇ ਤੇ ਆਪਣੀ ਜਾਤ ਦੇ ਭਲੇ ਕਰਨ ਲਈ ਮਸ਼ਹੂਰ ਹੈ, ਮੰਤ੍ਰ ਹੀਣ ਆਪਣਾ ਆਪ ਵੈਰੀ ਹੈ, ਵਿਅਰਥ ਪਾਪਾਂ ਵਿਚ ਜਨਮ ਬਿਤਾ ਕੇ ਆਪਣੇ ਆਪ ਨੂੰ ਨਰਕਾਂ ਦਾ ਅਧਿਕਾਰੀ ਕਰਦਾ ਹੈ। ਸੱਪ ਮੰਤ੍ਰ ਨਾਲ ਕਾਬੂ ਆ ਜਾਂਦਾ ਹੈ ਪਰ ਆਪਣੇ ਸੁਭਾਵ ਨੂੰ ਦੁਧ ਪੀਕੇ ਬੀ ਨਹੀਂ ਛਡਦਾ, ਪਰ ਮੰਤ੍ਰ ਹੀਣ ਕਿਸੇ ਤਰ੍ਹਾਂ ਪਰਮੇਸ਼ਰ ਦੇ ਪਾਸੇ ਨਹੀਂ ਲਗ ਸਕਦਾ, ਉਸ ਨੇ ਮਨੁਖ ਹੋਕੇ ਮਨੁਖ ਜਨਮ ਦੇ ਧਰਮ ਨੂੰ ਸਫ਼ਲ ਨਹੀਂ ਕੀਤਾ, ਗੁਰਮੰਤ੍ਰ ਤੋਂ ਤਾਤਪਰਯ ਗੁਰਮੰਤ੍ਰ ਲੈਕੇ ਛਿਕੇ ਤੇ ਰਖ ਛਡਣਾ ਨਹੀਂ, ਜਾਂ ਕਿਸੇ ਬਾਵੇ ਅੱਗੇ ਸਵਾ ਰੁਪੱਯਾ ਧਰਕੇ ਸਤਿਨਾਮ ਕੰਨ ਵਿਚ ਕਹਾਕੇ ਬੇਪਰਵਾਹ ਹੋ ਰਹਿਣਾ ਕਿ ਮੰਤ੍ਰ ਲੈ ਲਿਆ ਹੈ, ਨਹੀਂ ਹੈ, ਮੰਤ੍ਰ ਲੈਣ ਤੋਂ ਤਾਤਪਰਜ ਮੰਤ੍ਰ ਵਿਚ ਨਿਮਗਨ ਹੋ ਜਾਣੇ ਦਾ ਹੈ, ਜਿਨ੍ਹਾਂ ਨੇ ਲੈਕੇ ਫੇਰ ਛਡਿਆ ਨਹੀਂ ਤੇ ਜੋ ਲੈਕੇ ਸਹੇ ਵਾਂਗ ਸੌਂ ਰਹੇ ਓਹ ਕਿਸੇ ਕੰਮ ਨਹੀਂ ਹਨ।

| ਮੂਲ | ਅਰਥ |
|---|---|
| **ਚਰਣਾਰਬਿੰਦ ਭਜਨੰ ਰਿਦਯੰ ਨਾਮ ਧਾਰਣਹ॥**<br>**ਕੀਰਤਨੰ ਸਾਧਸੰਗੇਣ ਨਾਨਕ ਨਹ ਦ੍ਰਿਸਟੰਤਿ ਜਮਦੂਤਨਹ ॥ ੩੪ ॥** | (ਜੋ) ਭਜਨ ਕਰਦਾ ਹੈ ਚਰਨਾਂ ਕਮਲਾਂ ਦਾ, (ਜੋ) ਹਿਰਦੇ ਵਿਚ ਧਾਰਦਾ ਹੈ ਨਾਮ ਨੂੰ, (ਜੋ) ਸਾਧਾਂ ਦੇ ਸੰਗ ਵਿਖੇ (ਪ੍ਰਭੂ ਦਾ) ਕੀਰਤਨ ਕਰਦਾ ਹੈ, (ਕਹਿੰਦੇ ਹਨ ਗੁਰੂ) ਨਾਨਕ (ਉਹ) ਜਮਦੂਤ ਨੂੰ ਨਹੀਂ ਦੇਖੇਗਾ॥੩੪॥ |

**ਪਦਾਰਥ**— ਦ੍ਰਿਸਟੰਤਿ=ਦੇਖਦਾ।

**ਭਾਵ**— ਜੋ ਪੁਰਖ ਤਿੰਨ ਕਰਮ ਕਰਦਾ ਹੈ, ਅਰਥਾਤ ਜਿਹਵਾ ਦੁਆਰਾ ਨਾਮ ਜਪਦਾ ਹੈ ਅਰ ਹਿਰਦੇ ਕਰਕੇ ਨਾਮ ਨੂੰ ਧਾਰਨ ਕਰਦਾ ਹੈ ਤੇ ਸੰਗਤ ਬੀ ਭਲੀ ਕਰਦਾ ਹੈ, ਉਹ ਜਮ ਦਾ ਦਰਸ਼ਨ ਨਹੀਂ ਕਰੇਗਾ, ਕਿਉਂਕਿ ਉਸਦਾ ਅੰਤਹਕਰਣ ਸ੍ਵਛ ਹੈ, ਉਹ ਪਰਮੇਸੁਰ ਦਾ ਪਜਾਰਾ ਹੈ, ਉਸ ਨੂੰ ਜਮਦੂਤ ਕਦੇ ਦਿਖਾਈ ਨਹੀਂ ਦੇ ਸਕਦਾ, ਯਥਾ:- **"ਜਿਹ ਪੈਡੈ ਲੂਟੀ ਪਨਿਹਾਰੀ॥ ਸੋ ਮਾਰਗੁ ਸੰਤਨ ਦੂਰਾਰੀ॥" ਪੁਨਾ "ਦੂਰਿ ਰਹੀ ਉਹ ਜਨ ਤੇ ਬਾਟ॥"**(ਆਸ:ਮ:੫-੩੯) ਜਮਦੂਤ ਤਾਂ ਕੇਵਲ ਉਨ੍ਹਾਂ ਪੁਰਖਾਂ ਲਈ ਹਨ ਕਿ ਜੋ ਸਾਰੀ ਉਮਰ ਕੁਕਰਮ ਕਰਦੇ ਰਹੇ ਅਰ ਮਾਇਆ ਵਿਖੇ ਬਿਰਤਿ ਖਿੰਡਾਈ ਰਖੀ, ਉਨ੍ਹਾਂ ਦੇ ਕੁਕਰਮ ਹੀ ਉਨ੍ਹਾਂ ਲਈ ਜਮਦੂਤ ਦਾ ਰੂਪ ਹਨ, ਪਰ ਭਜਨ ਕਰਨੇ ਵਾਲੇ ਨਾਮ ਰੂਪੀ ਸੁਰਗ ਵਿਚ ਜੀਉਂਦੇ ਹੀ ਵੜ ਬੈਠਦੇ ਹਨ, ਉਨ੍ਹਾਂ ਨੂੰ ਕੀ ਕਿਸੇ ਦੂਤ ਨੇ ਦਿਖਾਲੀ ਦੇਣੀ ਹੈ।

| ਮੂਲ | ਅਰਥ |
|---|---|
| **ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ ਰਾਜਨਹ ॥**<br>**ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ ਸ੍ਵਛ ਅੰਬਰਹ ॥**<br>**ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ ਨਚ ਦੁਰਲਭੰ ਬਨਿਤਾ ਬਿਲਾਸਹ ॥** | ਨਹੀਂ ਹਨ ਦੁਰਲਭ ਧਨ ਤੇ ਰੂਪ, ਨਹੀਂ ਹਨ ਦੁਰਲਭ ਸ੍ਵਰਗ ਤੇ ਰਾਜ, ਨਹੀਂ ਹਨ ਦੁਰਲਭ ਭੋਜਨ ਤੇ ਖਾਣੇ, ਨਹੀਂ ਹਨ ਦੁਰਲਭ ਸ੍ਵੱਛ ਕਪੜੇ, ਨਹੀਂ ਹਨ ਦੁਰਲਭ ਪੁਤ੍ਰ, ਮਿਤ੍ਰ, ਭਰਾ ਤੇ ਸਾਕ, ਨਹੀਂ ਹਨ ਦੁਰਲਭ ਇਸਤ੍ਰੀ ਦੇ ਬਿਲਾਸ, ਨਹੀਂ ਹੈ ਦੁਰਲਭ ਵਿਦਜਾ ਵਿਚ ਪ੍ਰਬੀਨ ਹੋਣਾ, ਨਹੀਂ ਹੈ ਦੂਰਲਭ ਚਤੁਰ ਤੇ ਚਲਾਕ ਬਣਨਾ, ਇਕ ਪਰਮੇਸੁਰ |

| | |
|---|---|
| **ਨਚ ਦੁਰਲਭੰ ਬਿਦਿਆ ਪ੍ਰਬੀਣੰ ਨਚ ਦੁਰਲਭੰ ਚਤੁਰ ਚੰਚਲਹ ॥** | ਦਾ ਨਾਮ ਦੁਰਲਭ ਹੈ (ਕਹਿੰਦੇ ਹਨ ਗੁਰੂ) ਨਾਨਕ |
| **ਦੁਰਲਭੰ ਏਕ ਭਗਵਾਨ ਨਾਮਹ ਨਾਨਕ ਲਬਧਿੵੰ ਸਾਧਸੰਗਿ ਕ੍ਰਿਪਾ ਪ੍ਰਭੰ ॥ ੩੫ ॥** | (ਜੋ) ਸਾਧੂ ਦੇ ਸੰਗ ਅਰ ਪਰਮੇਸ਼ਰ ਦੀ ਕਿਰਪਾ ਕਰਕੇ ਮਿਲਦਾ ਹੈ॥੩੫॥ |

**ਪਦਾਰਥ—** ਨਚ=ਨਹੀਂ ਹੈ। ਦੁਰਲਭੰ=ਦੁਰਲਭ। ਬਿੰਜਨੰ=ਖਾਣੇ। ਅੰਬਰਹ=ਕਪੜ।

**ਭਾਵ—** ਜਿਨ੍ਹਾਂ ਚੀਜ਼ਾਂ ਦੀ ਪ੍ਰਾਪਤੀ ਨੂੰ ਸੰਸਾਰ ਦੁਰਲਭ ਜਾਣਦਾ ਹੈ, ਯਥਾ- ਧਨ, ਰੂਪ, ਸ੍ਵਰਗ, ਰਾਜ, ਭੋਜਨ, ਕਪੜੇ, ਪੁਤ੍ਰ, ਮਿੱਤ੍ਰ, ਭਾਈ, ਸਾਕ, ਇਸਤ੍ਰੀ, ਵਿਦਜਾ ਵਿਚ ਨਿਪੁੰਨਤਾ, ਚਤੁਰਾਈ (ਚਰਚਾਵਾਦ ਵਿਖੇ), ਚਲਾਕੀ (ਵਿਹਾਰ ਵਿਖੇ) ਆਦਿ, ਪਰ ਗੁਰੂ ਜੀ ਕਹਿੰਦੇ ਹਨ ਇਹ ਦੁਰਲਭ ਨਹੀਂ ਹਨ, ਕਿਉਂਕਿ ਇਹ ਪਦਾਰਥ ਆਮ ਜੀਵਾਂ: ਪਾਪੀ ਪੁੰਨੀ ਸਭ ਨੂੰ ਨਸੀਬ ਹੁੰਦੇ ਹਨ ਅਰ ਇਨ੍ਹਾਂ ਦਾ ਲੱਭਣਾ ਕੇਵਲ ਆਪਣੀ ਹਿੰਮਤ ਤੇ ਕਰਮਾਂ ਦੇ ਬਲ ਕਰਕੇ ਹੋ ਸਕਦਾ ਹੈ, ਪਰੰਤੂ ਅਕਾਲ ਪੁਰਖ ਦਾ ਨਾਮ ਸਭ ਤੋਂ ਦੁਰਲਭ ਹੈ। ਉਂਵ ਤਾਂ ਸਾਰੇ ਲੋਕ ਜਾਣਦੇ ਹਨ, ਪਰ ਉਨ੍ਹਾਂ ਨੂੰ ਪ੍ਰਾਪਤੀ ਨਹੀਂ ਹੋਈ, ਜਿਕੁਰ ਰੋਟੀ ਰੋਟੀ ਕਹੰਦੇ ਪੇਟ ਨਹੀਂ ਭਰਦਾ, ਰੋਟੀ ਅੰਦਰ ਪਹੁੰਚੇ ਤਾਂ ਢਿੜ ਭਰਦਾ ਹੈ, ਇਸੇ ਪ੍ਰਕਾਰ **'ਰਾਮ ਰਾਮ ਸਭੁ ਕੋ ਕਹੈ (ਪਰ) ਕਹਿਐ ਰਾਮੁ ਨ ਹੋਇ॥'** ਰਾਮ ਕਿਕੁਰ ਹੁੰਦਾ ਹੈ? **'ਗੁਰ ਪਰਸਾਦੀ ਰਾਮੁ ਮਨਿ ਵਸੈ ਤਾਂ ਫਲੁ ਪਾਵੈ ਕੋਇ॥'**(ਗੂਜ:ਮ:੩-੪) ਕਹਿਣੇ ਕਰਕੇ, ਪੜ੍ਹਨੇ ਕਰਕੇ, ਸੁਨਣੇ ਕਰਕੇ, ਜਾਨਣੇ ਕਰਕੇ ਨਾਮ ਨਹੀਂ, ਜਿਸ ਨਾਮ ਨੂੰ ਗੁਰੂ ਜੀ ਕਹਿੰਦੇ ਹਨ ਓਹ ਨਾਮ ਇਕ ਲਹਲਹਾਉਂਦੇ ਬ੍ਰਿਛ ਵਤ ਹੈ ਜੋ ਹ੍ਰਿਦੇ ਸਥਲ ਤੋਂ ਫੁਟਦਾ, ਵਧਦਾ, ਮੌਲਦਾ ਤੇ ਫੁਲ ਫਲ ਲਿਆਉਂਦਾ ਹੈ, ਸ੍ਰੀਰ ਉਸਦੇ ਸਾਏ ਹੇਠ ਸੁਖ ਪਾਉਂਦਾ, ਮਨ ਸ਼ਾਂਤ ਹੁੰਦਾ ਤੇ ਜੀਵਾਤਮਾਂ ਆਨੰਦ ਵਿਚ ਮਗਨ ਹੁੰਦਾ ਹੈ। ਐਸੀ ਅਮੋਲਕ ਚੀਜ਼ ਜ਼ਰੂਰ ਹੀ ਦੁਰਲਭ ਹੁੰਦੀ ਹੈ, ਜੋ ਕਦੇ ਦੁਰਲਭ ਨਾ ਹੁੰਦੀ, ਤਦ ਸਾਰੇ ਉਪਦੇਸ਼ਕ, ਗਿਆਨੀ, ਕਥਤਾ ਤੇ ਵਕਤਾ, ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਕੰਠ ਵੀ ਕਰ ਲਏ, ਸਾਰੇ ਹੀ ਸ਼ਾਂਤੀ ਦਾ ਸਰੋਵਰ ਦਿਸਦੇ, ਪਰ ਉਨ੍ਹਾਂ ਦੇ ਲੱਛਣ ਦੱਸਦੇ ਹਨ ਕਿ ਨਾਮ ਨਾਲ ਹਿਰਦੇ ਰੂਪੀ ਤਲਾ ਭਰੇ ਨਹੀਂ ਗਏ, ਅਨੇਕ ਸਾਧਨ ਕਰਨੇ ਵਾਲੇ ਜਪ ਤਪ ਧਿਆਨ ਵਿੱਚ ਖਚਿਤ ਪੁਰਖ ਨਾਮ ਤੋਂ ਖਾਲੀ ਦਿਸਦੇ ਹਨ, ਤਦੇ ਬੜੇ ਬੜੇ ਤੀਰਥ ਯਾਤ੍ਰੀ ਫੋਕੇ ਫਿਰਦੇ ਹਨ। ਤਿਨ੍ਹਾਂ ਲਛਣਾਂ ਤੋਂ ਨਾਮ ਦੁਰਲਭ ਹੈ, ਮਨ ਹਠ ਕਰਮਾਂ ਕਰਕੇ ਨਾਮ ਦੀ ਪ੍ਰਾਪਤੀ ਨਹੀਂ ਹੈ, ਇਹ ਨਿਰਮੋਲਕ ਪਦਾਰਥ ਕੇਵਲ ਅਕਾਲ ਪੁਰਖ ਦੀ ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ, ਪਰ ਨਾਲ ਸਾਧੂ ਸੰਗ ਦੀ ਅਵੱਸ਼ਕਤਾ ਹੈ। ਪਰਮੇਸ਼ਰ ਕ੍ਰਿਪਾਲ ਹੁੰਦਾ ਹੈ, ਤਦ ਉਸਦੇ ਪਜਾਰੇ ਸੰਤ ਦਾ ਮੇਲ ਹੁੰਦਾ ਹੈ, ਪਜਾਰੇ ਸੰਤ ਦੀ ਕ੍ਰਿਪਾ ਹੁੰਦੀ ਹੈ ਤਾਂ ਨਾਮ ਪ੍ਰਾਪਤ ਹੁੰਦਾ ਹੈ ਨਾਮ ਦੀ ਕ੍ਰਿਪਾ ਹੁੰਦੀ ਹੈ ਤਾਂ ਪਰਮੇਸ਼ਰ ਪ੍ਰਾਪਤ ਹੁੰਦਾ ਹੈ।

| ਮੂਲ | ਅਰਥ |
|---|---|
| **ਜਤ ਕਤਹ ਤਤਹ ਦ੍ਰਿਸਟੰ ਸੁਰਗ ਮਰਤ ਪਯਾਲ ਲੋਕਹ ॥** | ਜਿੱਥੇ ਕਿੱਥੇ (ਦੇਖੀਏ) ਉਥੇ ਹੀ ਦਿਸਦਾ ਹੈ (ਪਰਮੇਸੁਰ) ਸੁਰਗ, ਮਾਤ, ਪਤਾਲ ਲੋਕ (ਵਿਚ), ਸਾਰੇ ਰਵ ਰਿਹਾ ਹੈ |
| **ਸਰਬਤ੍ਰ ਰਮਣੰ ਗੋਬਿੰਦਹ ਨਾਨਕ ਲੇਪ ਛੇਪ ਨ ਲਿਪ੍ਯਤੇ ॥ ੩੬ ॥** | ਗੋਬਿੰਦ (ਪਰੰਤੂ ਕਹਿੰਦੇ ਹਨ ਗੁਰੂ) ਨਾਨਕ ਕਿਸੇ ਲੇਪ ਯਾ ਛਾਇਆ ਕਰਕੇ (ਉਹ) ਲਿਪਾਇਮਾਨ ਨਹੀਂ ਹੈ॥੩੬॥ |

**ਪਦਾਰਥ**— ਮਰਤ=ਮਾਤ ਲੋਕ। ਰਮਣੰ=ਬਿਆਪਕ।

**ਭਾਵ**— ਅਕਾਲ ਪੁਰਖ ਦੀ ਵਿਆਪਕਤਾ ਤੇ ਆਪਣੀ ਦ੍ਰਿਸ਼ਟੀ ਦਾ ਕਥਨ ਕਰਦੇ ਹਨ ਕਿ ਜਿਧਰ ਦੇਖਦੇ ਹਾਂ ਭਾਵੇਂ ਉੱਪਰ ਭਾਵੇਂ ਹੇਠਾਂ, ਭਾਵੇਂ ਦੁਆਲੇ; ਸਭ ਪਰਮੇਸ਼ਰ ਹੀ ਪਰਮੇਸ਼ਰ ਦਿਸਦਾ ਹੈ। ਕਾਰਣ ਇਹ ਹੈ ਕਿ ਉਹ ਸਾਰੇ ਰਵ ਰਿਹਾ ਹੈ, ਯਥਾ- '**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥**'(ਕਾਨ:ਮ:੫-੮) ਪਰੰਤੂ ਵਿਆਪਕ ਸਾਰੇ ਹੋਕੇ ਫੇਰ ਆਪ ਅਤੀਤ ਹੈ, ਕਿਸੇ ਪਦਾਰਥ ਜਾਂ ਸ਼ਕਤੀ ਕਰ ਲਿਪਾਇਮਾਨ ਨਹੀਂ, ਆਪ ਸਦੀਵ ਅਖੰਡ ਇਕ ਰਸ ਇਕ ਸਾਰ ਹੈ। ਕਿਤੇ ਬੱਝਾ ਹੋਇਆ ਨਹੀਂ, ਕਿਤੇ ਊਰਾ ਨਹੀਂ, ਕਿਤੇ ਵਿਸ਼ੇਸ਼ ਕਿਤੇ ਨਿਯੂਨ ਨਹੀਂ, ਇਹੋ ਉਸ ਦੀ ਸਰਬੱਗਤਾ ਅਰ ਵਡਿਆਈ ਹੈ।

| ਮੂਲ | ਅਰਥ |
|---|---|
| **ਬਿਖਯਾ ਭਯੰਤਿ ਅੰਮ੍ਰਿਤੰ ਦ੍ਰੁਸਟਾਂ ਸਖਾ ਸ੍ਵਜਨਹ ॥ ਦੁਖੰ ਭਯੰਤਿ ਸੁਖੵੰ ਭੈ ਭੀਤੰ ਤ ਨਿਰਭਯਹ ॥ ਥਾਨ ਬਿਹੂਨ ਬਿਸ੍ਰਾਮ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰਹ ॥ ੩੭॥** | (ਉਨ੍ਹਾਂ ਨੂੰ) ਜ਼ਹਿਰ, ਅੰਮ੍ਰਿਤ, ਵੈਰੀ, ਸੱਜਣ, ਦੁਖ, ਸੁਖ ਸਾਰੇ ਇਕ ਰੂਪ ਹਨ, ਡਰਾਉਣੀ (ਦਸ਼ਾ) ਤੋਂ ਨਿਰਭਯਤਾ ਹੋ ਜਾਂਦੀ ਹੈ, ਥਾਨ ਵਿਹੂਣਿਆਂ ਦਾ ਬਿਸਰਾਮ ਨਾਮ ਵਿਚ ਹੁੰਦਾ ਹੈ (ਕਹਿੰਦੇ ਹਨ ਗੁਰੂ) ਨਾਨਕ ਜਿਨ੍ਹਾਂ ਪੁਰ ਹਰੀ ਗੁਰੂ ਕ੍ਰਿਪਾਲ ਹੋ ਜਾਣ॥੩੭॥ |

**ਭਾਵ**— ਪਰਮੇਸ਼ਰ ਅਰ ਗੁਰੂ ਦੀ ਕ੍ਰਿਪਾ ਜੇ ਹੋਵੇ ਤਦ ਐਸਾ ਪਾਸਾ ਉਲਟਦਾ ਹੈ ਕਿ ਸਭ ਬੁਰਿਆਈਆਂ ਨੇਕੀਆਂ ਹੋ ਜਾਂਦੀਆਂ ਹਨ, ਜ਼ਹਿਰ ਅੰਮ੍ਰਿਤ ਹੋ ਜਾਂਦੀ ਹੈ, ਭਾਵ ਜੋ ਪਦਾਰਥ ਮਾਰਨੇ ਵਾਲੇ ਹੁੰਦੇ ਹਨ ਉਹੋ ਜਿਵਾਉਣੇ ਵਾਲੇ ਹੋ ਜਾਂਦੇ ਹਨ, ਜਿਕੁਰ ਮਾਇਆ। ਜੋ ਮਾਇਆ ਵਿੱਚ ਪਲਚਦੇ ਹਨ, ਆਪਣੇ ਲਈ ਨਰਕ ਤਿਆਰ ਕਰਦੇ ਹਨ, ਪਰ ਜੋ ਗੁਰੂ ਪਰਮੇਸ਼ਰ ਦੀ ਕ੍ਰਿਪਾ ਦੇ ਪਾਤਰ ਹੋਏ ਹਨ ਓਹ ਉਸੇ ਵਿਸ੍ਰ ਰੂਪ ਮਾਇਆ ਨੂੰ ਪਰਮਾਰਥ ਪੁਰ ਲਾਉਂਦੇ ਹਨ, ਉਨ੍ਹਾਂ ਲਈ ਉਹ ਅੰਮ੍ਰਿਤ ਦਾ ਕੰਮ ਦਿੰਦੀ ਹੈ। ਕ੍ਰੋਧ ਆਦਿ ਜੋ ਜੀਵ ਦੇ ਸ਼ੱਤਰੂ ਹਨ ਫੇਰ ਓਹ ਸੱਜਣ ਹੋ ਜਾਂਦੇ ਹਨ, ਜੀਵ ਤੋਂ ਪਾਪ ਕਮਾਉਣੇ ਦੀ ਥਾਂ ਪੁੰਨ ਕਰਵਾਉਂਦੇ ਹਨ, ਦੁਖ ਸੁਖ ਹੋ ਜਾਂਦੇ ਹਨ। ਜੋ ਜੀਵ ਪਹਿਲੇ ਹਉਮੈ ਵਿੱਚ ਫਸਿਆ ਸੰਸਾਰਕ ਦੁਖਾਂ ਨੂੰ ਦੇਖਕੇ ਘਾਬਰਦਾ ਹੈ, ਫੇਰ ਉਨ੍ਹਾਂ ਤੋਂ ਵੈਰਾਗ ਪ੍ਰਾਪਤ ਹੁੰਦਾ ਹੈ, ਤਦ ਦੁਖ ਦੂਰ ਹੋਕੇ ਸੁਖ ਦਾ ਜਨਕ ਹੋ ਜਾਂਦਾ ਹੈ, ਭੈ ਤੋਂ ਨਿਰਭੈਤਾ ਹੋ ਜਾਂਦੀ ਹੈ। ਪਹਿਲੇ ਤਾਂ ਸੰਸਾਰ ਦੇ ਕਲੇਸ਼ਾਂ, ਆਪਣੇ ਪਾਪਾਂ ਅਰ ਜਮ ਮਾਰਗ ਦੇ ਦੁਖਾਂ ਤੋਂ ਥਰ ਥਰ ਕੰਬਦਾ ਹੈ, ਫੇਰ ਗੁਰੂ ਪਰਮੇਸਰ ਇਸ ਦੀ ਹਉਮੈ ਰੂਪੀ ਨਾੜ ਕਟ ਦੇਂਦੇ ਹਨ, ਤਦ ਇਸ ਨੂੰ ਕੋਈ ਭੌ ਨਹੀਂ ਰਹਿੰਦਾ, ਕਿਉਂਕਿ ਇਹ ਅਕਾਲ ਪੁਰਖ ਦਾ ਪ੍ਰੇਮੀ ਹੋਣੇ ਕਰਕੇ ਸਾਰਿਆਂ ਦੇ ਭੌ ਤੋਂ ਪਰੇ ਹੋ ਜਾਂਦਾ ਹੈ, ਜਿਕੁਰ ਪਤਿਬ੍ਰਤਾ ਪਤੀ ਦੇ ਸਾਏ ਹੇਠ ਕਿਸੇ ਤੋਂ ਨਹੀਂ ਡਰਦੀ, ਪਰ ਇਹ ਤਦ ਹੁੰਦਾ ਹੈ ਜਦ ਇਹ ਜੀਵ ਜੋ ਸੰਕਲਪਾਂ ਵਿਕਲਪਾਂ ਦੀ ਹਨੇਰੀ ਅਗੇ ਉਡਦਾ ਨਿਥਾਵਾਂ ਤੇ ਨਿਘਰਾ ਹੋਇਆ ਹੋਇਆ ਨਾਮ ਨੂੰ ਪ੍ਰਾਪਤ ਹੋਕੇ ਇਸ ਵਿਚ ਆਰਾਮ ਪਾ ਲੈਂਦਾ ਹੈ, ਨਹੀਂ ਤਾਂ:- "ਡਕੈ ਫੂਕੈ ਖੇਹ ਉਡਾਵੈ ਸਾਹਿ ਗਇਆ ਪਛੁਤਾਇ॥"(ਮਲਾ:ਵਾਰ-੧੯)

| ਮੂਲ | ਅਰਥ |
|---|---|
| **ਸਰਬ ਸੀਲ ਮਮੰ ਸੀਲੰ ਸਰਬ** | ਸਰਬ (ਵਿਖੇ ਜੋ) ਸੀਲਤਾ ਹੈ (ਸੋ) ਮੇਰੀ ਸੀਲਤਾ ਹੈ, ਸਰਬ |

| | |
|---|---|
| **ਪਾਵਨ ਮਮ ਪਾਵਨਹ ॥ ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਯਤੇ ॥ ੩੮ ॥** | (ਵਿਖੇ ਜੋ) ਪਵਿਤ੍ਰਤਾ ਹੈ (ਸੋ) ਮੇਰੀ ਪਵਿਤ੍ਰਤਾ ਹੈ, ਸਰਬ (ਵਿਖੇ ਜੋ) ਕਰਨੇ ਯੋਗ ਹੈ ਉਸਦਾ ਕਰਤਾ ਮੈਂ ਹਾਂ (ਕਹਿੰਦੇ ਹਨ ਗੁਰੂ) ਨਾਨਕ (ਐਸੇ ਪਰਮੇਸ਼ਰ ਨੂੰ) ਲੇਪ ਤੇ ਛੇਪ ਲਿਪਾਇਮਾਨ ਨਹੀਂ ਕਰਦੇ॥੩੮॥ |

ਪਦਾਰਥ— ਸੀਲ=ਸੀਤਲਤਾ। ਮਮੰ=ਮੇਰਾ।

ਭਾਵ— ਇਸਦਾ ਭਾਵ ਇਉਂ ਕਹਿੰਦੇ ਹਨ ਕਿ ਇਹ ਅਕਾਲ ਪੁਰਖ ਦਾ ਕਥਨ ਹੈ ਜਿਸ ਨੂੰ ਗੁਰੂ ਸਾਹਿਬ ਜੀ ਨੇ ਪ੍ਰਗਟ ਕੀਤਾ ਹੈ। ਕਈਆਂ ਦਾ ਏਹ ਖਿਆਲ ਹੈ ਕਿ ਏਹ ਗੁਰੂ ਨਾਨਕ ਜੀ ਨੂੰ ਵਰ ਹੋਇਆ ਸੀ ਕਿ ਤੇਰਾ ਸੀਲ ਮੇਰਾ ਹੋਵੇਗਾ, ਤੇ ਤੇਰੀ ਸਾਰੀ ਪਵਿਤ੍ਰਤਾਂ ਮੇਰੀ ਹੋਵੇਗੀ, ਤੇਰੇ ਸਾਰੇ ਕੰਮਾਂ ਦਾ ਕਰਨ ਵਾਲਾ ਮੈਂ ਹੋਵਾਂਗਾ। ਸੋ ਹੇ ਨਾਨਕ! ਤੈਨੂੰ ਲੇਪ ਯਾ ਛੇਪ ਨਹੀਂ ਲਗ ਸਕੇਗਾ। ਕਈ ਗੁਣੀ ਇਸ ਸਲੋਕ ਨੂੰ ਪ੍ਰਾਰਥਨਾ ਸਮਝਦੇ ਹਨ ਕਿ ਹੇ ਪਰਮੇਸ਼ਰ! ਤੂੰ ਜੋ ਸਭ ਨੂੰ ਸੀਲਤਾ ਦੇਣੇ ਵਾਲਾ ਹੈਂ ਮੈਨੂੰ ਬੀ ਦੇਹ, ਤੂੰ ਜੋ ਸਭ ਨੂੰ ਪਵਿਤ੍ਰਤਾ ਦੇਣੇ ਵਾਲਾ ਹੈਂ ਮੈਨੂੰ ਬੀ ਦੇਹ, ਤੂੰ ਸਭ ਦੇ ਕੰਮ ਕਰਦਾ ਹੈਂ (ਸੁਆਰਦਾ ਹੈਂ) ਮੇਰੇ ਬੀ ਸੁਆਰ, ਕਿਉਂਕਿ ਹੇ ਅਕਾਲ ਪੁਰਖ! ਤੈਨੂੰ ਕੋਈ ਲੇਪ ਛੇਪ ਨਹੀਂ ਲਗ ਸਕਦਾ।

| ਮੂਲ | ਅਰਥ |
|---|---|
| **ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ ॥ ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥ ੩੯ ॥** | ਪ੍ਰਕਾਸ਼ਮਾਨ ਚੰਦ੍ਰਮਾਂ ਠੰਢਾ ਨਹੀਂ ਹੈ, ਬਾਵਨ ਚੰਦਨ ਬੀ ਠੰਢਾ ਨਹੀਂ ਹੈ, ਨਾ ਹੀ ਸਿਆਲੇ ਦੀ ਰੁਤ ਠੰਢੀ ਹੈ, (ਕਹਿੰਦੇ ਹਨ ਗੁਰੂ) ਨਾਨਕ ਸਾਧੂ ਸ੍ਵਜਨ (ਪੁਰਖ ਹੀ) ਸੀਤਲ ਹਨ॥੩੯॥ |

ਪਦਾਰਥ— ਚੰਦ੍ਰ ਦੇਵਹ=ਪ੍ਰਕਾਸ਼ਮਾਨ ਚੰਦ੍ਰਮਾਂ। ਬਾਂਵਨ: ਚੰਦਨਹ=ਇਕ ਪ੍ਰਕਾਰ ਦਾ ਚੰਦਨ।

ਭਾਵ— ਚੰਦ੍ਰਮਾਂ, ਬਾਵਨ ਚੰਦਨ ਤੇ ਸਿਆਲੇ ਦੀ ਰੁਤ ਤਿੰਨੇ ਠੰਢੇ ਪਦਾਰਥ ਮੰਨੇ ਹਨ, ਪਰ ਇਨ੍ਹਾਂ ਦੀ ਠੰਢਕ ਦਾ ਅਸਰ ਸਰੀਰ ਪਰ ਹੀ ਰਹਿੰਦਾ ਹੈ, ਮਨ ਦੀ ਅਗਨੀ ਨੂੰ ਬੁਝਾ ਨਹੀਂ ਸਕਦੇ, ਬਿਰਹੋਂ ਦੀ ਅੱਗ ਨੂੰ ਠੰਢਿਆਂ ਨਹੀਂ ਕਰ ਸਕਦੇ, ਐਸੀ ਸੀਤਲਤਾ ਜੋ ਮਨ ਪਰ ਅਸਰ ਕਰੇ ਕੇਵਲ ਸੰਤਾਂ ਪਾਸ ਹੈ। ਸਚੀ ਠੰਢਕ ਸੰਤਾਂ ਪਾਸੋਂ ਪ੍ਰਾਪਤ ਹੁੰਦੀ ਹੈ, ਕਿਉਂਕਿ ਉਨ੍ਹਾਂ ਦੇ ਸਤਿਸੰਗ ਕਰਨ ਤੇ ਪਾਪ ਦੂਰ ਹੁੰਦੇ ਹਨ, ਪ੍ਰੇਮ ਵਧਦਾ ਹੈ, ਪਰਮੇਸਰ ਮਿਲਦਾ ਹੈ, ਤਾਂਤੇ ਅਸਲ ਸੀਤ ਵਸਤੂ ਸੰਤ ਮਹਾਤਮਾਂ ਹਨ, ਜਿਨ੍ਹਾਂ ਪਾਸ ਸੀਤਲ ਕਰਨ ਵਾਲੀ ਨਾਮ ਦੀ ਬੂਟੀ ਹੁੰਦੀ ਹੈ।

| ਮੂਲ | ਅਰਥ |
|---|---|
| **ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥ ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥** | [੧] (ਓਹ) ਅਕਾਲ ਪੁਰਖ ਦੇ ਨਾਮ ਦਾ ਮੰਤ੍ਰ (ਜਪਦੇ ਹਨ ਤੇ ਉਸ ਅਕਾਲ ਪੁਰਖ ਨੂੰ) ਸਾਰੇ ਪੂਰਨ ਜਾਣਕੇ ਉਸ ਦੀ (ਪੂਰਨਤਾ ਦਾ) ਧਿਆਨ (ਧਰਦੇ ਹਨ) [੨] (ਇਸ ਤੇ ਇਹ) ਗਜਾਨ (ਧਾਰਨ ਹੁੰਦਾ ਹੈ ਕਿ) ਦੁਖ ਸੁਖ ਨੂੰ ਇਕ |

**ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥**

**ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥**

**ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥**

**ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ ॥**

**ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥ ੪੦ ॥**

(ਕਰ ਕੇ ਓਹ ਜਾਣਦੇ ਹਨ); ਇਕ ਜਾਣਨੇ ਤੇ ਨਿਰਮਲ ਨਿਰਵੈਰ (ਪਰਮੇਸੁਰ) ਵਿਚ ਜੁੜੇ ਰਹਿੰਦੇ ਹਨ। [੩] ਸਭ ਜੀਆਂ ਪੁਰ ਦਿਆਲ ਰਹਿੰਦੇ ਹਨ, (ਕਿਉਂਕਿ) ਪੰਜ ਦੋਖਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਤੋਂ ਰਹਿਤ (ਹੁੰਦੇ ਹਨ)। [੪] ਪਰਮੇਸੁਰ ਦੇ ਜਸ ਦਾ ਭੋਜਨ (ਕਰਦੇ ਹਨ, ਕਿਉਂਕਿ) ਮਾਯਾ ਤੋਂ (ਐਸੇ) ਅਸੰਗ ਹੁੰਦੇ ਹਨ (ਜਿਕੁਰ) ਜਲ ਤੋਂ ਕਮਲ ਰਹਿਤ (ਅਲੇਪ) ਹੁੰਦਾ ਹੈ। [੫] ਸ਼ਤ੍ਰੂ ਤੇ ਮਿਤ੍ਰ ਨੂੰ ਇਕ ਸਮਾਨ ਉਪਦੇਸ਼ (ਕਰਦੇ ਹਨ, ਕਿਉਂਕਿ ਇਕ) ਪਰਮੇਸੁਰ ਦੀ ਭਗਤੀ ਵਿਚ ਸ੍ਰਧਾਵਾਨ (ਹੁੰਦੇ ਹਨ), [੬] ਪਰਾਈ ਨਿੰਦਾ ਕੰਨੀ ਨਹੀਂ ਸੁਣਦੇ, ਸਗੋਂ ਆਪਾ ਭਾਵ ਤਿਆਗਕੇ ਸਭ ਦੀ (ਧੂੜ ਹੁੰਦੇ ਹਨ)। (ਏਹ) ਛੀ ਲਛਣ ਹਨ ਪੂਰਨ ਪੁਰਖ ਦੇ, ਜਿਸਨੂੰ (ਕਹਿੰਦੇ ਹਨ ਗੁਰੂ) ਨਾਨਕ (ਜੀ) ਸਾਧੂ ਸਜਨ ਨਾਮ (ਬਖਸ਼ਦੇ ਹਨ)॥੪੦॥

ਪਦਾਰਥ— ਬਿਵਰਜਿਤਹ = ਵਰਜੇ ਹਨ। ਭਾਵਨੀ = ਸਰਧਾ। ਸ੍ਰੋਤਿ = ਕੰਨ।

ਮੂਲ | ਅਰਥ

**ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ ॥ ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥ ੪੧ ॥**

ਬਕਰੀ (ਜੋ) ਖਾਂਦੀ (ਤ੍ਰਾਂ ਹੋਵੇ) ਕੰਦ ਮੂਲ, (ਪਰ) ਵਸਦੀ ਹੋਵੇ ਸ਼ੇਰ ਦੇ ਪਾਸ, ਉਹੋ ਜਿਹੀ ਹੈ ਗਤੀ ਸੰਸਾਰ ਦੀ (ਕਹਿੰਦੇ ਹਨ ਗੁਰੂ) ਨਾਨਕ, ਹਰਖ ਤੇ ਸੋਗ ਵਿਆਪਦਾ ਰਹਿੰਦਾ ਹੈ॥੪੧॥

ਪਦਾਰਥ— ਅਜਾ = ਬੱਕਰੀ। ਕੰਦ ਮੂਲੰ = ਫਲ ਤੇ ਜੜ੍ਹਾਂ। ਕੇਹਰਹ = ਸ਼ੇਰ।

ਭਾਵ— ਬੱਕਰੀ ਜੋ ਫਲ ਫੁਲ ਖਾਂਦੀ ਹੈ ਅਰ ਸੁਤੰਤ੍ਰ ਵਸਦੀ ਹੈ ਉਹ ਅਪਣੇ ਆਨੰਦ ਵਿਚ ਚੰਗੀ ਪਲਦੀ ਰਹਿੰਦੀ ਹੈ, ਪਰ ਜਿਸ ਨੂੰ ਨਿੱਤ ਸ਼ੇਰ ਦਾ ਦਰਸ਼ਨ ਹੋ ਜਾਂਦਾ ਹੋਵੇ ਉਹ ਨਹੀਂ ਵਧਦੀ। ਕੰਦ ਮੂਲ ਖਾਣ ਤੇ ਪੁਸ਼ਟੀ ਸਰੀਰ ਨੂੰ ਹੁੰਦੀ ਹੈ, ਪਰ ਸ਼ੇਰ ਨੂੰ ਦੇਖਣ ਤੇ ਸਹਮ ਹੁੰਦਾ ਹੈ, ਉਸ ਨਾਲ ਸ੍ਰੀਰ ਖੀਣ ਹੋ ਜਾਂਦਾ ਹੈ। ਐਸੇ ਹੀ ਸੰਸਾਰ ਦਾ ਹਾਲ ਹੈ, ਅਨੇਕ ਜਤਨਾਂ ਕਰਕੇ ਜੀਵ ਨੂੰ ਜੋ ਖੁਸ਼ੀ ਹੁੰਦੀ ਹੈ ਸੋ ਦੁਖਾਂ ਦੇ ਪੈਣੇ ਤੇ ਦੂਰ ਹੋ ਜਾਂਦੀ ਹੈ, ਜੀਵ ਦਾ ਸੁਖ ਇਕ ਰਸ ਕਾਇਮ ਨਹੀਂ ਰਹਿੰਦਾ।

ਮੂਲ | ਅਰਥ

**ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥**

**ਭਰਮ ਮੋਹੰ ਮਾਨ ਅਪਮਾਨੰ ਮਦੰ ਮਾਯਾ ਬਿਆਪਿਤੰ ॥**

ਛਲ (ਕਰਕੇ), (ਹੋਰ੍ਨਾਂ ਦੇ) ਦੋਸ਼ ਦੇਖਣੇ (ਕਰਕੇ) ਕ੍ਰੋੜ ਬਿਘਨਾਂ (ਦੇ ਪੈਣੇ ਜਾਂ ਆਪ ਪਾਉਣੇ ਕਰਕੇ), ਅਪ੍ਰਾਧੀ (ਜੀਵ ਐਸੇ ਅਨੇਕਾਂ) ਪਾਪਾਂ ਕਰਕੇ ਮਲੀਨ (ਹੋ ਰਿਹਾ ਹੈ)। ਭਰਮ (ਕਰਕੇ), ਮੋਹ ਕਰਕੇ, ਮਾਨ (ਕਰਕੇ), ਅਪਮਾਨ (ਕਰਕੇ) (ਤੇ) ਮਾਇਆ ਦੇ ਮਦ ਕਰਕੇ (ਜੀਵ ਨੂੰ) ਵਜਾਪ

| | |
|---|---|
| **ਮ੍ਰਿਤੁ ਜਨਮ ਭ੍ਰਮੰਤਿ ਨਰਕਹ ਅਨਿਕ ਉਪਾਵੰ ਨ ਸਿਧ੍ਯਤੇ ॥ ਨਿਰਮਲੰ ਸਾਧ ਸੰਗਹ ਜਪੰਤਿ ਨਾਨਕ ਗੋਪਾਲ ਨਾਮੰ ॥ ਰਮੰਤਿ ਗੁਣ ਗੋਬਿੰਦ ਨਿਤ ਪ੍ਰਤਹ ॥ ੪੨ ॥** | ਰਹੇ ਹਨ (ਅਗੇ ਲਿਖੇ ਦੁਖ) :-ਮਰਨਾ, ਜੰਮਣ, ਨਰਕਾਂ ਵਿਚ ਰੁਲਨਾ, ਜਿਨ੍ਹਾਂ ਤੋਂ ਅਨੇਕਾਂ ਉਪਾਵਾਂ ਕਰਕੇ ਬੀ ਸਿਧ (ਨਿਰਮਲ ਸੁਧ) ਨਹੀਂ ਹੁੰਦਾ, ਨਿਰਮਲ (ਤਾਂ ਕੇਵਲ) ਸਾਧਾਂ ਦੇ ਸੰਗ ਕਰਕੇ (ਅਰ) ਗੋਬਿੰਦ ਦੇ ਗੁਣਾਂ ਨੂੰ ਸਦੀਵ ਰਮਣ ਕਰਨੇ ਕਰਕੇ (ਹੋ ਸਕਦਾ ਹੈ) ਨਾਨਕ (ਗੁਰੂ ਜੀ ਕਹਿੰਦੇ ਹਨ)॥੪੨॥ |

**ਪਦਾਰਥ**— ਛਲੰ ਛਿਦ੍ਰੰ=ਖੋਟ, ਖੋਟਾ। ਕਿਲਬਿਖ=ਪਾਪ। ਮਦ=ਹੰਕਾਰ।

**ਭਾਵ**— ਇਸ ਵਿਚ ਗੁਰੂ ਜੀ ਨੇ ਜੀਵ ਦੀਆਂ ਤਿੰਨ ਅਵਸਥਾਂ ਕਥਨ ਕੀਤੀਆਂ ਹਨ:- ਪਹਿਲੀ ਜੋ ਪਾਪਾਂ ਕਰਕੇ ਹੋ ਜਾਂਦੀ ਹੈ, ਦੂਜੀ ਉਸ ਦਾ ਫਲ ਜੋ ਦੁਖ ਪੈਂਦੇ ਹਨ ਨਰਕ ਭੋਗਣਾ, ਜੰਮਣਾ ਤੇ ਮਰਨਾ; ਤੇ ਤੀਜੀ ਵਿਚ ਇਸ ਤੋਂ ਛੁਟਣੇ ਦਾ ਉਪਾਵ ਹੈ। ਛਲ, ਧੋਖਾ ਦੇਣਾ ਦੂਸਰੇ ਨੂੰ, ਭਾਵੇਂ ਆਪਣੇ ਆਪ ਨੂੰ; ਛਿਦ੍ਰ ਕਹਿੰਦੇ ਹਨ ਲੋਕਾਂ ਦੇ ਔਗਣ ਸੰਗ੍ਰਹ ਕਰਨੇ। ਅਨੇਕ ਤਰ੍ਹਾਂ ਦੇ ਵਿਘਨ ਪਾਪ ਤੇ ਅਪਰਾਧ ਇਹ ਸਭ ਜੀਵ ਨੂੰ ਮਲੀਨ ਕਰਦੇ ਹਨ ਅਰ ਵਾਸਨਾ ਦੇ ਜਾਲ ਵਿਚ ਬੱਧਾ ਜੀਵ ਮੁੜ ਜੰਮਦਾ, ਮਰਦਾ ਤੇ ਨਰਕ ਭੋਗਦਾ ਰਹਿੰਦਾ ਹੈ ਅਰ ਕਦੇ ਨਹੀਂ ਛੁਟਦਾ, ਇਸ ਤੋਂ ਬਚਣੇ ਦਾ ਉਪਾਵ ਗੁਰੂ ਜੀ ਇਹ ਦਸਦੇ ਹਨ ਕਿ ਸੰਤਾਂ ਦਾ ਸੰਗ ਕਰਨਾ ਚਾਹੀਏ। ਸੰਤਾਂ ਦੇ ਸੰਗ ਤੋਂ ਦੋ ਗੱਲਾਂ ਪ੍ਰਾਪਤ ਹੁੰਦੀਆਂ ਹਨ- ਪਰਮੇਸਰ ਦਾ ਨਾਮ ਜਪਣਾ ਤੇ ਉਸਦੇ ਗੁਣ ਗਾਉਣੇ। ਇਨ੍ਹਾਂ ਦੋਹਾਂ ਦਾ ਫਲ ਇਹ ਹੁੰਦਾ ਹੈ ਕਿ ਪਾਪਾਂ ਦੀ ਮੈਲ ਦੂਰ ਹੋਕੇ ਨਿਰਮਲਤਾਈ ਹੋ ਜਾਂਦੀ ਹੈ ਯਥਾ- **"ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ"**॥(ਜਪੁਜੀ) ਜਦ ਮੈਲ ਦੂਰ ਹੋ ਗਈ ਤਦ ਪਰਮੇਸਰ ਕਿਤੇ ਦੂਰ ਨਹੀਂ ਹੈ, ਝਟ ਪਟ ਮਿਲਾਪ ਹੋ ਜਾਂਦਾ ਹੈ।

| ਮੂਲ | ਅਰਥ |
|---|---|
| **ਤਰਣ ਸਰਣ ਸੁਆਮੀ ਰਮਣ ਸੀਲ ਪਰਮੇਸੁਰਹ ॥ ਕਰਣ ਕਾਰਣ ਸਮਰਥਹ ਦਾਨੁ ਦੇਤ ਪ੍ਰਭੁ ਪੂਰਨਹ ॥ ਨਿਰਾਸ ਆਸ ਕਰਣੰ ਸਗਲ ਅਰਥ ਆਲਯਹ ॥ ਗੁਣ ਨਿਧਾਨ ਸਿਮਰੰਤਿ ਨਾਨਕ ਸਗਲ ਜਾਚੰਤ ਜਾਚਿਕਹ ॥ ੪੩ ॥** | (ਉਸ) ਸੁਆਮੀ, ਰਮਣ ਸ਼ੀਲ ਪਰਮੇਸ਼ੁਰ, ਦੀ ਸ਼ਰਨ (ਲੈਣੇ ਕਰਕੇ) ਤਰੀਦਾ ਹੈ ਜੋ ਕਰਨ ਕਰਾਉਣ ਨੂੰ ਸਮਰੱਥ ਹੈ, ਪ੍ਰਭੂ (ਹੈ), ਪੂਰਨ (ਹੈ ਤੇ) ਦਾਨ ਦੇਣੇ ਵਾਲਾ (ਹੈ), ਨਿਰਾਸਾਂ ਦੀ ਆਸ ਪੂਰਨ ਕਰਨੇ ਵਾਲਾ ਹੈ, ਸਾਰੇ ਅਰਥਾਂ ਦਾ ਘਰ ਹੈ, ਗੁਣਾਂ ਦਾ ਸਮੁੰਦਰ ਹੈ, (ਗੁਰੂ) ਨਾਨਕ ਸਿਮਰਦੇ ਹਨ (ਉਸ ਨੂੰ, ਜਿਸ ਤੋਂ) ਸਾਰੇ ਜਾਚਕ (ਦਾਨ) ਮੰਗਦੇ ਹਨ॥੪੩॥ |

**ਪਦਾਰਥ**— ਤਰਣ=ਤਰੀਦਾ ਹੈ। ਆਲਯਹ=ਘਰ। ਜਾਚੰਤ=ਮੰਗਦੇ ਹਨ। ਜਾਚਕਹਿ=ਮੰਗਤੇ।

**ਭਾਵ**— ਅਕਾਲ ਪੁਰਖ ਦੀ ਸਰਬ ਸਮਰੱਥਾ ਅਰ ਦਾਤਾਰਤਾ ਦਾ ਕਥਨ ਕਰਦੇ ਹਨ ਅਰ ਜੀਵਾਂ ਦੀ ਯਾਚਨਾ ਦਸਦੇ ਹਨ। ਉਧਾਰ ਦਾ ਨਮਿਤ ਦਸਦੇ ਹਨ ਕਿ ਉਸ ਸੁਆਮੀ ਦੀ ਸ਼ਰਣ ਪੈਣਾ ਹੀ ਤਰਨੇ ਦਾ ਕਾਰਨ ਹੈ, ਹੋਰ ਕੋਈ ਰਸਤਾ ਨਹੀਂ ਹੈ, ਤਾਂਤੇ ਹੋਰ ਪਖੰਡਾਂ ਤੋਂ ਬਚੋ।

| ਮੂਲ | ਅਰਥ |
|---|---|
| **ਦੁਰਗਮ ਸਥਾਨ ਸੁਗਮੰ ਮਹਾ ਦੂਖ ਸਰਬ ਸੂਖਣਹ ॥ ਦੁਰਬਚਨ ਭੇਦ** | (ਜਿਨ੍ਹਾਂ) ਸਥਾਨਾਂ ਤੇ ਪਹੁੰਚਣਾ ਕਠਨ ਹੈ (ਉਹ) ਸੌਖੇ ਹੋ ਜਾਂਦੇ ਹਨ, ਭਾਰੇ ਦੁਖ ਪੂਰੇ ਸੁਖ ਹੋ ਜਾਂਦੇ ਹਨ। ਖੋਟੇ ਬਚਨ |

| ਮੂਲ | ਅਰਥ |
| --- | --- |
| **ਭਰਮੰ ਸਾਕਤ ਪਿਸਨੰ ਤ ਸੁਰਜਨਹ ॥ ਅਸਥਿਤੰ ਸੋਗ ਹਰਖੰ ਭੈ ਖੀਣੰ ਤ ਨਿਰਭਵਹ॥ ਭੈ ਅਟਵੀਅੰ ਮਹਾ ਨਗਰ ਬਾਸੰ ਧਰਮ ਲਖ੍ਯਣ ਪ੍ਰਭ ਮਇਆ ॥ ਸਾਧ ਸੰਗਮ ਰਾਮ ਰਾਮ ਰਮਣੰ ਸਰਣਿ ਨਾਨਕ ਹਰਿ ਹਰਿ ਦਯਾਲ ਚਰਣੰ ॥੪੪॥** | ਭੇਦ, ਭਰਮ, ਦੁਸਟ, ਚੁਗਲ (ਸਭ) ਭਲੇ ਹੋ ਜਾਂਦੇ ਹਨ, ਸੋਗ ਹਰਖ ਤੋਂ ਇਸਥਿਤੀ ਹੋ ਜਾਂਦੀ ਹੈ, ਭੈ ਦੂਰ ਹੋ ਜਾਂਦਾ ਹੈ, ਬੇਡਰ ਹੋ ਜਾਂਦਾ ਹੈ, ਭੈਦਾਇਕ ਜੰਗਲ (ਸੰਸਾਰ) ਵਡੇ ਵਸੇ ਹੋਏ ਨਗਰ ਵਾਂਙ ਹੋ ਜਾਂਦਾ ਹੈ, (ਇਹ) ਧਰਮ ਦੇ (ਉਦੇ ਹੋਣ ਦੇ) ਲੱਛਣ ਹਨ, ਜੋ ਪ੍ਰਭੂ ਦੀ ਕ੍ਰਿਪਾ ਕਰਕੇ ਪ੍ਰਾਪਤ ਹੁੰਦੇ ਹਨ, ਸਾਧਾਂ ਦੇ ਸੰਗ ਕਰਕੇ ਅਕਾਲ ਪੁਰਖ ਦਾ ਰਮਣਾ ਤੇ ਦਿਆਲ ਹਰੀ ਦੀ ਚਰਨ ਸ਼ਰਣ ਲੈਣੀ (ਕਹਿੰਦੇ ਹਨ ਗੁਰੂ) ਨਾਨਕ॥੪੪॥ |

**ਪਦਾਰਥ**— ਦੁਰਗਮ=ਔਖਾ। ਸੁਗਮੰ=ਸੌਖਾ। ਮਇਆ=ਕ੍ਰਿਪਾ।

**ਭਾਵ**— ਗੁਰੂ ਜੀ ਇਥੇ ਧਰਮ ਦੇ ਚਿੰਨ੍ਹ ਦਸਦੇ ਹਨ ਕਿ ਜਦ ਜੀਵ ਸਾਧਾਂ ਦੀ ਸੰਗਤ ਕਰਕੇ ਅਕਾਲ ਪੁਰਖ ਦੇ ਨਾਮ ਨੂੰ ਪ੍ਰਾਪਤ ਹੁੰਦਾ ਹੈ ਅਰ ਪਰਮੇਸੁਰ ਦੀ ਸ਼ਰਣ ਨੂੰ ਪਹੁੰਚ ਪੈਂਦਾ ਹੈ, ਤਦੋਂ ਉਸਦੇ ਇਹ ਲਛਣ ਹੁੰਦੇ ਹਨ:- ਕਠਨ ਸਥਾਨ ਸੁਰਗ ਬੈਕੁੰਠ ਆਦਿ ਸੌਖੇ ਹੋ ਜਾਂਦੇ ਹਨ, ਸਭ ਪ੍ਰਕਾਰ ਦੇ ਦੁਖ, ਆਧਿ ਬਿਆਧਿ ਉਪਾਧਿ ਦੂਰ ਹੋਕੇ ਸੁਖ ਹੋ ਜਾਂਦੇ ਹਨ, ਨਿੰਦਕਾਂ ਦੇ ਖੋਟੇ ਬਚਨ ਬੁਰੇ ਨਹੀਂ ਲਗਦੇ, ਭੇਦ ਬਿਰਤੀ ਨਹੀਂ ਰਹਿੰਦੀ, ਕੋਈ ਓਪਰਾ ਵੈਰੀ ਨਹੀਂ ਭਾਸਦਾ, ਸਭ ਸਜਣ ਦਿਸਦੇ ਹਨ, ਭਰਮ ਨਹੀਂ ਰਹਿੰਦਾ, ਸਾਕਤ ਤੇ ਚੁਗਲ ਸਭ ਭਲੇ ਲਗਦੇ ਹਨ, ਸੋਗ ਹਰਖ ਦੂਰ ਹੋ ਜਾਂਦਾ ਹੈ, ਭੈ ਨਾਸ਼ ਹੋਕੇ ਨਿਰਭੈ ਹੋ ਸੰਸਾਰ ਬੁਰਾ ਨਹੀਂ ਲਗਦਾ, ਸਗੋਂ ਸਾਰੇ ਅਕਾਲ ਪੁਰਖ ਦੀ ਕਾਰਾਗਰੀ ਤੇ ਵਿਆਪਕਤਾ ਹੀ ਦਿੱਸ ਪੈਂਦੀ ਹੈ। ਇਸ ਦਾ ਇਹ ਭਾਵ ਨਹੀਂ ਕਿ ਵਰਤਾਉ ਇਕ ਕਰ ਲੈਂਦੇ ਹਨ। ਇਸ ਦੀ ਖਿਮਾਂ ਬਿਰਤੀ ਹੋ ਜਾਂਦੀ ਹੈ।

| ਮੂਲ | ਅਰਥ |
| --- | --- |
| **ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ ॥ ਗਣ ਗੰਧਰਬ ਦੇਵ ਮਾਨੁਖ੍ਯੰ ਪਸੁ ਪੰਖੀ ਬਿਮੋਹਨਹ ॥ ਹਰਿ ਕਰਣਹਾਰੰ ਨਮਸਕਾਰੰ ਸਰਣਿ ਨਾਨਕ ਜਗਦੀਸ੍ਵਰਹ ॥ ੪੫ ॥** | ਹੇ ਨਾ ਜਿਤੇ ਜਾਣ ਵਾਲੇ ਜੁਧ ਦੇ ਸੂਰਮੇ, ਬਹੁਤ ਬਲੀ (ਤੇ) ਬਹੁਤਿਆਂ ਦੇ ਮਰਦਨ ਕਰਨੇ ਵਾਲੇ! ਗਣ, ਗੰਧਰਬ, ਦੇਵਤੇ, ਮਨੁਖ, ਪਸੂ ਪੰਛੀ ਆਦਿ ਨੂੰ ਮੋਹ ਲੈਣ ਵਾਲੇ ਕਰਣਹਾਰ ਹਰੀ ਨੂੰ ਨਮਸਕਾਰ ਹੈ, (ਗੁਰੂ) ਨਾਨਕ (ਉਸ) ਜਗਦੀਸ੍ਵਰ ਦੀ ਸ਼ਰਣ ਹੈ॥੪੫॥ |

**ਪਦਾਰਥ**— ਅਜਿਤ=ਨਾ ਜਿੱਤੇ ਜਾਣ ਵਾਲੇ। ਸੰਗ੍ਰਾਮੰ=ਜੁੱਧ। ਬਲਨਾ=ਬਲਵਾਨ। ਮਰਦਨਹ=ਨਾਸ਼ ਕਰਨੇ ਵਾਲੇ। ਗਣ=ਸਮੂਹ।

**ਭਾਵ**— ਅਕਸਰ ਗਜਾਨੀ ਇਸ ਦਾ ਭਾਵ ਵਿਸ਼ੇ ਪਰ ਲਗਾਉਂਦੇ ਹਨ, ਇਕ ਵਿਸ਼ੇ ਪਰ ਨਹੀਂ, ਪਰ ਪੰਜਾਂ ਪਰ ਹੀ, ਕਿ ਇਹ ਐਸੇ ਬਲੀ ਹਨ ਕਿ ਬਲੀਆਂ ਤੇ ਅਜਿੱਤ ਸੂਰਮਿਆਂ, ਦੇਵਤਿਆਂ, ਮਨੁਖਾਂ, ਪਸ਼ੂ, ਪੰਛੀਆਂ ਨੂੰ ਕਾਬੂ ਕਰ ਲੈਂਦੇ ਹਨ; ਇਸ ਕਰਕੇ ਸ੍ਰਿਸ਼ਟੀ ਦੇ ਕਰਤਾ ਅਕਾਲ ਪੁਰਖ ਨੂੰ ਅਸੀਂ ਨਮਸਕਾਰ ਕਰਦੇ ਹਾਂ ਅਰ ਉਸ ਦੀ ਓਟ ਲੈਂਦੇ ਹਾਂ ਜੋ ਸਾਡੀ ਰੱਖਿਆ ਕਰੇ। ਪਰ ਇਸ ਦਾ ਭਾਵ ਈਸ਼੍ਵਰ ਪਰ ਬੀ ਘਟਦਾ ਹੈ ਕਿ ਤੂੰ ਅਜਿੱਤ ਸੂਰਮਿਆਂ ਪਰ ਬਲੀ ਹੈਂ; ਗਣ, ਗੰਧਰਬ, ਦੇਵਤੇ, ਮਨੁਖ, ਪਸੂ, ਪੰਛੀ ਸਭ ਨੂੰ ਅਪਣੀ ਸੱਤਾ ਸਫੁਰਤੀ ਦੇਕੇ ਮੋਹ ਰੂਪੀ ਜਾਲ ਵਿਚ ਪਰੋ ਰਖਿਆ ਹੈ, ਜਾਂ

ਆਪਣੀ ਮਾਇਆ ਰਚਕੇ ਉਨ੍ਹਾਂ ਨੂੰ ਮਾਇਆ ਵਿਖੇ ਮੋਹਤ ਕਰ ਛਡਿਆ ਹੈ, ਅਸੀਂ ਤੇਰੀ ਕ੍ਰਿਤ ਨੂੰ ਛਡਕੇ ਤੈਨੂੰ ਰਚਣਹਾਰ ਨੂੰ ਨਮਸਕਾਰ ਕਰਦੇ ਹਾਂ ਅਰ ਤੇਰੀ ਸ਼ਰਣ ਲੈਂਦੇ ਹਾਂ, ਸਾਡੇ ਪਰ ਕ੍ਰਿਪਾ ਕਰੋ।

| ਮੂਲ | ਅਰਥ |
|---|---|
| **ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥ ਚਿਤ ਹਰਣੰ ਤ੍ਰੈ ਲੋਕ ਗੰਮ੍ਹੰ ਜਪ ਤਪ ਸੀਲ ਬਿਦਾਰਣਹ ॥ ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ॥ ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥ ੪੬ ॥** | ਹੇ ਕਾਮ ਨਰਕ ਵਿਚ ਬਿਸ੍ਰਾਮ (ਕਰਨੇ ਵਾਲੇ) ਬਹੁਤ ਜੂਨਾਂ ਵਿਚ ਭ੍ਰਮਾਉਣ ਵਾਲੇ, ਚਿਤ ਮੋਹ ਲੈਣੇ ਵਾਲੇ, ਤਿੰਨਾਂ ਲੋਕਾਂ ਵਿਚ ਗਮਨ ਰਖਣੇ ਵਾਲੇ, ਜਪ ਤਪ (ਅਰ) ਸੀਲ ਦੇ ਨਾਸ਼ ਕਰਨੇ ਵਾਲੇ। ਤੁਛ ਸੁਖ (ਦੇਣ) ਵਾਲੇ ਨਾ ਸਥਾਈ ਰਹਿਣ ਵਾਲੇ, ਊਚ ਤੇ ਨੀਚਾਂ (ਵਿਚ ਇਕੋ ਜਿਹਾ) ਸਮਾਉਣੇ ਵਾਲੇ! ਤੇਰੇ ਭੈ ਤੋਂ (ਉਨ੍ਹਾਂ) ਸਾਧਾਂ ਦੇ ਸੰਗ ਕਰਕੇ ਛੁਟੀਦਾ ਹੈ, (ਜਿਨ੍ਹਾਂ ਨੂੰ) ਪਰਮੇਸ਼ੁਰ ਦੀ ਓਟ ਹੈ (ਕਹਿੰਦੇ ਹਨ ਗੁਰੂ) ਨਾਨਕ॥੪੬॥ |

ਪਦਾਰਥ— ਭ੍ਰਮਾਵਣਹ=ਫਿਰਾਵਨ ਵਾਲੇ। ਬਿਦਾਰਣਹ=ਨਾਸ਼ ਕਰਨੇ ਵਾਲੇ। ਅਵਿਤ ਚੰਚਲ=ਸਥਾਈ (ਇਕ ਰਸ) ਨਾ ਰਹਿਣ ਵਾਲੇ। ਬਿਮੁੰਚਿਤ=ਛੁਟੀਦਾ ਹੈ।

ਭਾਵ— ਇਥੇ ਕਾਮ ਨੂੰ ਸਨਮੁਖ ਕਰਕੇ ਉਸ ਦੇ ਐਬ ਗਿਣਦੇ ਅਰ ਬਚਨੇ ਦਾ ਉਪਾਉ ਦਸਦੇ ਹਨ, ਕਾਮ ਨਰਕ ਵਿਚ ਵਾਸਾ ਦੇਂਦਾ ਹੈ, ਨਰਕ ਪੰਜ ਤਰ੍ਹਾਂ ਦੇ ਭੁਗਾਉਂਦਾ ਹੈ- ਪਹਿਲਾ ਨਰਕ ਤਾਂ ਇਸ ਦਾ ਭੋਗਣਾ ਹੈ, ਜੋ ਵਿਸੇ ਦੀ ਪ੍ਰਬਲਤਾ ਕਰਕੇ ਪ੍ਰਤੀਤ ਨਹੀਂ ਹੁੰਦਾ ਹੈ, ਪਰ ਪਿਛੋਂ ਚਿਤ ਨੂੰ ਭੀ ਬੀਭਤਸ ਕਰ ਦਿੰਦਾ ਹੈ। ਦੂਜਾ ਨਰਕ ਤਰਾਂ ਤਰਾਂ ਦੇ ਸਰੀਰਕ ਰੋਗ, ਜੋ ਕੋੜ੍ਹ ਤੁਲ ਹੁੰਦੇ ਹਨ, ਦੇਕੇ ਸਰੀਰ ਨੂੰ ਨਾਸ਼ ਕਰ ਦਿੰਦਾ ਹੈ। ਤੀਸਰਾ ਨਰਕ ਸੰਸਾਰ ਵਿਚ ਅਪਕੀਰਤੀ ਤੇ ਭਲੇਮਾਨਸਾਂ ਤੋਂ ਤ੍ਰਿਸਕਾਰ ਦੁਆਉਂਦਾ ਹੈ। ਚੌਥਾ ਨਰਕ ਰਾਜ ਦੰਡ ਦੁਆਉਂਦਾ ਹੈ। ਪੰਜਵਾਂ ਪ੍ਰਲੋਕ ਦਾ ਦੁਖ ਨਰਕ ਤੋਂ ਵਖਰਾ ਇਹ ਜੂਨਾਂ ਭੁਗਾਉਂਦਾ ਹੈ। ਕਾਮੀ ਪੁਰਖ ਦੀ ਬ੍ਰਿਤੀ ਸਦਾ ਵਿਸ਼ੇ ਪਰਾਇਣ ਰਹਿੰਦੀ ਹੈ, ਸੰਕਲਪਾਂ ਦਾ ਬੰਧਨ ਮੁਕਤ ਨਹੀਂ ਹੋਣੇ ਦੇਂਦਾ ਤੇ ਜੈਸੇ ਸੰਕਲਪ ਵੈਸਾ ਹੀ ਵਾਸਾ ਹੁੰਦਾ ਹੈ, ਸੋ ਵਿਸ਼ਈ ਨੂੰ ਵਿਸ਼ੇ ਪਰਾਇਣ ਰਹਿਣੇ ਤੇ ਪਰਮ ਮਲੀਨ ਜੂਨਾਂ ਦਾ ਵਾਸਾ ਮਿਲਦਾ ਹੈ। ਚਿਤ ਦਾ ਨਾਸ਼ ਕਰਨੇ ਵਾਲਾ ਕਾਮ ਹੈ, ਕਿਉਂਕਿ ਇਸ ਦਾ ਰਸ ਕਸੁੰਭੇ ਦੇ ਰੰਗ ਵਾਂਗ ਭੜਕਾਊ ਵਾਲਾ ਹੁੰਦਾ ਹੈ, ਜੀਵ ਦਾ ਚਿੱਤ ਮੋਹਤ ਹੋ ਜਾਂਦਾ ਹੈ, ਅਰਥਾਤ ਇਹ ਕਿ ਕਾਮੀ ਪੁਰਖ ਅਪਣੇ ਆਪ ਦਾ ਆਪ ਸਵਾਮੀ ਨਹੀਂ ਰਹਿੰਦਾ। ਉਸ ਦਾ ਮਨ ਵਿਸ਼ੇ ਸੰਕਲਪਾਂ ਦੇ ਹੇਠ ਘੋੜਾ ਬਣ ਜਾਂਦਾ ਹੈ, ਫੇਰ ਇਸ ਕਾਮ ਦਾ ਜੋਰ ਇਸੇ ਹੀ ਲੋਕ ਵਿਚ ਨਹੀਂ, ਤਿੰਨਾਂ ਹੀ ਲੋਕਾਂ ਵਿਚ ਤਿਸ ਦਾ ਕੰਮ ਇਹ ਹੈ ਕਿ ਜਪ ਤਪ ਸੀਲ ਧਰਮ ਦਾ ਨਾਸ਼ ਕਰਨੇ ਵਾਲਾ ਹੈ। ਇਸ ਦਾ ਸੁਖ ਤੁਛ ਹੈ, ਬਹੁਤ ਥੋੜਾ ਚਿਰ ਰਹਿੰਦਾ ਹੈ, ਨਿਕੰਮਾ ਹੈ, ਨਿਕਾਰਾ ਹੈ। ਫੇਰ ਇਹ ਸੁਖ ਅਵਿਤ ਹੈ, ਜਿਸ ਦਾ ਵਿਤ ਕੁਛ ਨਹੀਂ, ਸਥਾਈ ਨਹੀਂ; ਅਥਵਾ ਇਕ ਕਾਮ ਸਰੀਰ ਰਹਿਤ ਹੈ। ਅਨੰਗ ਕਾਮ ਦਾ ਨਾਮ ਹੈ। ਅਰਥਾਤ ਇਸ ਦਾ ਰੂਪ ਰੰਗ ਕੋਈ ਨਹੀਂ ਹੈ। ਚਿਤ ਪੁਰ ਜ਼ੋਸ਼ ਪੈਦਾ ਹੋ ਜਾਂਦਾ ਹੈ, ਜਿਸ ਦੀ ਦੇਹ ਨਹੀਂ ਹੁੰਦੀ। ਚੰਚਲ ਹੈ, ਊਚ ਨੀਚ ਸਭ ਨੂੰ ਇਕ ਰਸ ਵਿਆਪ ਰਿਹਾ ਹੈ ਅਥਵਾ ਊਚ ਨੀਚ ਨੂੰ ਇਕ ਕਰਦਾ ਹੈ, ਯਥਾ-"...... ਕਾਮ ਨ ਪੁਛੈ ਜਾਤਿ"ਕਾਮਾਧੀਨ ਹੋਣੇ ਤੇ ਜਾਤ ਭੇਦਵਾਂ ਊਚਤਾ ਨੀਚਤਾ ਦਾ ਕੋਈ ਖਿਆਲ ਨਹੀਂ ਕਰਦਾ। ਐਸੇ ਬੁਰੇ ਕਾਮ ਤੋਂ ਬਚਣਾ ਅਤਿਅੰਤ ਜ਼ਰੂਰੀ ਹੈ, ਉਸਦਾ ਸਾਧਨ ਗੁਰੂ ਜੀ ਦਸਦੇ ਹਨ ਕਿ ਸਾਧਾਂ ਦੀ

ਸੰਗਤ ਕਰੋ, ਪਰ ਉਨ੍ਹਾਂ ਦੀ ਸੰਗਤ ਜਿਨ੍ਹਾਂ ਦਾ ਪਰਮੇਸ਼ਰ ਪੁਰ ਆਸਰਾ ਹੈ, ਓਹ ਸਾਧ ਨਹੀਂ ਜੋ ਭਗਵੇ ਕਪੜੇ ਕਰਕੇ ਯਾ ਕੋਈ ਭੇਖ ਧਾਰਕੇ ਲੋਕਾਂ ਨੂੰ ਲੁਟਣੇ ਤੇ ਇਸਤ੍ਰੀਆਂ ਨੂੰ ਵੱਸ ਕਰਨੇ ਹੇਤ ਕਥਾ ਵਾਰਤਾ ਕਰਕੇ ਪਖੰਡ ਖਲੇਰ ਬੈਠਦੇ ਹਨ, ਇਹ ਉਨ੍ਹਾਂ ਮਹਾਤਮਾਂ ਵਾਸਤੇ ਕਿਹਾ ਹੈ ਕਿ ਜੋ ਦਿਲ ਦੇ ਸਾਧੂ ਅਰ ਜਿਨ੍ਹਾਂ ਨੂੰ ਬਿਨਾਂ ਪ੍ਰਭੂ ਦੇ ਹੋਰ ਕੋਈ ਟੇਕ ਨਹੀਂ, ਜੋ ਸੰਸਾਰਕ ਵਾਸ਼ਨਾ ਤੋਂ ਬਚੇ ਹੋਏ ਹਨ।

| ਮੂਲ | ਅਰਥ |
|---|---|
| **ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥ ਬਿਖਯੰਤ ਜੀਵੰ ਵਸੵੰ ਕਰੋਤਿ ਨਿਰਤੵੰ ਕਰੋਤਿ ਜਥਾ ਮਰਕਟਹ ॥ ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ ॥ ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖੵਾ ਕਰੋਤਿ ॥ ੪੭ ॥** | ਹੇ ਕਲਜੁਗ ਦੇ ਮੂਲ ਕ੍ਰੋਧ (ਜਿਸਦੇ ਹਿਰਦੇ ਵਿਚ) ਕਦੇ ਦਇਆ ਨਹੀਂ ਉਪਜੀ! ਵਿਸ਼ਈ ਜੀਵਾਂ ਨੂੰ (ਤੂੰ) ਵੱਸ ਕਰਦਾ ਹੈਂ (ਜੋ ਤੇਰੇ ਵੱਸ ਹੋਏ ਇਸ ਲੋਕ ਵਿਚ) ਬਾਂਦਰ ਦੀ ਤਰ੍ਹਾਂ ਨੱਚਦੇ ਹਨ (ਤੇ ਅਗੇ) ਅਨੇਕ ਪ੍ਰਕਾਰ ਦੀ ਤਾੜਨਾ ਨਾਲ ਤਾੜਦੇ ਹਨ ਜਮਦੂਤ, ਤੇਰੀ ਸੰਗਤ ਕਰਕੇ ਪੁਰਖ ਨੀਚ (ਹੋ ਜਾਂਦਾ ਹੈ)। ਹੇ ਦਯਾਲ ਪ੍ਰਭੂ, ਦੀਨ ਦੇ ਦੁਖ ਦੂਰ ਕਰਨੇ ਵਾਲੇ ਸਭ ਜੀਵਾਂ ਦੀ (ਇਸ ਕ੍ਰੋਧ ਤੋਂ) ਰਖਿਆ ਕਰੀਏ (ਜਾਂ ਕਰਦੇ ਹਨ)॥੪੭॥ |

**ਪਦਾਰਥ—** ਕਦੰਚ=ਕਦੀ ਭੀ। ਕਰੁਣਾ=ਦਇਆ। ਮਰਕਟਹ=ਬਾਂਦਰ। ਸਾਸਨ=ਤਾੜਨਾ।

**ਭਾਵ—** ਗੁਰੂ ਜੀ ਕ੍ਰੋਧ ਨੂੰ ਸਨਮੁਖ ਕਰਕੇ ਉਸਦੇ ਔਗੁਣ ਦਸਦੇ ਹਨ, ਕਲਜੁਗ ਦਾ ਮੂਲ ਕ੍ਰੋਧ ਹੈ। ਕ੍ਰੋਧ ਤਮੋਗੁਣ ਦੇ ਪ੍ਰਭਾਵ ਤੋਂ ਹੁੰਦਾ ਹੈ, ਤਮੋਗੁਣ ਕਲਿਜੁਗ ਦਾ ਵਿਸ਼ੇਸ਼ ਲੱਖਣ ਹੈ, ਕ੍ਰੋਧ ਦੇ ਆਵੇਸ਼ ਤੇ ਕਦੇ ਦਇਆ ਨਹੀਂ ਉਪਜਦੀ। ਕ੍ਰੋਧੀ ਨੂੰ ਜੇ ਦਇਆ ਆ ਜਾਵੇ ਤਾਂ ਕ੍ਰੋਧ ਕਾਹਦਾ? ਅਰ ਕ੍ਰੋਧੀ ਦੇ ਰਿਦੇ ਵਿਚ ਭੀ ਦਇਆ ਨਹੀਂ ਹੁੰਦੀ, ਕ੍ਰੋਧ ਦੇ ਸਮੇਂ ਮਨ ਛੇਤੀ ਮੁੜ ਨਹੀਂ ਸਕਦਾ, ਦਇਆ ਦੂਰ ਰਹਿੰਦੀ ਹੈ। ਜੋ ਪੁਰਖ ਵਿਸ਼ੇ ਅਧੀਨ ਹੁੰਦੇ ਹਨ ਉਹ ਕ੍ਰੋਧਾਤੁਰ ਅਵਸ਼ਮੇਵ ਹੁੰਦੇ ਹਨ। ਉਹ ਬਾਂਦਰ ਦੀ ਤਰ੍ਹਾਂ ਨਚਦੇ ਹਨ। ਭਾਵ ਇਹ ਕਿ ਜਿੱਕੁਰ ਬਾਂਦਰ ਦਾ ਨਾਚ ਭੈੜਾ ਅਰ ਕੋਝਾ ਲਗਦਾ ਹੈ, ਤਿੱਕੁਰ ਉਨ੍ਹਾਂ ਦੀ ਕ੍ਰਿਯਾ ਸਭ ਨੂੰ ਬੁਰੀ ਲਗਦੀ ਹੈ। ਬਾਂਦਰ ਖੁਸ਼ੀ ਨਾਲ ਬੀ ਨਹੀਂ ਨੱਚਦਾ, ਕਲੰਦਰ ਦਾ ਨਚਾਇਆ ਨਚਦਾ ਹੈ, ਤਿਵੇਂ ਕ੍ਰੋਧ ਕਲੰਦਰ ਦੇ ਵੱਸ ਵਿਸ਼ਈ ਮਨ ਨੱਚਦਾ ਹੈ, ਕ੍ਰੋਧੀ ਦਿਲ ਦੁਖਾਉਣੇ ਦਾ ਮਹਾਨ ਪਾਪ ਕਰਦਾ ਹੈ, ਇਸ ਲਈ ਜਮ ਦੀ ਤਾੜਨਾ ਸਹਾਰਨੀ ਪੈਂਦੀ ਹੈ। ਕ੍ਰੋਧੀ ਪੁਰਖ ਨੀਚ ਹੋ ਜਾਂਦਾ ਹੈ, ਕ੍ਰੋਧ ਵੇਲੇ ਜੋਸ਼, ਮਗਰੋਂ ਚਿੜਚਿੜਾਹਟ, ਛਿਥਿਆਨ ਤੇ ਆਲਸ ਉਸਨੂੰ ਲੋਕਾਂ ਦੀ ਅਰ ਉਸਦੀ ਆਪਣੀ ਨਜ਼ਰ ਵਿਚ ਨੀਚ ਬਣਾ ਦਿੰਦੇ ਹਨ। ਅੰਤ ਵਿਚ ਗੁਰੂ ਜੀ ਇਸਦਾ ਇਲਾਜ ਦਸਦੇ ਹਨ ਕਿ ਅਕਾਲ ਪੁਰਖ ਇਸ ਤੋਂ ਰਖਿਆ ਕਰ ਸਕਦਾ ਹੈ, ਤਾਂਤੇ ਉਸ ਅਗੇ ਪ੍ਰਾਰਥਨਾ ਕਰੋ ਕਿ ਉਹ ਸਾਨੂੰ ਬਚਾ ਲਵੇ।

| ਮੂਲ | ਅਰਥ |
|---|---|
| **ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ ॥ ਧਾਵੰਤ** | ਹੇ ਲੋਭ! ਤੂੰ ਲੱਗ ਰਿਹਾ ਹੈਂ ਸਿਰੋਮਣੀਆਂ (ਪੁਰਖਾਂ) ਦੇ ਨਾਲ, (ਤੇਰੇ ਕਾਰਣ ਉਹ ਲੋਕ) ਅਨੇਕ ਲਹਿਰਾਂ ਦੇ ਕਲੋਲ |

**ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥**

**ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ ॥**

**ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ ॥**

**ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯਾਪ੍ਤਿ ਨਾਨਕ ਹਰਿ ਨਰਹਰਹ ॥ ੪੮ ॥**

ਕਰਦੇ ਹਨ, (ਤੇਰੇ ਕਾਰਣ) ਜੀਵ ਨਾਨਾ ਪ੍ਰਕਾਰ ਕਰਕੇ ਦੌੜਦੇ ਹਨ (ਅਰ) ਅਨੇਕ ਭਾਂਤਾਂ ਕਰਕੇ (ਭਰਮ ਤੋਂ) ਬਹੁਤ ਡੋਲਦੇ ਹਨ। ਨਾ ਮਿੱਤਰ ਦੀ, ਨਾ ਇਸ਼ਟ ਦੀ, ਨਾ ਸਾਕ ਦੀ, ਨਾ ਮਾਤਾ ਦੀ, ਨਾ ਪਿਤਾ ਦੀ ਤੈਨੂੰ ਸ਼ਰਮ ਹੈ। ਨਾ ਕਰਨੇ ਯੋਗ ਕੰਮਾਂ ਨੂੰ ਕਰਾਉਂਦਾ ਹੈ, ਨਾ ਖਾਣੇ ਯੋਗ (ਪਦਾਰਥ) ਤੂੰ ਖੁਆਉਂਦਾ ਹੈਂ, ਨਾ ਬਨਣੇ ਯੋਗ ਨੂੰ ਚੰਗੀ ਤਰ੍ਹਾਂ ਬਣਾਉਂਦਾ ਹੈ, ਰਖਿਆ ਕਰੋ ਰਖਿਆ ਕਰੋ ਹੇ ਸੁਆਮੀ ਹਰੀ, ਹੇ ਨਰਹਰ! (ਗੁਰੂ) ਨਾਨਕ (ਜੀ) (ਤੇਰੀ) ਸ਼ਰਣੀ ਹੋਕੇ ਬੇਨਤੀ ਕਰਦੇ ਹਨ। (ਭਾਵ ਇਸ ਦਾ ਸਪਸ਼ਟ ਹੈ)॥੪੮॥

**ਪਦਾਰਥ—** ਲੰਪਟ=ਲਗ ਰਿਹਾ ਹੈ। ਸਿਰਮੋਰਹ=ਸਿਰੋਮਣੀਆਂ ਦੇ। ਅਕਰਣੰ=ਨਾ ਕਰਨੇ ਜੋਗ।

ਮੂਲ

**ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ॥**

**ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ ॥**

**ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ॥**

**ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ ॥**

**ਬੈਦ੍ਯੰ ਪਾਰਬ੍ਰਹਮ ਪਰਮੇਸ੍ਵਰ ਆਰਾਧਿ ਨਾਨਕ ਹਰਿ ਹਰਿ ਹਰੇ ॥ ੪੯ ॥**

ਅਰਥ

ਹੇ ਜਨਮ ਮਰਨ ਦੇ ਮੂਲ (ਕਾਰਣ) ਹੰਕਾਰ! ਤੂੰ ਪਾਪ ਆਤਮਾ ਹੈਂ, ਮਿੱਤਰਾਂ ਨੂੰ ਛੁਡਵਾ ਦੇਂਦਾ ਹੈਂ, ਸ਼ੱਤਰੂਆਂ ਨੂੰ ਦ੍ਰਿੜ੍ਹ ਕਰਵਾ ਦਿੰਦਾ ਹੈਂ, ਅਨੇਕ ਪ੍ਰਕਾਰ ਦੀ ਮਾਯਾ (ਤੂੰ) ਖਿਲਾਰਦਾ ਹੈਂ। ਜੀਵ ਆਉਂਦੇ ਜਾਂਦੇ ਥੱਕ ਰਹੇ ਹਨ (ਤੂੰ) ਤਰ੍ਹਾਂ ਤਰ੍ਹਾਂ ਦੇ ਦੁਖ (ਉਨ੍ਹਾਂ ਨੂੰ) ਭੁਗਾਉਂਦਾ ਹੈਂ, ਮਹਾਂ ਭਿਆਨਕ ਬਨ (ਸੰਸਾਰ ਵਿਚ) ਕਦੀ ਨਾ ਹਛੇ ਹੋਣ ਵਾਲੇ (ਰੋਗਾਂ) ਵਿਚ ਜੀਵਾਂ ਨੂੰ ਗ੍ਰਸਤ ਕਰਦਾ ਹੈਂ (ਤੂੰ)। (ਗੁਰੂ) ਨਾਨਕ (ਜੀ ਕਹਿੰਦੇ ਹਨ ਕਿ) ਪਾਰਬ੍ਰਹਮ ਪਰਮੇਸ਼ਰ (ਉਨ੍ਹਾਂ ਅਸਾਧ ਦੁਖਾਂ ਦੇ) ਵੈਦ ਹਨ, ਹਰਿ ਹਰਿ ਹਰੇ ਦੀ ਆਰਾਧਣਾ (ਕਰੋ, ਜੋ ਉਸ ਰੋਗ ਦਾ ਸੱਚਾ ਦਾਰੂ ਹੈ)॥੪੯॥

**ਪਦਾਰਥ—** ਤਜੰਤਿ=ਛੁਡਾਉਂਦਾ। ਬਿਸਤੀਰਨਹ=ਖਿਲਾਰਦਾ ਹੈ। ਉਦਿਆਨ=ਬਨ। ਬਿਕਟ=ਬਿਖੜਾ।

**ਭਾਵ—** ਅਹੰਕਾਰ ਹੀ ਸੰਸਾਰ ਦਾ ਕਾਰਣ ਹੈ, ਮੂਲ ਹੀ ਅਹੰਕਾਰ ਹੈ, ਜਿਥੇ ਮੈਂ ਤੇ ਮੇਰੀ ਹੈ ਉਥੇ ਹੀ ਸਾਰੀ ਉਪਾਧੀ ਹੈ, ਤਦ ਗੁਰੂ ਜੀ ਕਹਿੰਦੇ ਹਨ:- '**ਜਬ ਮੇਰੀ ਮੇਰੀ ਮਿਟਿ ਜਾਇ॥ ਤਬ ਪ੍ਰਭ ਕਾਜੁ ਸਵਾਰਹਿ ਆਇ॥**'(ਭੈਰੋ:ਕਬੀ,ਪੰਨਾ-੧੧੬੦) ਮੈਂ ਮੇਰੀ ਅਹੰਕਾਰ ਦਾ ਰੂਪ ਹੈ। ਕੰਮ ਦਾ ਸਾਰਾ ਵਿਗਾੜ ਇਸੇ ਤੋਂ ਹੋਇਆ ਹੈ, ਇਸੇ ਅਹੰਕਾਰ ਦੇ ਕਾਰਣ ਦੈਵੀ ਗੁਣ, ਜੋ ਜੀਵ ਦੇ ਮੁਕਤ ਕਰਨੇ ਨਮਿੱਤ ਸਚੇ ਮਿੱਤਰ ਹਨ, ਦੂਰ ਹੋ ਜਾਂਦੇ ਹਨ ਅਰ ਆਸੁਰੀ ਗੁਣ, ਜੋ ਇਸ ਦੇ ਸ਼ੱਤਰੂ ਹਨ, ਆ ਪਰਵੇਸ਼ ਕਰਦੇ ਹਨ। ਜੇ ਕਦੀ ਅਹੰਕਾਰ ਨਾ ਹੋਵੇ ਤਾਂ ਦੈਵੀ ਗੁਣ ਦੂਰ ਨਾ ਹੋਣ। ਜਦ ਆਸੁਰੀ ਗੁਣਾਂ ਨੇ ਥਾਂ ਕੀਤੀ, ਤਦ ਅਨੇਕ ਪ੍ਰਕਾਰ ਮਾਇਆ ਦੇ ਜਾਲ ਪਸਰਦੇ ਹਨ। ਹੰਕਾਰ ਮਾਨੋਂ ਕੱਠੇ ਹੋਏ ਜਾਲ ਵਤ ਹੈ, ਇਸ ਤੋਂ ਉਪਜੇ ਆਸੁਰੀ ਗੁਣ ਉਸ ਜਾਲ ਨੂੰ ਫੈਲਾ ਦੇਂਦੇ ਹਨ । ਉਸ ਫੈਲੇ ਹੋਏ ਜਾਲ ਵਿਚ ਜਨਮ ਮਰਨ ਦਾ ਕਲੇਸ਼ ਪੈਂਦਾ ਹੈ ਜੋ ਅਹੰਕਾਰੀ ਜੀਵਾਂ ਨੂੰ ਆਵਾਗਵਨ ਤੋਂ ਕਦੇ ਨਹੀਂ

ਛੁਟਣ ਦੇਂਦਾ, ਵਿਚ ਹੀ ਥਕਾ ਥਕਾ ਮਾਰਦਾ ਹੈ ਅਰ ਤਰ੍ਹਾਂ ਤਰ੍ਹਾਂ ਦੇ ਦੁਖ ਤੇ ਸੁਖ ਦਾ ਭੋਗਤਾ ਜੀਵ ਨੂੰ ਬਣਾਉਂਦਾ ਹੈ। ਇਹ ਸੰਸਾਰ ਭਿਆਨਕ ਜੰਗਲ ਦੀ ਤਰ੍ਹਾਂ ਹੈ, ਕਿਉਂਕਿ ਇਸ ਵਿਚ ਜੀਵ ਨੂੰ ਭੈ ਦੇਣੇ ਅਰ ਕਲੇਸ਼ਾਤੁਰ ਕਰਨੇ ਦੇ ਸਾਮਾਨ ਸਾਰੇ ਮੌਜੂਦ ਹਨ। ਸੁਖ ਤਾਂ ਅਹੰਕਾਰ ਤਿਆਗਨੇ ਤੇ ਸਰੂਪ ਦੀ ਪ੍ਰਾਪਤੀ ਰੂਪੀ ਸੀ, ਸੋ ਤਾਂ ਰਹਿਆ ਦੂਰ, ਨਾ ਮਾਇਆ ਫਾਸ ਦੂਰ ਹੁੰਦੀ ਹੈ, ਸੋ ਸੰਸਾਰ ਰੂਪੀ ਬਨ ਵਿਚ ਭੁਲਿਆ ਹੋਇਆ ਜੀਵ ਭਟਕਦਾ ਹੈ, ਅਰ ਭ੍ਰਮ ਰੂਪੀ ਅਸਾਧ ਰੋਗ ਐਸਾ ਲਗਦਾ ਹੈ ਕਿ ਕਿਸੇ ਪ੍ਰਕਾਰ ਦੂਰ ਨਹੀਂ ਹੁੰਦਾ, ਪਰ ਗੁਰੂ ਜੀ ਇਲਾਜ ਦਸਦੇ ਹਨ ਕਿ ਅਕਾਲ ਪੁਰਖ ਇਸ ਰੋਗ ਦਾ ਹਕੀਮ ਹੈ, ਅਰ ਨਾਮ ਇਸਦਾ ਦਾਰੂ ਹੈ, ਜਿਸਦੇ ਸੇਵਨੇ ਕਰਕੇ ਭ੍ਰਮ ਨਵਿਰਤ ਹੁੰਦਾ ਹੈ, ਮਾਇਆ ਦਾ ਜਾਲ ਸਿਮਟਕੇ ਅਹੰਕਾਰ ਦੂਰ ਹੁੰਦਾ ਹੈ, ਫੇਰ ਪਰਮਾਨੰਦ ਦੀ ਪ੍ਰਾਪਤੀ ਹੁੰਦੀ ਹੈ, ਸੋ ਪਜਾਰਿਓ! ਇਸ ਦਾਰੂ ਨੂੰ ਸੇਵਨ ਕਰੋ।

| ਮੂਲ | ਅਰਥ |
|---|---|
| **ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ ॥ ਹੇ ਸੰਸਾਰ ਤਾਪ ਹਰਣਹ ਕਰੁਣਾਮੈ ਸਭ ਦੁਖ ਹਰੋ ॥ ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ ॥ ਸਰੀਰ ਸ੍ਵਸਥ ਖੀਣ ਸਮਏ ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥ ੫੦ ॥** | ਹੇ ਪ੍ਰਾਣਨਾਥ, ਗੋਬਿੰਦ ਕ੍ਰਿਪਾ ਦੀ ਨਿਧੀ, ਜਗਤ ਦੇ ਗੁਰੂ ਜੀ! ਹੇ ਸੰਸਾਰ ਦੇ ਤਾਪ ਦੂਰ ਕਰਨੇ ਵਾਲੇ ਕ੍ਰਿਪਾਲੂ ਜੀ! ਸਭ ਦੁਖ ਦੂਰ ਕਰੋ। ਹੇ ਸਰਣ ਦੇ ਯੋਗ ਦਿਆਲੂ ਦੀਨਾ ਨਾਥ ਜੀ! (ਇਹ) ਕ੍ਰਿਪਾ ਕਰੋ ਕਿ ਸਰੀਰ ਦੇ ਸੁਖ (ਅਰ) ਦੁਖ ਦੇ ਸਮੇਂ (ਸਦਾ) ਸਿਮਰਦਾ ਰਹੇ ਨਾਨਕ (ਆਪ ਨੂੰ) ਜੋ ਰਾਮ ਹੋ, ਦਾਮੋਦਰ ਹੋ ਅਰ ਪਰਕਾਸ਼ ਦੇ ਸ੍ਵਾਮੀ ਹੋ॥੫੦॥ |

**ਪਦਾਰਥ**— ਕਰੁਣਾਮੈ=ਕ੍ਰਿਪਾਲੂ। ਸ੍ਵਸਥ=ਤੰਦਰੁਸਤੀ, ਸੁਖ। ਖੀਣ=ਦੁਖ, ਰੋਗ। ਰਾਮ=ਵਿਆਪਕ, ਪੂਰਨ। ਦਾਮੋਦਰ=ਪੇਟ ਰੂਪੀ ਰੱਸੀ ਨਾਲ ਜਿਸਨੇ ਸੰਸਾਰ ਨੂੰ ਬੱਧਾ ਹੈ। ਮਾਧਵਹ=ਪ੍ਰਕਾਸ਼ ਦਾ ਸ੍ਵਾਮੀ।

**ਭਾਵ**— ਗੁਰੂ ਜੀ ਬੇਨਤੀ ਕਰਦੇ ਹੋਏ ਅਕਾਲ ਪੁਰਖ ਦੇ ਗੁਣਾਨੁਵਾਦ ਕਥਨ ਕਰਦੇ ਹਨ ਅਰ ਇਹ ਮੰਗਦੇ ਹਨ ਕਿ ਦੁਖ ਸੁਖ ਦੇ ਸਮੇਂ ਕਦੀ ਆਪ ਮੈਨੂੰ ਵਿਸਰੋ ਨਹੀਂ, ਸਦੀਵ ਕਾਲ ਆਪ ਨੂੰ ਯਾਦ ਕਰਦਾ ਰਹਾਂ, ਕਿਉਂਕਿ ਉਸ ਦੀ ਯਾਦ ਬਣੀ ਰਹਿਣੇ ਤੇ ਵਿਕਾਰ ਦੂਰ ਰਹਿੰਦੇ ਹਨ, ਬ੍ਰਿਤੀ ਇਕ ਰਸ ਰਹਿੰਦੀ ਹੈ ਅਰ ਜਨਮ ਮਰਨ ਦੀ ਫਾਹੀ ਟੁਟਦੀ ਹੈ।

| ਮੂਲ | ਅਰਥ |
|---|---|
| **ਚਰਣ ਕਮਲ ਸਰਣੰ ਰਮਣੰ ਗੋਪਾਲ ਕੀਰਤਨਹ ॥ ਸਾਧ ਸੰਗੇਣ ਤਰਣੰ ਨਾਨਕ ਮਹਾ ਸਾਗਰ ਭੈ ਦੁਤਰਹ ॥ ੫੧ ॥** | ਚਰਨ ਕਮਲਾਂ ਦੀ ਸ਼ਰਣ ਲੈਣ ਤੇ, ਪਰਮੇਸ਼ਰ ਦੇ ਕੀਰਤਨ ਦਾ ਉਚਾਰਨ ਕਰਨੇ ਤੇ, ਸਾਧਾਂ ਦੇ ਸੰਗ ਕਰਨੇ ਤੇ ਹੇ ਨਾਨਕ! ਤਰੀਦਾ ਹੈ ਭਜਾਨਕ ਤੇ ਦੁਸ਼ਤਰ ਸਮੁੰਦਰ ਨੂੰ॥੫੧॥ |

**ਪਦਾਰਥ**— ਤਰਣੰ=ਤਰੀਦਾ ਹੈ। ਦੁਤਰਹ=ਜੋ ਤਰਨਾ ਔਖਾ ਹੋਵੇ।

**ਭਾਵ**— ਸੰਸਾਰ ਨੂੰ ਭਜਾਨਕ ਤੇ ਦੁਸ਼ਤਰ ਸਮੁੰਦ੍ਰ ਕਥਨ ਕਰਦੇ ਹਨ, ਕਿਉਂਕਿ ਇਸ ਤੋਂ

ਛੁਟਣਾ ਮਹਾਨ ਕਠਨ ਹੈ, ਇਸ ਵਿਚ ਮੋਹ, ਲੋਭ, ਹੰਕਾਰ, ਕ੍ਰੋਧ ਆਦੀ ਲਹਿਰਾਂ ਉਠਦੀਆਂ ਹਨ ਜੋ ਬੜੇ ਬੜੇ ਚਤੁਰ ਜੀਵਾਂ ਨੂੰ ਡੋਬ ਲੈਂਦੀਆਂ ਹਨ। ਗੁਰੂ ਨਾਨਕ ਜੀ ਇਸ ਤੋਂ ਤਰਨੇ ਦਾ ਉਪਾਉ ਦਸਦੇ ਹਨ, ਪਹਿਲਾਂ ਇਹ ਕਿ ਪਰਮੇਸ਼ਰ ਦੇ ਚਰਨ ਕਮਲਾਂ ਦੀ ਸ਼ਰਣ ਪਕੜੋ, ਹੋਰ ਆਸਰੇ ਇਤਰ ਦੇਵੀ ਦੇਉਤਿਆਂ ਪੀਰ ਪੈਕੰਬਰਾਂ ਦੇ ਛਡਕੇ ਕੇਵਲ ਪਰਮੇਸ਼ਰ ਦੀ ਸ਼ਰਨ ਪਕੜੋ, ਫਿਰ ਉਸ ਪਰਮੇਸ਼ਰ ਦਾ ਕੀਰਤਨ ਕਰੋ, ਇਹ ਨਾ ਸਮਝੋ ਕਿ ਇਹ ਕੀਰਤਨ ਕਰਨਾ ਖੁਸ਼ਾਮਦ ਕਰਨੀ ਹੈ, ਇਹ ਨਿਰਾਕਾਰ ਦੇ ਗੁਣ ਗਾਉਂ ਗਾਉਂਕੇ ਉਸ ਦੇ ਗੁਣਾਂ ਦਾ ਪੁਤਲਾ ਬਣਾਕੇ ਉਸਤੋਂ ਗੁਣਾਂ ਨੂੰ ਧਾਰਨ ਕਰਨਾਂ ਅਤੇ ਉਸਦੇ ਨੇੜੇ ਹੋਣਾ ਹੈ। ਉਸ ਬੇਪਰਵਾਹ ਨੂੰ ਉਸਤਤਿ ਨਿੰਦਾ ਤੁਲ ਹੈ। ਤੀਸਰਾ ਇਲਾਜ ਸਾਧ ਸੰਗਤ ਹੈ, ਕਿਉਂਕਿ ਸਾਧ ਸੰਗਤ ਬਾਝ ਚਿੱਤ ਦਾ ਸ਼ੌਕ ਟੁਟ ਜਾਂਦਾ ਹੈ, ਸੰਸੇ ਬੁਧੀ ਹੋ ਜਾਂਦੀ ਹੈ, ਖੋਟੇ ਪੁਰਸ਼ਾਂ, ਕੁਸੰਗਤਾਂ ਤੇ ਵਿਕਾਰਾਂ ਦਾ ਅਸਰ ਪੈ ਜਾਂਦਾ ਹੈ ਅਰ ਅਪਣਾ ਪਰਮਾਰਥ ਵਿੰਗੜ ਜਾਂਦਾ ਹੈ, ਸਾਧ ਸੰਗਤ ਪਹਿਲਾ ਅਰ ਅੰਤਲਾ ਕਰਮ ਹੈ, ਕਿਉਂਕਿ ਸਾਧ ਸੰਗਤ ਤੋਂ ਸਰਣ ਲੈਣਾ ਅਰ ਕੀਰਤਨ ਦਾ ਰਮਣਾ ਸਿਖੀਦਾ ਹੈ ਅਰ ਸਾਧ ਸੰਗਤ ਦੇ ਤੁਫੈਲ ਚਿਤ ਦੀ ਇਸਥਿਤੀ ਹੁੰਦੀ ਹੈ ਤਾਂ ਤੇ ਗੁਰੂ ਦੇ ਪਿਆਰਿਓ! ਹੋਰ ਆਸਰੇ ਛਡਕੇ ਕੇਵਲ ਇਕ ਦੀ ਸ਼ਰਨ ਲਵੋ, ਉਸੇ ਦੇ ਜਸ ਗਾਵੋ ਅਰ ਉਸੇ ਦੇ ਪਿਆਰਿਆਂ ਦੀ ਸੰਗਤ ਵਿਚ ਬੈਠੋ।

| ਮੂਲ | ਅਰਥ |
|---|---|
| **ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ ॥ ਆਤਮ ਰਖ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯਾ ਜਗਦੀਸ੍ਵਰਹ ॥ ਸਰਬ ਰਖ੍ਯਾ ਗੁਰ ਦਯਾਲਹ ਭੈ ਦੂਖ ਬਿਨਾਸਨਹ ॥ ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ ॥ ੫੨ ॥** | ਸਿਰ ਤੇ ਮਸਤਕ ਨੂੰ ਪਾਰਬ੍ਰਹਮ ਦੀ ਰਖਜਾ (ਹੈ), ਹਥਾਂ ਤੇ ਸਰੀਰ ਨੂੰ ਪਰਮੇਸੁਰ ਦੀ ਰਖਜਾ ਹੈ। ਮਨ ਨੂੰ ਗੋਪਾਲ ਸੁਆਮੀ ਦੀ ਰਖਜਾ, ਧਨ ਅਰ ਚਰਨਾਂ ਦੀ ਰਖਜਾ ਜਗਦੀਸੁਰ (ਵਲੋਂ ਹੋਵੇ)। ਸਭ ਦੀ ਦਿਆਲ ਗੁਰੂ (ਸਰੂਪ ਪਰਮੇਸੁਰ) ਰਖਜਾ ਕਰੇ, ਜੋ ਭੈ ਤੇ ਦੁਖਾਂ ਦਾ ਨਾਸ਼ ਕਰਤਾ ਹੈ। ਭਗਤਾਂ ਦਾ ਪਿਆਰਾ ਅਨਾਥਾਂ ਦਾ ਨਾਥ ਜੋ ਹੈ ਉਸ ਅਗਿਤ਼ ਵਿਆਪਕ ਦੀ (ਗੁਰੂ) ਨਾਨਕ (ਦੇਵ) ਸ਼ਰਣ ਹਨ॥੫੨॥ |

ਪਦਾਰਥ— ਜਗਦੀਸ੍ਵਰਹ=ਜਗਤ ਦਾ ਮਾਲਕ। ਅਚੁਤਹ=ਨਾ ਡਿੱਗਣੇ ਵਾਲਾ।

ਭਾਵ— ਇਸ ਸਲੋਕ ਵਿਚ ਗੁਰੂ ਜੀ ਇਹ ਉਪਦੇਸ਼ ਦਿੰਦੇ ਹਨ ਕਿ ਅਪਣੇ ਤਨ, ਮਨ, ਧਨ ਸਭ ਦਾ ਰੱਖਜਕ ਅਕਾਲ ਪੁਰਖ ਨੂੰ ਜਾਣੋ ਅਰ ਉਸੇ ਦੀ ਸ਼ਰਣ ਪਕੜੋ, ਹੋਰ ਭਰੋਸੇ ਬੰਨ੍ਹਕੇ ਔਖੇ ਨਾ ਹੋਵੋ ਕਿਉਂਕਿ ਹੋਰ ਕਿਸੇ ਵਿਚ ਇਹ ਗੁਣ ਨਹੀਂ ਹਨ ਜੋ ਉਸ ਵਿਚ ਹਨ। ਭਗਤਾਂ ਦਾ ਪਜਾਰਾ, ਅਨਾਥਾਂ ਦਾ ਨਾਥ ਇਕ ਰਸ ਭਰਪੂਰ ਹੈ, ਉਹ ਅੰਤ੍ਰਜਾਮੀ ਸਭ ਦਾ ਸੱਚਾ ਰੱਖਜਕ ਹੈ, ਤਾਂਤੇ ਉਸੇ ਨੂੰ ਯਾਦ ਕਰੋ।

| ਮੂਲ | ਅਰਥ |
|---|---|
| **ਜੇਨ ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ ॥ ਜੇਨ ਕਲਾ ਸਸਿ ਸੂਰ ਨਖ੍ਯਤ੍ਰ ਜੋਤ੍ਯਿੰ ਸਾਸੰ ਸਰੀਰ ਧਾਰਣੰ ॥ ਜੇਨ ਕਲਾ ਮਾਤ** | ਜਿਸ ਨੇ ਕਲਾਂ (ਸ਼ਕਤੀ) ਕਰਕੇ ਅਕਾਸ਼ ਨੂੰ ਧਾਰਨ ਕੀਤਾ ਹੈ, ਲਕੜੀ ਵਿਚ ਅਗਨੀ ਨੂੰ ਵੇੜ੍ਹਿਆ ਹੈ। ਜਿਸ ਨੇ ਕਲਾਂ ਕਰਕੇ ਚੰਦ, ਸੂਰਜ ਤੇ ਤਾਰੇ ਪ੍ਰਕਾਸ਼ਤ ਕੀਤੇ ਹਨ, ਸ੍ਵਾਸ ਸਰੀਰਾਂ ਵਿਖੇ ਕਾਇਮ ਕੀਤੇ ਹਨ। ਜਿਸ ਨੇ ਕਲਾਂ ਕਰਕੇ |

| | |
|---|---|
| **ਗਰਭ ਪ੍ਰਤਿਪਾਲੰ ਨਹ ਛੇਦੰਤ ਜਠਰ ਰੋਗਣਹ ॥ ਤੇਨ ਕਲਾ ਅਸਥੰਭੰ ਸਰੋਵਰੰ ਨਾਨਕ ਨਹ ਛਿਜੰਤਿ ਤਰੰਗ ਤੋਯਣਹ॥੫੩॥** | ਮਾਤਾ ਦੇ ਗਰਭ ਵਿਚ ਪਾਲਨਾ ਕੀਤੀ ਤੇ ਜਠਰ ਅਗਨੀ ਰੂਪੀ ਰੋਗ ਤੋਂ ਛਿੱਜੇ ਜਾਣੋਂ ਬਚਾਇਆ। ਉਸੇ ਦੀ ਕਲਾ ਕਰਕੇ ਬੱਧਾ ਹੋਇਆ ਹੈ (ਸੰਸਾਰ) ਸਾਗਰ (ਜਿਸਦੇ) ਜਲ ਦੀਆਂ ਲਹਿਰਾਂ ਨਹੀਂ ਤੋੜਦੀਆਂ (ਡੋਬਦੀਆਂ) (ਸਾਨੂੰ)॥੫੩॥ |

**ਪਦਾਰਥ—** ਜੇਨ = ਜਿਸ। ਸਸਿ = ਚੰਦ੍ਰਮਾਂ। ਜਠਰ = ਮਾਤਾ ਦੇ ਪੇਟ ਦੀ ਅਗਨੀ। ਅਸਥੰਭੰ = ਬੱਧਾ ਹੋਯਾ। ਛਿਜੰਤਿ = ਟੁਟਦਾ। ਤੋਯਣਹ = ਜਲ।

**ਭਾਵ—** ਇਸ ਸਲੋਕ ਵਿਚ ਗੁਰੂ ਸਾਹਿਬ ਦੀ ਪਰਮੇਸ਼ੁਰ ਦੀ ਉਸ ਸ਼ਕਤੀ ਦਾ ਅਰਥ ਕਰਦੇ ਹਨ ਕਿ ਜਿਸ ਦੁਆਰਾ ਉਹ ਸੰਤਾਂ ਜਗਜਾਸੂਆਂ ਨੂੰ ਸੰਸਾਰ ਸਾਗਰ ਦੀਆਂ ਲਹਿਰਾਂ ਦੇ ਫਰਾਟਿਆਂ ਤੋਂ ਬਚਾਉਂਦਾ ਹੈ। ਉਪਰ ਗੁਰੂ ਸਾਹਿਬ ਉਦਾਹਰਨ ਦੇਂਦੇ ਹਨ, ਕਿ ਜਿਸ ਅਕਾਲ ਪੁਰਖ ਨੇ ਅਪਣੇ ਬਲ ਕਰਕੇ ਅਸਥੂਲ, ਪਰੰਤੂ ਅਤਜੰਤ ਨਾਜ਼ਕ ਬਰੀਕ ਅਰ ਵਲਦਾਰ ਪ੍ਰਬੰਧ ਦੇ ਪਦਾਰਥਾਂ ਨੂੰ ਰਚਿਆ, ਸੰਭਾਲਿਆ ਅਰ ਸਿਰੇ ਚਾੜ੍ਹਿਆ ਹੈ, ਜੈਸੇ ਮਾਤਾ ਦੇ ਪੇਟ ਵਰਗੇ ਬਿਖੜੇ ਗਰਮ ਅਰ ਕੁਥਰ ਥਾਂ ਵਿਚ ਬੱਚੇ ਨੂੰ ਪੈਦਾ ਕਰਨਾ, ਪਾਲਣਾ ਤੇ ਵਧਾਉਣਾ, ਤਾਰਾ ਗਣਾਂ ਦੀਆਂ ਚਾਲਾਂ ਬੰਨ੍ਹਣੀਆਂ, ਉਨ੍ਹਾਂ ਨੂੰ ਪ੍ਰਕਾਸ਼ ਦੇਣਾ ਅਰ ਗਣਤ ਵਿਦਿਆ ਦੇ ਹਿਸਾਬ ਮੂਜਬ ਤੋਰਨਾ, ਉਹ ਪਰਮੇਸ਼ੁਰ ਸੂਖਮ ਪਦਾਰਥਾਂ ਦੀ ਰਖਜਾ ਕਰਨੇ ਵਾਲਾ ਹੈ, ਜੈਸੇ ਜਗਿਆਸੂਆਂ ਦੇ ਹਿਰਦੇ ਵਿਚ ਪ੍ਰੇਮਾਭਗਤੀ ਦਾ ਠਹਿਰਨਾ ਅਸਚਰਜ ਬਾਤ ਹੈ, ਤੈਸੇ ਭਿਆਨਕ ਸੰਸਾਰ ਵਿਚ ਭਗਤੀ ਨਿਬਾਹੁਣੀ ਤੇ ਸਿਰੇ ਚਾੜ੍ਹਨੀ ਅਨਹੋਣੀ ਹੈ, ਪਰ ਉਹ ਪਰਮੇਸ਼ੁਰ ਇਸ ਅਤਿ ਸੂਖਮ ਪਦਾਰਥ ਨੂੰ ਭਗਤਾਂ ਦੇ ਹਿਰਦੇ ਵਿਚ ਸੰਭਾਲਦਾ ਹੈ, ਸੰਸਾਰ ਸਾਗਰ ਤੋਂ ਰਖਦਾ ਹੈ ਅਰ ਇਸ ਦੀਆਂ ਭਿਆਨਕ ਲਹਿਰਾਂ ਤੋਂ ਬਚਾਕੇ ਆਪਣੇ ਸਰੂਪ ਦੀ ਪ੍ਰਾਪਤੀ ਤਕ ਪਹੁੰਚਾਉਂਦਾ ਹੈ।

| ਮੂਲ | ਅਰਥ |
|---|---|
| **ਗੁਸਾਂਈ ਗਰਿਸ੍ਟ ਰੂਪੇਣ ਸਿਮਰਣੰ ਸਰਬਤ੍ਰ ਜੀਵਣਹ ॥ ਲਬਧੵੰ ਸੰਤ ਸੰਗੇਣ ਨਾਨਕ ਸ੍ਵਛ ਮਾਰਗ ਹਰਿ ਭਗਤਣਹ ॥ ੫੪ ॥** | ਅਕਾਲ ਪੁਰਖ ਭਾਰੀ ਰੂਪ ਵਾਲਾ ਹੈ, (ਉਸਦਾ) ਸਿਮਰਣਾ ਸਭ ਦਾ ਜੀਵਨ ਹੈ। (ਉਸਦਾ) ਲਭਣਾ ਸੰਤਾਂ ਦੇ ਸੰਗ (ਕਰ ਕੇ ਹੁੰਦਾ ਹੈ), ਅਕਾਲ ਪੁਰਖ ਦੀ ਭਗਤੀ (ਉਸਦੀ ਪ੍ਰਾਪਤੀ ਦਾ) ਨਿਰਮਲ ਰਸਤਾ ਹੈ, ਨਾਨਕ (ਗੁਰੂ ਜੀ ਕਥਨ ਕਰਦੇ ਹਨ)॥੫੪॥ |

**ਪਦਾਰਥ—** ਗਰਿਸਟ = ਭਾਰੀ। ਸ੍ਵਛ = ਸੁਥਰਾ।

**ਭਾਵ—** ਅਕਾਲ ਪੁਰਖ ਸਭ ਤੋਂ ਭਾਰਾ ਹੈ, ਵਡਾ ਹੈ, ਉਸਦੇ ਤੁਲ ਕੋਈ ਨਹੀਂ ਹੈ, ਉਹ ਐਸਾ ਮਾਲਕ, ਪਾਲਕ ਤੇ ਜੀਵਨ ਦਾ ਸਹਾਰਾ ਹੈ ਕਿ ਉਸ ਬਿਨਾਂ ਕੋਈ ਵਸਤੂ ਟਿਕ ਨਹੀਂ ਸਕਦੀ। ਇਸ ਬਾਤ ਤੋਂ ਜੋ ਬੇਸਮਝ ਹਨ, ਉਹ ਦੇਹ ਕਰਕੇ ਮਰਦੇ ਤਾਂ ਨਹੀਂ, ਪਰ ਆਤਮਾ ਕਰਕੇ ਉਸਨੂੰ ਭੁੱਲੇ ਹੋਏ ਹਨ, ਇਹ ਭੁੱਲ ਜਾਣਾ ਮੌਤ ਤੁਲ ਹੈ। ਜਿਕੁਰ ਕੋਈ ਪੁਰਖ ਆਪਣੀ ਮਾਤਾ ਨੂੰ ਭੁੱਲ ਜਾਵੇ ਤਦ ਉਹ ਆਪਣੀ ਮਾਤਾ ਤੋਂ ਆਪਣੇ ਆਪ ਵਿਚ ਮੁਰਦਾ ਹੈ, ਕਿਉਂਕਿ ਪਰਸਪਰ ਸੰਬੰਧ ਕੋਈ ਨਹੀਂ, ਜਦ ਮਾਂ ਯਾਦ ਆ ਜਾਵੇ ਤਦ ਯਾਦ ਦਾ ਸਬੰਧ ਫੇਰ ਕਾਇਮ ਹੋ ਗਿਆ ਅਰ ਉਹ ਆਪਣੇ ਆਪ ਵਿਚ ਆਪਣੀ ਮਾਤਾ ਵਲੋਂ ਜੀਉਂਦਾ ਹੋ ਗਿਆ। ਇਸੀ ਪ੍ਰਕਾਰ ਜੀਵ ਜੋ ਪਰਮੇਸ਼ੁਰ ਨੂੰ ਭੁੱਲ ਰਹੇ ਹਨ ਉਹ ਭੁੱਲ ਰੂਪੀ ਮੌਤ ਵਿਚ ਗ੍ਰਸੇ ਹੋਏ ਪਾਪਾਂ ਦੀ ਸੜ੍ਹਾਂਦ ਨਾਲ ਸੜ ਰਹੇ ਹਨ, ਜੋ ਜ਼ਿੰਦਗੀ ਚਾਹੁੰਦੇ ਹਨ ਉਹ ਯਾਦ ਕਰਦੇ ਹਨ, ਯਾਦ ਕਰਨੇ ਤੇ ਪਾਪ ਦੂਰ ਹੁੰਦਾ ਹੈ ਤੇ ਪਰਸਪਰ ਸਬੰਧ ਕਾਇਮ

ਹੁੰਦਾ ਤੇ ਆਤਮ ਜੀਵਨ ਪੈਦਾ ਹੁੰਦਾ ਹੈ, ਜਿਸ ਕਰਕੇ ਉਹ ਜੀਉਂਦਾ ਕਿਹਾ ਜਾਂਦਾ ਹੈ। ਇਸ ਲਈ ਗੁਰੂ ਜੀ ਕਹਿੰਦੇ ਹਨ ਕਿ ਉਸ ਮਹਾਨ ਈਸ਼੍ਵਰ ਦੀ ਯਾਦ ਸਰਬ ਜੀਵਾਂ ਦਾ ਜੀਵਨ ਹੈ, ਉਸ ਦੀ ਭੁੱਲ ਮੌਤ ਹੈ, ਉਸ ਪਰਮੇਸ਼ਰ ਦੀ ਪ੍ਰਾਪਤੀ ਸਦਾ ਸੰਤਾਂ ਦੇ ਸੰਗ ਵਿਚ ਹੈ, ਜਿਨ੍ਹਾਂ ਦੀ ਸੰਗਤ ਕਰਨੇ ਤੇ ਸ਼ਰਧਾ ਤੇ ਪ੍ਰੇਮ ਉਪਜਦੇ ਹਨ ਅਰ ਭਗਤੀ ਪ੍ਰਾਪਤ ਹੁੰਦੀ ਹੈ, ਜੋ ਨਿਰਮਲ ਮਾਰਗ ਮੁਕਤੀ ਦਾ ਹੈ, ਕਿਉਂਕਿ ਹੋਰਨਾਂ ਮਾਰਗਾਂ ਵਿਖੇ ਪਤਿਤ ਹੋਣੇ ਦਾ ਬਹੁਤ ਭੈ ਹੈ, ਪਰੰਤੂ ਭਗਤੀ ਮਾਰਗ ਵਿਚ ਕੋਈ ਭੈ ਨਹੀਂ ਹੈ।

| ਮੂਲ | ਅਰਥ |
|---|---|
| **ਮਸਕੰ ਭਗਨੰਤ ਸੈਲੰ ਕਰਦਮੰ ਤਰੰਤ ਪਪੀਲਕਹ ॥ ਸਾਗਰੰ ਲੰਘੰਤਿ ਪਿੰਗੰ ਤਮ ਪਰਗਾਸ ਅੰਧਕਹ ॥ ਸਾਧ ਸੰਗੇਣਿ ਸਿਮਰੰਤਿ ਗੋਬਿੰਦ ਸਰਣਿ ਨਾਨਕ ਹਰਿ ਹਰਿ ਹਰੇ ॥ ੫੫ ॥** | ਮੱਛਰ ਭੰਨ ਦੇਵੇ ਪੱਥਰ ਨੂੰ, ਚਿੱਕੜ ਨੂੰ ਤਰ ਜਾਵੇ ਕੀੜੀ, ਪਿੰਗਲਾ ਲੰਘ ਜਾਵੇ ਸਮੁੰਦਰ ਨੂੰ, ਅੰਨ੍ਹੇ ਨੂੰ ਹਨੇਰੇ ਵਿਚ ਪ੍ਰਕਾਸ਼ ਹੋ ਜਾਵੇ (ਐਸਾ ਉਪਾ ਕੌਣ ਹੈ? ਉੱਤਰ-) ਸਾਧਾਂ ਦੀ ਸੰਗਤ ਵਿਚ ਗੋਬਿੰਦ ਦਾ ਸਿਮਰਨਾ ਤੇ ਹਰੀ ਹਰਿ ਪਰਮੇਸ਼ਰ ਦੀ ਸ਼ਰਨ ਨੂੰ ਪ੍ਰਾਪਤ ਹੋਣਾ ਨਾਨਕ (ਗੁਰੂ ਜੀ ਉਚਾਰਦੇ ਹਨ)॥੫੫॥ |

**ਪਦਾਰਥ**— ਮਸਕੰ=ਮੱਛਰ। ਭਗਨੰਤ=ਭੰਨ ਦੇਵੇ। ਸੈਲੰ=ਪੱਥਰ। ਕਰਦਮੰ=ਚਿਕੜ।

**ਭਾਵ**— ਜੀਵ ਮੱਛਰ ਸਾਰਖਾ ਨਿਰਬਲ ਹੈ, ਹੰਕਾਰ ਪੱਥਰ ਨੂੰ ਤੋੜ ਦੇਵੇ, ਬ੍ਰਿਤੀ ਰੂਪ ਕੀੜੀ ਹੈ, ਸੋ ਮੋਹ ਰੂਪ ਚਿੱਕੜ ਨੂੰ ਤਰ ਜਾਵੇ। ਮਨ ਸਾਧਨ ਦੇ ਪੈਰਾਂ ਤੋਂ ਪਿੰਗਲਾ ਹੈ, ਸੋ ਲੰਘ ਜਾਵੇ, ਸੰਸਾਰ ਰੂਪ ਸਮੁੰਦਰ ਨੂੰ। ਅਗਿਆਨ ਦਾ ਹਨੇਰਾ ਹੈ, ਜੀਵ ਅੰਨ੍ਹਾ ਹੈ, ਸੋ ਗਿਆਨ ਪ੍ਰਕਾਸ਼ ਨੂੰ ਪਾਵੇ। ਸੋ ਇਹ ਕਿਸ ਸਲਾਹ ਜੁਗਤਿ ਕਰ ਪ੍ਰਾਪਤ ਹੋ ਜਾਵੇ? ਇਸ ਦਾ ਉੱਤਰ ਕਥਨ ਕਰਦੇ ਹਨ ਕਿ ਸੰਤਾਂ ਦੀ ਸੰਗਤ ਕਰੇ, ਉਸ ਸੰਗਤ ਤੋਂ ਨਾਮ ਦੀ ਪ੍ਰਾਪਤੀ ਹੋਵੇਗੀ, ਜਿਸ ਕਰਕੇ ਉੱਪਰ ਲਿਖੇ ਕੰਮ ਸੂਯੰ ਸਿਰੇ ਚੜ੍ਹ ਜਾਣਗੇ। ਹੰਕਾਰ, ਲੋਭ, ਸੰਸਾਰ ਦੇ ਔਖ ਤੇ ਅਗਜਾਨ ਸਭ ਦੂਰ ਹੋ ਜਾਣਗੇ। ਸੋ ਪਰਮੇਸ਼ਰ ਦੇ ਪਿਆਰਿਆਂ ਨੂੰ ਯੋਗ ਹੈ ਕਿ ਸਤਿਸੰਗਤ ਕਰਨ ਅਰ ਜੀਵਨ ਦਾ ਲਾਹਾ ਲੈਣ।

| ਮੂਲ | ਅਰਥ |
|---|---|
| **ਤਿਲਕ ਹੀਣੰ ਜਥਾ ਬਿਪ੍ਰਾ ਅਮਰ ਹੀਣੰ ਜਥਾ ਰਾਜਨਹ ॥ ਆਵਧ ਹੀਣੰ ਜਥਾ ਸੂਰਾ ਨਾਨਕ ਧਰਮ ਹੀਣੰ ਤਥਾ ਬੈਸ੍ਨਵਹ ॥ ੫੬ ॥** | ਟਿੱਕੇ ਤੋਂ ਬਿਨਾਂ ਜੈਸੇ ਬ੍ਰਾਹਮਣ, ਹੁਕਮ ਤੋਂ ਬਿਨਾਂ ਜੈਸੇ ਰਾਜਾ, ਸ਼ਸਤ੍ਰ ਤੋਂ ਬਿਨਾ ਜੈਸੇ ਸੂਰਮਾ, ਤੈਸੇ ਧਰਮ ਤੋਂ ਬਿਨਾਂ ਬੈਸਨਵ (ਹੈ, ਕਹਿੰਦੇ ਹਨ ਗੁਰੂ) ਨਾਨਕ॥੫੬॥ |

**ਪਦਾਰਥ**— ਬਿਪ੍ਰਾ=ਬ੍ਰਾਹਮਣ। ਅਮਰ=ਹੁਕਮ। ਆਵਧ=ਸ਼ਸਤ੍ਰ। ਬੈਸਨਵਹ=ਪਰਮੇਸ਼ਰ ਦਾ ਉਪਾਸ਼ਕ।

**ਭਾਵ**— ਗੁਣੀਆਂ ਦੀ ਖਾਸ ਗੁਣਾਂ ਦੇ ਅਭਾਵ ਹੋਣੇ ਤੇ ਨਿਸਫ਼ਲਤਾ ਸਿੱਧ ਕਰਦੇ ਹਨ। ਬ੍ਰਾਹਮਣ ਦੀ ਕਦਰ ਟਿੱਕੇ ਕਰਕੇ ਹੁੰਦੀ ਹੈ, ਟਿੱਕੇ ਤੋਂ ਬਿਨਾਂ ਕਿਸੇ ਨੂੰ ਕੀ ਪਤਾ ਕਿ ਬ੍ਰਾਹਮਣ ਹੈ ਕਿ ਚੁਮਾਰ ਹੈ। ਜਿਸ ਰਾਜੇ ਦਾ ਹੁਕਮ ਕੋਈ ਨਾ ਮੰਨੇ ਉਹ ਕੈਸਾ ਰਾਜਾ ਹੈ? ਰਾਜਾ ਤਦ ਤਕ ਹੀ ਹੈ ਜਦ

ਤਕ ਹੁਕਮ ਤੁਰੇ। ਸੂਰਮਾ ਸ਼ਸਤ੍ਰ ਤੋਂ ਬਿਨਾਂ ਕੁਝ ਨਹੀਂ, ਸ਼ਸਤ੍ਰ ਹੀਨ ਕੀ ਕਰ ਸਕਦਾ ਹੈ? ਇਸੀ ਪਰਕਾਰ ਗੁਰੂ ਜੀ ਕਹਿੰਦੇ ਹਨ ਕਿ ਸਾਧੂ ਧਰਮ ਸੰਯੁਕਤ ਹੋਣਾ ਚਾਹੀਏ, ਜੋ ਧਰਮ ਹੀਨ ਹੈ ਉਹ ਸਾਧੂ ਨਹੀਂ ਹੈ। ਬੈਸਨਵ ਦਾ ਅਰਥ ਕੰਠੀ ਵਾਲੇ ਨਹੀਂ ਹੈ, ਬੈਸਨੋ ਦੇ ਲੱਖਣ ਇਹ ਹਨ:- **'ਬੈਸਨੋ ਸੋ ਜਿਸੁ ਊਪਰਿ ਸੁ ਪ੍ਰਸੰਨ॥ ਬਿਸਨ ਕੀ ਮਾਇਆ ਤੇ ਹੋਇ ਭਿੰਨ॥ ਕਰਮ ਕਰਤ ਹੋਵੈ ਨਿਹਕਰਮ॥ ਤਿਸੁ ਬੈਸਨੋ ਕਾ ਨਿਰਮਲ ਧਰਮ''**(ਸੁਖਮਨੀ-੯) ਆਦਿ, ਸੋ ਬੈਸਨੋ ਧਰਮ ਧਾਰਨੇ ਵਾਲੇ ਦਾ ਨਾਮ ਹੈ, ਜੋ ਧਰਮਹੀਨ ਹੈ ਅਰ ਬੈਸਨੋ ਸਦਾਉਂਦਾ ਹੈ ਉਹ ਨਿਸਫ਼ਲ ਹੈ, ਕਬੀਰ ਜੀ ਦਾ ਵਾਕ ਹੈ:- ''ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀਂ ਚਾਰਿ॥ ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ॥''(੧੪੫)

| ਮੂਲ | ਅਰਥ |
|---|---|
| **ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ॥ ਅਸ੍ਚਰਜ ਰੂਪੰ ਰਹੰਤ ਜਨਮੰ ॥ ਨੇਤ ਨੇਤ ਕਥੰਤਿ ਬੇਦਾ ॥ ਊਚ ਮੂਚ ਅਪਾਰ ਗੋਬਿੰਦਹ ॥ ਬਸੰਤਿ ਸਾਧ ਰਿਦਯੰ ਅਚੁਤ ਬੁਝੰਤਿ ਨਾਨਕ ਬਡਭਾਗੀਅਹ ॥ ੫੭ ॥** | ਨ ਸੰਖ ਹੈ, ਨ ਚੱਕ੍ਰ ਹੈ, ਨ ਗਦਾ ਹੈ, ਨ ਕਾਲਾ (ਰੂਪ) ਹੈ, (ਪਰੰਤੂ) ਅਸਚਰਜ ਰੂਪ ਹੈ (ਅਰ) ਜਨਮ (ਮਰਨ ਤੋਂ) ਰਹਿਤ ਹੈ। 'ਨਹੀਂ ਹੈ, ਇਹ ਨਹੀਂ ਹੈ', ਇਹ ਬੇਦ (ਬੀ) ਕਹਿੰਦੇ ਹਨ, ਉੱਚਿਆਂ ਤੋਂ ਉੱਚਾ, ਪਾਰ ਤੋਂ ਰਹਿਤ ਬੇਅੰਤ (ਪਰਮੇਸੁਰ) ਸਾਧੂਆਂ ਦੇ ਹਿਰਦੇ ਵਿਚ ਦ੍ਰਿੜ੍ਹ ਵਸਦਾ ਹੈ (ਉਸ ਨੂੰ) ਵਡੇ ਭਾਗਾਂ ਵਾਲੇ ਬੁੱਝਦੇ ਹਨ ਹੇ ਨਾਨਕ! ॥੫੭॥ |

**ਪਦਾਰਥ—** ਨੇਤ=ਨਾ ਇਤਨਾ। ਅਪਾਰ=ਪਾਰ ਤੋਂ ਰਹਿਤ। ਅਚੁਤ=ਨਾ ਡਿੱਗਣੇ ਵਾਲਾ, ਦ੍ਰਿੜ੍ਹ।

**ਭਾਵ—** ਇਸ ਸਲੋਕ ਵਿਚ ਗੁਰੂ ਜੀ ਪਰਮੇਸੁਰ ਦਾ ਵਾਸਤਵ ਸਰੂਪ ਕਥਨ ਕਰਦੇ ਹਨ, ਕਿਉਂਕਿ ਅਕਸਰ ਲੋਕ ਪਰਮੇਸੁਰ ਨੂੰ ਮਨੁਖ ਵਾਂਗ ਦੱਸਦੇ ਹਨ, ਕਾਲਾ ਰੰਗ ਕਹਿੰਦੇ ਹਨ, ਸੰਖ, ਚਕ੍ਰ, ਗਦਾ, ਪਦਮ ਆਦੀ ਪਦਾਰਥਾਂ ਦੇ ਧਾਰਨ ਕਰਨੇ ਵਾਲਾ ਕਹਿੰਦੇ ਹਨ, ਸੱਚੇ ਪਾਤਸ਼ਾਹ ਇਸਨੂੰ ਨਿਸ਼ੇਧਕੇ ਕਹਿੰਦੇ ਹਨ ਕਿ ਗ਼ਲਤ ਹੈ, ਉਹ ਪਰਮੇਸ਼ੁਰ ਜਨਮ ਤੋਂ ਰਹਿਤ ਹੈ, ਸੋ ਦੇਹ ਤੋਂ ਰਹਿਤ ਹੈ, ਜੋ ਦੇਹ ਤੋਂ ਰਹਿਤ ਹੈ, ਸੋ ਸੰਖ, ਚਕ੍ਰ ਆਦੀ ਦਾ ਧਾਰਕ ਨਹੀਂ ਹੋ ਸਕਦਾ, ਫਿਰ ਉਸਦਾ ਵਾਸਤਵ ਸਰੂਪ ਕੀਹ ਹੈ? ਕਹਿੰਦੇ ਹਨ ਅਸਚਰਜ ਸਰੂਪ ਹੈ, ਕਿਉਂਕਿ ਜੇ 'ਇਹ' ਕਰਕੇ ਕਹਿ ਦੇਈਏ, ਤਦ ਉਹ ਹੱਦ ਵਾਲਾ ਹੋ ਜਾਂਦਾ ਹੈ, ਉਹ ਬੇਹੱਦ ਹੈ, ਇਸ ਕਰਕੇ ਬੇਦ ਬੀ ਉਸ ਦਾ ਅਸਚਰਜ ਸਰੂਪ ਦਾ ਕਥਨ ਨਹੀਂ ਕਰਦੇ। ਹਾਂ, ਕੁਝ ਕੁ ਕਹਿਕੇ ਫੇਰ ਕਹਿੰਦੇ ਹਨ 'ਨੇਤਿ' ਇਹ ਨਹੀਂ, ਇਸ ਤੋਂ ਬੀ ਹੋਰ ਜਾਂ ਪਰੇ ਹੈ ਅਰ ਅਵਤਾਰ ਆਦਿ ਜੋ ਉਚੇ ਤੇ ਵਡੇ ਮੰਨੇ ਹਨ, ਪਰਮੇਸ਼ੁਰ ਐਸੇ ਵਡਿਆਂ ਤੋਂ ਵੀ ਵਡਾ ਤੇ ਉਚੇਰਾ ਹੈ। ਇਥੇ ਸ਼ੰਕਾ ਪੈਂਦੀ ਹੈ ਕਿ ਫੇਰ ਸਾਨੂੰ ਪ੍ਰਾਪਤ ਹੋਣਾ ਤਾਂ ਅਸੰਭਵ ਹੋਇਆ? ਗੁਰੂ ਜੀ ਦਸਦੇ ਹਨ ਕਿ ਨਹੀਂ, ਉਹ ਵਸਦਾ ਬਹੁਤ ਨੇੜੇ ਹੈ, ਅਰਥਾਤ ਸਾਧੂ ਪੁਰਖਾਂ ਦੇ ਹਿਰਦੇ ਵਿਚ ਦ੍ਰਿੜ੍ਹ ਨਿਵਾਸ ਰਖਦਾ ਹੈ, ਹਿਰਦਾ ਉਸ ਦਾ ਅਸਥਾਨ ਹੈ। ਭਾਈ ਨੰਦ ਲਾਲ ਜੀ ਨੇ ਭੀ ਕਿਹਾ ਹੈ ਕਿ ਦਿਲ ਪਰਮੇਸ਼ੁਰ ਦਾ ਘਰ ਹੈ। ਪਰ ਫੇਰ ਭੀ ਵਡੇ ਭਾਗਾਂ ਵਾਲੇ ਉਸ ਨੂੰ ਸਮਝਦੇ ਹਨ, ਕਿਉਂਕਿ ਠੱਗ ਅਰ ਝੂਠੇ ਸਾਧਾਂ ਭੇਖਧਾਰੀਆਂ ਦੇ ਭੁਲੇਖੇ ਲੋਕੀਂ ਮਹਾਤਮਾ ਦੀ ਸਤਸੰਗਤ ਤੋਂ ਭੀ ਵਾਂਜੇ ਗਏ, ਇਸ ਕਰਕੇ ਪ੍ਰਾਪਤੀ ਤੋਂ ਦੂਰ ਰਹਿ ਜਾਂਦੇ ਹਨ। ਕਰਤਾਰ ਹੀ ਕ੍ਰਿਪਾ ਕਰੇ ਤਾਂ ਸਤਸੰਗਤ ਪ੍ਰਾਪਤ ਹੋਵੇ ਅਰ ਭਲੇ ਸ਼ਾਧੂ ਦੇ ਮੇਲ ਕਰ ਸਤਸੰਗਤ ਪ੍ਰਾਪਤ ਹੋਵੇ।

| ਮੂਲ | ਅਰਥ |
|---|---|
| **ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ ॥**<br>**ਬਿਖਮ ਸਥਾਨ ਮਨ ਮੋਹ ਮਦਿਰੰ ਮਹਾਂ ਅਸਾਧ ਪੰਚ ਤਸਕਰਹ ॥**<br>**ਹੀਤ ਮੋਹ ਭੈ ਭਰਮ ਭ੍ਰਮਣੰ ਅਹੰ ਫਾਂਸ ਤੀਖ੍ਯਣ ਕਠਿਨਹ ॥**<br>**ਪਾਵਕ ਤੋਅ ਅਸਾਧ ਘੋਰੰ ਅਗਮ ਤੀਰ ਨਹ ਲੰਘਨਹ ॥**<br>**ਭਜੁ ਸਾਧਸੰਗਿ ਗੁੋਪਾਲ ਨਾਨਕ ਹਰਿ ਚਰਣ ਸਰਣ ਉਧਰਣ ਕ੍ਰਿਪਾ ॥ ੫੮ ॥** | ਸੰਸਾਰ ਦਾ ਵੱਸਣਾ (ਵੈਸਾ ਹੈ ਜੈਸੇ) ਜੰਗਲ ਦਾ ਵੱਸਣਾ ਹੁੰਦਾ ਹੈ, (ਕਿਉਂਕਿ) ਕੁੱਤੇ ਗਿੱਦੜ (ਤੇ) ਖੋਤਿਆਂ ਵਰਗੇ ਸੰਬੰਧੀ (ਉਦਾਲੇ ਰਹਿੰਦੇ ਹਨ), ਇਸ (ਵਿਚ) ਮਨ (ਬੜੇ) ਔਖੇ ਥਾਉਂ (ਦੇ ਤੁੱਲ) ਹੈ (ਜੋ) ਮੋਹ ਦੇ ਨਸ਼ੇ ਕਰ (ਕਠਨ) ਹੋ ਜਾਂਦਾ ਹੈ, (ਇਥੇ) ਨਾ ਸਾਧੇ ਜਾਣ ਵਾਲੇ ਪੰਜ ਚੋਰ (ਵਸਦੇ ਹਨ), ਮੋਹ ਤੇ ਹਿਤ ਦਾ (ਇਥੇ) ਭੈ ਹੈ (ਅਰ) ਭਰਮ (ਵਿਚ ਦੁਖ ਹੋਣਾ ਇਥੇ) ਭਟਕਣਾ ਹੈ। ਅਹੰਤਾ ਦੀ ਇਥੇ ਤਿਖੀ ਤੇ ਕਰੜੀ ਫਾਹੀ ਹੈ। (ਤ੍ਰਿਸ਼ਨਾ ਦੀ) ਅਗ (ਤੇ ਪਦਾਰਥਾਂ ਦਾ ਮੋਹ ਲੈਣ ਵਾਲਾ) ਜਲ ਡੂੰਘਾ ਤੇ ਨਾ ਸਾਧੇ (ਤਰੇ) ਜਾਣ ਵਾਲਾ ਹੈ। (ਜਿਨ੍ਹਾਂ ਕਰਕੇ) ਲੰਘਣਾ (ਪਾਰ ਹੋਣਾ) ਹੋ ਨਹੀਂ ਸਕਦਾ ਅਰ ਕਿਨਾਰਾ (ਜਿਥੇ ਪਹੁੰਚਣਾ ਹੈ) ਪਹੁੰਚ ਤੋਂ ਪਰੇ ਹੋ ਰਿਹਾ ਹੈ, (ਪਰ ਜੇ ਉਧਾਰ ਚਾਹੇ ਤਾਂ) ਸਾਧਾਂ ਦੇ ਸੰਗ ਵਿਚ ਸਿਮਰੇ ਗੋਪਾਲ ਨੂੰ, (ਕਿਉਂਕਿ ਕਹਿੰਦੇ ਹਨ ਗੁਰੂ) ਨਾਨਕ ਹਰੀ ਦੇ ਚਰਨਾਂ ਦੀ ਸ਼ਰਨ ਲੈਣੀ (ਅਰ ਉਸ ਦੀ ਸਾਡੇ ਪਰ) ਕ੍ਰਿਪਾ (ਕਰਨੀ ਹੀ) (ਕੇਵਲ) ਉਧਾਰ (ਦਾ ਨਮਿੱਤ ਹੈ)॥੫੮॥ |

ਪਦਾਰਥ— ਉਦਿਆਨ=ਜੰਗਲ। ਸ੍ਵਾਨ=ਕੁੱਤਾ। ਸਿਆਲ=ਗਿੱਦੜ। ਖਰਹ=ਖੋਤਾ। ਬਿਖਮ=ਔਖਾ। ਤਸਕਰ=ਚੋਰ। ਪਾਵਕ=ਅੱਗ। ਤੋਅ=ਪਾਣੀ। ਅਗਮ=ਔਖਾ। ਤੀਰ=ਕਿਨਾਰਾ।

ਭਾਵ— ਇਸ ਵਿਚ ਗੁਰੂ ਜੀ ਸੰਸਾਰ ਨੂੰ ਜੰਗਲ ਨਾਲ ਉਪਮਾ ਦੇਂਦੇ ਹਨ ਅਰ ਜੋ ਜੋ ਔਖ ਜੰਗਲ ਵਿਚ ਹੁੰਦੇ ਹਨ ਸੋ ਸੋ ਔਖ ਸੰਸਾਰ ਵਿਚ ਦਿਖਾਲਦੇ ਹਨ, ਜਿਸ ਤੋਂ ਪਤਾ ਲਗਦਾ ਹੈ ਕਿ ਜੀਵ ਦਾ ਬਚਣਾ ਅਸੰਭਵ ਹੈ। ਪਰੰਤੂ ਪਰਮ ਕ੍ਰਿਪਾਲੂ ਜੀ ਨੇ ਅੰਤ ਵਿਚ ਬਚਣੇ ਦਾ ਸਾਧਨ ਕਥਨ ਕਰ ਦਿਤਾ ਹੈ ਕਿ ਸੰਤਾਂ ਦੀ ਸੰਗਤ ਕਰੋ, ਪਰਮੇਸ਼ਰ ਦਾ ਭਜਨ ਕਰੋ, ਉਸ ਨੂੰ ਸਮਝਕੇ ਸੰਕਲਪ ਨੂੰ ਛਡਕੇ ਉਸਦੀ ਸ਼ਰਨ ਪਕੜੋ, ਐਥੋਂ ਫੇਰ ਉਧਾਰ ਹੋ ਜਾਵੇਗਾ।

| ਮੂਲ | ਅਰਥ |
|---|---|
| **ਕ੍ਰਿਪਾ ਕਰੰਤ ਗੋਬਿੰਦ ਗੋਪਾਲਹ ਸਗਲੵੰ ਰੋਗ ਖੰਡਣਹ ॥**<br>**ਸਾਧ ਸੰਗੇਣਿ ਗੁਣ ਰਮਤ ਨਾਨਕ ਸਰਣਿ ਪੂਰਨ ਪਰਮੇਸੁਰਹ ॥ ੫੯ ॥** | (ਉਸ ਪਰ) ਕ੍ਰਿਪਾ ਕਰਦੇ ਹਨ ਗੋਬਿੰਦ ਗੋਪਾਲ (ਪਰਮੇਸੁਰ ਅਰ ਉਨ੍ਹਾਂ ਦੇ) ਸਾਰੇ ਰੋਗ ਦੂਰ ਕਰਦੇ ਹਨ। (ਜੋ) ਸਾਧਾਂ ਦੇ ਸੰਗ ਕਰ ਪੂਰਨ ਪਰਮੇਸੁਰ ਦੇ ਗੁਣ ਭਜਦੇ ਤੇ ਉਸ ਦੀ ਸ਼ਰਨ ਲੈਂਦੇ ਹਨ, ਨਾਨਕ (ਗੁਰੂ ਜੀ ਕਥਨ ਕਰਦੇ ਹਨ)॥੫੯॥ |

ਪਦਾਰਥ— ਸਗਲੵੰ=ਸਾਰੇ। ਖੰਡਣਹ=ਨਾਸ਼ ਕਰਦੇ ਹਨ।

**ਭਾਵ**— ਅਕਾਲ ਪੁਰਖ ਦੀ ਕ੍ਰਿਪਾ ਪ੍ਰਾਪਤ ਹੋਣੇ ਦਾ ਨਮਿਤ ਦੱਸਦੇ ਹਨ, ਕਿ ਕਿਸ ਪ੍ਰਕਾਰ ਉਨ੍ਹਾਂ ਦੀ ਕ੍ਰਿਪਾ ਹੋ ਸਕਦੀ ਹੈ। ਜੀਵ ਸੰਤਾਂ ਦੀ ਸੰਗਤ ਕਰਕੇ ਪਰਮੇਸੁਰ ਦਾ ਭਜਨ ਕਰੇ ਅਰ ਹਉਮੈ ਤਿਆਗਕੇ ਸ਼ਰਨ ਫੜੇ, ਉਸ ਪਰ ਉਸ ਦੀ ਕ੍ਰਿਪਾ ਹੁੰਦੀ ਹੈ, ਇਸ ਉਪਾਵ ਤੋਂ ਛੁਟ ਹੋਰ ਉਪਾਵ ਸਭ ਵਿਅਰਥ ਹਨ, ਕਿਉਂਕਿ ਹੋਰ ਜੋ ਕੁਝ ਕੀਤਾ ਜਾਂਦਾ ਹੈ, ਉਸ ਕਰਕੇ ਹਉਮੈ ਬਣੀ ਦੀ ਬਣੀ ਰਹਿੰਦੀ ਹੈ, ਪਰ ਇਸ ਬਿਧ ਚਲਣੇ ਤੇ ਹਉਮੈ ਦੀ ਫਾਹੀ ਕਟੀਂਦੀ ਹੈ, ਕਿਉਂਕਿ "**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥**"(ਵਡ:ਮ:੩-੯) ਗੁਰੂ ਵਾਕ ਪ੍ਰਸਿਧ ਹੀ ਹੈ, ਤਾਂਤੇ ਸਤਿਸੰਗਤ ਕਰੋ, ਭਜਨ ਕਰੋ, ਪਰਮੇਸੁਰ ਦੀ ਸ਼ਰਨ ਫੜੋ ਤੇ ਹੋਰ ਪਾਸੇ ਫਸਕੇ ਔਖੇ ਨਾ ਹੋਵੋ।

| ਮੂਲ | ਅਰਥ |
|---|---|
| **ਸਿਆਮਲੰ ਮਧੁਰ ਮਾਨੁਖੵੰ ਰਿਦਯੰ ਭੂਮਿ ਵੈਰਣਹ ॥ ਨਿਵੰਤਿ ਹੋਵੰਤਿ ਮਿਥਿਆ ਚੇਤਨੰ ਸੰਤ ਸ੍ਵਜਨਹ ॥ ੬੦ ॥** | ਸੁੰਦਰ ਹੋਵੇ, (ਮੂੰਹ ਦਾ) ਮਿਠਾ ਹੋਵੇ (ਜੋ) ਮਨੁਖ, (ਪਰ ਉਸ ਦੀ) ਰਿਦੇ ਭੂਮਿ ਵਿਚ ਵੈਰ ਹੋਵੇ, ਉਸ ਦਾ ਨਿਉਣਾ ਝੂਠਾ ਹੁੰਦਾ ਹੈ, ਹੇ ਸੰਤ ਸਜਣੋਂ! (ਐਸੇ ਪੁਰਖ ਤੋਂ) ਚੇਤਨ ਰਹਿਣਾ॥੬੦॥ |

**ਪਦਾਰਥ**— ਸਿਆਮਲੰ=ਸੁੰਦਰ।

**ਭਾਵ**— ਕਪਟੀ ਪੁਰਖ ਤੋਂ ਸੁਚੇਤ ਰਹਿਣੇ ਦਾ ਉਪਦੇਸ਼ ਕਰਦੇ ਹਨ। ਸਿਆਮਲੰ ਸਾਂਉਲੇ ਤੇ ਸਲੋਨੇ ਨੂੰ ਕਹਿੰਦੇ ਹਨ, ਜਿਸ ਤੋਂ ਭਾਵ ਐਸੇ ਪੁਰਖ ਤੋਂ ਹੈ, ਜਿਸ ਦੀ ਸੂਰਤ ਮੋਹ ਲੈਣੇ ਵਾਲੀ ਹੋਵੇ ਤੇ ਬੋਲ ਚਾਲ ਵੀ ਜਿਸ ਦਾ ਮਿੱਠਾ ਹੋਵੇ, ਪਰ ਰਿਦੇ ਵਿਚ ਜਿਸ ਦੇ ਧ੍ਰੋਹ ਵਸਦਾ ਹੈ, ਉਸ ਦਾ ਨੀਉਣਾ ਝੂਠਾ ਹੈ, ਉਹ ਜ਼ਰੂਰ ਧੋਖਾ ਦੇਵੇਗਾ। ਹੇ ਸੰਤ ਅਰ ਸਜਣ ਪੁਰਖੋ! ਐਸੇ ਪੁਰਖਾਂ ਤੋਂ ਬਚਕੇ ਰਹਿਣਾ। ਸੋ ਪ੍ਰਤੱਖ ਅੱਜ ਕਲ ਐਸੇ ਪੁਰਖ ਸਾਧਾਂ ਵਿਚ ਬੀ ਅਰ ਸਿਖਾਂ ਵਿਚ ਬੀ ਦਿਸਦੇ ਹਨ। ਸਾਧਾਂ ਵਿਚ ਤਾਂ ਐਸੇ ਐਸੇ ਰਿਸ਼ਟ ਪੁਸ਼ਟ ਰਸਨਾ ਦੇ ਚਤੁਰ, ਕਥਾ ਕਰਨੇ ਵਿਚ ਨਿਪੁੰਨ ਨਜ਼ਰ ਆਉਂਦੇ ਹਨ ਕਿ ਪੁਛੋ ਨਾ। ਹਿਰਦਾ ਵੇਖੋ ਤਾਂ ਵਿਸ਼ਿਆਂ ਵਿਚ ਲੰਪਟ ਹੈ, ਸੇਰ ਸੇਰ ਬਦਾਮ ਤੇ ਪਾ ਪਾ ਘਿਉ ਰੋਜ਼ ਚੱਟਨ ਕਰਦੇ ਹਨ ਅਰ ਇਸਤ੍ਰੀਆਂ ਪਾਸ ਇਕਾਂਤ ਗੁਰਮੰਤ੍ਰ ਦੇ ਬਹਾਨੇ ਬੈਠਦੇ ਹਨ ਅਰ ਕੁਕਰਮ ਕਰਦੇ ਹਨ, ਐਸਿਆਂ ਤੋਂ ਸੁਚੇਤ ਰਹਿਣਾ ਚਾਹੀਏ, ਇਨ੍ਹਾਂ ਦੇ ਡੰਗੇ ਦਾ ਮੰਤ੍ਰ ਨਹੀਂ ਹੁੰਦਾ। ਸੂਰਤ ਇਨ੍ਹਾਂ ਦੀ ਫਾਹੀ ਦੀ ਕੁੰਡੀ ਹੁੰਦੀ ਹੈ, ਰਸਨਾ ਇਨ੍ਹਾਂ ਦੀ ਹੱਟੀ ਹੁੰਦੀ ਹੈ, ਨਿੰਮ੍ਰਤਾ ਇਨ੍ਹਾਂ ਦੀ ਦਲਾਲ ਹੁੰਦੀ ਹੈ, ਜੋ ਭੋਲੇ ਤੇ ਸ਼ਰਧਾਵਾਨਾਂ ਦਾ ਸੌਦਾ ਪਕਵਾਕੇ ਉਨ੍ਹਾਂ ਦਾ ਸਤਜਾਨਾਸ ਕਰਦੀ ਹੈ। ਐਸੇ ਨਾਗ ਰੂਪ ਸਾਧਾਂ ਤੋਂ ਕੋਹਾਂ ਦੂਰ ਰਹਿਣਾ ਚਾਹੀਏ, ਇਸ ਤਰ੍ਹਾਂ ਦੇ ਸਾਧਾਂ ਨੂੰ ਕਪਟੀ ਚੇਲੇ ਬੀ ਐਸੇ ਲਝਦੇ ਹਨ ਕਿ ਨਿਉਂ ਨਿਉਂ ਕੇ ਰੁਪਿਆ ਪੈਸਾ ਲੈਕੇ ਉਡ ਜਾਂਦੇ ਹਨ।

| ਮੂਲ | ਅਰਥ |
|---|---|
| **ਅਚੇਤ ਮੂੜਾ ਨ ਜਾਣੰਤ ਘਟੰਤ ਸਾਸਾ ਨਿਤ ਪ੍ਰਤੇ ॥ ਛਿਜੰਤ ਮਹਾ ਸੁੰਦਰੀ ਕਾਂਇਆ ਕਾਲ ਕੰਨਿਆ ਗ੍ਰਾਸਤੇ ॥ ਰਚੰਤਿ ਪੁਰਖਹ ਕੁਟੰਬ** | ਅਚੇਤ ਅਰ ਮੂਰਖ ਨਹੀਂ ਜਾਣਦਾ (ਕਿ) ਸ੍ਵਾਸ ਸਦੀਵ ਘਟ ਰਹੇ ਹਨ, ਬੜੀ ਸੋਹਣੀ ਕਾਇਆਂ (ਸਦੀਵ) ਛਿਜ ਰਹੀ ਹੈ, ਕਾਲ ਦੀ ਕੰਨਜਾਂ (ਬਿਰਧਾਵਸਥਾ ਇਸਨੂੰ) ਗ੍ਰਸ ਰਹੀ ਹੈ, (ਸਗੋਂ ਇਸਦੇ ਉਲਟ) ਪੁਰਖ ਕੁਟੰਬ ਦੀ ਲੀਲਾ ਵਿਚ ਰਚ |

**ਲੀਲਾ ਅਨਿਤ ਆਸਾ ਬਿਖਿਆ ਬਿਨੋਦ ॥**
**ਭ੍ਰਮੰਤਿ ਭ੍ਰਮੰਤਿ ਬਹੁ ਜਨਮ ਹਾਰਿਓ ਸਰਣਿ ਨਾਨਕ ਕਰੁਣਾ ਮਯਹ ॥ ੬੧ ॥**

ਰਿਹਾ ਹੈ, ਅਨਿਤ ਪਦਾਰਥਾਂ ਦੀ ਆਸਾ ਤੇ ਵਿਸ਼ਿਆਂ ਤੇ ਬਿਨੋਦ ਕਰਦਾ ਹੈ। (ਇਸ ਪ੍ਰਕਾਰ) ਭ੍ਰਮਦਿਆਂ ਤੇ ਭਟਕਦਿਆਂ ਬਹੁਤੇ ਜਨਮ ਹਾਰ ਦਿਤੇ, ਹੇ ਕ੍ਰਿਪਾ ਸਰੂਪ (ਗੁਰੂ) ਨਾਨਕ ਜੀ (ਕਹਿੰਦੇ ਹਨ ਮੈਂ ਤਾਂ) ਤੇਰੀ ਸ਼ਰਣ ਹਾਂ॥੬੧॥

**ਪਦਾਰਥ**— ਮੂੜਾ=ਮੂਰਖ। ਛਿਜੰਤ=ਛਿੱਜਦੀ ਹੈ। ਕਾਲ ਕੰਨਿਆ=ਬ੍ਰਿਧ ਅਵਸਥਾ।

**ਭਾਵ**— ਇਸ ਸ਼ਲੋਕ ਵਿਚ ਗੁਰੂ ਜੀ ਜੀਵ ਦੀ ਮੂਰਖਤਾ ਦੱਸਦੇ ਹਨ ਕਿ ਸੁਆਸਾਂ ਦੇ ਬਿਤੀਤ ਹੋਣ ਅਰ ਕਾਇਆਂ ਦੇ ਖੀਣ ਹੋਣ ਤੇ ਬੁਢੇਪੇ ਦੇ ਆਗਮਨ ਨੂੰ ਪ੍ਰਤੱਖ ਦੇਖ ਰਿਹਾ ਹੈ, ਫੇਰ ਕੁਟੰਬ ਦੀ ਲੀਲਾ ਵਿਚ ਖਚਿਤ ਹੁੰਦਾ ਹੈ ਅਰ ਇਹ ਧੋਖਾ ਹੁਣੇ ਹੀ ਨਹੀਂ ਖਾਧਾ, ਅਨੇਕ ਜਨਮ ਇਸੇ ਤਰ੍ਹਾਂ ਗੁਆ ਦਿਤੇ, ਤਾਂਤੇ ਹੇ ਜੀਵ! ਹੁਣ ਤਾਂ ਸਮਝ ਕਰ ਅਰ ਪਰਮੇਸ਼ੁਰ ਦੀ ਸ਼ਰਨ ਆ, ਧੰਧਿਆਂ ਤੋਂ ਨਿਰਬੰਧ ਹੋ ਅਰ ਸੱਚੇ ਪਾਤਸ਼ਾਹ ਦੀ ਸ਼ਰਣ ਲੈ।

ਮੂਲ

**ਹੇ ਜਿਹਬੇ ਹੇ ਰਸਗੇ ਮਧੁਰ ਪ੍ਰਿਅ ਤੁਯੰ ॥**
**ਸਤ ਹਤੰ ਪਰਮ ਬਾਦੰ ਅਵਰਤ ਏਥਹ ਸੁਧ ਅਛਰਣਹ ॥**
**ਗੋਬਿੰਦ ਦਾਮੋਦਰ ਮਾਧਵੇ ॥ ੬੨ ॥**

ਅਰਥ

ਹੇ ਜੀਭ, ਹੇ ਰਸਾਂ ਨੂੰ ਜਾਨਣੇ ਵਾਲੀ! ਮਿਠੇ (ਪਦਾਰਥ) ਪਜਾਰੇ ਹਨ ਤੈਨੂੰ। ਸੱਚ ਵਲੋਂ ਹਤ ਹੋ ਰਹੀ ਹੈਂ ਤੂੰ, ਬੜੇ ਝਗੜੇ (ਜੋ ਹਨ) ਇਨ੍ਹਾਂ ਵਿਖੇ ਪਰਵਿਰਤ ਹੋ ਰਹੀ ਹੈਂ। (ਹੁਣ ਤਾਂ) 'ਗੋਬਿੰਦ ਦਾਮੋਦਰ ਮਾਧੋ' ਇਨ੍ਹਾਂ ਸੁਧ ਅਖਰਾਂ (ਵਿਚ ਲੱਗ)॥੬੨॥

**ਪਦਾਰਥ**— ਰਸਗੇ=ਰਸਾਂ ਨੂੰ ਜਾਨਣ ਵਾਲੀ। ਬਾਦੰ=ਝਗੜਾ।

**ਭਾਵ**— ਕਈ ਐਉਂ ਅਰਥ ਕਰਦੇ ਹਨ ਕਿ ਹੇ ਜੀਭ, ਹੇ ਰਸਾਂ ਦੀ ਗਜਾਤੀ, ਮਿਠੇ ਹਨ ਤੇ ਪਜਾਰੇ ਹਨ (ਤੈਨੂੰ) ਸੱਚ ਦਾ ਹਤ (ਝੂਠ) ਤੇ ਮਹਾਨ ਝਗੜੇ। ਆਵਰਤ (ਪ੍ਰਾਪਤ ਹੋ) (ਇਥੇ) ਸੰਸਾਰ ਵਿਚ ਆਕੇ ਸ਼ੁਧ ਅਖਰਾਂ ਵਿਖੇ:- 'ਰਾਮ ਦਾਮੋਦ੍ਰ ਮਾਧੋ'। ਭਾਵ ਦੁਹਾਂ ਦਾ ਇਹ ਹੈ ਕਿ ਹੇ ਜੀਵ! ਪਦਾਰਥਾਂ ਤੇ ਵਿਸ਼ਿਆਂ ਦੇ ਸੁਖਾਂ ਦਾ ਤਜਾਗ ਕਰਕੇ ਪਰਮਾਰਥੀ ਸੁਖ ਵਿਖੇ ਖਚਤ ਹੋ। ਰਸਾਂ ਕਸਾਂ ਵਿਚ ਸਮਾਂ ਨਾ ਗੁਆ, ਪਰਮੇਸ਼ਰ ਦਾ ਨਾਮ ਜਪ।

ਮੂਲ

**ਗਰਬੰਤਿ ਨਾਰੀ ਮਦੋਨ ਮਤੰ ॥**
**ਬਲਵੰਤ ਬਲਾਤ ਕਾਰਣਹ ॥**
**ਚਰਨ ਕਮਲ ਨਹ ਭਜੰਤ ਤ੍ਰਿਣ ਸਮਾਨਿ ਧ੍ਰਿਗੁ ਜਨਮਨਹ ॥**
**ਹੇ ਪਪੀਲਕਾ ਗ੍ਰਸਟੇ ਗੋਬਿੰਦ ਸਿਮਰਣ ਤੁਯੰ ਧਨੇ ॥**
**ਨਾਨਕ ਅਨਿਕ ਬਾਰ ਨਮੋ ਨਮਹ ॥ ੬੩ ॥**

ਅਰਥ

ਮਦ ਕਰਕੇ ਉਨਮਤ (ਹੋਈ ਹੋਈ) ਨਾਰੀ ਗਰਬ (ਹੰਕਾਰ) ਕਰ ਰਹੀ ਹੈ (ਅਰ) ਬਲ ਵਾਲੇ ਪੁਰਸ਼ਾਂ ਲਈ ਬਲਾ ਹੋ ਰਹੀ ਹੈ, (ਪਰਮੇਸ਼ਰ) ਦੇ ਚਰਨ ਕਮਲਾਂ ਨੂੰ ਨਹੀਂ ਭਜਦੀ, ਧ੍ਰਿਗ ਹੈ (ਐਸੇ) ਜਨਮ ਨੂੰ (ਕਿਉਂਕਿ ਇਹ ਜਨਮ) ਤੀਲੇ ਵਾਂਙ (ਨਾਸ ਹੋ ਜਾਂਦਾ ਹੈ)। ਹੇ ਕੀੜੀ (ਵਤ ਨਿੰਮ੍ਰਤਾ ਵਾਲੀ ਤੂੰ ਉਸ ਪਰ) ਭਾਰੀ ਹੈਂ! ਤੇਰੇ ਪਾਸ ਗੋਬਿੰਦ ਸਿਮਰਨ ਰੂਪੀ ਧਨ ਹੈ, (ਜਿਸ ਧਨ ਨੂੰ ਗੁਰੂ) ਨਾਨਕ (ਦੀ) ਅਨੇਕ ਬਾਰ ਨਮਸ਼ਕਾਰ ਹੈ॥੬੩॥

**ਪਦਾਰਥ**— ਮਦੋਨਮਤੰ=ਮਦ ਕਰਕੇ ਉਨਮਤ ਹੋਈ।

**ਭਾਵ**— ਕਹਿੰਦੇ ਹਨ ਕੋਈ ਪਰਮੇਸ਼ਰ ਦਾ ਭਜਨ ਕਰਨੇ ਵਾਲੀ ਪਰਮ ਨਿੰਮਰ ਇਸਤ੍ਰੀ ਗੁਰੂ ਅਮਰ ਦਾਸ ਜੀ ਦੀ ਵਰੋਸਾਈ ਹੋਈ ਸੀ, ਪਰ ਗਰੀਬ ਬਹੁਤ ਸੀ। ਇਕ ਹੋਰ ਕੋਈ ਧਨ-ਪਾਤ੍ਰ ਇਸਤ੍ਰੀ ਸੀ ਜੋ ਸਭ ਨੂੰ ਸਤਾਉਂਦੀ ਸੀ, ਕਿਸੇ ਸਮੇਂ ਕਿਸੇ ਨੇ ਉਸ ਨਿੰਮ੍ਰਤਾ ਵਾਲੀ ਪਾਸ ਉਸਦੀ ਸ਼ਿਕਾਇਤ ਕੀਤੀ, ਤਿਸ ਪਰ ਉਸ ਨੇ ਕਿਹਾ ਉਹ ਧਨ ਪਾਤ੍ਰ ਹੈ, ਮਹਾਨ ਹੈ, ਬਲੀ ਲੋਕ ਉਸਦੇ ਵੱਸ ਹਨ, ਮੈਂ ਨਿਮਾਣੀ ਗਰੀਬਣੀ ਕਿਸ ਜੋਗ ਹਾਂ। ਫੇਰ ਉਸਨੇ ਕਿਹਾ ਕਿ ਨਹੀਂ, ਆਪ ਵਡੇ ਹੋ, ਪਰ ਨਿੰਮ੍ਰਤਾ ਵਾਲੀ ਨੇ ਨਿੰਮ੍ਰਤਾ ਹੀ ਫੜੀ ਰਖੀ। ਏਹ ਗਲ ਗੁਰੂ ਜੀ ਤਕ ਪਹੁੰਚੀ, ਤਦ ਸਚੇ ਪਾਤਸ਼ਾਹ ਜੀ ਨੇ ਕਿਹਾ ਕਿ ਪਹਿਲੀ ਹੰਕਾਰਤ ਇਸਤ੍ਰੀ ਦਾ ਜਨਮ ਧ੍ਰਿਗ ਹੈ ਅਰ ਦੂਸਰੀ ਨਿੰਮ੍ਰਤਾ ਵਾਲੀ ਧੰਨ ਹੈ, ਨਮਸਕਾਰ ਦੇ ਜੋਗ ਹੈ। ਐਉਂ ਬੀ ਅਰਥ ਹੈ ਕਿ ਨਾਰੀ ਤੋਂ ਭਾਵ ਬੁਧੀ ਹੈ, ਹੇ ਬੁਧੀ! ਉਨਮਤ ਹੋਕੇ ਹੰਕਾਰ ਕਰਦੀ ਹੈਂ, ਜੇ ਉਨਮਤ ਨਾ ਹੋਵੇਂ ਅਪਣੇ ਮੂਲ ਨੂੰ ਪਛਾਣੇ, ਤਦ ਕਦੀ ਹੰਕਾਰ ਨਾ ਕਰੇਂ। ਬਲ ਵਾਲਿਆਂ ਨੂੰ ਤੂੰ ਬਲਾ ਹੋ ਚੰਬੜੀ ਹੈਂ, ਜੋ ਬਲੀ ਪੁਰਖ ਹਨ, ਉਨਮਤ ਹੋਈ ਬੁਧੀ ਉਨ੍ਹਾਂ ਨੂੰ ਖਰਾਬ ਕਰਦੀ ਹੈ, ਕਿਉਂਕਿ ਓਹ ਫੇਰ ਪਰਮੇਸ਼ਰ ਦੇ ਚਰਨਾਂ ਕਮਲਾਂ ਦਾ ਸਿਮਰਣ ਨਹੀਂ ਕਰਦੇ ਅਰ ਨਾ ਹੀ ਸਮਝਦੇ ਹਨ ਕਿ ਜੀਵਣ ਤ੍ਰਿਣ ਸਮਾਨ ਖਿਨ ਭੰਗਰ ਹੈ, ਇਸ ਕਰਕੇ ਉਨ੍ਹਾਂ ਦਾ ਜਨਮ ਧਿਰਕਾਰਨੇ ਯੋਗ ਹੋ ਜਾਂਦਾ ਹੈ। ਇਸ ਕਰਕੇ ਕਹਿੰਦੇ ਹਨ ਹੇ ਬੁਧੀ! ਤੇਰਾ ਅਸਲ ਸਰੂਪ ਪਪੀਲਕਾ ਵਤ ਨਿੰਮ੍ਰ ਅਰ ਸਚ ਦੀ ਖੋਜ ਤੇ ਜਾਚ ਕਰਨੇ ਦਾ ਹੈ, ਅਰ ਤੇਰਾ ਗੌਰਵਪੁਣਾ ਤਦ ਹੈ ਜੇ ਨਿੰਮ੍ਰ ਹੋਵੇਂ ਤਾਂ। ਤੇਰਾ ਧਨ ਮਦ ਨਹੀਂ ਹੈ, ਤੇਰਾ ਧਨ ਪਰਮੇਸ਼ਰ ਸਿਮਰਣ ਹੈ, ਫੇਰ ਤੂੰ ਨਮਸਕਾਰ ਯੋਗ ਹੋ ਜਾਂਦੀ ਹੈਂ।

| ਮੂਲ | ਅਰਥ |
|---|---|
| **ਤ੍ਰਿਣੰ ਤ ਮੇਰੰ ਸਹਕੰ ਤ ਹਰੀਅੰ ॥<br>ਬੂਡੰ ਤ ਤਰੀਅੰ ਊਣੰ ਤ ਭਰੀਅੰ ॥<br>ਅੰਧਕਾਰ ਕੋਟਿ ਸੂਰ ਉਜਾਰੰ ॥<br>ਬਿਨਵੰਤਿ ਨਾਨਕ ਹਰਿ ਗੁਰ<br>ਦਯਾਰੰ ॥ ੬੪ ॥** | ਕੱਖ ਤੋਂ ਪਹਾੜ ਹੋ ਜਾਂਦਾ ਹੈ, ਸੁਕੇ ਤੋਂ ਹਰਿਆ ਹੋ ਜਾਂਦਾ ਹੈ, ਡੁਬਦੇ ਤੋਂ ਤਾਰਨਹਾਰਾ ਹੋ ਜਾਂਦਾ ਹੈ, ਸਖਣੇ ਤੋਂ ਭਰਿਆ ਹੋ ਜਾਂਦਾ ਹੈ। (ਗੁਰੂ) ਨਾਨਕ (ਜੀ) ਬੇਨਤੀ (ਸੰਯੁਕਤ) ਕਥਨ ਕਰਦੇ ਹਨ ਕਿ (ਪਰ ਜੇ) ਗੁਰੂ ਅਰ ਪਰਮੇਸ਼ਰ ਦਇਆਲ ਹੋ ਜਾਣ ਤਾਂ॥੬੪॥ |

**ਪਦਾਰਥ**— ਮੇਰੰ=ਪਰਬਤ। ਸਹਕੰਤ=ਸੁਕਾ, ਕੁਮਲਾਇਆ। ਸੂਰ=ਸੂਰਜ।

**ਭਾਵ**— ਇਸ ਸਲੋਕ ਵਿਚ ਗੁਰੂ ਪਰਮੇਸ਼ਰ ਦੀ ਕ੍ਰਿਪਾ ਦਾ ਫਲ ਦਸਦੇ ਹਨ, ਜਦ ਦੋਹਾਂ ਦੀ ਕ੍ਰਿਪਾ ਹੁੰਦੀ ਹੈ, ਤਦ ਮਨੁਖ ਜੀਵਨ ਮੁਕਤ ਹੋ ਜਾਂਦਾ ਹੈ, ਪਰ ਜੀਵਨ ਮੁਕਤੀ ਇਥੇ ਕੇਵਲ ਲੱਛਣਾਂ ਦੁਆਰਾ ਕਥਨ ਕੀਤੀ ਹੈ, ਕੱਖ ਤੋਂ ਸੁਮੇਰ ਹੋ ਜਾਂਦਾ ਹੈ, ਭਾਵ ਇਹ ਹੈ ਕਿ ਜੋ ਲੋਭ ਕਰਕੇ ਮਹਾਂ ਹੌਲਾ ਤੇ ਤ੍ਰਿਸ਼ਨਾ ਆਸਾ ਦੇ ਬੁਲਿਆਂ ਕਰਕੇ ਉਡਦਾ ਫਿਰਦਾ ਮਨ ਕੱਖ ਵਰਗਾ ਹੋ ਰਿਹਾ ਸੀ, ਉਹ ਸੁਧ ਹੋਕੇ ਕਲਿਆਨ ਸਰੂਪ ਦੀ ਗੌਰਵਤਾ ਵਾਲਾ ਹੋ ਜਾਂਦਾ ਹੈ। ਜੋ ਮਨ ਪਹਿਲੇ ਆਸੁਰੀ ਗੁਣਾਂ ਦੀ ਤਪਸ਼ ਨਾਲ ਸੁਕ ਗਿਆ ਸੀ ਸੋ ਦੈਵੀ ਗੁਣਾਂ ਨੂੰ ਪਾਕੇ ਹਰਾ ਭਰਾ ਹੋ ਗਿਆ। ਅਗੇ ਵਾਸ਼ਨਾਂ ਵਿਚ ਅਨੇਕ ਪਦਾਰਥਾਂ ਨੂੰ ਸਹਿਕਦਾ ਹੁੰਦਾ ਸੀ ਤੇ ਪਦਾਰਥਾਂ ਦਾ ਬਾਲਣ ਪਾਕੇ ਉਸ ਨੂੰ ਠਾਰਦਾ ਸੀ, ਪਰ ਉਹ ਅੱਗ ਹੋਰ ਵਧਦੀ ਸੀ, ਹੁਣ ਉਹ ਤ੍ਰਿਸ਼ਨਾ ਮਿਟ ਗਈ, ਆਸ਼ਾ ਦਾ ਵਹਿਣ-ਕੁੰਡ ਠੰਢਾ ਹੋਕੇ ਭਰਿਆ

ਗਿਆ, ਕਿਸ ਪਦਾਰਥ ਨਾਲ? ਪਰਮੇਸਰ ਦੇ ਪਵਿੱਤਰ ਨਾਮ ਨਾਲ। ਫੇਰ ਅਗੇ ਮਹਾਂ ਹਨੇਰਾ ਸੀ, ਅਗਿਆਨ ਛਾ ਰਿਹਾ ਸੀ, ਹੁਣ ਗਿਆਨ ਦਾ ਸੂਰਜ ਚੜ੍ਹ ਪਿਆ, ਜਿਸ ਨੇ ਸਭ ਹਨੇਰੇ ਦੂਰ ਕਰ ਦਿਤੇ।

| ਮੂਲ | ਅਰਥ |
|---|---|
| **ਬ੍ਰਹਮਣਹ ਸੰਗਿ ਉਧਰਣੰ ਬ੍ਰਹਮ ਕਰਮ ਜਿ ਪੂਰਣਹ ॥** **ਆਤਮ ਰਤੰ ਸੰਸਾਰ ਗਹੰ ਤੇ ਨਰ ਨਾਨਕ ਨਿਹਫਲਹ ॥ ੬੫ ॥** | ਬ੍ਰਾਹਮਣ ਦੇ ਸੰਗ ਕਰਕੇ ਉਧਾਰ ਹੁੰਦਾ ਹੈ (ਪਰ ਬ੍ਰਾਹਮਣ ਕੌਣ ਹੈ?) ਜੋ ਬ੍ਰਹਮ ਕਰਮਾਂ ਕਰਕੇ ਪੂਰਨ ਹੋਵੇ। (ਚਾਹੇ ਕੋਈ ਜਾਤ ਹੋ ਪਰ) ਜੋ ਪੁਰਖ ਮਨ ਕਰਕੇ ਸੰਸਾਰ ਵਿਖੇ ਲੰਪਟ ਹਨ (ਗੁਰੂ) ਨਾਨਕ (ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਦਾ ਸੰਗ) ਨਿਸਫ਼ਲ ਹੈ॥੬੫॥ |

**ਪਦਾਰਥ—** ਉਧਰਣੰ=ਉਧਾਰ ਹੁੰਦਾ ਹੈ। ਰਤੰ=ਪ੍ਰੀਤੀ।

**ਭਾਵ—** ਇਥੇ ਗੁਰੂ ਜੀ ਨੇ ਸਿਧ ਕੀਤਾ ਹੈ, ਕਿ ਬ੍ਰਾਹਮਣ ਜਾਤੀ ਦਾ ਨਾਮ ਨਹੀਂ ਹੈ, ਜੋ ਬ੍ਰਹਮ (ਅਕਾਲ ਪੁਰਖ) ਦੇ ਕਰਮ ਕਰਦਾ ਹੈ, ਉਹ ਬ੍ਰਾਹਮਣ ਹੈ। ਤਾਤਪਰਜ ਇਹ ਕਿ ਜੋ ਪਰਮੇਸ਼ਰ ਪ੍ਰਾਪਤੀ ਦੇ ਕਰਮਾਂ ਵਿਚ ਮਗਨ ਹੈ, ਉਹ ਬ੍ਰਾਹਮਣ ਹੈ, ਉਸਦੀ ਸੰਗਤ ਲਾਭਦਾਇਕ ਹੈ, ਪਰ ਜੋ ਲੋਕ ਕਰਮ ਤਾਂ ਸੰਸਾਰ ਵਿਚ ਫਸਣੇ ਦੇ ਕਰਦੇ ਹਨ ਅਰ ਕਹਾਉਂਦੇ ਬ੍ਰਾਹਮਣ ਹਨ, ਸੋ ਠੱਗ ਹਨ ਉਨ੍ਹਾਂ ਦਾ ਸੰਗ ਸਦੀਵ ਵਿਅਰਥ ਹੈ।

| ਮੂਲ | ਅਰਥ |
|---|---|
| **ਪਰ ਦਰਬ ਹਿਰਣੰ ਬਹੁ ਵਿਘਨ ਕਰਣੰ ਉਚਰਣੰ ਸਰਬ ਜੀਅ ਕਹ ॥** **ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ ਕਰਮ ਕਰਤ ਸਿ ਸੂਕਰਹ ॥ ੬੬ ॥** | ਪਰਾਏ ਧਨ ਦਾ ਚੁਰਾਉਣਾ, ਬਹੁਤ ਵਿਘਨ (ਪਾਉਣ ਦੇ ਕੰਮ) ਕਰਨੇ, ਸੁਭਬਚਨ ਉਪਜੀਵਕਾ ਵਾਸਤੇ ਕਹਿਣੇ, ਤ੍ਰਿਸ਼ਨਾ (ਵਿਚ ਲੰਪਟ ਹੋਕੇ) ਆਹ ਬੀ ਲੈ ਲਵਾਂ (ਆਹ ਬੀ ਲੈ ਲਵਾਂ ਕਰਨਾ), ਮਾਯਾ ਕਰਕੇ ਮਨ ਦਾ ਨਾ ਰਜਣਾ, ਏਸ ਤਰ੍ਹਾਂ ਦੇ ਕਰਮ ਕਰਨੇ ਸੂਰ ਦੇ ਕਰਮ ਹਨ॥੬੬॥ |
| **ਮਤੇ ਸਮੇਵ ਚਰਣੰ ਉਧਰਣੰ ਭੈ ਦੁਤਰਹ ॥** **ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ ਸੰਸਯਹ ॥ ੬੭ ॥ ੪ ॥** | ਮਸਤ ਹੋਕੇ ਸਮਾਉਣਾ ਚਰਨਾਂ ਵਿਖੇ, ਦੁਸ਼ਤਰ ਤੇ ਭਿਆਨਕ (ਸੰਸਾਰ) ਤੋਂ ਪਾਰ ਹੋਣਾ ਹੈ। (ਗੁਰੂ) ਨਾਨਕ ਸਾਹਿਬ) ਕਹਿੰਦੇ ਹਨ ਸਾਧ ਸੰਗਤ ਕਰਕੇ ਅਨੇਕ ਪਾਪਾਂ ਦਾ ਅਭਾਵ ਹੁੰਦਾ ਹੈ (ਇਸ ਵਿਚ) ਸੰਸਾ ਨਹੀਂ ਹੈ॥੬੭॥੪॥ |

**ਪਦਾਰਥ—** ਹਿਰਣੰ=ਖੋਹਣਾ। ਸਿਸੂਕਰਹ=ਸੂਰ। ਦੁਤਰਹ=ਨਾ ਤਰੇ ਜਾਣ ਵਾਲਾ। ਪਾਤਿਕ=ਪਾਪ। ਸੰਸਯਹ=ਭਰਮ।

**ਭਾਵ—** ਪਹਿਲੇ ਸਲੋਕ ਵਿਚ ਗੁਰੂ ਜੀ ਉਨ੍ਹਾਂ ਆਦਮੀਆਂ ਦਾ ਰੂਪ ਧਾਰਨ ਕਰਦੇ ਹਨ ਜੋ ਸੂਰਤ ਤਾਂ ਮਨੁੱਖ ਦੀ ਹਨ, ਪਰ ਵਾਸਤਵ ਵਿਚ ਸੂਰ ਦੀ ਤਰ੍ਹਾਂ ਲੁਟੇਰੇ, ਪਰਾਯਾ ਬੁਰਾ ਕਰਨ ਵਾਲੇ,

ਤ੍ਰਿਸ਼ਨਾ ਨਾਲ ਕੁਠੇ ਤੇ ਅਪਵਿੱਤ੍ਰ, ਘ੍ਰਿਣਾ ਪੈਦਾ ਕਰਨ ਵਾਲੇ ਸਰਬ ਥਾਂ ਬੁਰੇ ਹਨ, ਕਿਉਂਕਿ ਜੋ ਕੁਝ ਓਹ ਕਰਦੇ ਹਨ ਸੁਆਰਥ ਨੂੰ ਮੁੱਖ ਰਖਕੇ ਅਰ ਦੂਸਰਿਆਂ ਦਾ ਨਾਸ਼ ਕਰਕੇ ਕਰਦੇ ਹਨ ਅਰ ਹਰ ਵੇਲੇ ਤ੍ਰਿਸ਼ਨਾ ਅਗਨੀ ਵਿਖੇ ਸੜਦੇ ਰਹਿੰਦੇ ਹਨ। ਦੂਜੇ ਸਲੋਕ ਵਿਚ ਪਰਮੇਸ਼ਰ ਨੂੰ ਪ੍ਰਾਪਤ ਪੁਰਖਾਂ ਦਾ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਦੇ ਚਰਨਾਂ ਕਮਲਾਂ ਦੀ ਲਿਵ ਵਿਚ ਲੱਗੇ ਹਨ ਸੰਸਾਰ ਸਾਗਰ ਨੂੰ ਤਰ ਗਏ ਅਰ ਜਨਮਾਂ ਜਨਮਾਂਤ੍ਰਾਂ ਦੇ ਪਾਪ ਉਨ੍ਹਾਂ ਦੇ ਦੂਰ ਹੋ ਗਏ ਅਰ ਇਹ ਗਲ ਸਾਧ ਸੰਗਤ ਤੋਂ ਪ੍ਰਾਪਤ ਹੁੰਦੀ ਹੈ, ਇਸ ਵਿਚ ਸੰਗ ਨਹੀਂ, ਤਾਂ ਤੇ ਸਤਿਸੰਗਤ ਕਰੋ, ਸਤਸੰਗਤ ਸਰਬ ਥਾਂ ਸੁਖਾਂ ਦੀ ਦਾਤੀ ਹੈ।

**- ਇਤਿ -**

ੴ ਸਤਿਗੁਰ ਪ੍ਰਸਾਦਿ॥

# ੧੨. ਗਾਥਾ

**ਇਹ** ਸ਼ਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਚਾਰੇ ਹਨ। ਇਕ ਸਮੇਂ ਮੱਧ ਦੇਸ ਵਲੋਂ ਪੰਡਤ ਆਏ, ਜੋ ਪੰਜਾਬੀ ਭਾਸ਼ਾ ਨਹੀਂ ਸੇ ਜਾਣਦੇ, ਉਨ੍ਹਾਂ ਪ੍ਰਤੀ ਉਪਦੇਸ਼ ਗਾਥਾ ਬੋਲੀ ਵਿਚ ਹੋਇਆ। ਗਾਥਾ ਨਾਮ ਪ੍ਰਾਕ੍ਰਿਤ ਭਾਸ਼ਾ ਦਾ ਹੈ। (ਦੇਖੋ ਵਿਲਸਨ ਸੰਸਕ੍ਰਿਤ ਕੋਸ਼) ਪ੍ਰਾਕ੍ਰਿਤ ਭਾਸ਼ਾ ਉਸ ਦਾ ਨਾਮ ਹੈ, ਜੋ ਸੰਸਕ੍ਰਿਤ ਤੇ ਕੁਝ ਵਿਲੱਖਣ ਹੈ। ਸੰਸਕ੍ਰਿਤ ਨਾਟਕਾਂ ਵਿਚ ਬੋਲ ਚਾਲ ਦੀ ਇਹੋ ਭਾਸ਼ਾ ਹੈ। ਜੈਨਮਤ ਦੇ ਗ੍ਰੰਥ ਇਸੇ ਭਾਸ਼ਾ ਵਿਚ ਹਨ। ਇਸ ਭਾਸ਼ਾ ਦੇ ਪਦ ਅਕਸਰ ਸੰਸਕ੍ਰਿਤ ਯਾ ਸੰਸਕ੍ਰਿਤ ਮੂਲ ਦੇ ਹੁੰਦੇ ਹਨ, ਪਰ ਵਿਆਕਰਣ ਕੋਸ਼ ਜੁਦਾ ਹੁੰਦਾ ਹੈ। ਕਈ ਵਿਦਵਾਨ ਇਹ ਆਖਦੇ ਹਨ ਕਿ ਪੁਰਾਤਨ ਬੋਲ ਚਾਲ ਦੀ ਭਾਸ਼ਾ ਪ੍ਰਾਕ੍ਰਿਤ ਹੈ, ਇਸ ਵਿਚੋਂ ਮੰਝ ਮੰਝ ਕੇ ਸੰਸਕ੍ਰਿਤ ਬਣੀ, ਅਰ ਦੇਸ਼ ਭੇਦ ਕਰਕੇ ਇਸ ਦੀ ਸੂਰਤ ਅਡ ਅਡ ਹੈ। ਥੋੜਿਆਂ ਦਾ ਖਿਆਲ ਇਹ ਬੀ ਹੈ ਕਿ ਸੰਸਕ੍ਰਿਤ ਬੋਲੀ ਜਦ ਪੰਡਤਾਂ ਪਾਸ ਹੀ ਰਹਿ ਗਈ ਤਦ ਬੋਲ ਚਾਲ ਦੀ ਬੋਲੀ ਪ੍ਰਾਕ੍ਰਿਤ ਬਣੀ। ਇਸ ਦਾ ਦੂਸਰਾ ਨਾਮ 'ਗਾਥਾ' ਹੈ।

## ਮਹਲਾ ੫ ਗਾਥਾ

ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
|---|---|
| **ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ ਦੇਹੰ ਮਲੀਣੰ ॥**<br>**ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ ॥ ੧ ॥** | ਮੁਸ਼ਕ ਕਾਫੂਰ, ਫੂਲ ਤੇ ਸੁਗੰਧੀਆਂ ਮਾਨੁਖ ਦੀ ਦੇਹੀ ਨੂੰ ਲਗਕੇ ਅਪਵਿਤ੍ਰ ਹੋ ਜਾਂਦੀਆਂ ਹਨ। (ਫੇਰ ਦੇਹ ਵਿਚ) ਮਿਝ ਲਹੂ ਤੇ ਦੁਰਗੰਧੀ (ਵਾਲੇ ਮਲ ਭਰੇ ਹਨ) ਐਸੇ (ਸਰੀਰ) ਦਾ ਹੰਕਾਰ ਅਗਜਾਨੀ ਕਰਦੇ ਹਨ, (ਕਹਿੰਦੇ ਹਨ ਸ੍ਰੀ ਗੁਰੂ) ਨਾਨਕ॥੧॥ |

**ਪਦਾਰਥ**— ਕਰਪੂਰ=ਕਾਫੂਰ। ਪੁਹਪ=ਫੂਲ। ਮਜਾ=ਮਿਝ, ਮਾਸ। ਅਥਿ=ਐਸੇ।

**ਭਾਵ**— ਇਸ ਸਰੀਰ ਦੀ ਬਨਾਵਟ ਅਰ ਸਹਾਰਾ ਐਸੇ ਪਦਾਰਥਾਂ ਤੇ ਹੈ, ਜਿਨ੍ਹਾਂ ਤੋਂ ਘ੍ਰਿਣਾ

ਆਉਂਦੀ ਹੈ, ਫਿਰ ਮਾਨੁਖ ਉਸ ਦੇਹ ਦਾ ਹੰਕਾਰ ਕਰਦੇ ਹਨ, ਕਿਡੇ ਅਸਚਰਜ ਦੀ ਗਲ ਹੈ। ਜੇ ਕੋਈ ਕਹੇ ਕਿ ਬਾਹਰੋਂ ਪੋਚੇ ਕਰਕੇ ਸਰੀਰ ਢਕਿਆ ਹੈ ਅਰ ਕੋਈ ਘ੍ਰਿਣਾ ਵਾਲੀ ਸ਼ੈ ਨਹੀਂ ਦਿਸਦੀ, ਅੰਦਰ ਕੁਝ ਹੋਵੇ ਬਾਹਰ ਤਾਂ ਗੰਦਾ ਨਹੀਂ ਭਾਸਦਾ। ਉਤਰ ਇਹ ਹੈ ਕਿ ਜੋ ਬਾਤ ਇਕ ਇੰਦ੍ਰੇ ਨਾਲ ਨਾ ਪ੍ਰਤੀਤ ਹੋਵੇ ਉਹ ਦੂਸਰੇ ਕਰ ਸਿਧ ਹੁੰਦੀ ਹੈ, ਜਾਂ ਕਿਸੇ ਤਜਰਬੇ ਕਰਨੇ ਕਰ ਸਿਧ ਹੋ ਜਾਂਦੀ ਹੈ। ਸੋ ਬਾਹਰ ਦੀ ਪਵਿਤ੍ਰਤਾ ਦੇਖੋ। ਕਪੂਰ ਦੇ ਫੁਲ ਅਰ ਹਰ ਪ੍ਰਕਾਰ ਦੀ ਸੁਗੰਧੀ ਜਦ ਤਕ ਵੱਖਰੀ ਰਹੇ ਚੰਗੀ ਰਹਿੰਦੀ ਹੈ, ਪਰ ਜਦ ਮਨੁਖ ਦੀ ਦੇਹ ਨੂੰ ਲਗੇ ਤਦ ਥੋੜੇ ਕਾਲ ਮਗਰੋਂ ਅਪਵਿਤ੍ਰ ਹੋ ਜਾਂਦੀ ਹੈ, ਸੁਗੰਧਿ ਦੀ ਦੁਰਗੰਧ ਬਣ ਜਾਂਦੀ ਹੈ। ਇਸ ਦੇ ਸਰੀਰ ਦਾ ਮੁੜਕਾ ਦਿਸਦਾ ਅਣਦਿਸਦਾ ਹਰ ਵੇਲੇ ਨਿਕਲਦਾ ਰਹਿੰਦਾ ਹੈ, ਜੋ ਬਾਹਰ ਨੂੰ ਬੀ ਅਪਵਿਤ੍ਰ ਕਰਦਾ ਹੈ। ਤਾਂਤੇ ਇਹ ਦੇਹ ਹੰਕਾਰ ਕਰਨੇ ਯੋਗ ਨਹੀਂ ਹੈ; ਸਗੋਂ ਇਹ ਦੇਹੀ ਹੀ ਵੈਰਾਗ ਦੀ ਉਪਦੇਸ਼ਟਾ ਹੈ, ਜੋ ਨਿੰਮ੍ਰਤਾ ਤੇ ਹੰਕਾਰ ਦੂਰ ਕਰਨੇ ਦਾ ਉਪਦੇਸ਼ ਕਰਦੀ ਹੈ।

| ਮੂਲ | ਅਰਥ |
|---|---|
| **ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ ॥<br>ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧੵਤੇ ॥ ੨ ॥** | ਪ੍ਰਮਾਣੂ ਪਰਯੰਤ (ਸੂਖਮ ਹੋਕੇ) ਅਕਾਸ਼, ਟਾਪੂ ਲੋਕ ਤੇ ਖੰਡਾਂ ਤਾਈਂ (ਜੇ ਜੀਵ) ਅਖਾਂ ਦੇ ਭਾਰ ਭੀ ਹੋਕੇ ਫਿਰ ਲਵੇ, (ਤਦ ਬੀ) ਬਿਨਾਂ ਸਾਧੂ ਦੇ ਸਿਧੀ (ਮੁਕਤੀ) ਪ੍ਰਾਪਤ ਨਹੀਂ ਹੋਵੇਗੀ, ਹੇ ਨਾਨਕ! ॥੨॥ |

**ਪਦਾਰਥ**— ਪਰਮਾਣੋ=ਪ੍ਰਮਾਣੂ। ਦੀਪ ਲੋਅ=ਸਮੁੰਦ੍ਰ ਵਿਚ ਦੇ ਦੇਸ (ਟਾਪੂ)। ਗਛੇਣ=ਫਿਰਨਾ।

**ਭਾਵ**— ਗੁਰੂ ਜੀ ਦਾ ਭਾਵ ਇਹ ਹੈ ਕਿ ਸੰਤਾਂ ਦੀ ਸੰਗਤ ਬਿਨਾਂ ਮੁਕਤੀ ਨਹੀਂ ਹੈ, ਭਾਵੇਂ ਜੀਵ ਕਿਤਨੀਆਂ ਸਾਧਨਾਂ ਕਰਕੇ ਸੂਖਮ ਹੋ ਜਾਵੇ, ਜਾਂ ਸਿਧੀਆਂ ਪ੍ਰਾਪਤ ਕਰਕੇ ਸਾਰੇ ਲੋਕਾਂ ਤਕ ਫਿਰਨ ਲਗ ਜਾਵੇ, ਜਾਂ ਨੇਤ੍ਰਾਂ ਦੇ ਭਾਰ ਸਾਰੇ ਫਿਰੇ ਭਾਵ ਏਹ ਕਿ ਅਨੇਕ ਤਰ੍ਹਾਂ ਦੇ ਤਰਲੇ ਲਵੇ ਤਦ ਬੀ ਮੁਕਤੀ ਨਹੀਂ ਮਿਲਦੀ, ਕਿਉਂਕਿ ਮੁਕਤੀ ਸਤਿਸੰਗਤ ਬਿਨਾਂ ਨਹੀਂ ਹੋ ਸਕਦੀ। ਕਾਰਣ ਇਹ ਹੈ ਕਿ ਗੁਰਮੁਖਾਂ ਨੇ ਉਸ ਰਸਤੇ ਨੂੰ ਡਿਠਾ ਹੁੰਦਾ ਹੈ, ਉਨ੍ਹਾਂ ਤੋਂ ਪੱਕੀ ਸਹਾਇਤਾ ਲਭਦੀ ਹੈ, ਕਈ ਸੰਸੇ ਐਸੇ ਹੁੰਦੇ ਹਨ ਕਿ ਜੋ ਬਿਨਾਂ ਕਿਸੇ ਸਤਿਸੰਗ ਦੇ ਸਮਝਾਇਆਂ ਦੂਰ ਨਹੀਂ ਹੁੰਦੇ। ਇਸ ਕਰਕੇ ਗੁਰੂ ਜੀ ਕਹਿੰਦੇ ਹਨ ਕਿ ਸਾਧੂ ਦੀ ਸੰਗਤ ਕਰਨੀ ਜ਼ਰੂਰੀ ਹੈ। ਸਤਿਸੰਗਤ ਬਿਨਾਂ ਜੀਵ ਸੰਸੇ ਵਿਚ ਰਹਿੰਦਾ ਹੈ।

| ਮੂਲ | ਅਰਥ |
|---|---|
| **ਜਾਣੋ ਸਤਿ ਹੋਵੰਤੋ ਮਰਣੋ ਦ੍ਰਿਸਟੇਣ ਮਿਥਿਆ॥<br>ਕੀਰਤਿ ਸਾਥਿ ਚਲੰਥੋ ਭਣੰਤਿ ਨਾਨਕ ਸਾਧ ਸੰਗੇਣ ॥ ੩ ॥** | (ਇਹ ਗਲ) ਸਚ ਜਾਣੋ ਕਿ (ਇਕ ਦਿਨ) ਮਰਨਾ ਹੋਵੇਗਾ (ਜ਼ਰੂਰ, ਕਿਉਂਕਿ ਜੋ ਕੁਝ) ਦਿਸਦਾ ਹੈ ਸਭ ਝੂਠਾ ਹੈ, (ਕਹਿੰਦੇ ਹਨ ਗੁਰੂ) ਨਾਨਕ, ਸਾਧਾਂ ਦੇ ਸੰਗ ਵਿਖੇ ਆਖਿਆ ਹੋਇਆ (ਪਰਮੇਸੁਰ ਦਾ) ਕੀਰਤਨ ਨਾਲ ਜਾਂਦਾ ਹੈ॥੩॥ |

**ਪਦਾਰਥ**— ਹੋਵੰਤੋ=ਹੋਵੇਗਾ। ਦ੍ਰਿਸਟੇਣ=ਦਿਸਣ ਵਾਲੀ ਵਿਭੂਤੀ। ਭਣੰਤਿ=ਕਹਿਆ ਹੋਇਆ।

**ਭਾਵ—** ਗੁਰੂ ਜੀ ਦੱਸਦੇ ਹਨ ਕਿ ਮਰਨਾ ਇਕ ਦਿਨ ਜ਼ਰੂਰ ਹੋਣਾ ਹੈ, ਜੋ ਦ੍ਰਿਸ਼ਟਮਾਨ ਹੈ ਸਭ ਝੂਠਾ ਹੈ **'ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ'**। (ਸਾਰੰ:ਮ:੯-੨) ਜਦ ਦ੍ਰਿਸ਼ਟਮਾਨ ਨਾਸ਼ਵੰਤ ਹੈ ਤਦ ਕੋਈ ਅਵਿਨਾਸ਼ ਲੱਭਣਾ ਚਾਹੀਏ, ਅਵਿਨਾਸ਼ ਹੈ ਪਰਮੇਸ਼ੁਰ; ਸੋ ਪਰਮੇਸੁਰ ਪ੍ਰਾਪਤੀ ਦਾ ਸਾਧਨ ਉਸ ਦਾ ਜਸ ਕਰਨਾ ਹੈ, ਸੋ ਜਸ ਕਰੋ। ਸਤਿਸੰਗਤ ਵਿਚ ਪ੍ਰੇਮ ਵਧਦਾ ਹੈ, ਗ਼ਲਤੀ ਨਹੀਂ ਹੁੰਦੀ ਅਰ ਸਚੇ ਗੁਰੂ ਨਾਨਕ ਦੇਵ ਦਾ ਪਤਾ ਲਗਦਾ ਹੈ, ਨਹੀਂ ਤਾਂ ਕਈ ਆਪੇ ਹੀ ਗੁਰੂ ਰਚਨੇ ਅਰ ਕਈ ਹਰੇਕ ਦੀ ਨਿੰਦਾ ਕਰਨੇ ਦੇ ਧੋਖੇ ਵਿਚ ਪੈ ਜਾਂਦੇ ਹਨ। ਸਤਿਸੰਗਤ ਐਸੀ ਚੀਜ਼ ਹੈ ਕਿ ਜਿਥੇ ਗਲਤੀ ਨਹੀਂ ਹੁੰਦੀ, ਸੋ ਸਤਿਸੰਗ ਨੂੰ ਪ੍ਰਾਪਤ ਹੋਕੇ ਪ੍ਰਭੂ ਦਾ ਜਸ ਕਰਨਾ ਚਾਹੀਏ।

| ਮੂਲ | ਅਰਥ |
|---|---|
| **ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ ॥ ਲਬਧੵੰ ਸਾਧ ਸੰਗੇਣ ਨਾਨਕ ਸੁਖ ਅਸਥਾਨੰ ਗੋਪਾਲ ਭਜਣੰ ॥ ੪ ॥** | ਮਾਇਆ ਕਰਕੇ (ਜੀਵ ਦਾ) ਚਿਤ ਭਰਮ ਰਿਹਾ ਹੈ ਪਿਆਰਿਆਂ ਮਿਤ੍ਰਾਂ ਤੇ ਸੰਬੰਧੀਆਂ (ਵਿਚ), ਸੁਖ ਦਾ ਅਸਥਾਨ ਗੋਪਾਲ ਦਾ ਭਜਨ ਹੈ ਜੋ ਸਾਧ ਸੰਗਤ ਕਰਕੇ ਲਭਦਾ ਹੈ ਨਾਨਕ (ਗੁਰੂ ਜੀ ਕਹਿੰਦੇ ਹਨ)॥੪॥ |

**ਪਦਾਰਥ—** ਇਸਟ=ਪਜਾਰਾ। ਬਾਂਧਵ=ਸਨਬੰਧੀ, ਸਾਕ ਸੈਣ।

**ਭਾਵ—** ਗੁਰੂ ਜੀ ਦਸਦੇ ਹਨ ਕਿ ਸੁਖ ਦਾ ਅਸਥਾਨ ਪਰਮੇਸ਼ਰ ਦਾ ਭਜਨ ਹੈ, ਪਰ ਜੀਵ ਤੋਂ ਉਹ ਉਹਲੇ ਹੈ। ਵਿਚ ਦੋ ਹੇਤੂ ਹਨ, ਇਕ ਤਾਂ ਇਹ ਕਿ ਮਾਇਆ ਨੇ ਮੋਹ ਰੂਪ ਧਾਰਕੇ ਜੀਵ ਨੂੰ ਮਿੱਤ੍ਰਾਂ ਤੇ ਸੰਬੰਧੀਆਂ ਦੇ ਪਿਆਰ ਵਿਚ ਐਸਾ ਭੁਲਾ ਛਡਿਆ ਹੈ ਕਿ ਉਪਰ ਨਜ਼ਰ ਹੀ ਨਹੀਂ ਕਰ ਸਕਦਾ; ਦੂਜੇ ਸਾਧ ਸੰਗਤ ਦਾ ਘਾਟਾ ਹੈ, ਕਿਉਂਕਿ ਸਾਧ ਸੰਗਤ ਵਿਚ ਹੀ ਇਹ ਤਾਕਤ ਹੈ ਕਿ ਉਸ ਸੁਧ ਅਸਥਾਨ ਤਕ ਪੁਚਾ ਦੇਵੇ, ਪਰ ਜੀਵ ਉਸ ਤੋਂ ਭੀ ਵਿਰਵਾ ਹੈ, ਐਸੀ ਦਸ਼ਾ ਵਿਚ ਸਿਵਾ ਭਰਮਣ ਦੇ ਹੋਰ ਕੀ ਪੱਲੇ ਪੈ ਸਕਦਾ ਹੈ।

| ਮੂਲ | ਅਰਥ |
|---|---|
| **ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ ॥ ਨਿਕਟਿ ਬਸੰਤੋ ਬਾਂਸੋ ਨਾਨਕ ਅਹੰ ਬੁਧਿ ਨ ਬੋਹਤੇ ॥ ੫ ॥** | ਮਲਜਾਗਰ (ਚੰਦਨ) ਦੇ ਸੰਗ ਕਰਕੇ ਨਿੰਮ ਦਾ ਬ੍ਰਿਛ ਬੀ ਚੰਦਨ ਹੋ ਜਾਂਦਾ ਹੈ, (ਪਰ) ਕੋਲ ਵਸਦਾ ਬਾਂਸ ਅਹੰਕਾਰ ਬੁਧਿ ਕਰਕੇ ਸੁਗੰਧਿਤ ਨਹੀਂ ਹੁੰਦਾ, ਹੇ ਨਾਨਕ! ॥੫॥ |

**ਪਦਾਰਥ—** ਮੈਲਾਗਰ=ਮਲਜ ਪਰਬਤ ਦਾ ਅਗਰ ਭਾਵ ਚੰਦਨ। ਨਿਕਟਿ=ਨੇੜੇ। ਅਹੰਬੁਧਿ=ਹੰਕਾਰ। ਨ ਬੋਹਤੇ=ਸੁਗੰਧਿਤ ਨਹੀਂ ਹੁੰਦਾ।

**ਭਾਵ—** ਜਿਸ ਬਨ ਵਿਚ ਚੰਦਨ ਦਾ ਬ੍ਰਿਛ ਹੋਵੇ, ਉਥੇ ਉਸ ਦੀ ਖੁਸ਼ਬੂ ਲਾਗੇ ਦੇ ਹੋਰਨਾਂ ਬ੍ਰਿਛਾਂ ਵਿਚ ਬੀ ਅਸਰ ਕਰ ਜਾਂਦੀ ਹੈ, ਪਰ ਬਾਂਸ ਵਿਚ ਅਸਰ ਨਹੀਂ ਕਰਦੀ, ਕਿਉਂਕਿ ਉਸ ਵਿਚ ਅਹੰਬੁਧੀ ਹੁੰਦੀ ਹੈ। ਅਹੰਬੁਧਿ ਦਾ ਭਾਵ ਉਹ ਤਾਕਤ ਹੈ ਜੋ ਦੂਸਰੇ ਦੇ ਅਸਰ ਨੂੰ ਆਪਣੇ ਵਿਚ ਪੋਹਣ ਨਹੀਂ ਦੇਂਦੀ। ਬਾਂਸ ਦੇ ਉਤੇ ਇਕ ਐਸਾ ਕਰੜਾ ਚਮਕਦਾਰ ਪੋਚਾ ਹੁੰਦਾ ਹੈ ਕਿ ਜੋ ਖੁਸ਼ਬੂ ਵਾਸਤੇ ਰਾਹ ਨਹੀਂ ਦੇਂਦਾ। ਇਸੀ ਪ੍ਰਕਾਰ ਜੋ ਪੁਰਖ ਐਸੇ ਹਠੀਏ ਹਨ ਕਿ ਸਤਿਸੰਗਤ ਵਿਚ ਰਹਿਕੇ ਬੀ

ਸਤਿਸੰਗ ਦੇ ਅਸਰ ਤੋਂ ਖਾਲੀ ਰਹਿੰਦੇ ਹਨ, ਵਾਂਸ ਤੁੱਲ ਹਨ ਅਰ ਜੋ ਹੰਕਾਰ ਨਿਵਾਰਕੇ ਸਤਿਸੰਗਤ ਵਿਚ ਨਿਵਾਸ ਕਰਦੇ ਹਨ, ਓਹ ਸਤਿਸੰਗਿ ਰੂਪ ਹੋ ਜਾਂਦੇ ਹਨ।

| ਮੂਲ | ਅਰਥ |
|---|---|
| **ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ॥ ਹਤੰ ਪੰਚ ਸਤ੍ਰੇਣ ਨਾਨਕ ਹਰਿ ਬਾਣੇ ਪ੍ਰਹਾਰਣਹ ॥ ੬ ॥** | ਗੁਪਾਲ ਦਾ ਯਸ਼ ਗੁੰਥਨ ਕਰ, ਜਿਸ ਦਾ ਕਥਨ ਤੇ ਰਿੜਕਣਾ (ਵਿਚਾਰਨਾ) ਮਾਨ ਦੇ ਨਾਸ਼ ਕਰਨੇ ਵਾਲਾ ਹੈ। ਪੰਜੇ ਵੈਰੀ (ਕਾਮ ਕ੍ਰੋਧਾਦਿ) ਨਾਸ਼ ਕਰ ਲੈ ਰਹੀ ਦੇ ਬਾਣ ਮਾਰਕੇ, ਨਾਨਕ (ਗੁਰੂ ਜੀ ਕਹਿੰਦੇ ਹਨ)॥੬॥ |

**ਪਦਾਰਥ—** ਗੁੰਫ=ਗੁੰਦਣਾ। ਮਥੰ=ਮਥਨ ਕਰਨਾ, ਰਿੜਕਣਾ। ਮਰਦਨਹ=ਮਲਨਾ, ਦੂਰ ਕਰਨਾ। ਹਤੰ=ਨਾਸ਼ ਕਰਨਾ। ਪ੍ਰਹਾਰਣਹ=ਮਾਰਨਾ।

**ਭਾਵ—** ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਹਰੀ ਪਰਮੇਸ਼ਰ ਦਾ ਜਸ ਕਥਨ ਕਰੋ, ਕਿਉਂਕਿ ਜਸ ਕਥਨ ਕਰਨੇ ਤੇ ਮਾਨ ਦੂਰ ਹੁੰਦਾ ਹੈ ਅਰ ਕਾਮ ਕ੍ਰੋਧਾਦਿ ਸ਼ਤ੍ਰੂ ਨਾਸ਼ ਹੁੰਦੇ ਹਨ। ਕਾਰਣ ਇਹ ਕਿ ਜਿਕੁਰ ਸ਼ਤ੍ਰੂ ਨੂੰ ਬਾਣ ਨਾਲ ਮਾਰੀਦਾ ਹੈ ਇਕੁਰ ਹਰੀਯਸ਼ ਰੂਪੀ ਬਾਣ ਨਾਲ ਕਾਮ ਕ੍ਰੋਧ ਮਾਰੀਦੇ ਹਨ। ਹਰੀ ਜੋ ਸ਼ੁਭ ਗੁਣਾਂ ਦਾ ਘਰ ਹੈ ਅਰ ਕਾਮ ਕ੍ਰੋਧਾਦੀ ਰਸਾਂ ਤੋਂ ਅਤੀਤ ਹੈ, ਉਸਦੇ ਗੁਣ ਗਾਉਣੇ ਤੇ ਜੀਵ ਭੀ ਇਨ੍ਹਾਂ ਪੰਜਾਂ ਦੇ ਰਸ ਤੇ ਨਿਰਸ ਹੋ ਜਾਂਦਾ ਹੈ, ਅਰ ਦੂਜੇ ਦਾ ਜਸ ਕੀਤਿਆਂ ਆਪਣੇ ਵਿਚ ਨਿੰਮ੍ਰਤਾ ਪਰਵੇਸ਼ ਕਰਦੀ ਹੈ ਤਾਂਤੇ ਮਾਨ ਬੀ ਦੂਰ ਹੋਇਆ। ਸੋ ਏਹ ਫਲ ਕੇਵਲ ਬਾਣੀ ਪੜ੍ਹਨੇ ਅਰ ਪੜ੍ਹਕੇ ਵੀਚਾਰਨੇ ਤੇ ਅਮਲ ਕਰਨੇ ਨਾਲ ਪ੍ਰਾਪਤ ਹੁੰਦਾ ਹੈ।

| ਮੂਲ | ਅਰਥ |
|---|---|
| **ਬਚਨ ਸਾਧ ਸੁਖ ਪੰਥਾ ਲਹੰਥਾ ਬਡ ਕਰਮਣਹ ॥ ਰਹੰਤਾ ਜਨਮ ਮਰਣੇਨ ਰਮਣੰ ਨਾਨਕ ਹਰਿ ਕੀਰਤਨਹ ॥ ੭ ॥** | ਸਾਧੂ ਦੇ ਬਚਨ ਸੁਖ ਦਾ ਮਾਰਗ ਹਨ, (ਪਰ ਓਹ) ਪ੍ਰਾਪਤ ਹੁੰਦੇ ਹਨ ਬੜੇ ਕਰਮਾਂ ਕਰਕੇ। ਰਖਜਾ ਕਰਨੇ ਵਾਲੇ ਹਨ ਜਨਮ ਮਰਣ ਤੋਂ (ਕਹਿੰਦੇ ਹਨ ਗੁਰੂ) ਨਾਨਕ ਹਰਿ ਕੀਰਤਨ ਦੇ ਉਚਾਰਨ ਕਰਨੇ ਤੇ॥੭॥ |

**ਪਦਾਰਥ—** ਪੰਥਾ=ਮਾਰਗ, ਰਸਤਾ। ਲਹੰਥਾ=ਪ੍ਰਾਪਤ ਹੁੰਦੇ ਹਨ। ਰਹੰਤਾ=ਰਖਣ ਵਾਲੇ। ਰਮਣੰ=ਭਜਨ ਕਰਨਾ।

**ਭਾਵ—** ਸਾਧੂ ਦੇ ਬਚਨ ਜੋ ਹਨ ਸੋ ਸੁਖ ਦਾ ਰਸਤਾ ਦੱਸਦੇ ਹਨ। ਸੁਖ ਆਨੰਦ ਨੂੰ ਕਹਿੰਦੇ ਹਨ, ਅਸਲ ਆਨੰਦ ਜੋ ਸਰਬ ਆਨੰਦਾਂ ਦਾ ਆਸਰਾ ਹੈ ਅਕਾਲ ਪੁਰਖ ਹੈ ਸੋ ਸਾਧੂ ਦੇ ਬਚਨ ਪਰਮੇਸੁਰ ਦਾ ਰਸਤਾ ਦੱਸਦੇ ਹਨ, ਪਰੰਤੂ ਪ੍ਰਾਪਤ ਕਰਮਾਂ ਕਰਕੇ ਹੁੰਦੇ ਹਨ ਕਿਉਂਕਿ ਐਸੇ ਉਤਮ ਪਦਾਰਥ ਦੀ ਪ੍ਰਾਪਤੀ ਕੋਈ ਰਾਹ ਤੇ ਨਹੀਂ ਪਈ ਹੋਈ। ਕਰਮ ਸੁਖ ਦੁਖ ਦੇ ਦਾਤੇ, ਵਾਸ਼ਨਾ ਦੇ ਪ੍ਰੇਰਕ ਹੁੰਦੇ ਹਨ, ਸ਼ੁਭ ਕਰਮ ਸ਼ੁਭ ਵਾਸ਼ਨਾਂ ਦੇਂਦੇ ਹਨ ਅਰ ਨਿਸ਼ਕਾਮ ਕਰਮ ਹ੍ਰਿਦਾ ਸ਼ੁਧ ਕਰਦੇ ਹਨ, ਐਸੇ ਕਰਮਾਂ ਦੇ ਫਲ ਤੇ ਜਦ ਸੰਗਤ ਅਰ ਸੰਤਾਂ ਦੇ ਉਪਦੇਸ਼ ਦੀ ਪ੍ਰਾਪਤੀ ਹੁੰਦੀ ਹੈ, ਉਨ੍ਹਾਂ ਬਚਨਾਂ ਵਿਚ ਸਮਰਥਾ ਹੁੰਦੀ ਹੈ, ਜੋ ਕਮਾਈ ਕਰਨੇ ਤੇ ਇਹ ਫਲ ਦੇਂਦੀ ਹੈ ਕਿ ਜੀਵ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ। ਹੁਣ ਉਨ੍ਹਾਂ ਬਚਨਾਂ ਦਾ ਇਸ਼ਾਰਾ ਦੇਂਦੇ ਹਨ ਕਿ ਹਰੀ ਦਾ ਕੀਰਤਨ ਕਰਨਾ ਉਨ੍ਹਾਂ ਦੁਆਰੇ

ਹੀ ਆਉਂਦਾ ਹੈ, ਸਗੋਂ ਸਾਧੂ ਦੇ ਬਚਨ ਯਾ ਉਪਦੇਸ਼ ਅਸਲ ਹਰੀ ਦਾ ਜਾਪ ਹੈ, ਜਨਮ ਮਰਨ ਤੋਂ ਰਖਿਆ ਕਰਨੇ ਵਾਲਾ ਹੈ। ਸੋ ਪਿਆਰਿਓ! ਸਤਿਸੰਗਤ ਕਰੋ, **'ਸਤ ਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥'**(ਸਿਰੀ:ਮ:੧, ਘਰ-੩,੫) ਕਰਮਾਂ ਤੋਂ ਭਾਵ ਸਾਧਾਰਣ ਕਰਮਾਂ ਦੇ ਅਸਰ ਦਾ ਹੈ। ਅਕਾਲ ਪੁਰਖ ਦੀ ਬਖਸ਼ਿਸ਼ ਜੁਦਾ ਚੀਜ਼ ਹੈ, ਹਰੀ ਦਾ ਕੀਰਤਨ ਇਕ ਹੋਰ ਵਿਲੱਖਣ ਚੀਜ਼ ਹੈ ਜੋ ਕ੍ਰੋੜਾਂ ਖੋਟੇ ਕਰਮਾਂ ਦੀ ਦਾਹਕ ਹੈ।

| ਮੂਲ | ਅਰਥ |
|---|---|
| **ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ ਸੰਪਤਾ ॥ ਨਾਮ ਬਿਹੂਣ ਬਿਖਮਤਾ ਨਾਨਕ ਬਹੰਤਿ ਜੋਨਿ ਬਾਸਰੋ ਰੈਣੀ ॥ ੮ ॥** | ਜੋ ਪਤ੍ਰ ਭੁਰਕੇ (ਸਿਸਰ ਰੁਤ ਵਿਚ) ਝੜ ਪੈਂਦੇ ਹਨ ਉਹ ਬ੍ਰਿਛ ਦੀ ਸ਼ਾਖਾ ਨਾਲ ਫੇਰ ਨਹੀਂ ਜੁੜਦੇ। (ਤੈਸੇ) ਨਾਮ ਤੋਂ ਬਿਨਾਂ ਕਠਨਤਾ ਹੈ (ਪਰਮੇਸੁਰ ਰੂਪੀ ਬ੍ਰਿਛ ਨਾਲ ਜੁੜ ਜਾਣੇ ਦੀ) (ਸਗੋਂ ਓਹ ਲੋਕ) ਦਿਨ ਰਾਤ ਜੂਨਾਂ (ਜਾਂ ਸੰਸਾਰ ਰੂਪੀ ਨਦੀ) ਵਿਚ ਰੁੜ੍ਹਦੇ ਹਨ॥੮॥ |

**ਪਦਾਰਥ**— ਭੁਰਿਜੇਣ=ਭੁਰਕੇ। ਪੇਡ=ਬ੍ਰਿਛ, ਦਰਖਤ। ਬਿਖਮਤਾ=ਔਖਿਆਈ। ਬਹੰਤਿ=ਰੁੜਦੇ ਹਨ। ਬਾਸਰੋ ਰੈਣੀ=ਦਿਨ ਰਾਤ।

**ਭਾਵ**— ਪਰਮੇਸੁਰ ਇਕ ਬ੍ਰਿਛ ਦੀ ਨਿਆਈਂ ਹੈ, ਜੀਵ ਪਤ੍ਰਾਂ ਦੀ ਨਿਆਈਂ ਹਨ, ਨਾਮ ਡਾਲੀਆਂ ਵਤ ਹੈ। ਸੋ ਜੋ ਪੁਰਖ ਨਾਮ ਵਾਲਾ ਹੈ ਪਰਮੇਸੁਰ ਨਾਲ ਜੁੜਿਆ ਹੈ, ਜੋ ਨਾਮ ਵਾਲਾ ਨਹੀਂ ਸੋ ਤਿਸ ਨਾਲੋਂ ਟੁਟਾ ਹੋਇਆ ਪੱਤ੍ਰ ਹੈ; ਸੋ ਜੈਸੇ ਟੁਟੇ ਪਤ੍ਰ ਬ੍ਰਿਛ ਨਾਲੋਂ ਅਡ ਹੁੰਦੇ ਹਨ ਅਰ ਹਵਾ ਨਾਲ ਉਡਦੇ ਤੇ ਜਲ ਨਾਲ ਰੁੜ੍ਹਦੇ ਰਹਿੰਦੇ ਹਨ ਤਿਵੇਂ ਜੋ ਜੀਵ ਪਰਮੇਸੁਰ ਤੋਂ ਟੁੱਟੇ ਹਨ ਤਿਨ੍ਹਾਂ ਨੂੰ ਵਿਸ਼ਿਆਂ ਦੀ ਹਨੇਰੀ ਉਡਾਕੇ ਜੂਨਾਂ ਦੀ ਨਦੀ ਵਿਚ ਪਾਕੇ ਦਿਨ ਰਾਤ ਰੋੜ੍ਹਦੀ ਹੈ। ਪਰ ਅਪਣੇ ਮੂਲ ਨਾਲੋਂ ਜੋ ਨਹੀਂ ਟੁੱਟੇ, ਬ੍ਰਿਛ ਨਾਲ ਜੁੜੇ ਉਨ੍ਹਾਂ ਪਤ੍ਰਾਂ ਨੂੰ ਹਨੇਰੀ ਦੇ ਫਰਾਟੇ ਲਗਦੇ ਹਨ ਪਰ ਓਹ ਬ੍ਰਿਛ ਨਾਲੋਂ ਟੁਟਦੇ ਨਹੀਂ, ਇਸ ਕਰਕੇ ਰੁਲਦੇ ਨਹੀਂ। ਜੋ ਟੁੱਟ ਜਾਣ, ਰੁਲਦੇ ਕੇਵਲ ਉਹੋ ਹੀ ਹਨ। ਤਾਂਤੇ ਪਿਆਰਿਓ! ਝਬਦੇ ਨਾਮ ਪ੍ਰਾਪਤ ਕਰੋ ਅਰ ਪਰਮੇਸੁਰ ਨਾਲ ਜੁੜੋ, ਵਿਅਰਥ ਆਯੂ ਨਾ ਗਵਾਓ।

| ਮੂਲ | ਅਰਥ |
|---|---|
| **ਭਾਵਨੀ ਸਾਧ ਸੰਗੇਣ ਲਭੰਤੰ ਬਡ ਭਾਗਣਹ॥ ਹਰਿ ਨਾਮ ਗੁਣ ਰਮਣੰ ਨਾਨਕ ਸੰਸਾਰ ਸਾਗਰ ਨਹ ਬਿਆਪਣਹ ॥ ੯ ॥** | ਵਡੇ ਭਾਗਾਂ ਕਰਕੇ ਸੰਤਾਂ ਦੀ ਸੰਗਤ ਵਿਖੇ ਸ਼ਰਧਾ ਪ੍ਰਾਪਤ ਹੁੰਦੀ ਹੈ। (ਤੈ ਓਥੋਂ) ਹਰਿ ਦਾ ਨਾਮ ਅਰ ਗੁਣਾਂ ਦਾ ਉਚਾਰਣ (ਪ੍ਰਾਪਤ ਹੁੰਦਾ ਹੈ, ਜਿਸ ਕਰਕੇ) ਸੰਸਾਰ ਸਾਗਰ ਨਹੀਂ ਵਿਆਪਦਾ ਗੁਰੂ ਨਾਨਕ (ਜੀ ਉਚਾਰਦੇ ਹਨ)॥੯॥ |

**ਪਦਾਰਥ**— ਭਾਵਨੀ=ਸ਼ਰਧਾ, ਪ੍ਰੇਮ। ਬਿਆਪਣਹ=ਵਜਾਪਣਾ, ਭੋਗਣਾ ਪੈਣਾ।

**ਭਾਵ**— ਸਤਿ ਸੰਗਤ ਵਿਚ ਸ਼ਰਧਾ ਬਹੁਤ ਕਠਨਤਾ ਨਾਲ ਪ੍ਰਾਪਤ ਹੁੰਦੀ ਹੈ, ਅੰਤਹਕਰਨ ਵਿਚ ਕੁਝ ਸਫ਼ਾਈ ਨਾ ਹੋਵੇ ਤਦ ਤਕ ਸਤਿਸੰਗ ਵਿਚ ਸ਼ਰਧਾ ਨਹੀਂ ਪ੍ਰਾਪਤ ਹੁੰਦੀ। ਜਦ ਪ੍ਰਾਪਤ ਹੋ ਜਾਵੇ ਤਦ ਇਸਦਾ

ਲਾਭ ਇਹ ਹੁੰਦਾ ਹੈ ਕਿ ਨਾਮ ਅਰ ਗੁਣਾਨੁਵਾਦ ਦੀ ਪ੍ਰਾਪਤੀ ਹੁੰਦੀ ਹੈ। ਇਸ ਗੁਣਾਨੁਵਾਦ ਦੀ ਪ੍ਰਾਪਤੀ ਦਾ ਲਾਭ ਇਹ ਹੈ ਕਿ ਸੰਸਾਰ ਸਾਗਰ ਤੋਂ ਤਰ ਜਾਈਦਾ ਹੈ, ਇਸ ਕਰਕੇ ਸਤਿਸੰਗ ਦਾ ਕਰਨਾ ਮਹਾਂ ਸ੍ਰੇਸ਼ਟ ਕਰਮ ਹੈ ਅਰ ਸਤਿਸੰਗਤ ਭਾਗਾਂ ਕਰਕੇ ਪ੍ਰਾਪਤ ਹੁੰਦੀ ਹੈ, ਤੇ ਚੰਗੇ ਭਾਗ ਸ਼ੁਭ ਕਰਮਾਂ ਕਰਕੇ ਬਣਦੇ ਹਨ। ਸੋ ਬੁਰੇ ਕਰਮਾਂ ਦਾ ਤਿਆਗ ਤੇ ਭਲਿਆਂ ਦਾ ਕਰਨਾ ਇਹ ਮੁਖ ਧਰਮ ਹੋਇਆ। ਇਹ ਨਾ ਸਮਝ ਲੈਣਾ ਕਿ ਕਰਮ ਹੀ ਸਭ ਕੁਝ ਹਨ; ਸ਼ੁਭ ਕਰਮ ਕਰਨੇ ਪਰਮਾਰਥ ਦੀ ਪਹਿਲੀ ਪਉੜੀ ਹੈ।

| ਮੂਲ | ਅਰਥ |
|---|---|
| **ਗਾਥਾ ਗੂੜ ਅਪਾਰੰ ਸਮਝਣੰ ਬਿਰਲਾ ਜਨਹ॥ ਸੰਸਾਰ ਕਾਮ ਤਜਣੰ ਨਾਨਕ ਗੋਬਿੰਦ ਰਮਣੰ ਸਾਧ ਸੰਗਮਹ ॥ ੧੦ ॥** | ਏਹ ਅਪਾਰ ਤੇ ਬਹੁਤ ਹੀ ਗੁਝੀ ਕਥਾ ਹੈ (ਜਿਸ ਨੂੰ) ਵਿਰਲਾ ਪੁਰਖ ਹੀ ਸਮਝਦਾ ਹੈ (ਉਹ ਇਹ ਹੈ:) ਸੰਸਾਰਕ ਕਾਮਨਾ ਦਾ ਤਿਆਗ ਕਰਨਾ ਪਰਮੇਸੁਰ ਨੂੰ ਭਜਣਾ, ਗੁਰਮੁਖਾਂ ਦੀ ਸੰਗਤ (ਦੁਆਰਾ) (ਕਹਿੰਦੇ ਹਨ ਗੁਰੂ) ਨਾਨਕ॥੧੦॥ |

**ਪਦਾਰਥ**— ਗਾਥਾ=ਕਥਾ, ਵਾਰਤਾ। ਗੂੜ=ਡੂੰਘੀ, ਗੁਝੀ।

**ਭਾਵ**— ਪਰਮੇਸ਼ੁਰ ਪ੍ਰਾਪਤੀ ਦੀ ਗੱਲ ਬੜੀ ਗੁੱਝੀ ਹੈ। ਗੁਰੂ ਜੀ ਕਹਿੰਦੇ ਹਨ ਕਿ ਕੋਈ ਵਿਰਲਾ ਸਮਝਦਾ ਹੈ, ਫੇਰ ਉਹ ਗੱਲ ਦਸ ਬੀ ਦਿਤੀ। ਹੁਣ ਕੋਈ ਕਹੇ ਕਿ ਗਲ ਤਾਂ ਸੌਖੀ ਹੈ, ਸਮਝਣੀ ਕੀ ਕਠਨ ਹੈ, ਪਰ ਮਹਾਰਾਜ ਦਾ ਮੰਤਵ ਇਹ ਹੈ, ਕਿ ਜਾਣਦੇ ਸਾਰੇ ਹਨ ਪਰ ਸਮਝਦੇ ਨਹੀਂ; ਜੇ ਸਮਝਣ ਤਾਂ ਉਨ੍ਹਾਂ ਦੇ ਕਰਤਬ ਕਿਉਂ ਉਲਟ ਹੋਣ। ਇਹ ਸਮਝਣਾ ਕੇਵਲ ਮਨ ਕਰਕੇ ਨਹੀਂ ਆਤਮਾ ਕਰਕੇ ਸਮਝਣਾ ਚਾਹੀਦਾ ਹੈ। ਜੋ ਇੰਵ ਸਮਝਦੇ ਹਨ ਉਹੋ ਗਿਆਨਵਾਨ ਹਨ, ਉਨ੍ਹਾਂ ਦੇ ਕਰਤਬ ਦੱਸਦੇ ਹਨ ਕਿ ਓਹ ਜੋ ਕੁਝ ਕਹਿੰਦੇ ਹਨ ਸੋ ਕਰਦੇ ਹਨ। ਪਰ ਫੋਕੇ ਜੀਵਨ ਵਾਲੇ ਅਗਜਾਨੀ ਹੀ ਰਹਿੰਦੇ ਹਨ ਜੈਸੇ ਘੜੇ ਵਿਚ ਪਾਣੀ ਪੈ ਜਾਵੇ ਤਦ ਉਸ ਦੇ ਕਿਣਕੇ ਕਿਣਕੇ ਵਿਚ ਧਸ ਜਾਂਦਾ ਹੈ, ਪਰ ਪੱਥਰ ਦੇ ਮਟ ਵਿਚ ਪਾਣੀ ਇਕ ਕਾਗਤ ਭਰ ਭੀ ਨਹੀਂ ਸਿੰਜਰਦਾ। ਸੋ ਪਿਆਰਿਓ! ਗੁਰੂ ਵਾਕਾਂ ਪਰ ਅਮਲ ਕਰੋ ਅਰ ਕੇਵਲ ਕਹਣੀ ਦੇ ਸੂਰਮੇ ਨਾ ਰਹੋ।

| ਮੂਲ | ਅਰਥ |
|---|---|
| **ਸੁਮੰਤ੍ਰ ਸਾਧ ਬਚਨਾ ਕੋਟਿ ਦੋਖ ਬਿਨਾਸਨਹ॥ ਹਰਿ ਚਰਣ ਕਮਲ ਧ੍ਯਾਨੰ ਨਾਨਕ ਕੁਲ ਸਮੂਹ ਉਧਾਰਣਹ ॥ ੧੧ ॥** | ਗੁਰਮੁਖਾਂ ਦੇ ਬਚਨ ਹੀ ਸ੍ਰੇਸ਼ਟ ਮੰਤ੍ਰ ਹਨ ਜੋ ਕ੍ਰੋੜਾਂ ਦੋਖਾਂ ਦਾ ਨਾਸ਼ ਕਰਦੇ ਹਨ। ਹਰੀ ਦੇ ਚਰਨਾਂ ਕਮਲਾਂ ਦਾ ਧਿਆਨ (ਹੀ ਸ੍ਰੇਸ਼ਟ ਹੈ, ਜਿਸ ਕਰਕੇ) ਸਾਰੀਆਂ ਕੁਲਾਂ ਦਾ ਉਧਾਰ ਹੁੰਦਾ ਹੈ (ਕਹਿੰਦੇ ਹਨ ਗੁਰੂ) ਨਾਨਕ ਜੀ॥੧੧॥ |

**ਪਦਾਰਥ**— ਸੁਮੰਤ੍ਰ=ਸ੍ਰੇਸਟ ਮੰਤ੍ਰ, ਉਤਮ ਸਲਾਹ। ਕੋਟਿ=ਕਰੋੜਾਂ, ਭਾਵ ਅਨੇਕਾਂ। ਕੁਲ ਸਮੂਹ=ਸਾਰੀਆਂ ਕੁਲਾਂ।

**ਭਾਵ**— ਗੁਰਮੁਖ ਪਰਮੇਸੁਰ ਦੀ ਮਹਿੰਮਾ ਕਥਨ ਕਰਦੇ ਹਨ, ਉਸ ਦੇ ਮਿਲਣੇ ਦੇ ਉਪਾਉ ਤੇ ਰਸਤਾ ਦੱਸਦੇ ਹਨ, ਜਿਸ ਪੁਰ ਟਿਕਣੇ ਤੇ ਮਨ ਤੇ ਸਰੀਰ ਦੇ ਵਿਕਾਰ ਦੂਰ ਹੁੰਦੇ ਹਨ। ਮੰਤ੍ਰ ਉਸ ਜਪ ਨੂੰ ਕਹਿੰਦੇ ਹਨ ਜਿਸ ਦੇ ਕਮਾਉਣੇ ਕਰਕੇ ਕਾਰਜ ਸਿਧੀ ਹੋਵੇ ਸੋ ਹੋਰ ਮੰਤ੍ਰ ਕਿਸੇ ਕੰਮ ਨਹੀਂ। ਗੁਰਮੁਖ ਦਾ ਉਪਦੇਸ਼ ਸਭ ਤੋਂ ਵਡਾ ਮੰਤ੍ਰ ਹੈ, ਜਿਸ ਕਰਕੇ ਦੋਖਾਂ ਵਿਕਾਰਾਂ ਦੀ ਵਿਸ ਸੜ ਜਾਂਦੀ ਹੈ।

ਤੇ ਆਤਮ ਜੀਵਨ ਪ੍ਰਾਪਤ ਹੁੰਦਾ ਹੈ, ਅਗੇ ਕਹਿੰਦੇ ਹਨ ਕਿ ਹਰੀ ਦਾ ਧਯਾਨ ਸ੍ਰੇਸ਼ਟ ਹੈ, ਕਿਉਂਕਿ ਹੋਰ ਧਿਆਨ ਤਾਂ ਸੰਸਾਰ ਨਾਲ ਫਸਾਉਂਦੇ ਹਨ, ਪਰਮੇਸੁਰ ਦਾ ਧਯਾਨ ਸਭਨਾਂ ਤੋਂ ਛੁਡਾਕੇ ਮੁਕਤ ਕਰਦਾ ਹੈ, ਨਾ ਕੇਵਲ ਮੁਕਤ ਸਗੋਂ ਉਸ ਨੂੰ ਚੰਦਨ ਦੇ ਬੂਟੇ ਵਾਂਙ ਐਸਾ ਉਪਕਾਰੀ ਬਣਾਉਂਦਾ ਹੈ, ਕਿ ਪਾਸ ਦੇ ਤੇ ਕੁਲ ਦੇ ਸੰਬੰਧੀ ਬੀ ਉਸ ਦੀ ਸੰਗਤ ਨਾਲ ਤਰ ਜਾਂਦੇ ਹਨ।

| ਮੂਲ | ਅਰਥ |
| --- | --- |
| **ਸੁੰਦਰ ਮੰਦਰ ਸੈਣਹ ਜੇਣ ਮਧੵ ਹਰਿ ਕੀਰਤਨਹ ॥ ਮੁਕਤੇ ਰਮਣ ਗੋਬਿੰਦਹ ਨਾਨਕ ਲਬਧੵੰ ਬਡ ਭਾਗਣਹ ॥ ੧੨ ॥** | ਸੁੰਦਰ ਮੰਦਰ ਓਹੋ ਹਨ, ਜਿਨ੍ਹਾਂ ਵਿਚ ਹਰੀ ਦਾ ਕੀਰਤਨ (ਹੁੰਦਾ ਹੈ), ਮੁਕਤੇ (ਓਹ ਹਨ ਜੋ) ਹਰੀ ਨੂੰ ਸਿਮਰਦੇ ਹਨ। (ਪਰ ਕਹਿੰਦੇ ਹਨ ਸ੍ਰੀ ਗੁਰੂ) (ਏਹ ਦੋਵੇਂ) ਬਡੇ ਭਾਗਾਂ ਕਰਕੇ ਲਭਦੇ ਹਨ॥੧੨॥ |

**ਪਦਾਰਥ**— ਸੈਣਹ=ਊਹੋ ਹਨ। ਜੇਣ ਮਧੵ=ਜਿਨਾਂ ਦੇ ਵਿਚ। ਲਬਧੵੰ=ਪ੍ਰਾਪਤ ਹੁੰਦੇ।

ਭਾਵ— ਪਰਮੇਸ਼ਰ ਦੇ ਭਜਨ ਵਾਲੇ ਮੰਦਰ ਹੀ ਅਸਲ ਵਿਚ ਮੰਦਰ ਹਨ, ਕਿਉਂਕਿ ਸੁੰਦਰਤਾ ਦੇ ਅਧਿਸਟਾਨ ਅਕਾਲ ਪੁਰਖ ਦਾ ਉਥੇ ਜਸ ਹੁੰਦਾ ਹੈ, ਤੇ ਜਿਥੇ ਅਕਾਲ ਪੁਰਖ ਦਾ ਜਸ ਨਹੀਂ ਪਰ ਸੁੰਦਰ ਹਨ, ਉਨ੍ਹਾਂ ਦੀ ਸੁੰਦਰਤਾ ਨਾ ਹੋਇਆਂ ਵਰਗੀ ਹੈ ਕਿਉਂਕਿ ਓਹ ਅਨਹੋਈ ਸੁੰਦਰਤਾ ਹੈ, ਆਪਣੇ ਆਸਰੇ ਤੋਂ ਜੁਦਾ ਹੋਈ ਹੋਈ ਹੈ, ਕਦੇ ਕਾਇਮ ਨਾ ਰਹੇਗੀ, ਨਾਲੇ ਉਥੇ ਦੇ ਰਹਿਣ ਵਾਲੇ ਖੋਟੇ ਕਰਮਾਂ ਕਰਕੇ ਪਰਮ ਕੁਸੁਹਣੇ ਨਰਕਾਂ ਨੂੰ ਪ੍ਰਾਪਤ ਹੋਣਗੇ। ਪਰ ਹਰਿ ਕੀਰਤਨ ਦੇ ਮੰਦਰਾਂ ਦੇ ਵਾਸੀ ਸੁੰਦਰ ਤੋਂ ਸੁੰਦਰ ਬੈਕੁੰਠ ਨੂੰ ਪ੍ਰਾਪਤ ਹੋਣਗੇ। ਇਸੀ ਪ੍ਰਕਾਰ ਜੋ ਪਰਮੇਸ਼ਰ ਦਾ ਭਜਨ ਕਰਨ ਵਾਲੇ ਹਨ ਸੋ ਮੁਕਤ ਸਰੂਪ ਹਨ; ਜੋ ਭੁੱਲੇ ਹੋਏ ਹਨ ਓਹ ਮੁਕਤ ਨਹੀਂ ਹਨ। ਐਸੇ ਮੰਦਰ ਤੇ ਐਸੇ ਪੁਰਖ ਦੋਨੋਂ ਦੁਰਲਭ ਹਨ, ਬੜੇ ਕਠਨ ਪ੍ਰਾਪਤ ਹੁੰਦੇ ਹਨ। ਤਾਂਤੇ ਪ੍ਰਾਪਤੀ ਵਾਸਤੇ ਬੇਨਤੀਆਂ ਕਰੋ।

| ਮੂਲ | ਅਰਥ |
| --- | --- |
| **ਹਰਿ ਲਬਧੋ ਮਿਤ੍ਰ ਸੁਮਿਤੋ ॥ ਬਿਦਾਰਣ ਕਦੇ ਨ ਚਿਤੋ ॥ ਜਾ ਕਾ ਅਸਥਲੁ ਤੋਲੁ ਅਮਿਤੋ ॥ ਸੁੋਈ ਨਾਨਕ ਸਖਾ ਜੀਅ ਸੰਗਿ ਕਿਤੋ ॥੧੩॥** | ਸਜਣਾਂ ਵਿਚੋਂ ਸ੍ਰੇਸ਼ਟ ਸਜਣ ਅਕਾਲ ਪੁਰਖ ਲਭਿਆ ਹੈ, ਜੋ ਕਦੇ ਚਿਤ ਤੋਂ ਦੂਰ ਕਰਨੇ ਯੋਗ ਨਹੀਂ ਹੈ। ਜਿਸ ਦਾ ਅਸਥਾਨ ਅਰ ਤੋਲ ਅਮਿਤ ਹੈ, ਐਸਾ ਸਖਾ (ਗੁਰੂ) ਨਾਨਕ ਜੀ ਨੇ ਹਿਰਦੇ ਦਾ ਸਾਥੀ ਬਣਾ ਲਿਆ ਹੈ। |

**ਪਦਾਰਥ**— ਸੁਮਿਤੋ=ਉਤਮ ਮਿਤ੍ਰ। ਬਿਦਾਰਣ=ਦੂਰ ਕਰਨਾ। ਸਖਾ=ਮਿਤ੍ਰ।

ਭਾਵ— ਪ੍ਰਾਪਤੀ ਪਰ ਸ਼ੁਕਰ ਭਰੇ ਰਿਦੇ ਦਾ ਪ੍ਰਸੰਨ ਵਾਕ ਹੈ ਕਿ ਸਾਨੂੰ ਅਕਾਲ ਪੁਰਖ ਸ੍ਰੇਸ਼ਟ ਸਜਣ ਮਿਲਿਆ ਹੈ, ਹੋਰ ਸਜਣ ਬਿਨਸਣੇ ਵਾਲੇ ਹਨ। ਅਕਾਲ ਪੁਰਖ ਅਸਥਿਰ ਹੈ, ਇਸ ਕਰਕੇ ਸਭ ਤੋਂ ਸ੍ਰੇਸ਼ਟ ਹੈ। ਜਿਸ ਅਕਾਲ ਪੁਰਖ ਦੀ ਰਚਨਾਂ ਦੀ ਹੀ ਹੱਦ ਨਹੀਂ ਆਉਂਦੀ ਓਹ ਆਪ ਕਿੱਡਾ ਕੁ ਬੇਹਦ ਹੋਊ? ਸੋ ਨਾ ਉਸਦੀ ਕੀਮਤ ਪੈ ਸਕਦੀ ਹੈ ਤੇ ਨਾ ਉਸ ਦਾ ਅੰਤ। ਐਸੇ ਹੀ ਬੇਅੰਤ ਪ੍ਰਭੂ ਨੂੰ ਅਸਾਂ ਨੇ ਹਿਰਦੇ ਦੇ ਨਾਲ ਪਿਆਰਾ ਕੀਤਾ ਹੈ, ਅਰਥਾਤ ਉਸਨੂੰ ਕਦੇ ਨਹੀਂ ਵਿਸਾਰਦੇ।

| | |
|---|---|
| **ਅਪਜਸੰ ਮਿਟੰਤ ਸਤ ਪੁਤ੍ਰਹ ॥**<br>**ਸਿਮਰਤਬੵ ਰਿਦੈ ਗੁਰ ਮੰਤ੍ਰਣਹ ॥**<br>**ਪ੍ਰੀਤਮ ਭਗਵਾਨ ਅਚੁਤ ॥**<br>**ਨਾਨਕ ਸੰਸਾਰ ਸਾਗਰ ਤਾਰਣਹ ॥ ੧੪ ॥** | (ਜੈਸੇ) ਸ੍ਰੇਸ਼ਟ ਪੁਤ੍ਰ (ਦੇ ਹੋਣ) ਕਰਕੇ (ਸੰਸਾਰ ਦਾ) ਅਪਜਸ ਮਿਟ ਜਾਂਦਾ ਹੈ, (ਐਸੇ ਹੀ ਪਰਲੋਕਿਕ ਅਪਜਸ ਮਿਟਾਉਣੇ ਹੇਤ) ਰਿਦੇ ਵਿਖੇ ਗੁਰ ਮੰਤ੍ਰ ਦਾ ਜਪਣਾ ਯੋਗ ਹੈ, (ਕਿਉਂਕਿ ਇਸ ਤੋਂ ਪ੍ਰਾਪਤ ਹੁੰਦਾ ਹੈ) ਨਾ ਗਿਰਨੇ ਵਾਲਾ ਪਿਆਰਾ ਪਰਮੇਸ਼ਰ ਜੋ ਸੰਸਾਰ ਸਾਗਰ ਥੋਂ ਤਾਰਨੇ ਵਾਲਾ ਹੈ; ਨਾਨਕ (ਗੁਰੂ ਜੀ ਕਹਿੰਦੇ ਹਨ)॥੧੪॥ |

**ਪਦਾਰਥ—** ਅਪਜਸੰ=ਕੁਸੋਭਾ। ਸਤ ਪੁਤ੍ਰਹ=ਸੁਪੁਤ੍ਰ, ਲਾਇਕ ਪੁਤ੍ਰ। ਅਚੁਤ=ਨਾ ਡਿਗਣੇ ਵਾਲਾ।

**ਭਾਵ—** ਲਾਇਕ ਪੁਤ੍ਰ ਹੋਵੇ ਤਦ ਪਿਤਾ ਪਿਤਾਮਾ ਦਾ ਨਾਮ ਰੋਸ਼ਨ ਕਰਦਾ ਹੈ, ਉਸਦੀ ਲਾਇਕੀ ਕਰਕੇ ਪਿਛਲਿਆਂ ਦੇ ਔਗੁਣ ਬੀ ਉਹਲੇ ਹੋ ਜਾਂਦੇ ਹਨ। ਐਸੇ ਹੀ ਪਰਮੇਸ਼ੁਰ ਦਾ ਨਾਮ ਜੋ ਗੁਰੂ ਦਾ ਮੰਤ੍ਰ ਹੈ, ਇਸ ਤੇ ਜਨਮ ਜਨਮਾਂਤ੍ਰਾਂ ਰੂਪੀ ਪਿਉ ਦਾਦੇ ਦੇ ਕਮਾਏ ਪਾਪ ਦਗਧ ਹੋ ਜਾਂਦੇ ਹਨ। ਫੇਰ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ ਜੋ ਜੀਵ ਨੂੰ ਸੰਸਾਰ ਸਾਗਰ ਤੋਂ ਪਾਰ ਕਰਨੇ ਵਾਲੀ ਹੈ। ਐਉਂ ਅਰਥ ਬੀ ਹੈ:- ਸਤ ਵਸਤੂ ਐਸੀ ਹੈ ਜਿਸ ਤੇ ਅਪਜਸ ਮਿਟ ਜਾਂਦਾ ਹੈ ਅਰ ਪੂ ਨਾਮੇ ਨਰਕ ਤੇ ਤ੍ਰਾਣ ਹੁੰਦਾ ਹੈ; ਐਸਾ ਸਤਿਨਾਮ ਰਿਦੇ ਵਿਖੇ ਗੁਰੂ ਮੰਤ੍ਰ ਦੇ ਸਰੂਪ ਵਿਚ ਜਪਣੇ ਯੋਗਜ ਹੈ, ਜਿਸ ਤੇ ਪਿਆਰਾ ਪਰਮੇਸ਼ਰ ਸੰਸਾਰ ਸਾਗਰ ਤਾਰਨੇ ਵਾਲਾ ਪ੍ਰਾਪਤ ਹੁੰਦਾ ਹੈ।

| ਮੂਲ | ਅਰਥ |
|---|---|
| **ਮਰਣੰ ਬਿਸਰਣੰ ਗੋਬਿੰਦਹ ॥**<br>**ਜੀਵਣੰ ਹਰਿ ਨਾਮ ਧ੍ਯਾਵਣਹ ॥**<br>**ਲਭਣੰ ਸਾਧ ਸੰਗੇਣ ॥**<br>**ਨਾਨਕ ਹਰਿ ਪੂਰਬਿ ਲਿਖਣਹ ॥ ੧੫ ॥** | ਪਰਮੇਸ਼ੁਰ ਨੂੰ ਭੁੱਲ ਜਾਣਾ ਮੌਤ ਹੈ, ਪਰਮੇਸ਼ੁਰ ਦੇ ਨਾਮ ਨੂੰ ਧਿਆਉਣਾ ਜੀਵਨ ਹੈ, (ਪਰ ਇਸ ਦੀ) ਪ੍ਰਾਪਤੀ ਪੂਰਬਲੇ ਲਿਖੇ ਕਰਮਾਂ ਅਰ ਸਾਧਾਂ ਦੀ ਸੰਗਤ ਕਰਕੇ ਹੁੰਦੀ ਹੈ, ਹੇ ਨਾਨਕ! ॥੧੫॥ |

**ਪਦਾਰਥ—** ਬਿਸਰਣੰ=ਭੁਲ ਜਾਣਾ। ਲਭਣੰ=ਪ੍ਰਾਪਤ ਹੁੰਦਾ ਹੈ। ਪੂਰਬਿ ਲਿਖਣਹ=ਪਿਛਲੇ ਲਿਖੇ ਕਰਮਾਂ ਕਰਕੇ।

**ਭਾਵ—** ਪਰਮੇਸ਼ਰ ਨੂੰ ਯਾਦ ਰਖਣਾ ਜੀਵਨ ਅਰ ਭੁਲਣਾ ਮੌਤ ਦੇ ਤੁੱਲ ਕਿਹਾ ਹੈ। ਕਾਰਣ ਇਹ ਕਿ ਪਰਮੇਸ਼ਰ ਦੀ ਯਾਦ ਹੀ ਅਸਲ ਜ਼ਿੰਦਗੀ ਹੈ, ਜਿਸ ਦੇ ਪ੍ਰਾਪਤ ਹੋਣੇ ਕਰਕੇ ਪ੍ਰਾਣੀ ਅਮਰ ਹੋ ਜਾਂਦਾ ਹੈ ਅਰਥਾਤ ਸਦਾ ਸਦਾ ਜੀਉਂਦਾ ਹੈ: **"ਕਈ ਕੋਟਿ ਨਾਮ ਰਸ ਪੀਵਹਿ॥ ਅਮਰ ਭਏ ਸਦ ਸਦ ਹੀ ਜੀਵਹਿ"**॥(ਸੁਖਮਨੀ-੧੦) ਅਰ ਭੁੱਲਣੇ ਤੇ ਅਮਰ ਨਹੀਂ ਹੁੰਦਾ ਸਦਾ ਮਰਦਾ ਜੰਮਦਾ ਰਹਿੰਦਾ ਹੈ: **"ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ"**॥(ਰਾਮ:ਵਾਰ-੯) ਅਸਲ ਜੀਉਣਾ ਓਹੋ ਹੈ ਕਿ ਜਿਸ ਪਰ ਮੌਤ ਨਾ ਹਾਵੀ ਹੋ ਸਕੇ ਅਰ ਜਦ ਮੌਤ ਮਾਰ ਸਕੇ ਤਦ ਕਾਹਦਾ ਜੀਉਣਾ, ਫੇਰ ਤਾਂ ਮਰਦੇ ਜੰਮਦੇ ਹੀ ਰਹਿਣਾ ਹੈ। ਜਿਸ ਵੇਲੇ ਕਰਤਾਰ ਭੁੱਲ ਜਾਂਦਾ ਹੈ ਉਸ ਵੇਲੇ ਜੀਵ ਉਸ ਕਲਾ ਦੀ ਤਰ੍ਹਾਂ ਹੁੰਦਾ ਹੈ ਕਿ ਜੋ ਇੰਜਨ ਨਾਲੋਂ ਅਲਗ ਕਰ ਦਿਤੀ ਜਾਵੇ; ਕਿਉਂਕਿ ਇੰਜਨ ਦੀ ਤਾਕਤ ਫੇਰ ਉਸ ਵਿਚ ਨਹੀਂ ਪਹੁੰਚਦੀ। ਇਸ ਪ੍ਰਕਾਰ ਪਰਮੇਸ਼ਰ ਦੀ ਯਾਦ ਪਰਮੇਸ਼ਰ ਅਰ ਪ੍ਰੇਮੀ

ਦੇ ਵਿਚਕਾਰ ਜੋੜ ਦੀ ਤਰ੍ਹਾਂ ਹੈ ਜਿਸਦੇ ਵਸੀਲੇ ਪਰਮੇਸ਼ੁਰ ਦੀ ਪਵਿਤ੍ਰਤਾ ਅਰ ਸੱਤਾ ਪ੍ਰੇਮੀ ਵਿਚ ਪਹੁੰਚਦੀ ਰਹਿੰਦੀ ਹੈ, ਜਦ ਭੁੱਲ ਗਿਆ ਤਦ ਓਹ ਬੰਦ ਹੋ ਜਾਂਦੀ ਹੈ ਅਰ ਜੀਵ ਜੁਦਾ ਹੋ ਜਾਂਦਾ ਹੈ, ਫੇਰ ਉਸ ਦੀਆਂ ਵਾਸ਼ਨਾ ਦਾ ਟਿਕਾਉ ਮਾਯਾਵੀ ਵਸਤਾਂ ਪਰ ਜਾ ਹੁੰਦਾ ਹੈ। ਪਰਮੇਸ਼ਰ ਦੀ ਯਾਦ ਵਾਲੇ ਦਾ ਆਸਰਾ ਮਾਇਆ ਪਰ ਨਹੀਂ ਹੁੰਦਾ, ਯਾਦ ਦੇ ਵੇਲੇ ਸੰਸਾਰ ਅਸਤਿ ਪ੍ਰਤੀਤ ਦੇਂਦਾ ਹੈ, ਪਰ ਭੁੱਲ ਵੇਲੇ ਸਤਿ ਪ੍ਰਤੀਤ ਦੇਂਦਾ ਹੈ। ਯਾਦ ਵੇਲੇ ਪਾਪ ਦੂਰ ਰਹਿੰਦੇ ਹਨ, ਕਿਉਂਕਿ ਪਰਮੇਸ਼ਰ ਦੀ ਪਵਿਤ੍ਰਤਾ ਦਾ ਪਰਵੇਸ਼ ਹੁੰਦਾ ਹੈ, ਜਦ ਉਹ ਜੁਦਾ ਹੋਈ ਤਦ ਪਾਪਾਂ ਨੂੰ ਦਾਉ ਲੱਭਦਾ ਹੈ ਇਸ ਕਰਕੇ ਯਾਦ ਨੂੰ ਜੀਵਨ ਅਰ ਭੁੱਲ ਨੂੰ ਮੌਤ ਕਿਹਾ। ਫੇਰ ਅਗੇ ਕਹਿੰਦੇ ਹਨ ਕਿ ਇਸ ਯਾਦ ਦੀ ਪ੍ਰਾਪਤੀ ਪੂਰਬਲੇ ਲਿਖੇ ਕਰਕੇ ਅਰ ਸੰਤਾਂ ਦੀ ਕ੍ਰਿਪਾ ਕਰਕੇ ਹੁੰਦੀ ਹੈ। ਪੂਰਬਲੇ ਲੇਖ ਤਾਂ ਸ਼ੁਭ ਵਾਸ਼ਨਾ ਪੈਦਾ ਕਰਦੇ ਹਨ ਅਰ ਸੰਤ ਉਸ ਵੇਲੇ ਦੇ ਸੁੱਤੇ ਹੋਏ ਹਿਰਦੇ ਨੂੰ ਪਰਮੇਸ਼ਰ ਨਾਲ ਜੋੜ ਦੇਂਦੇ ਹਨ, ਕਰਮਾਂ ਨਾਲ ਸ਼ੁਧੀ ਹੁੰਦੀ ਹੈ, ਸੰਤਾਂ ਦੀ ਸਹਾਇਤਾ ਨਾਲ ਸ਼ੁਧ ਪਰਮੇਸ਼ਰ ਨਾਲ ਮੇਲ ਹੁੰਦਾ ਹੈ।

| ਮੂਲ | ਅਰਥ |
|---|---|
| **ਦਸਨ ਬਿਹੂਨ ਭੁਯੰਗੰ ਮੰਤ੍ੰ ਗਾਰੁੜੀ ਨਿਵਾਰੰ॥<br>ਬ੍ਯਾਧਿ ਉਪਾੜਣ ਸੰਤੰ ॥<br>ਨਾਨਕ ਲਬਧ ਕਰਮਣਹ ॥ ੧੬ ॥** | (ਜੈਸੇ) ਸੱਪ (ਨੂੰ) ਦੰਦਾਂ ਤੋਂ ਹੀਣ ਕਰ ਦਿੰਦਾ ਹੈ, ਗਾਰੜੀ ਮੰਤ੍ਰ ਵਾਲਾ, (ਤੈਸੇ) ਸੰਤ ਦੁਖ ਨੂੰ ਦੂਰ ਕਰ ਦਿੰਦਾ ਹੈ, ਸੋ (ਸੰਤ) ਕ੍ਰਿਪਾ (ਪਰਮੇਸੁਰ ਦੀ) ਕਰਕੇ ਲੱਭਦਾ ਹੈ। (ਕਹਿੰਦੇ ਹਨ ਗੁਰੂ) ਨਾਨਕ॥੧੬॥ |

**ਪਦਾਰਥ**— ਦਸਨ=ਦੰਦ। ਭੁਯੰਗੰ=ਸੱਪ। ਗਾਰੁੜੀ=ਸਪੇਰਾ, ਬੰਗਾਲੀ। ਬ੍ਯਾਧਿ=ਦੁਖ। ਉਪਾੜਣ=ਦੂਰ ਕਰਨਾ। ਕਰਮਣਹ=ਕ੍ਰਿਪਾ ਕਰਕੇ।

**ਭਾਵ**— ਸੱਪ ਨੂੰ ਦੰਦਾਂ ਤੋਂ ਹੀਣਾ ਕਰਨ ਦਾ ਭਾਵ ਹੈ ਕਿ ਉਹ ਡੰਗਣ ਜੋਗਾ ਨਹੀਂ ਰਹਿੰਦਾ। ਉਹ ਇਉਂ ਹੁੰਦਾ ਹੈ ਕਿ ਗਾਰੜੀ ਲੋਕ, ਜੋ ਸੱਪਾਂ ਦੇ ਬਾਰੇ ਵਿਚ ਹਰ ਗਲ ਦੇ ਵਾਕਫ ਹੁੰਦੇ ਹਨ, ਉਹ ਉਸ ਦੀ ਵਿਸ ਝਾੜਨੀ ਜਾਣਦੇ ਹਨ, ਦੰਦ ਭੰਨਣੇ ਸਮਝਦੇ ਹਨ। ਇਸੀ ਪ੍ਰਕਾਰ ਗੁਰਮੁਖ ਮਨ ਦੀਆਂ ਚਾਲਾਂ ਦੇ ਵਾਕਫ਼ ਹੁੰਦੇ ਹਨ ਅਰ ਉਸ ਦੀਆਂ ਉਪਾਧੀਆਂ ਤੇ ਖਚਰਾਊਆਂ ਤੋਂ ਵਾਕਫ਼ ਹੁੰਦੇ ਹਨ ਅਰ ਉਸ ਦੇ ਵਿਹੁ ਦੇ ਦੂਰ ਕਰਨੇ ਦੇ ਉਪਾਵਾਂ ਨੂੰ ਜਾਣਦੇ ਹਨ। ਐਸੇ ਸੰਤਾਂ ਨੂੰ ਮਿਲਣਾ ਪਰਮ ਉਤਮ ਕਰਮ ਹੈ, ਪਰ ਐਸੇ ਸੰਤ ਦੁਰਲਭ ਹੁੰਦੇ ਹਨ ਅਰ ਪਰਮੇਸ਼ਰ ਦੀ ਮਿਹਰ ਕਰਕੇ ਪ੍ਰਾਪਤ ਹੁੰਦੇ ਹਨ। ਤਾਂਤੇ ਮਿਹਰ ਵਾਸਤੇ ਪ੍ਰਾਰਥਨਾ ਕਰੋ।

| ਮੂਲ | ਅਰਥ |
|---|---|
| **ਜਥ ਕਥ ਰਮਣੰ ਸਰਣੰ ਸਰਬਤ੍ਰ ਜੀਅਣਹ॥<br>ਤਥ ਲਗਣੰ ਪ੍ਰੇਮ ਨਾਨਕ ॥<br>ਪਰਸਾਦੰ ਗੁਰ ਦਰਸਨਹ ॥ ੧੭ ॥** | ਜਿਥੇ ਕਿਥੇ ਰਮ ਰਿਹਾ ਹੈ (ਅਰ) ਸਾਰੇ ਜੀਵਾਂ ਦਾ ਆਸਰਾ ਹੈ (ਪਰਮੇਸ਼ਰ, ਕਹਿੰਦੇ ਹਨ ਗੁਰੂ) ਨਾਨਕ ਗੁਰ ਦਰਸ਼ਨ ਦੀ ਕਿਰਪਾ ਨਾਲ (ਤਿਸਦੇ) ਤਤ੍ਵ (ਸ੍ਵਰੂਪ) ਨਾਲ ਪ੍ਰੇਮ ਲਗਦਾ ਹੈ॥੧੭॥ |

**ਭਾਵ**— ਪਰਮੇਸ਼ਰ ਸਾਰੇ ਵਿਆਪਕ ਹੈ ਅਰ ਸਾਰੇ ਜੀਵਾਂ ਦਾ ਆਸਰਾ ਹੈ, ਪਰ ਫੇਰ ਪ੍ਰਤੀਤ ਨਹੀਂ ਦੇਂਦਾ, ਤਦ ਪ੍ਰੇਮ ਉਸ ਨਾਲ ਕਿੱਕੁਰ ਲਗੇ, ਕਿਉਂਕਿ **'ਬਿਨੁ ਦੇਖੇ ਉਪਜੈ ਨਹੀ ਆਸਾ'**। (ਭੈਰ:ਰਵਿ-੧) ਫੇਰ ਅੱਗੇ ਦਸਦੇ ਹਨ ਕਿ ਇਹ ਸਮਰਥਾ ਗੁਰੂ ਵਿਚ ਹੈ, ਜਿਸ ਦੇ ਦਰਸ਼ਨ ਕਰਨੇ ਤੇ ਉਸ

ਦੇ ਇਸ ਵਿਆਪਕ ਸਰੂਪ ਦਾ ਪਤਾ ਲਗਦਾ ਹੈ, ਗੁਰ ਦਰਸ਼ਨ ਤੋਂ ਭਾਵ ਅੰਤ੍ਰੀਵ ਦਰਸ਼ਨ ਤੋਂ ਹੈ। ਐਸੇ ਸਮਰਥ ਗੁਰੂ ਗੁਰ ਨਾਨਕ ਦੇਵ ਜੀ ਹਨ, ਜਿਨ੍ਹਾਂ ਦੇ ਵਾਕਾਂ ਪਰ ਤੁਰਨੇ ਤੇ ਕਲਜਾਨ ਹੁੰਦੀ ਹੈ ਅਰ ਐਸੇ ਜਗਜਾਸੂ ਦੀ ਉਪਮਾਂ ਵਿਚ ਆਪ ਕਥਨ ਕਰਦੇ ਹਨ **'ਜਿਨੀ ਸੁਣਿਕੈ ਮੰਨਿਆ ਤਿਨਾ ਨਿਜ ਘਰਿ ਵਾਸੁ।'**(ਸਿਰੀ:ਮ:੩-੪)

| ਮੂਲ | ਅਰਥ |
|---|---|
| **ਚਰਣਾਰਬਿੰਦ ਮਨ ਬਿਧੵੰ ॥<br>ਸਿਧੵੰ ਸਰਬ ਕੁਸਲਣਹ ॥<br>ਗਾਥਾ ਗਾਵੰਤਿ ਨਾਨਕ ਭਬੵੰ ਪਰਾ ਪੂਰਬਣਹ ॥ ੧੮ ॥** | (ਜਿਸਦਾ) ਮਨ ਚਰਨਾਂ ਕਮਲਾਂ ਵਿਖੇ ਵਿੱਝ ਗਿਆ ਹੈ, (ਉਸ ਨੂੰ) ਸਾਰੇ ਸੁਖ (ਸਿਧ) ਪ੍ਰਾਪਤ ਹੋ ਗਏ ਹਨ, (ਗੁਰੂ) ਨਾਨਕ (ਜੀ ਕਹਿੰਦੇ ਹਨ) ਕਿ ਪਰਾ ਪੂਰਬ ਤੋਂ ਚਤੁਰ (ਗਿਆਨਵਾਨ) ਪੁਰਖ ਉਸ ਦੇ ਗੁਣ ਗਾਉਂਦੇ ਹਨ॥੧੮॥ |

**ਪਦਾਰਥ—** ਬਿਧੵੰ=ਵਿੰਨ੍ਹਿਆ ਹੋਯਾ। ਸਿਧੵੰ=ਪ੍ਰਾਪਤ ਹੋ ਗਏ ਹਨ। ਕੁਸਲਣਹ=ਸੁਖ। ਗਾਥਾ ਗਾਵੰਤਿ=ਗਾਉਂਦੇ ਹਨ। ਭਬੵੰ=ਚਤੁਰ, ਸਿਆਣੇ, ਗਜਾਨਵਾਨ।

**ਭਾਵ—** ਪਹਿਲੇ ਗੁਰੂ ਜੀ ਚਰਨਾਂ ਕਮਲਾਂ ਦੇ ਵਿਚ ਲੀਨ ਹੋਣੇ ਦਾ ਫਲ ਦਸਦੇ ਹਨ ਤੇ ਫੇਰ ਉਦਾਹਰਣ ਦੇਂਦੇ ਹਨ ਕਿ ਸਦਾ ਤੋਂ ਸਮਝ ਵਾਲੇ ਗਾਉਂਦੇ ਆਏ ਹਨ, ਕਿਉਂਕਿ ਇਸ ਬਿਨਾਂ ਕੁਸ਼ਲ ਨਹੀਂ ਹੁੰਦੀ। ਹੁਣ ਸੋਚੋ ਕਿ ਸਾਡੇ ਵਾਸਤੇ ਭਜਨ ਵਿਚ ਲਗਣਾ ਕਿੰਨਾ ਵਧੀਕ ਜ਼ਰੂਰੀ ਹੈ। ਅਸੀਂ ਜੋ ਸੁਖ ਲੋਚਦੇ ਤੇ ਪਰਮੇਸ਼ਰ ਤੋਂ ਮੂੰਹ ਫੇਰਦੇ ਹਾਂ, ਕੈਸੇ ਮੂਰਖ ਹਾਂ **'ਐਸਾ ਜਗੁ ਦੇਖਿਆ ਜੂਆਰੀ॥ ਸਭਿ ਸੁਖ ਮਾਗੈ ਨਾਮੁ ਬਿਸਾਰੀ॥'** (ਗਉ:ਗੁਆ:ਮ:੧-ਅਸਟ-੪)

| ਮੂਲ | ਅਰਥ |
|---|---|
| **ਸੁਭ ਬਚਨ ਰਮਣੰ ਗਵਣੰ ਸਾਧ ਸੰਗੇਣ ਉਧਰਣਹ ॥<br>ਸੰਸਾਰ ਸਾਗਰੰ ਨਾਨਕ ਪੁਨਰਪਿ ਜਨਮ ਨ ਲਭੵਤੇ ॥ ੧੯ ॥** | ਸ਼ੁਭ ਬਚਨਾਂ ਦਾ ਉਚਾਰਨਾਂ ਤੇ ਸਾਧਾਂ ਦੀ ਸੰਗਤ ਵਿਚ ਜਾਣਾ ਹੀ ਉਧਾਰ ਰੂਪ ਹੈ। (ਐਸੇ ਕਰਨੇ ਵਾਲੇ ਨੂੰ) ਸੰਸਾਰ ਸਾਗਰ ਵਿਚ ਫੇਰ ਜਨਮ ਨਹੀਂ ਪ੍ਰਾਪਤ ਹੁੰਦਾ (ਕਹਿੰਦੇ ਹਨ) ਗੁਰੂ ਨਾਨਕ॥੧੯॥ |

**ਪਦਾਰਥ—** ਰਮਣੰ=ਉਚਾਰਨਾ। ਪੁਨਰਪਿ=ਫੇਰ। ਲਭੵਤੇ=ਪ੍ਰਾਪਤ ਹੁੰਦਾ।

**ਭਾਵ—** ਸ਼ੁਭ ਬਚਨਾਂ ਤੋਂ ਭਾਵ ਸ਼ਬਦ ਦਾ ਹੈ, ਸੋ ਇਸ ਦਾ ਉਚਾਰਨ ਕਰਦੇ ਅਰ ਸੰਤਾਂ ਦੀ ਸੇਵਾ ਵਿਚ ਲਗੇ ਰਹਿੰਦੇ ਹਨ ਜੋ ਜਗਜਾਸੂ, ਸੋ ਆਪਣਾ ਉਧਾਰ ਕਰ ਲੈਂਦੇ ਹਨ। ਉਧਾਰ ਦਾ ਸਰੂਪ ਇਹ ਹੈ ਕਿ ਸੰਸਾਰ ਸਮੁੰਦਰ ਵਿਚ ਫੇਰਾ ਨਹੀਂ ਪਾਉਂਦੇ।

| ਮੂਲ | ਅਰਥ |
|---|---|
| **ਬੇਦ ਪੁਰਾਣ ਸਾਸਤ੍ਰ ਬੀਚਾਰੰ ॥<br>ਏਕੰਕਾਰ ਨਾਮ ਉਰ ਧਾਰੰ ॥<br>ਕੁਲਹ ਸਮੂਹ ਸਗਲ ਉਧਾਰੰ ॥<br>ਬਡਭਾਗੀ ਨਾਨਕ ਕੋ ਤਾਰੰ ॥ ੨੦ ॥** | ਬੇਦ ਪੁਰਾਣ ਸਾਸਤ੍ਰ ਬੀਚਾਰ (ਦੇਂਦੇ) ਹਨ, (ਕਿ) ਕੇਵਲ ਇਕ ਦਾ ਨਾਮ ਹ੍ਰਿਦੇ ਵਿਚ ਧਾਰਣ ਕਰੋ ਤੇ ਇਉਂ ਸਾਰੀਆਂ ਕੁਲਾਂ ਦੇ ਸਮੂਹ ਦਾ ਉਧਾਰ ਕਰੋ; (ਕਹਿੰਦੇ ਹਨ ਗੁਰੂ) ਨਾਨਕ, ਕੋਈ ਬਡੇ ਭਾਗ਼ਾਂ ਵਾਲਾ (ਐਸਾ) ਤਾਰੂ ਹੁੰਦਾ ਹੈ॥੨੦॥ |

**ਭਾਵ**— ਬੇਦ ਪੁਰਾਣ ਸ਼ਾਸਤ੍ਰ ਪੜ੍ਹਕੇ ਲੋਕ ਝਗੜੇ ਬਖੀਲੀ ਪੰਡਤਾਈ ਤੇ ਵਿਦਜਾ ਸਿਖਦੇ ਹਨ। 'ਏਕੰਕਾਰ' ਅਕਾਲ ਪੁਰਖ ਦਾ ਨਾਮ ਕੋਈ ਨਹੀਂ ਸਿਖਦਾ। ਇਹ ਨਾਮ ਐਸਾ ਹੈ ਕਿ ਜਿਸ ਕਰਕੇ ਨਾ ਕੇਵਲ ਆਪਨਾ ਉਧਾਰ ਹੁੰਦਾ ਹੈ ਸਗੋਂ ਕੁਲਾਂ ਦਾ ਉਧਾਰ ਹੁੰਦਾ ਹੈ; ਪਰ ਐਸਾ ਭਾਗਾਂ ਵਾਲਾ ਕਿ ਜਿਸ ਨੂੰ 'ਏਕੰਕਾਰ' ਨਾਮ ਪ੍ਰਾਪਤ ਹੋਵੇ ਕੋਈ ਵਿਰਲਾ ਹੁੰਦਾ ਹੈ।

| ਮੂਲ | ਅਰਥ |
|---|---|
| **ਸਿਮਰਣੰ ਗੋਬਿੰਦ ਨਾਮੰ ਉਧਰਣੰ ਕੁਲ ਸਮੂਹਣਹ ॥ ਲਬਧਿਅੰ ਸਾਧ ਸੰਗੇਣ ਨਾਨਕ ਵਡਭਾਗੀ ਭੇਟੰਤਿ ਦਰਸਨਹ ॥ ੨੧ ॥** | ਗੋਬਿੰਦ ਦਾ ਨਾਮ ਸਿਮਰਨਾ ਸਾਰੀਆਂ ਕੁਲਾਂ ਦਾ ਉਧਾਰ ਕਰਨਾ ਹੈ। (ਪਰ ਇਸ ਦਾ) ਲੱਭਣਾ ਸਾਧਾਂ ਦਾ ਸੰਗ ਕਰਕੇ ਹੁੰਦਾ ਹੈ, (ਕਹਿੰਦੇ ਹਨ ਗੁਰੂ) ਨਾਨਕ! (ਸਤਸੰਗ) ਦਾ ਦਰਸ਼ਨ ਪਾਉਣਾ ਬੜੇ ਭਾਗਾਂ ਕਰਕੇ ਹੁੰਦਾ ਹੈ॥੨੧॥ |

**ਪਦਾਰਥ**— ਉਧਰਣੰ=ਉਧਾਰ ਹੁੰਦਾ ਹੈ। ਭੇਟੰਤਿ=ਪ੍ਰਾਪਤ ਕਰਨਾ।

**ਭਾਵ**— ਅਪਨਾ ਤੇ ਕੁਲਾਂ ਦਾ ਉਧਾਰ ਕਰਨਾ ਹਰੇਕ ਚਾਹੁੰਦਾ ਹੈ, ਪਰ ਗੁਰੂ ਜੀ ਦੱਸਦੇ ਹਨ ਕਿ ਇਹ ਅਮੋਲਕ ਦਾਤ ਭਜਨ ਕਰਨੇ ਤੇ ਪ੍ਰਾਪਤ ਹੁੰਦੀ ਹੈ, ਤੇ ਭਜਨ ਕਰਨਾ ਸੰਤਾਂ ਦੇ ਸੰਗ ਤੋਂ ਪ੍ਰਾਪਤ ਹੁੰਦਾ ਹੈ ਤੇ ਸਤਿਸੰਗ ਭਾਗਾਂ ਕਰਕੇ ਪ੍ਰਾਪਤ ਹੁੰਦਾ ਹੈ, ਤੇ ਭਾਗ ਮਾਨੁਖ ਦੇ ਕਰਮਾਂ ਅਨੁਸਾਰ ਰਚੇ ਜਾਂਦੇ ਹਨ, ਤਾਂਤੇ ਸ਼ੁਭ ਕਰਮ ਕਰਨੇ ਪ੍ਰਾਣੀ ਦਾ ਮੁਖ ਧਰਮ ਹੈ। ਸਭ ਤੋਂ ਪਹਿਲਾ ਪਰੀਸ਼੍ਰਮ ਜਗਜਾਸੂ ਦਾ ਏਹ ਹੋਣਾ ਯੋਗ ਹੈ ਕਿ ਸ਼ੁਭ ਕਰਮ ਕਰੇ ਤੇ ਅਸ਼ੁਭ ਕਰਮਾਂ ਦਾ ਤਿਆਗ ਕਰੇ।

| ਮੂਲ | ਅਰਥ |
|---|---|
| **ਸਰਬ ਦੋਖ ਪਰੰਤਿਆਗੀ ਸਰਬ ਧਰਮ ਦ੍ਰਿੜੰਤਣਃ ॥ ਲਬਧੇਣਿ ਸਾਧ ਸੰਗੇਣਿ ਨਾਨਕ ਮਸਤਕਿ ਲਿਖਣਃ ॥ ੨੨ ॥** | ਸਾਰੇ ਦੋਖਾਂ (ਵਿਕਾਰਾਂ) ਨੂੰ ਜਿਸਨੇ ਦੂਰ ਤਿਆਗ ਦਿਤਾ ਹੈ (ਉਸ ਨੇ) ਸਾਰੇ ਧਰਮ ਦ੍ਰਿੜ੍ਹ ਕਰ ਲਏ ਹਨ, ਗੁਰਮੁਖਾਂ ਦੇ ਸੰਗ ਕਰਕੇ ਉਸਨੇ (ਪਰਮੇਸ਼ਰ ਨੂੰ) ਲਭ ਲਿਆ ਹੈ, (ਕਹਿੰਦੇ ਹਨ ਗੁਰੂ) ਨਾਨਕ ਮੱਥੇ ਦੇ ਲਿਖੇ ਅਨੁਸਾਰ॥੨੨॥ |

**ਪਦਾਰਥ**— ਪਰੰਤਿਆਗੀ=ਦੂਰ ਤਿਆਗ ਦੇਣਾ। ਦ੍ਰਿੜੰਤਣਃ=ਦ੍ਰਿੜ੍ਹ ਕਰਨਾ।

**ਭਾਵ**— ਵਿਕਾਰ ਹੀ ਸਾਰੇ ਧਰਮਾਂ ਤੋਂ ਵਾਂਜਦੇ ਹਨ, ਜਿਸ ਪੁਰਖ ਵਿਚ ਵਿਕਾਰ ਹਨ, ਉਹ ਧਰਮੀ ਹੋ ਨਹੀਂ ਸਕਦਾ, ਕਿਉਂਕਿ ਵਿਕਾਰਾਂ ਦੇ ਰਸ ਨੇ ਜਦ ਵਿਕਾਰਾਂ ਵਲ ਖਿਚ ਲਿਆ ਤਦ ਹੀ ਧਰਮ ਨਸ਼ਟ ਹੋ ਗਿਆ, ਸੋ ਸਭ ਤੇ ਪਹਿਲੇ ਵਿਕਾਰਾਂ ਨੂੰ ਦੂਰ ਕਰੋ, ਨਾ ਕੇਵਲ ਸਰੀਰ ਦੇ ਵਿਕਾਰ ਸਗੋਂ ਮਨ ਅਰ ਤਨ ਦੇ ਸਰਬ ਵਿਕਾਰ ਦੂਰ ਕਰੋ। ਐਸਾ ਕਰਨੇ ਤੇ ਧਰਮ ਦ੍ਰਿੜ੍ਹ ਹੁੰਦਾ ਹੈ, ਧਰਮ ਦ੍ਰਿੜ੍ਹ ਹੋਣੇ ਤੇ ਸੰਤਾਂ ਭਗਤਾਂ ਦੀ ਸੰਗਤ ਵਿਚੋਂ ਸਤਿ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ, ਪਰੰਤੂ ਪੂਰਬਲੇ ਕਰਮਾਂ ਅਨੁਸਾਰ ਯਥਾ:- **'ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ।'** (ਸੂਹੀ:ਮ:੫ ਅਸਟ-੧) ਭਾਵੇਹ ਕਿ ਕਰਮ ਸ਼ੁਭ ਹੋਣੇ ਚਾਹੀਦੇ ਹਨ ਤੇ ਨਾਲ ਸਤਿਸੰਗਤ ਦੀ ਪ੍ਰਾਪਤੀ ਹੋਣੀ ਚਾਹੀਦੀ ਹੈ, ਸਤਿਸੰਗ ਅਰ ਕਰਮ ਦੋ ਪਹੀਏ ਹਨ, ਜਿਨ੍ਹਾਂ ਪਰ ਪਰਮਾਰਥ ਦੀ ਗੱਡੀ ਰਿੜ੍ਹਦੀ ਹੈ।

| ਮੂਲ | ਅਰਥ |
|---|---|
| **ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣਃ ॥ ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ ॥ ੨੩ ॥** | (ਅਕਾਲ ਪੁਰਖ ਪਿਛੇ) ਸੀ, (ਹੁਣ) ਹੈ, ਅਗੇ ਨੂੰ ਹੋਵੇਗਾ, ਹਰਨੇ ਵਾਲਾ ਅਰ ਭਰਨ ਵਾਲਾ (ਹੈ ਤੇ) ਸੰਪੂਰਨ (ਹੈ)। (ਉਸ ਦੀ) ਪ੍ਰਾਪਤੀ ਸ੍ਰੇਸ਼ਟ ਗੁਰਮੁਖਾਂ ਦੁਆਰਾ ਪ੍ਰੀਤ ਦੇ ਕਾਰਨ ਜਾਣੋ, ਨਾਨਕ (ਗੁਰੂ ਜੀ ਕਹਿੰਦੇ ਹਨ)॥੨੩॥ |

ਭਾਵ-ਇਸ ਵਿਚ ਤਿੰਨ ਬਾਤਾਂ ਦਾ ਜ਼ਿਕਰ ਹੈ: ਪਹਿਲੇ ਅਕਾਲ ਪੁਰਖ ਜੀ ਦੀ ਸਰਬ ਸਮਰਥਾ ਪੂਰਣਤਾ ਤੇ ਆਦਿ ਅੰਤ ਇਕ ਹੋਣੇ ਦਾ ਵਰਣਨ ਹੈ, ਫੇਰ ਉਸ ਦੀ ਪ੍ਰਾਪਤੀ ਦੇ ਵਸੀਲੇ ਅਰਥਾਤ ਗੁਰਮੁਖਤਾ ਦੀ ਸ੍ਰੇਸ਼ਟਤਾ ਦਾ ਜ਼ਿਕਰ ਹੈ ਅਰ ਫੇਰ ਪ੍ਰੇਮ ਦਾ ਵਰਣਨ ਕਰਦੇ ਹਨ ਜੋ ਉਸ ਦੀ ਪ੍ਰਾਪਤੀ ਦਾ ਕਾਰਨ ਹੈ। ਸੋ ਜਦ ਪ੍ਰੇਮ ਅਰ ਸਤਿਸੰਗਤ ਪ੍ਰਾਪਤ ਹੋਵੇ ਤਦ ਐਸੇ ਪੂਰਨ ਪਰਮੇਸ਼ਰ ਦਾ ਮਿਲਾਪ ਹੁੰਦਾ ਹੈ, ਇਸ ਲਈ ਪ੍ਰੇਮ ਕਰਨਾ ਅਰ ਸ੍ਰੇਸ਼ਟ ਸੰਤਾਂ ਦੀ ਸੰਗਤ ਕਰਨੀ ਬਹੁਤ ਜ਼ਰੂਰੀ ਹੋਈ, ਜਿਸ ਦੀ ਤੁਫ਼ੈਲ ਸਰਬ ਕਾਲ ਅਬਾਧ ਪਰਮੇਸ਼ਰ ਦਾ ਗਿਆਨ ਹੁੰਦਾ ਹੈ।

| ਮੂਲ | ਅਰਥ |
|---|---|
| **ਸੁਖੇਣ ਬੈਣ ਰਤਨੰ ਰਚਨੰ ਕਸੁੰਭ ਰੰਗਣਃ ॥ ਰੋਗ ਸੋਗ ਬਿਓਗੰ ਨਾਨਕ ਸੁਖੁ ਨ ਸੁਪਨਹ ॥ ੨੪ ॥** | (ਇਸਤ੍ਰੀ ਪੁਰਖ ਆਦੀ ਦੇ) ਸੁਖ ਸਰੂਪ ਬਚਨਾਂ ਵਿਚ ਰੱਤੇ ਜਾਣਾ (ਐਸਾ ਹੈ ਜੈਸੇ) ਕਸੁੰਭੇ ਦੇ ਰੰਗ ਵਿਚ ਰਚ ਜਾਣਾ। (ਫਲ ਇਸ ਦਾ ਇਹ ਹੈ ਕਿ) ਰੋਗ ਸੋਗ ਬਿਓਗ (ਭੋਗਣੇ ਪੈਂਦੇ ਹਨ), (ਕਹਿੰਦੇ ਹਨ ਗੁਰੂ) ਨਾਨਕ ਸੁਪਨੇ ਵਿਚ ਬੀ ਸੁਖ ਪ੍ਰਾਪਤ ਨਹੀਂ ਹੁੰਦਾ॥੨੪॥ |

**ਪਦਾਰਥ**— ਸੁਖੇਣ=ਸੁਖ ਰੂਪ। ਬੈਣ=ਬਚਨ। ਰਚਨੰ=ਖਚਿਤ ਹੋਣਾ। ਕੁਸੁੰਭ ਰੰਗਣਃ=ਕੁਸੁੰਭੇ ਦਾ ਰੰਗ, ਝੂਠੀ ਮਾਇਆ। ਬਿਓਗੰ=ਵਿਛੋੜਾ।

**ਭਾਵ**— ਸੰਸਾਰਕ ਸੁਖਾਂ ਦੇ ਵਿਚ ਰਚਣੇ ਕਰਕੇ ਦੁਖ ਨਿਕਲਦੇ ਹਨ, ਕਿਉਂਕਿ ਏਹ ਕਸੁੰਭੇ ਦੇ ਰੰਗ ਵਾਂਙ ਮਾਯਕ ਖੇਲ ਹਨ, ਇਨ੍ਹਾਂ ਦੇ ਦੂਰ ਹੁੰਦੇ ਕੁਝ ਚਿਰ ਨਹੀਂ ਲਗਦਾ ਅਰ ਫੇਰ ਇਨ੍ਹਾਂ ਨੂੰ ਬਹੁਤੇ ਵਰਤਣੇ ਤੇ ਰੋਗ ਅਰ ਛੁਟਣੇ ਤੇ ਸੋਗ ਪ੍ਰਾਪਤ ਹੁੰਦਾ ਹੈ ਤੇ ਵਿਯੋਗ ਇਨ੍ਹਾਂ ਦਾ ਹਰ ਵੇਲੇ ਲਗਾ ਹੋਯਾ ਹੈ ਕਿਉਂਕਿ ਏਹ ਇਕ ਰਸ ਕਦੇ ਰਹਿੰਦੇ ਨਹੀਂ। ਜਿਸ ਦਾ ਮੇਲ ਹੋਵੇ ਵਿਯੋਗ ਬੀ ਹੋਣਾ ਹੀ ਹੋਯਾ, ਇਨ੍ਹਾਂ ਦਸ਼ਾਂ ਵਿਚ ਸੁਖ ਕਿਥੇ? ਤਾਂਤੇ ਨਾਸ਼ ਰੂਪ ਜਾਣਕੇ ਇਨ੍ਹਾਂ ਤੋਂ ਸਦਾ ਬਚੋ।

**- ਇਤਿ -**

੧ੴ ਸਤਿਗੁਰ ਪ੍ਰਸਾਦਿ॥

# ੧੩. ਫੁਨਹੇ ਮਹਲਾ ੫

ਇਹ ਬਾਣੀ ਪੰਚਮ ਸਤਿਗੁਰਾਂ ਦੀ ਉਚਾਰੀ ਹੋਈ ਹੈ। ਫੁਨਹਾ,ਪਦ ਪੁਨ: ਦਾ ਹੀ ਦੂਸਰਾ ਰੂਪ ਹੈ। ਪੁਨਾ: "ਪੁਨਰ" ਦਾ ਧਾਤੂ ਪ੍ਰਣ ਹੈ। ਜਿਸਦਾ ਅਰਥ ਉਸਤੜਿ ਕਰਨੀ ਹੈ। ਅਰ ਪ੍ਰਤੇ ਲਗਕੇ ਪੁਨ: ਪੁਨਰ ਪਦ ਬਣਦੇ ਹਨ, ਜਿਸਦਾ ਪ੍ਰਾਕ੍ਰਿਤ ਸਰੂਪ "ਫੁਨਹ" ਹੈ। ਫੁਨਹ ਉਸ ਛੰਦ ਦਾ ਨਾਮ ਹੈ, ਜਿਸ ਛੰਦ ਦੀ ਚਾਲ ਫੇਰ ਮੁੜਕੇ ਉਲਟਾਵੀਂ ਆਵੇ। ਪਿੰਗਲ ਵਿਚ ਇਸ ਛੰਦ ਦਾ ਨਾਉਂ ਅੜਿਲ ਹੈ। ਰੂਪ ਇਸਦਾ ਏਹ ਹੈ:- ਤੁਕ ਤੁਕ ਵਿਚ ਇਕੀ ਮਾਤ੍ਰਾਂ, ਯਾਰਾਂ ਪਰ ਬਿਸ੍ਰਾਮ ਅਤੇ ਅੰਤਲੀ ਤੁਕ ਦੇ ਆਦਿ ਵਿਚ ਕੋਈ ਵਾਧੂ ਪਦ ਜੇਹਾ ਕੁ 'ਹੋ' 'ਹੋਜੀ' "ਪਰਹਾ" "ਹਰਿਹਾਂ" ਰਖਕੇ ਛੰਦ ਪੂਰਾ ਕੀਤਾ ਜਾਂਦਾ ਹੈ। ਜੈਸਾ ਕਿ ਲਿਖਿਆ ਹੈ:- ਇੱਕੀ ਮੱਤਾ ਜਾਸ, ਬਿਖੈ ਸੁਭ ਕਿੱਜਿਯੈ। ਗਜਾਰਹਿ ਪੈ ਬਿਸਰਾਮ, ਸੁ ਨੀਕੇ ਦਿੱਜਿਯੈ। ਚਾਰੋਂ ਤੁਕ ਇਹ ਭਾਂਤ, ਰਚੋ ਮਨ ਲਾਇਕੈ। ਹੋ ਤਾਂਹਿ ਅੜਿੱਲ ਸੁ ਛੰਦ ਸ਼ੇਸ਼ ਕਹਿ ਗਾਇਕੈ।

ਉਦਾਹਰਣ ਗੁਰਬਾਣੀ-**ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥ ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥ ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥ ਹਰਿਹਾਂ ਨਾਨਕ ਕਸਮਲ ਜਾਹਿ, ਨਾਇਐ ਰਾਮਦਾਸ ਸਰ॥੧੦॥** (ਫੁਨਹੇ:ਮ:੫)

ਜੇਹਾ ਕੁ ਬਜੀਦ ਦੇ ਅੜਿੱਲ ਹਨ:- ਰਾਮ ਨਾਮ ਕੀ ਲੂਟ, ਫਬੈ ਹੈ ਜੀਵ ਕੋ। ਨਿਸਬਾਸੁਰ ਕਰ ਧਿਆਨ, ਸਿਮਰ ਤੂੰ ਪੀਵ ਕੋ। ਯਿਹ ਹੈ ਬਾਤ ਪ੍ਰਸਿੱਧ, ਕਹਿਤ ਸਭ ਗਾਇਰੇ। ਪਰਹਾਂ, ਬਜੀਦਾ, ਅਧਮ ਅਜਾਮਿਲ ਤਰੇ ਨਾਰਾਇਣ ਗਾਇਰੇ। ਇਹ ਬਾਣੀ ਇਕੋ ਜਗਹ ਵਿਦਮਾਨ ਹੈ। ਇਹ ਛੰਦ ਵੀ ਕਾਵਜ ਪਿੰਗਲਾਂ ਅਨੁਸਾਰ ਹੈ, ਸੰਗੀਤ ਪਿੰਗਲ ਦਾ ਨਹੀਂ ਹੈ। ਕੋਈ 'ਹਰਿ ਹਾਂ' ਸਾਲੀ ਦਾ ਸੰਬੋਧਨ ਨਾਉਂ ਕਰਕੇ ਕਹਿੰਦੇ ਹਨ। ਇਹ ਗਲ ਪ੍ਰਮਾਣੀਕ ਤਦ ਹੋ ਸਕਦੀ ਹੈ ਜੇ ਛੰਦ ਦੀ ਚਾਲ ਐਸੀ ਨਾ ਹੋਵੇ, ਅਤੇ ਫੁਨਹੇ ਸਿਰਲੇਖ ਏਸੇ ਹਰਿਹਾਂ ਪਦ ਦੀ ਬਾਰੰਬਾਰ ਦੀ ਸੂਚਨਾ ਪਰ ਲਿਖਿਆ ਹੈ, ਇਸ ਲਈ ਸਾਲੀ ਵਾਲੀ ਗਲ ਪ੍ਰਮਾਣ ਨਹੀਂ ਹੁੰਦੀ ਕਿਉਂਕਿ ਪਰਹਾ ਪਦ ਪਰ ਭੀ ਕਵੀਆਂ ਨੇ ਪੂਰਣਤਾ ਮੰਨੀ ਹੋਈ ਹੈ, ਇਸ ਲਈ ਏਹ ਕੇਵਲ ਛੰਦ ਦੀ ਚਾਲ ਹੀ ਐਸੀ ਹੈ।

ਨੋਟ- ਮਹਾਨ ਕਵੀ ਜਨ ਆਪਣੀ ਰਚਨਾਂ ਵਿਚ ਸਦਾ ਸੁਤੰਤ੍ਰ ਹੁੰਦੇ ਹਨ "ਕਵਜਸ੍ਰਤੰਤਰਹ" ਤੇ ਆਤਮਕ ਕਵੀ ਤਾਂ ਆਪ ਸਾਰੇ ਵਿਦਜਾ ਦੇ ਖਜ਼ਾਨਿਆਂ ਦੇ ਮਾਲਕ ਹੁੰਦੇ ਹਨ, ਉਨ੍ਹਾਂ ਦੀ ਰਚਨਾਂ ਦੇ ਕਾਯਦੇ ਮਾਨੁਖਜ ਕ੍ਰਿਤ ਕਾਯਦਿਆਂ ਦੇ ਸਦੈਵ ਪਾਬੰਦ ਨਹੀਂ ਹੁੰਦੇ; ਉਨ੍ਹਾਂ ਦੀ ਅਪਣੀ ਪਾਬੰਦੀ ਅਪਣੇ ਆਤਮਕ ਪ੍ਰਬੰਧਾਂ ਦੀ ਹੁੰਦੀ ਹੈ। ਇਥੇ ਪਹਿਲੇ ਫੁਨਹੇ ਮੰਗਲਾ ਚਰਨ ਵਾਲੇ ਵਿਚ ਹੀ ਗੁਰੂ ਜੀ ਨੇ "ਹਰਿਹਾ" ਪਦ ਨਹੀਂ ਵਰਤਿਆ, ਅਧਕਾਂ ਸਾਰੇ ਹੀ ਨਹੀਂ ਲਗਾਈਆਂ, ਪਰ ਉਚਾਰਨ ਵਿਚ

ਆਉਣ ਕਰਕੇ ਗਿਣੀਆਂ ਜਾਂਦੀਆਂ ਹਨ। ਜੇ ਕਿਤੇ ਮਾਤ੍ਰਾ ਵਧੀਕ ਨਜ਼ਰ ਪੈਂਦੀਆਂ ਹਨ ਤਦ ਪਦਾਂ ਦੇ ਉਚਾਰਨ ਸਮੇਂ ਦੇ ਫੇਰ ਵਿਚ ਬਦਲ ਜਾਣ ਕਰਕੇ ਅਜ ਦੇ ਉਚਾਰਨ ਤੇ ਲੇਖਾ ਨਹੀਂ ਕਰਨਾ ਚਾਹੀਦਾ ਅਰ ਕਿਤੇ ਰਤਾ ਨਰਮ ਉਚਾਰਨ ਨਾਲ ਛੰਦ ਪ੍ਰਮਾਣ ਠੀਕ ਰਹਿੰਦਾ ਹੈ, ਭਾਵੇਂ ਅਖਰਾਂ ਤੋਂ ਮਾਤ੍ਰਾ ਦੀ ਗਿਣਤੀ ਕੁਝ ਵਧ ਪ੍ਰਤੀਤ ਦੇਵੇ। ਗੁਰਮੁਖੀ ਵਿਚ ਅਰਧ ਮਾਤ੍ਰਾ ਪ੍ਰਗਟ ਕਰਨ ਦਾ ਕੋਈ ਰੂਪ ਨਹੀਂ। ਐਸੇ ਸਾਰੇ ਵਿਚਾਰ ਛੰਦ ਦਾ ਪ੍ਰਮਾਣ ਜਾਚਣ ਵੇਲੇ ਕਰ ਲੈਣੇ ਚਾਹੀਦੇ ਹਨ।

## ਫੁਨਹੇ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
|---|---|
| **ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥ ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ॥ ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ॥ ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥ ੧ ॥** | ਹੱਥ ਵਿਚ ਤੇਰੇ ਅਗੰਮ ਦੀ ਲਿਖਣ ਹੈ, ਜੋ ਮਥਿਆਂ ਪਰ ਲਿਖ ਰਹੀ ਹੈ। (ਤੂੰ) ਸਾਰਿਆਂ ਦੇ ਨਾਲ ਰਲ ਮਿਲ ਰਿਹਾ ਹੈਂ; (ਤੇਰੇ) ਰੂਪ ਦਾ ਪਸਾਰਾ ਉਪਮਾ ਤੋਂ ਪਰੇ ਹੈ (ਐਸਾ ਕਿ ਮੂੰਹ ਥੀਂ) ਤੇਰਾ ਜਸ ਕਿਹਾ ਨਹੀਂ ਜਾਂਦਾ, ਦਰਸ਼ਨ (ਤੇਰਾ) ਦੇਖ ਕੇ (ਮੈਂ) ਨਾਨਕ (ਐਸੀ) ਮੋਹੀ ਗਈ ਹਾਂ (ਕਿ ਤੈਥੋਂ) ਬਲਿਹਾਰ ਹੋ ਰਹੀਂ ਹਾਂ॥੧॥ |

**ਪਦਾਰਥ**— ਕਲੰਮ=ਕਲਮ, ਲਿੱਖਣ। ਅਗੰਮ=ਜਿਥੇ ਗੰਮਤਾ ਨਾ ਹੋਵੇ। ਰੂਪਾਵਤੀ=ਰੂਪ+ਅਵਤੀ (=ਪਸਾਰਾ ਹੋਵੇ) ਰੂਪ ਦਾ ਪਸਾਰਾ।

**ਭਾਵ**— ਇਹ ਪਹਲਾ ਫੁਨਹਾਂ ਮੰਗਲਾ ਚਰਨ ਦਾ ਹੈ। ਜਿਸ ਵਿਚ ਅਪਣੇ ਮਾਲਕ ਦੀ ਉਸਤੁਤਿ ਕਰਦੇ ਹਨ। ਤੇਰੇ ਹੱਥ ਵਿਚ ਅਗੰਮ ਦੀ ਕਲਮ ਹੈ, ਭਾਵ ਏਹ ਕਿ ਤੂੰ ਸਰਬ ਸ਼ਕਤੀਮਾਨ ਹੈਂ, ਅਰ ਜੀਵਾਂ ਦੇ ਲੇਖ ਤੂੰ ਹੀ ਲਿਖਦਾ ਹੈਂ। ਉਹ ਜੋ ਤੇਰੀ ਲਿਖਣੇ ਦੀ ਅਵਸਥਾ ਹੈ, ਸੋ ਅਗੰਮ ਹੈ, ਕਿਸੇ ਦੀ ਉਥੇ ਪਹੁੰਚ ਨਹੀਂ, ਕੋਈ ਉਸਨੂੰ ਜਾਣ ਨਹੀਂ ਸਕਦਾ, ਫੇਰ ਤੂੰ ਕਿਤੇ ਲਿੱਖਣ ਫੜਕੇ ਦੇਹ ਧਾਰ ਕੇ ਨਹੀਂ ਬੈਠ ਰਿਹਾ ਤੂੰ ਸਾਰੇ ਵਿਆਪਕ ਹੋ ਰਿਹਾ ਹੈਂ। ਤੇਰਾ ਰੂਪ ਇਕ ਦੇਸ਼ੀ ਨਹੀਂ, ਉਸਦਾ ਪਸਾਰਾ ਸਾਰੇ ਹੈ। ਅਰ ਤੇਰੀ ਸੁੰਦਰਤਾ ਇਤਨੀ ਹੈ ਜਿਸਦੀ ਮਹਿੰਮਾ ਕਥਨ ਕਰਨੀ ਕਠਨ ਹੈ। ਮੂੰਹ ਵਿਚ ਤਾਕਤ ਨਹੀਂ ਕਿ ਤੇਰਾ ਜਸ ਕਹਿ ਸਕੇ। ਮੈਂ ਦਰਸ਼ਨ ਕਰਕੇ ਉਸੇ ਦਰਸ਼ਨ ਦੀ ਮਹਾਨਤਾ ਦੇ ਕਾਰਨ ਇਸ ਜੋਗ ਨਹੀਂ ਰਹੀ ਕਿ ਆਪ ਦੀ ਮਹਿਮਾਂ ਕਥਨ ਕਰ ਸਕਾਂ। ਕਥਨ ਕਿਸ ਤਰ੍ਹਾਂ ਕਰਾਂ? ਮੈਂ ਤਾਂ ਮੋਹੀ ਗਈ; ਮੋਹੀ ਬੀ ਐਸੀ ਗਈ ਕਿ ਆਪ ਤੋਂ ਸਦਕੇ ਹੋ ਗਈ, ਵਾਰੀ ਗਈ। ਹੁਣ ਸਦਕੇ ਹੋ ਗਈ ਹੋਈ ਕੀਹ ਕਹੇ? ਉਹ ਤਾਂ ਅਪਣੇ ਆਪ ਨੂੰ ਬੀ ਅਰਪਣ ਕਰ ਚੁਕੀ। ਦਸੇ ਤਾਂ ਕੀ ਦਸੇ? ਹੇ ਵਾਹਿਗੁਰੂ ਅਕਾਲ ਪੁਰਖ ਆਪ ਦੀ ਮਹਿਮਾਂ ਬੇਅੰਤ ਹੈ!

| ਮੂਲ | ਅਰਥ |
|---|---|
| **ਸੰਤ ਸਭਾ ਮਹਿ ਬੈਸਿ ਕਿ ਕੀਰਤਿ ਮੈ** | ਗੁਰਮੁਖਾਂ ਦੀ ਸਭਾ ਵਿਚ ਬੈਠਕੇ (ਜੀ ਚਾਹੁੰਦਾ ਹੈ) ਕਿ ਮੈਂ |

| | |
|---|---|
| **ਕਹਾਂ ॥ ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ ॥ ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ॥ ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ ॥ ੨ ॥** | (ਅਕਾਲ ਪੁਰਖ ਦਾ) ਜਸ ਕਰਾਂ, ਸਾਰਾ ਸਿੰਗਾਰ (ਨਾਲ) ਭੇਟ ਕਰ ਦਿਆਂ (ਤੇ) ਏਹ ਜੀ (ਅਪਣਾ) ਸਾਰਾ (ਹੀ ਨਾਲ) ਦੇ ਦੇਵਾਂ (ਫੇਰ ਮਿਲਾਪ ਦੀ) ਆਸ ਵਿਚ ਤਿਹਾਈ ਹੋਕੇ (ਸੰਤ ਜਨਾਂ ਦੇ ਨਾਲ) ਕੰਤ ਲਈ ਸੇਜ ਵਿਛਾਵਾਂ, ਹੇ ਪਿਆਰੇ (ਜੇ) ਮਥੇ ਦੇ ਭਾਗ ਹੋਣ ਤਾਂ ਸਾਜਨ ਪਾਈਦਾ ਹੈ॥੨॥ |

**ਪਦਾਰਥ**— ਬੈਸ=ਬੈਠਕੇ। ਅਰਪੀ=ਭੇਟ ਕਰਾਂ, ਦੇ ਦੇਵਾਂ। ਹਰਿਹਾਂ=(੧) ਕਾਵ੍ਯ ਮਤਾਨੁਸਾਰ ਕੇਵਲ ਟਿਕਾਉ ਮਾਤ੍ਰ ਹੈ। (੨) ਪੁਰਾਤਨ ਦੇਸ਼ ਭਾਸ਼ਾ ਅਨੁਸਾਰ,-ਹਾਂ ਠੀਕ ਹੈ। ਬੇਸ਼ਕ ਠੀਕ ਹੈ। (੩) ਸੰਪ੍ਰਦਾਨੁਸਾਰ ਸਾਲੀ ਦਾ ਨਾਮ ਹੈ। (੪) ਵ੍ਯਾਕਰਨ ਅਨੁਸਾਰ ਕੋਮਲਾਲਾਪ ਸੰਬੋਧਨ ਹੈ। ਅਰਥ ਹੈ:- ਹੇ ਭਾਈ, ਹੇ ਮਿਤ੍ਰ, ਹੇ ਪਜਾਰੇ।

**ਭਾਵ**— ਉਤਕੰਠਿਤਾ* ਇਸਤ੍ਰੀ ਦੇ ਭਾਵ ਅਨੁਸਾਰ ਅਕਾਲ ਪੁਰਖ ਪਤੀ ਦੇ ਸਤਿਸੰਗ ਵਿਚ ਮਿਲਾਪ ਦੀ ਸਿੱਕ ਦਾ ਵਰਣਨ ਕਰਦੇ ਹਨ। ਅਰ ਉਸ ਤਰਸੇਵੇਂ ਦਾ ਹਾਲ ਦੱਸਦੇ ਹਨ ਕਿ ਜਿਸਦੇ ਵਸੀਲੇ ਮਿਲਾਪ ਦੀ ਉਤਕੰਠਾ ਪੂਰੀ ਹੋਣ ਦੀ ਉਮੈਦ ਹੋ ਸਕਦੀ ਹੈ। ਬਚਨ ਕਰਦੇ ਹਨ, ਕਿ ਪਹਿਲੇ ਸੰਤਾਂ ਦੀ ਸਭਾ ਵਿਚ ਪ੍ਰਾਪਤ ਹੋਵਾਂ। ਸੰਤ ਸਭਾ ਵਿਚ ਕੀ ਹੁੰਦਾ ਹੈ? ਹਰਿ ਜਸ, ਜੋ ਸੰਤਾਂ ਦੇ ਨਾਲ ਲਗਕੇ ਮੈਂ ਅਕਾਲ ਪੁਰਖ ਦਾ ਜਸ ਕਰਾਂ। ਸ਼ੰਕਾ ਹੋ ਸਕਦੀ ਹੈ ਕਿ ਏਹ ਕੀ ਬੜੀ ਬਾਤ ਹੈ, ਤ੍ਰਿਸ਼ਨਾਲੂ ਲੋਕ ਬੀ ਮਾਯਾ ਦੀ ਪ੍ਰਾਪਤੀ ਵਾਸਤੇ ਹਰਿ ਜਸ ਕਹਿੰਦੇ ਹਨ। ਕਈ ਹੋਰ ਹੋਰ ਵਾਸ਼ਨਾ ਕਰਕੇ ਬੀ ਹਰਿਜਸ ਕਰਦੇ ਹਨ, ਨਾਟ ਅਰ ਤਮਾਸ਼ੇ ਵਾਲੇ ਬੀ, ਭੇਖਧਾਰੀ ਫ਼ਕੀਰ ਬੀ ਹਰਿ ਜਸ ਕਰਦੇ ਹਨ। ਐਸੀ ਸ਼ੰਕਾ ਦੀ ਨਵਿਰਤੀ ਵਾਸਤੇ ਅਗਲੀ ਤੁਕ ਵਿਚ ਕਹਿੰਦੇ ਹਨ ਕਿ ਮੈਂ "ਹਰਜਸ ਦੇ ਨਾਲ ਸਾਰਾ ਸ਼ਿੰਗਾਰ ਬੀ ਅਰਪਨ ਕਰਦਿਆਂ, ਸ਼ਿੰਗਾਰ ਹੀ ਨਹੀਂ ਸਾਰਾ ਜੀਵ ਬੀ ਦੇ ਦੇਵਾਂ"। ਏਹ ਲੱਛਣ ਸੰਤ ਸਭਾ ਦੇ ਵਾਹਿਗੁਰੂ ਦੇ ਕੀਰਤਨ ਨੂੰ ਹੋਰ ਸਭ ਪ੍ਰਕਾਰ ਦੇ ਕੀਰਤਨਾਂ ਤੋਂ ਵਖਰਾ ਕਰਕੇ ਦਿਖਾਲਦਾ ਹੈ। ਉਹ ਕੇਵਲ ਸਤਿਸੰਗ ਹੈ, ਜਿਥੇ ਜੀਵ ਅਰਪਨ ਕੀਤਾ ਜਾਂਦਾ ਹੈ। ਜੀਵ ਦੇ ਨਾਲ ਸੀਂਗਾਰ ਬੀ ਅਰਪਨ ਹੁੰਦੇ ਹਨ। ਉਹ ਦੋ ਪ੍ਰਕਾਰ ਦੇ ਹਨ। ਇਕ ਅਸਥੂਲ, ਦੂਜੇ ਸੂਖਮ। ਸੂਖਮ ਏਹ ਹਨ: (੧) ਮੈਂ (੨) ਮੇਰੀ। ਏਹ ਦੋਵੇਂ ਇਨ੍ਹਾਂ ਸਰੂਪਾਂ ਵਿਚ ਪਰਗਟ ਹੁੰਦੇ ਹਨ:- ਮਨ ਬੁਧ ਚਿਤ ਹੰਕਾਰ ਏਹ ਚਾਰੇ ਅਪਣਾ ਪਸਾਰਾ ਸਬਦ, ਸਪਰਸ਼, ਰੂਪ, ਰਸ, ਗੰਧ, ਅਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੁਆਰਾ ਪ੍ਰਗਟ ਕਰਦੇ ਹਨ। ਸਥੂਲ ਸ਼ਿੰਗਾਰ ਏਹ ਹਨ- ਕਾਰਣ, ਲਿੰਗ ਤੇ ਪ੍ਰਕ੍ਰਿਤੀ ਦਾ ਸਰੀਰ। ਜਿਨ੍ਹਾਂ ਦਾ ਪਸਾਰਾ, ਫੁਰਨਾ, ਸੰਕਲਪ, ਇਛਾ, ਵਾਸ਼ਨਾ, ਬਚਨ ਤੇ ਕ੍ਰਿਯਾ ਦੁਆਰਾ ਪ੍ਰਗਟ ਹੁੰਦਾ ਹੈ। ਸੋ ਸਤਿਸੰਗ ਵਿਚ ਵਾਹਿਗੁਰੂ ਦੀ ਮਹਿਮਾ ਵਿਚ ਲਿਵ ਲੀਣ ਹੋਣ ਵਾਲੇ ਲਈ ਜੀਵ, ਅਰ ਜੀਵ ਦੇ ਸਰਬ ਸ਼ਿੰਗਾਰ ਦਾ ਅਰਪਨ ਕਰ ਦੇਣਾ ਜ਼ਰੂਰੀ ਹੈ। ਏਹ ਅਰਥ ਨਹੀਂ ਕਿ ਛੁਰੀ ਜਾਂ ਸੰਖੀਏ ਨਾਲ ਇਨ੍ਹਾਂ ਦਾ ਅਭਾਵ ਕਰਨਾ ਹੈ। ਨਹੀਂ ਭਾਵ ਵਿਚ ਏਹ ਸਭ ਸਤਿਸੰਗ ਦੀ ਭੇਟ ਕਰ ਦੇਣੇ ਹਨ, ਤੇ ਫੇਰ ਜੋ ਜੀਊਣਾ ਹੈ ਸੋ ਐਸ ਤਰ੍ਹਾਂ ਦਾ ਹੈ ਜੋ ਸੁਰ ਹੋਈ ਤਰਬ ਦਾ ਹੁੰਦਾ ਹੈ। ਇੰਨਾ ਹੀ ਬਸ ਨਹੀਂ, ਅੱਗੇ ਦੱਸਦੇ ਹਨ ਕਿ ਇਨ੍ਹਾਂ ਤੋਂ ਦੂਰ ਹੋਕੇ ਉਹ ਸੂਛ ਅਪਨਾ ਆਪ, ਜੋ ਅਰਪਨ ਹੋ ਚੁਕਾ ਹੈ, ਪੂਰਣ ਪ੍ਰੇਮ ਨਾਲ ਪੂਰਤ ਹੋਵੇ ਅਰ ਮਿਲਾਪ ਦੀ ਸਿੱਕ ਵਿਚ ਗਹਗੱਟ ਹੋਵੇ।

---

* ਜਿਸ ਸਥਾਨ ਪਤੀ ਪ੍ਰਾਪਤੀ ਦਾ ਨਿਸਚਾ ਹੋਵੇ, ਅਪ੍ਰਾਪਤੀ ਯਾ ਪ੍ਰਾਪਤੀ ਵਿਚ ਸੰਦੇਹ ਹੋਣ ਤੇ ਅਪ੍ਰਾਪਤੀ ਦੇ ਕਾਰਣ ਨੂੰ ਸੋਚੇ ਯਾ ਕਹੇ ਓਸ ਮਿਲਾਪ ਦੇ ਤਰਸੇਵੇਂ ਵਾਲੀ ਇਸਤਰੀ ਨੂੰ ਉਤਕੰਠਿਤਾ ਆਖਦੇ ਹਨ।

ਸੇਜ ਵਿਛਾਉਣ ਤੋਂ ਭਾਵ ਮਿਲਾਪ ਦੀ ਤਿਆਰੀ ਦਾ ਹੈ, ਜਿਸਨੂੰ ਸ਼ਰਧਾ ਬੀ ਕਹਿੰਦੇ ਹਨ। ਅਰਥਾਤ ਜਗਜਾਸਾ ਪੂਰਣਤਾ ਨੂੰ ਪਹੁੰਚੇ। ਪਰ ਏਹ ਪੂਰਣਤਾ, ਇਸ ਬਾਤ ਦੀ ਸੂਚਕ ਨਹੀਂ ਕਿ ਹੁਣ ਜ਼ਰੂਰ ਪਤੀ ਆ ਮਿਲੇਗਾ; ਪਤੀ ਫੇਰ ਸੁਤੰਤ੍ਰ ਹੈ, ਓਹ ਆਵੇ ਯਾ ਨਾ ਉਸਦੀ ਰਜ਼ਾ ਹੈ, ਮਤਾਂ ਜਗਜਾਸੂ ਅਪਣੀ ਤਜਾਰੀ ਦੀ ਪੂਰਨਤਾ ਪਰ ਹੰਕਾਰ ਕਰ ਬੈਠੇ ਅਰ ਐਸਾ ਕਰ਼ਨੇ ਤੇ ਪਤਿਤ ਹੋ ਜਾਏ। ਇਸ ਲਈ ਅਗਲੀ ਤੁਕ ਵਿਚ ਕਹਿੰਦੇ ਹਨ ਕਿ ਹੇ ਪ੍ਰੇਮੀ ਸਜਣ! ਜੇ ਮਥੇ ਦੇ ਭਾਗ ਹੋਣ ਤਾਂ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ਮੱਥੇ ਦੇ ਭਾਗਾਂ ਦਾ ਲਿਖਾਰੀ ਆਪ ਵਾਹਿਗੁਰੂ ਹੈ ਤਾਂਤੇ ਏਹ ਲਿਖਾਰੀ ਦੀ ਅਪਣੀ ਕ੍ਰਿਪਾਲਤਾ ਹੈ। ਸੋ ਭਾਵ ਇਹ ਹੋਇਆ ਕਿ ਐਤਨੀ ਤਜਾਰੀ ਹੋਕੇ, ਅਰ ਸਤਿਸੰਗ ਸਥਲ ਵਿਚ ਪ੍ਰਾਪਤ ਹੋਕੇ ਇਨ੍ਹਾਂ ਗੁਣਾਂ ਦੇ ਧਾਰਿਆਂ, ਜੋ ਪ੍ਰਾਪਤੀ ਦੀ ਨਿਸਚੇ ਬਾਤ ਹੈ, ਉਸ ਵਿਚ ਪ੍ਰਭੂ ਦੀ ਕ੍ਰਿਪਾਲਤਾ ਦਾ ਅਪਣੇ ਵਸ ਨਾ ਹੋਣਾ ਸੰਦੇਹ ਮਾਤਰ ਹੈ। ਇਸ ਲਈ ਉਪਦੇਸ਼ ਇਹ ਹੋਇਆ ਕਿ ਪੂਰਨ ਤਜਾਰੀ ਅਰ ਸਾਧਨਾ ਸਿਧੀ ਪਰ ਬੀ ਅਤੇ ਹਉਮੈ ਦੇ ਪੂਰਨ ਤਜਾਗ, ਅਸਲੀ ਪ੍ਰੇਮ ਦੇ ਹੁੰਦਿਆਂ ਫੇਰ ਆਸਰਾ ਉਸ ਮਾਲਕ ਦੀ ਕ੍ਰਿਪਾਲਤਾ ਪਰ ਰਖਣਾ ਚਾਹੀਦਾ ਹੈ। ਜੇ ਅਪਣੇ ਤੇ ਰਖੇਗਾ ਤਦ ਫੇਰ ਪਤਿਤ ਹੋ ਜਾਏਗਾ।

| ਮੂਲ | ਅਰਥ |
|---|---|
| **ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥ ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ॥ ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥ ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥ ੩ ॥** | ਹੇ ਪਿਆਰੀ! ਕਾਜਲ, ਹਾਰ, ਤੰਬੋਲ ਸਭ ਕਿਛ ਬਨਾਇਆ, (ਐਥੋਂ ਤਾਈਂ ਕਿ) ਸੋਲਾਂ (ਹੀ) ਸ਼ਿੰਗਾਰ ਕਰ ਲੀਤੇ (ਸਮੇਤ ਇਸਦੇ) ਕਿ ਸੁਰਮਾ (ਬੀ) ਪਾ ਲਿਆ। (ਪਰ) ਜੇ ਤਾਂ ਘਰ ਕੰਤ ਆਵੇ ਤਦ (ਜਾਣੇ ਕਿ) ਸਭ ਕਿਛ ਪਾ ਲੀਤਾ ਹੈ, ਹੇ ਭਾਈ ਬਿਨਾਂ ਕੰਤ ਦੇ ਸਭ ਸ਼ਿੰਗਾਰ ਵਿਅਰਥ ਜਾਂਦਾ ਹੈ॥੩॥ |

**ਪਦਾਰਥ—** ਸਖੀ=ਹੇ ਸਹੇਲੀ, ਹੇ ਪਿਆਰੀ! ਕਾਜਲ=ਕੱਜਲ, ਸੁਰਮਾ, ਭਾਵ ਸਮਾਧੀ। ਹਾਰ=ਹਮੇਲ, ਕੋਈ ਪ੍ਰੋਤਾ ਹੋਯਾ ਗਲੇ ਪਹਿਨਣ ਦਾ ਗਹਣਾ, ਜੋ ਗਿੱਚੀ ਤੋਂ ਲੈਕੇ ਧੁੰਨੀ ਤਕ ਲਟਕਦਾ ਹੈ। ਭਾਵ ਵਿਚ ਜਿਹਬਾ ਤੋਂ ਲੈਕੇ ਨਾਭੀ ਤਕ ਦੇ ਪ੍ਰਵੇਸ਼ ਵਾਲਾ ਬੈਖਰੀ ਅਤੇ ਅਜਪਾ ਰੂਪ ਸਿਮਰਨ। ਤੰਬੋਲ=ਪਾਨ, ਭਾਵ ਮਿਠੇ ਵਾਕ, ਜਗਜਾਸੂ ਦਾ ਬਾਹਰਲੀ ਦੁਨੀਆਂ ਨਾਲ ਮਿਠਾ ਵਰਤਾਵ। ਸੋਲਹ ਸੀਗਾਰ=ਇਸਤ੍ਰੀਆਂ ਦੇ ਓਹ ਸਾਮਾਨ ਜਿਨਾਂ ਨਾਲ ਰੂਪ ਨੂੰ ਛਬਿ ਪ੍ਰਾਪਤ ਹੁੰਦੀ ਹੈ। ਸੋਲਾਂ ਤੋਂ ਭਾਵ ਸਭ ਪ੍ਰਕਾਰ ਦੇ ਸਿੰਗਾਰਾਂ ਤੋਂ ਹੈ। ਇਥੇ ਭਾਵ ਹੈ ਸਾਧਨਾਂ ਦਾ, ਸਭ ਪ੍ਰਕਾਰ ਦੇ ਸਾਧਨ ਜਿਨ੍ਹਾਂ ਕਰਕੇ ਈਸ਼੍ਵਰ ਦਾ ਪ੍ਰਸੰਨ ਹੋਣਾ ਮੰਨਿਆ ਗਿਆ ਹੋਵੇ। ਅੰਜਨ=ਸੁਰਮਾ। ਭਾਵ ਗਜਾਨ ਦੀ ਦਮਕ ਦੇਣੀ। ਪਾਜਿਆ=ਪਾਇਆ।

**ਭਾਵ—** ਪਿਛਲੇ ਫੁਨਹੇ ਪਰ ਇਹ ਕਿਹਾ ਜਾ ਸਕਦਾ ਹੈ ਕਿ ਆਪਣੇ ਆਪ ਦੇ ਅਰ ਆਪਣੇ ਆਪ ਦੀਆਂ ਬ੍ਰਿਤੀਆਂ ਆਦਿ ਦੇ ਨਿਰੋਧ ਦੇ ਜੋ ਪਰਮੇਸ਼ਰ ਦਾ ਮਿਲਨਾ ਕਠਨ ਦੱਸਕੇ ਮਸਤਕ ਦੇ ਭਾਗਾਂ ਦਾ ਵਰਨਣ ਕੀਤਾ ਸੀ ਕਿ ਜੋ ਇਸ ਪਖ ਨੂੰ ਛਡਕੇ ਸਾਧਨ ਪਖ ਵਿਚ ਪੈਕੇ ਸਾਧਨ ਕੀਤੇ ਜਾਣ ਤਦ ਕਿਉਂ ਨਾ ਮਿਲੇ, ਇਸ ਪਰ ਆਪ ਬਚਨ ਕਰਦੇ ਹਨ ਕਿ ਕੱਜਲ, ਹਾਰ, ਪਾਨ, ਸੁਰਮਾ ਆਦਿ ਸਭ ਪ੍ਰਕਾਰ ਦੇ ਸ਼ਿੰਗਾਰ ਕੀਤੇ, ਅਰਥਾਤ ਯੋਗ ਸਾਧਨਾ, ਹਠ ਸਾਧਨਾ, ਭਗਤਿ ਸਾਧਨਾ, ਤਤਿਖਜਾ, ਬਰਤ, ਜੈਨ ਮਾਰਗ ਦੇ ਸੰਜਮ ਦੇ ਅਤਿ ਸਾਧਨ, ਹੋਮ, ਜੱਗ ਕਲਵਤ੍ਰ, ਹੇਮੰਚਲ ਤਨ

ਗਾਲਨ; ਗਲ ਕੀ ਸਰਬ ਸੰਸਾਰ ਦੇ ਸਾਰੇ ਸਾਧਨ ਕੀਤੇ ਜਾਣੇ ਨਿਸ਼ਫਲ ਹਨ ਜੇ ਕੰਤ ਨਾ ਆਵੈ। ਜੇ ਕੰਤ ਆਵੇ ਤਦ ਪੂਰਨ ਸਿੱਧੀ ਦੀ ਪ੍ਰਾਪਤੀ ਜਾਣੋ। ਬਿਨਾਂ ਕੰਤ ਪ੍ਰਾਪਤੀ ਦੇ ਸਾਧਨ ਨਿਸਫ਼ਲ ਹੈਨ, ਤਾਂਤੇ ਕੰਤ ਦੀ ਪ੍ਰਾਪਤੀ ਹੋਣੀ ਚਾਹੀਏ ਓਹ ਪ੍ਰਾਪਤੀ ਕੰਤ ਦੀ ਆਪਣੀ ਕ੍ਰਿਪਾਲਤਾ ਕਰ ਹੁੰਦੀ ਹੈ, ਸਾਧਨਾ ਪਰ ਨਹੀਂ ਹੈ। ਸਿੱਟਾ ਇਹ ਕਿ ਕੇਵਲ ਸਾਧਨਾ ਪਰ ਆਸਰਾ ਤੇ ਮਾਨ ਨਹੀਂ ਚਾਹੀਦਾ, ਨਿਰਾਸ ਹੋਕੇ ਅਕਾਲ ਪੁਰਖ ਦੇ ਦੁਆਰੇ ਡਿਗਣਾ ਚਾਹੀਦਾ ਹੈ।

| ਮੂਲ | ਅਰਥ |
|---|---|
| **ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ॥ ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ॥ ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ ॥ ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭੁ ਕਿਛੁ ਪਾਈਆ ॥੪॥** | ਜਿਸ (ਇਸਤ੍ਰੀ ਦੇ) ਘਰ ਕੰਤ (ਆ) ਵਸਿਆ, ਓਹ ਵਡੇ ਭਾਗਾਂ ਵਾਲੀ ਹੈ, ਉਸਦਾ ਹੀ ਸਾਰਾ ਸ਼ਿੰਗਾਰ ਫਬਿਆ ਹੈ (ਤੇ) ਉਹੋ (ਅਸਲ) ਸੁਹਾਗਣ ਹੈ। (ਇਸ ਕਰਕੇ) ਮੈਂ (ਪ੍ਰਾਪਤ ਪਤਿਕਾ), ਅਚਿੰਤ ਹੋਕੇ ਸੁਤੀ (ਕਿਉਂਕਿ) ਮਨ ਦੀ ਆਸ ਪੂਰੀ ਹੋਈ (ਉਹ ਐਉਂ ਕਿ) ਜਦ ਘਰ ਵਿਚ ਕੰਤ ਆ ਗਿਆ ਤਦ ਸਭ ਕੁਝ ਪ੍ਰਾਪਤ ਹੋ ਗਿਆ॥੪॥ |

**ਪਦਾਰਥ**— ਬਣਿਆ=ਫਬਿਆ, ਸਜਿਆ। ਪੁਰਾਈਆ=ਪੂਰੀ ਹੋਈ।

**ਭਾਵ**— ਪਿਛਲੇ ਫੁਨਹੇ ਦੀ ਲੜੀ ਵਿਚ ਹੀ ਹੁਣ ਪਤੀ ਦੀ ਪ੍ਰਾਪਤੀ ਦੀ ਦਸ਼ਾ ਦੱਸਦੇ ਹਨ, ਕਿ ਪਤੀ ਪ੍ਰਾਪਤਾ ਇਸਤ੍ਰੀ ਹੀ ਵਡੇ ਭਾਗਾਂ ਵਾਲੀ ਹੈ। ਉਸੇ ਦੇ ਸ਼ਿੰਗਾਰ, ਸਾਧਨ ਸਫਲ ਹਨ, ਉਹੋ ਸੁਹਾਗਣ ਹੈ, ਉਹੋ ਬੇ-ਫ਼ਿਕਰ ਹੋਕੇ ਆਰਾਮ ਪਾਉਂਦੀ ਹੈ, ਉਸੇ ਦੀਆਂ ਆਸਾਂ ਪੂਰਨ ਹੁੰਦੀਆਂ ਹਨ। ਗੱਲ ਕੀ ਜਦ ਘਰ ਕੰਤ ਆ ਜਾਂਦਾ ਹੈ ਤਦ ਬਾਕੀ ਹੋਰ ਪਿਛੇ ਕੁਝ ਸੋਭਦਾ ਨਹੀਂ ਰਹਿੰਦਾ। ਉਪਦੇਸ਼ ਇਹ ਨਿਕਲਿਆ ਕਿ ਅਕਾਲ ਪੁਰਖ ਦੇ ਮੇਲ ਬਿਨਾਂ ਕੁਝ ਨਹੀਂ ਹੈ। ਉਸੇ ਦੇ ਮੇਲ ਨੂੰ ਚਾਹੁਣਾ ਚਾਹੀਦਾ ਹੈ; ਫੇਰ ਸਭ ਕੁਝ ਹੋ ਜਾਂਦਾ ਹੈ। ਭਾਵ ਹੁਣ ਤਕ ਏਹ ਆਇਆ ਹੈ ਕਿ ਸਭ ਗੁਣ ਅਰ ਸਾਧਨ ਵਾਹਿਗੁਰੂ ਦੇ ਮਿਲੇ ਬਿਨਾਂ ਅਕਾਰਥ ਹਨ। ਸਾਡਾ ਪ੍ਰਯੋਜਨ ਵਾਹਿਗੁਰੂ ਦੀ ਪ੍ਰਾਪਤੀ ਹੈ ਨਾ ਕਿ ਸਾਧਨਾ ਤੇ ਗੁਣਾਂ ਦੀ ਪ੍ਰਾਪਤੀ ਤੇ ਵਾਹਿਗੁਰੂ ਤੋਂ ਬੇ-ਮੁਖਤਾ। ਉਹ ਸਰਬ ਗੁਣਾਂ ਦਾ ਆਸਰਾ ਹੈ, ਜਦ ਆਸਰਾ ਪ੍ਰਾਪਤ ਹੋਵੇ ਤਦ ਗੁਣ ਮਗਰੇ ਆਉਂਦੇ ਹਨ। ਅਗੇ ਹੁਣ ਦੱਸਣਗੇ ਕਿ ਅਸਾਂ ਕਿਸ ਤਰ੍ਹਾਂ ਵਾਹਿਗੁਰੂ ਨੂੰ ਪ੍ਰਾਪਤ ਕੀਤਾ। ਇਨ੍ਹਾਂ ਫੁਨਿਹਾਂ ਦਾ ਏਹ ਭਾਵ ਨਹੀਂ ਕਿ ਸ਼ੁਭ ਗੁਣ ਧਾਰਨ ਨਾ ਕਰੋ। ਏਹ ਉਨ੍ਹਾਂ ਮਤ ਮਤਾਂਤ੍ਰਾਂ ਵਾਲਿਆਂ ਨੂੰ ਉਪਦੇਸ਼ ਹੈ, ਜੋ ਕੇਵਲ ਗੁਣਾਂ ਦਾ ਸੰਗ੍ਰਹ ਕਰਨਾ,-ਜੈਸੇ ਬੁਧ ਮਤ; ਯਾ ਕੇਵਲ ਸਾਧਨਾਂ ਵਿਚ ਖਚਿਤ ਹੋਣਾ, -ਜੈਸੇ ਜੈਨ ਮਤ; ਯਾ ਕੇਵਲ ਨੇਕ ਰਹਿਣਾ,-ਜੈਸੇ ਕਈ ਪ੍ਰਕਾਰ ਦੇ ਨਾਸਤਕ ਮਤ ਹਨ; ਕਾਫ਼ੀ ਸਮਝਦੇ ਹਨ। ਬਜ਼ੁਰਗੀ ਅਰ ਵਡਿਆਈ ਅਕਾਲ ਪੁਰਖ ਦੀ ਪ੍ਰਾਪਤੀ ਵਿਚ ਹੈ, ਜਿਸ ਕਰਕੇ ਸਾਰੇ ਗੁਣ ਕਾਇਮ ਹਨ। ਸੂਰਜ ਬਿਨਾਂ ਧੁਪ ਕੋਈ ਸ਼ੈ ਨਹੀਂ, ਨੇਕੀ ਦੇ ਸੋਮੇ ਬਿਨਾਂ ਨੇਕੀ ਕੋਈ ਸ਼ੈ ਨਹੀਂ। ਇਸੀ ਤਰ੍ਹਾਂ ਕਰਤਾਰ ਬਿਨਾਂ ਗੁਣ ਕੋਈ ਵਸਤੂ ਨਹੀਂ ਹਨ। ਤਾਂਤੇ ਪਰਮੇਸ਼ਰ ਦੇ ਪਿਆਰ ਕਰਨ ਵਾਲੇ ਤੇ ਦ੍ਰਿੜ ਵਿਸ਼ਵਾਸ਼ੀ ਹੋਣਾ ਚਾਹੀਦਾ ਹੈ।

| ਮੂਲ | ਅਰਥ |
|---|---|
| **ਆਸਾ ਇਤੀ ਆਸ ਕਿ ਆਸ ਪੁਰਾਈਐ ॥ ਸਤਿਗੁਰ ਭਏ ਦਇਆਲ ਤ ਪੂਰਾ ਪਾਈਐ॥** | (ਬੇਨਤੀ ਹੈ:-ਮੇਰੇ ਰਿਦੇ ਵਿਚ) ਬਹੁਤੀ ਆਸਾ ਹੈ, (ਇਸ) ਆਸ਼ਕ ਦੀ ਆਸਾ ਪੂਰੀ ਕੀਜੀਏ। (ਉਤਰ) ਜੇ ਸਤਿਗੁਰ |

| | |
|---|---|
| **ਮੈ ਤਨਿ ਅਵਗਣ ਬਹੁਤੁ ਕਿ ਅਵਗਣ ਛਾਇਆ ॥ ਹਰਿਹਾਂ ਸਤਿਗੁਰ ਭਏ ਦਇਆਲ ਤ ਮਨੁ ਠਹਰਾਇਆ ॥ ੫ ॥** | ਦਿਆਲ ਹੋਵੇ ਤਾਂ ਪਰਮੇਸ਼ਰ ਪਾਈਦਾ ਹੈ। (ਬੇਨਤੀ) ਮੇਰੇ ਸਰੀਰ ਵਿਚ ਔਗਣ (ਇੰਨੇ) ਬਹੁਤ ਹਨ ਕਿ ਅਵਗੁਣਾਂ ਨੇ (ਹੀ ਸਾਰੇ ਨੂੰ) ਛਾ ਲਿਆ ਹੈ। (ਉਤਰ) ਜਦ ਸਤਿਗੁਰ ਦਿਆਲ ਹੋਵੇ ਤਦ ਮਨ ਠਹਿਰਾਇਆ ਗਿਆ (ਸਮਝੋ)॥੫॥ |

**ਪਦਾਰਥ**— ਇਤੀ=ਐਤਨੀ, ਬਹੁਤੀ। ਆਸਿਕ=ਪ੍ਰੇਮੀ। ਪੂਰਾਈਐ=ਪੂਰੀ ਕੀਜੀਐ। ਪੂਰਾ=ਪਰਮੇਸਰ।

**ਭਾਵ**— ਇਸ ਫੁਨਹੇ ਵਿਚ ਬੇਨਤੀ ਹੈ ਕਿ ਮੈਂ ਆਸ਼ਕ ਦੀ ਬੇਨਤੀ ਪੂਰਨ ਕੀਜੀਏ। ਉਹ ਬੇਨਤੀ ਕੀ ਹੋ ਸਕਦੀ ਹੈ? ਕਿ ਅਕਾਲ ਪੁਰਖ ਦੀ ਪ੍ਰਾਪਤੀ ਹੋਵੇ, ਸੋ ਮਹਾਰਾਜ ਜੀ ਉਤਰ ਦੇਂਦੇ ਹਨ ਕਿ ਪਰਮੇਸਰ ਦੀ ਪ੍ਰਾਪਤੀ ਰੂਪੀ ਆਸ਼ਾ ਦੀ ਪੂਰਨਤਾ ਜੋ ਹੈ ਸੋ ਸਤਿਗੁਰੂ ਦੀ ਦਇਆਲਤਾ ਪਰ ਹੈ, ਕਿਉਂਕਿ ਸਤਿਗੁਰ ਦੀ ਕ੍ਰਿਪਾ ਨਾਲ ਵਾਹਿਗੁਰੂ ਮਿਲਦਾ ਹੈ। ਜਿਸ ਤਰ੍ਹਾਂ ਭਾਈ ਗੁਰਦਾਸ ਜੀ ਨੇ ਕਿਹਾ ਹੈ ਅਰ ਸਪਸ਼ਟ ਬੀ ਹੈ ਕਿ ਸੰਸਾਰ ਸਾਰਾ ਗੁਰੂ ਤੋਂ ਬਿਨਾਂ ਦੁਖੀ ਹੋ ਰਿਹਾ ਸੀ, ਜਦ ਗੁਰੂ ਨੇ ਗੁਰ ਨਾਨਕ ਰੂਪ ਧਾਰਿਆ ਤਦ ਸ੍ਰਿਸ਼ਟੀ ਨੂੰ ਪਰਮੇਸ਼ਰ ਦੀ ਪ੍ਰਾਪਤੀ ਹੋਈ। ਤਾਂਤੇ ਪ੍ਰੇਮੀ ਦੀ ਆਸਾ ਦੇ ਪੂਰਨ ਹੋਣ ਦਾ ਉਪਰਾਲਾ ਇਹ ਹੈ ਕਿ ਸਤਿਗੁਰੂ ਗੁਰ ਨਾਨਕ ਦੇਵ ਦੀ ਸ਼ਰਨ ਲਵੇ, ਉਹ ਸਮਰੱਥ ਹਨ ਕਿ ਆਸ਼ਕ ਦੀ ਆਸ ਪੂਰਨ ਕਰਨ। ਇਸ ਪਰ ਬੇਨਤੀ ਕਰਨੇ ਵਾਲਾ ਸੁਤੇ ਹੀ ਅਰਜ਼ ਗੁਜ਼ਾਰਦਾ ਹੈ ਕਿ ਮੇਰੇ ਸਰੀਰ ਵਿਚ ਔਗੁਣ ਬੇਅੰਤ ਹਨ, ਐਨੇ ਬਿਅੰਤ ਕਿ ਔਗੁਣਾਂ ਨੇ ਹੀ ਸਾਰੇ ਨੂੰ ਆਛਾਦਾਨ ਕਰ ਲਿਆ ਹੈ। ਤਾਂਤੇ ਔਗੁਣਹਾਰੇ ਦੀ ਆਸ ਨੂੰ ਸਤਿਗੁਰ ਕਿਸ ਤਰ੍ਹਾਂ ਪੂਰਨ ਕਰਨਗੇ? ਉਤਰ ਦੇਂਦੇ ਹਨ ਕਿ ਇਹ ਕੁਝ ਕਠਨ ਨਹੀਂ ਹੈ, ਸਤਿਗੁਰੂ ਜਦ ਕ੍ਰਿਪਾ ਕਰਦੇ ਹਨ ਤਦ ਮਨ ਠਹਿਰ ਜਾਂਦਾ ਹੈ ਜਦ ਮਨ ਠਹਿਰਿਆ ਤਦ ਔਗੁਣ ਆਪ ਦੂਰ ਹੋ ਗਏ, ਕਿਉਂਕਿ ਔਗੁਣਾਂ ਦੇ ਅਸਰ ਹੇਠ ਮਨ ਨਹੀਂ ਠਹਿਰਦਾ, ਜਦ ਸਤਿਗੁਰਾਂ ਨੇ ਮਨ ਠਹਿਰਾ ਦਿਤਾ ਤਦ ਔਗੁਣਾਂ ਦਾ ਅਸਰ ਆਪ ਹੀ ਉਠ ਜਾਏਗਾ। ਉਪਦੇਸ਼ ਏਹ ਨਿਕਲਿਆ ਕਿ ਸਤਿਗੁਰੂ ਦੀ ਕ੍ਰਿਪਾ ਪ੍ਰਾਪਤ ਕਰਨੀ ਚਾਹੀਦੀ ਹੈ, ਐਸੇ ਸਤਿਗੁਰੂ ਗੁਰ ਨਾਨਕ ਦੇਵ, ਸਾਹਿਬ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਹਨ। ਕ੍ਰਿਪਾ ਪ੍ਰਾਪਤ ਕਰਨੇ ਦਾ ਵਸੀਲਾ ਪ੍ਰੇਮ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਨਾਨਕ ਦੇਵ ਜੀ ਦੇ ਧਿਆਨ ਵਿਚ ਉਨ੍ਹਾਂ ਦੀ ਕ੍ਰਿਪਾਲਤਾ ਪਰ ਸ਼ੁਕਰਾਨੇ ਦੇ ਭਾਵ ਵਿਚ ਇਹ ਫੁਨਹਾ ਕਹਿਕੇ ਅਗੇ ਸਪਸ਼ਟ ਭਾਵ ਕਹਿੰਦੇ ਹਨ:-

| ਮੂਲ | ਅਰਥ |
|---|---|
| **ਕਹੁ ਨਾਨਕ ਬੇਅੰਤੁ ਬੇਅੰਤੁ ਧਿਆਇਆ ॥ ਦੁਤਰੁ ਇਹੁ ਸੰਸਾਰੁ ਸਤਿਗੁਰੂ ਤਰਾਇਆ॥ ਮਿਟਿਆ ਆਵਾ ਗਉਣੁ ਜਾਂ ਪੂਰਾ ਪਾਇਆ॥ ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ ॥ ੬ ॥** | ਗੁਰ ਨਾਨਕ ਦੇਵ ਜੀ ਕਹਿੰਦੇ ਹਨ, ਬੇਅੰਤ ਅਕਾਲ ਪੁਰਖ ਨੂੰ ਧਿਆਇਆ। ਏਹ ਸੰਸਾਰ ਕਠਨਤਾ ਨਾਲ ਤਰਨੇ ਯੋਗ (ਸੀ ਪਰ) ਸਤਿਗੁਰਾਂ ਨੇ ਤਰਾ ਦਿਤਾ। ਜਦ ਪੂਰਾ (ਵਾਹਿਗੁਰੂ) ਪਾਇਆ ਤਾਂ ਜਨਮ ਮਰਨ ਮਿਟ ਗਿਆ। ਹਾਂ, ਵਾਹਿਗੁਰੂ ਦਾ ਅੰਮ੍ਰਤ ਨਾਮ ਸਤਿਗੁਰਾਂ ਤੋਂ ਪਾਯਾ॥੬॥ |

**ਪਦਾਰਥ—** ਦੁਤਰੁ=ਜੋ ਕਠਨਤਾ ਨਾਲ ਤਰਿਆ ਜਾਵੇ। ਆਵਾਗਉਣ=ਜਨਮ ਮਰਨ।

**ਭਾਵ—** ਇਸ ਫੁਨਹੇ ਵਿਚ ਇਤਨੀਆਂ ਵਿਚਾਰਾਂ ਹਨ (੧) ਏਹ ਸੰਸਾਰ ਦੁਸ਼ਤਰ ਹੈ। (੨) ਸਤਿਗੁਰੂ ਨੂੰ ਤਾਰਨੇ ਦੀ ਸਮਰੱਥਾ ਹੈ। ਕਿਸ ਪ੍ਰਕਾਰ? (੩) ਸਤਿਗੁਰ ਤੋਂ ਅੰਮ੍ਰਿਤ ਨਾਮ 'ਵਾਹਿਗੁਰੂ' ਪ੍ਰਾਪਤ ਹੁੰਦਾ ਹੈ। ਉਸ ਨੂੰ ਕੀਹ ਕਰੀਦਾ ਹੈ? (੪) ਉਸ ਨਾਮ ਨਾਲ ਬੇਅੰਤ ਅਕਾਲ ਪੁਰਖ ਨੂੰ ਧਿਆਈਦਾ ਹੈ। ਫਲ ਕੀ ਹੁੰਦਾ ਹੈ? (੫) ਪੂਰਨ ਪ੍ਰਭੂ ਪ੍ਰਾਪਤ ਹੋ ਜਾਂਦਾ ਹੈ। (੬)ਜਦ ਪੂਰਨ ਪ੍ਰਭੂ ਪ੍ਰਾਪਤ ਹੁੰਦਾ ਹੈ ਤਦ ਆਵਾ ਗਉਣ ਮਿਟ ਜਾਂਦਾ ਹੈ। ਹੁਣ ਵੀਚਾਰੋ ਕਿ ਕੈਸੇ ਸ਼੍ਰੇਣੀ ਬਧੇ ਖਿਆਲਾਤ ਮਹਾਰਾਜ ਜੀ ਨੇ ਦਸੇ ਹਨ। ਏਹ ਕਠਨ ਸੰਸਾਰ ਨਾਮ ਦੇ ਆਸਰੇ ਤਰੀਦਾ ਹੈ, ਜੋ ਸਤਿਗੁਰੂ ਕਲਗੀਧਰ ਜੀ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਸਿਖਾਂ ਪ੍ਰਤੀ ਬਖਸ਼ਿਆ ਹੈ। ਏਹ ਸ੍ਰੇਸ਼ਟ ਨਾਮ ਅੰਮ੍ਰਿਤ ਰੂਪ ਹੈ, ਕਿਉਂਕਿ ਇਸ ਦੇ ਜਪਣੇ ਕਰਕੇ ਅਮਰ ਹੋ ਜਾਈਦਾ ਹੈ, ਵਾਹਿਗੁਰੂ ਨਾਮ ਵਿਚ ਅਮਰ ਕਰਨੇ ਦੀ ਸ਼ਕਤੀ ਹੈ। ਇਸੇ ਕਰਕੇ ਅੰਮ੍ਰਿਤ ਨਾਮ ਕਹਿੰਦੇ ਹਨ। ਜਿਸ ਦਾ ਪ੍ਰਗਟ ਸਰੂਪ ਅੰਮ੍ਰਿਤ ਛਕਣਾ ਤੇ ਗੁਪਤ ਸਰੂਪ ਨਾਮ ਦਾ ਧਾਰਨਾ ਤੇ ਨਾਮੀ ਤਕ ਅੱਪੜਨਾ ਹੈ। ਇਕ ਹੋਰ ਵੀਚਾਰ ਹੈ "ਅੰਮ੍ਰਿਤੁ ਹਰਿਕਾ ਨਾਮੁ" ਅਰਥਾਤ ਹਰੀ ਦਾ ਓਹ ਨਾਮ ਜੋ ਅੰਮ੍ਰਿਤ ਹੈ। ਕਈ ਲੋਕ ਖਿੱਚ ਦੇ ਮਾਰੇ ਕਹਿ ਦੇਂਦੇ ਹਨ ਕਿ ਪਦ 'ਹਰੀ ਹੀ' ਨਾਮ ਹੈ ਯਾ ਐਸੇ ਹੀ ਕਿਸੇ ਤੁਕ ਵਿਚ 'ਰਾਮ' ਪਦ ਹੋਵੇ ਤਦ ਕਰ ਦੇਂਦੇ ਹਨ ਓਹ ਨਾਮ 'ਰਾਮ' ਹੀ ਹੈ, ਪਰ ਇਹ ਯੋਗ ਨਹੀਂ। ਗੁਰੂ ਜੀ ਸਾਫ਼ ਕਹਿੰਦੇ ਹਨ ਹਰੀ ਦਾ ਨਾਮ ਅੰਮ੍ਰਿਤ ਹੈ, ਤਾਂਤੇ 'ਹਰੀ' ਨਾਮ ਵਲ ਇਸ਼ਾਰਾ ਨਹੀਂ ਹੈ, ਓਹ ਹੋਰ ਨਾਮ ਹੈ ਜਿਸ ਦਾ ਅੰਮ੍ਰਿਤ ਵਿਸ਼ੇਸ਼ਨ ਕਹਿੰਦੇ ਹਨ। ਤੀਸਰੀ ਪਾਤਸ਼ਾਹੀ ਜੀ ਐਉਂ ਪਤਾ ਦੇਂਦੇ ਹਨ:- **'ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ'।** (ਗੂਜ:ਵਾਰ-੧੮) ਸੋ ਨਾ 'ਹਰੀ' ਨਾ 'ਰਾਮ' ਨਾ 'ਕਿਛੁ ਹੋਰ'। ਪਰ ਇਸ ਤੁਕ ਵਿਚ ਕਹੇ ਅੰਮ੍ਰਿਤ ਨਾਮ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਖੰਡੇ ਦੇ ਅੰਮ੍ਰਿਤ ਦੇ ਜ਼ਰੀਏ ਪ੍ਰਾਪਤ ਕਰਕੇ ਬੇਅੰਤ ਅਕਾਲ ਪੁਰਖ ਨੂੰ ਧਿਆਓ। ਫਲ ਏਹ ਹੋਊ ਕਿ ਬੇਅੰਤ ਅਕਾਲ ਪੁਰਖ ਦਾ ਧਿਆਨ ਪ੍ਰਾਪਤ ਹੋਵੇਗਾ, ਜਿਸ ਦਾ ਫਲ ਅਕਾਲ ਪੁਰਖ ਦੀ ਪ੍ਰਾਪਤੀ ਅਰ ਆਵਾਗਵਨ ਦਾ ਮਿਟਣਾ ਹੋਵੇਗਾ।

| ਮੂਲ | ਅਰਥ |
|---|---|
| **ਮੇਰੈ ਹਾਥਿ ਪਦਮੁ ਆਗਨਿ ਸੁਖ ਬਾਸਨਾ ॥ ਸਖੀ ਮੋਰੈ ਕੰਠਿ ਰਤੰਨੁ ਪੇਖਿ ਦੁਖੁ ਨਾਸਨਾ॥ ਬਾਸਉ ਸੰਗਿ ਗੁਪਾਲ ਸਗਲ ਸੁਖ ਰਾਸਿ ਹਰਿ ॥ ਹਰਿਹਾਂ ਰਿਧਿ ਸਿਧਿ ਨਵ ਨਿਧਿ ਬਸਹਿ ਜਿਸੁ ਸਦਾ ਕਰਿ ॥ ੭ ॥** | ਮੇਰੇ ਹੱਥ ਵਿਚ ਪਦਮ ਹੈ, ਵਿਹੜੇ ਵਿਚ ਸੁਖ ਦੀ ਸੁਗੰਧੀ ਹੈ। ਹੇ ਸਖੀ! ਮੇਰੇ ਕੰਠ ਵਿਚ ਨਾਮ (ਰਤਨ) ਹੈ (ਜਿਸਨੂੰ) ਦੇਖਿਆਂ ਦੁਖਾਂ ਦਾ ਨੱਸਣਾ ਹੁੰਦਾ ਹੈ। (ਮੈਂ ਉਸ) ਗੁਪਾਲ ਦੇ ਸੰਗ ਵਸਦੀ ਹਾਂ, ਜੋ ਸਾਰੇ ਸੁਖਾਂ ਦੀ ਰਾਸ (ਅਰ) ਪਾਪ ਦੂਰ ਕਰਨੇ ਵਾਲਾ ਹੈ, ਜਿਸਦੇ ਹੱਥ ਵਿਚ ਸਾਰੀਆਂ ਰਿਧੀਆਂ ਸਿਧੀਆਂ ਤੇ ਨਵ ਨਿਧੀਆਂ ਸਦੀਵ ਵਸਦੀਆਂ ਹਨ॥੭॥ |

**ਪਦਾਰਥ—** ਪਦਮੁ=ਕਵਲ। ਇਕ ਪ੍ਰਕਾਰ ਦਾ ਚਿਨ੍ਹ, ਜਿਸਦੀ ਬਾਬਤ ਇਹ ਖਿਆਲ ਹੈ ਕਿ ਜਿਸ ਦੇ ਹਥ ਯਾ ਪੈਰ ਵਿਚ ਹੋਵੇ ਓਹ ਬੜਾ ਤੇਜਸਵੀ ਅਰ ਪ੍ਰਤਾਪੀ ਹੁੰਦਾ ਹੈ ਜਿਸ ਤੋਂ ਸ੍ਰਿਸ਼ਟੀ ਨੂੰ ਲਾਭ ਪਹੁੰਚ ਸਕਦਾ ਹੈ। ਭਾਵ ਵਿਚ ਪਰਉਪਕਾਰ ਦੀ ਸ਼ਕਤੀ। ਆਗਨਿ=ਵਿਹੜਾ, ਸੰਸਾਰ। ਸੁਖ ਬਾਸਨਾ=ਸੁਖ ਦੀ ਖੁਸ਼ਬੋ। ਰਤੰਨੁ=ਰਤਨ, ਭਾਵ ਨਾਮ। ਸੁਖ ਰਾਸਿ=ਸੁਖਾਂ ਦੀ ਰਾਸਿ, ਸੁਖਾਂ ਦੀ ਨਿਧਿ। ਹਰਿ=ਪਾਪ ਦੂਰ ਕਰਨੇ ਵਾਲਾ।

**ਭਾਵ**— ਪਤੀ ਨੂੰ ਪ੍ਰਾਪਤ ਹੋਈ ਇਸਤ੍ਰੀ ਆਪਣੇ ਸੁਖਾਂ ਦਾ ਵਰਣਨ ਕਰਦੀ ਹੈ। ਅਰਥਾਤ ਇਕ ਜਗਜਾਸੂ ਸਿੱਧ ਅਵਸਥਾ ਨੂੰ ਪ੍ਰਾਪਤ ਹੋਕੇ ਉਸ ਪਰਮ ਸੁਖਦਾਇਕ ਅਵਸਥਾ ਦਾ ਹਾਲ ਦਸਦਾ ਹੈ। ਪਹਿਲੀ ਬਾਤ ਇਹ ਹੈ ਕਿ ਮੇਰੇ ਹੱਥ ਪਦਮ ਆ ਗਿਆ ਹੈ। ਜਿਸ ਤੇ ਮਾਯਾ ਦਾ ਨਿਕਾਰ ਪੁਣਾ, ਤੁੱਛ ਪੁਣਾ ਅਰ ਹੱਦ ਵਾਲੀ ਕੈਦ ਟੁਟਕੇ, ਮੇਰਾ ਪਰਮ ਤੇਜਸ੍ਵੀ ਸ੍ਵਰੂਪ ਪ੍ਰਗਟ ਹੋ ਗਿਆ ਹੈ। **'ਕਹੁ ਕਬੀਰ ਇਹੁ ਰਾਮ ਕੀ ਅੰਸ'**(ਗੌਂਡ:ਕਬੀਰ-੨) ਅਰਥਾਤ ਅਸੀਂ ਜੋ ਅਕਾਲ ਪੁਰਖ ਦੀ ਅੰਸ ਸੇ, ਹੁਣ ਅਨੁਭਵ ਕਰ ਰਹੇ ਹਾਂ ਕਿ ਪਰਮ ਜਜੋਤੀ ਮਯ ਪਿਤਾ ਦੀ ਠੀਕ ਅਸੀਂ ਅੰਸ਼ ਹਾਂ। ਇਸ ਤੇਜਸ੍ਵੀ ਸਰੂਪ ਦੀ ਪ੍ਰਾਪਤੀ ਦਾ ਨਿਸ਼ਕਾਮ ਉਪਕਾਰ ਦਾ ਫਲ ਇਹ ਹੋਇਆ ਕਿ ਸਾਡੇ ਲਈ ਸਾਰੇ ਸੰਸਾਰ ਵਿਚ ਸੁਖਾਂ ਦੀ ਗੰਧਿ ਫੈਲ ਪਈ। ਸਾਡੇ ਲਈ ਕਿਤੇ ਦੁਖ ਨਹੀਂ ਰਿਹਾ, ਕਿਉਂਕਿ ਖ਼ੁਦਗ਼ਰਜ਼ੀ (ਸੁਆਰਥ) ਦਾ ਸਰਬਦਾ ਨਾਸ਼ ਹੋ ਗਿਆ, ਜਦ ਖ਼ੁਦਗ਼ਰਜ਼ੀ ਗਈ ਅਸੀਂ ਆਪਣੇ ਭਲੇ ਦੀ ਥਾਂ ਸੰਸਾਰ ਦੇ ਭਲੇ ਵਿਚ ਹੋ ਗਏ ਅਰ ਸੰਸਾਰ ਦੇ ਭਲੇ ਵਿਚ ਅਪਣਾ ਆਪ ਕੁਰਬਾਨ ਕਰ ਦਿੱਤਾ ਤਦ ਸਾਡੇ ਲਈ ਦੁਖ ਕਿਥੇ? ਅਸੀਂ ਦੁਖੀ ਨਹੀਂ, ਕਿਸੇ ਲਈ ਦੁਖਦਾਈ ਰਹੇ ਨਹੀਂ, ਇਸ ਕਰਕੇ ਸੰਸਾਰ ਰੂਪੀ ਸਾਡੇ ਵਿਹੜੇ ਵਿਚ ਖੁਸ਼ਬੋ ਸੁਖਾਂ ਦੀ ਹੀ ਹੈ। ਫੇਰ ਸ਼ੰਕਾ ਹੁੰਦੀ ਹੈ ਕਿ ਤੁਸੀਂ ਤਾਂ ਦੁਖੀ ਨਾ ਰਹੇ, ਅਰ ਨਾ ਦੁਖ ਦਿਤੇ, ਪਰ ਲੋਕ ਤਾਂ ਦੁਖੀ ਹਨ, ਉਨ੍ਹਾਂ ਲਈ ਤਾਂ ਸੰਸਾਰ ਵਿਚ ਸੁਖ ਦੀ ਵਾਸ਼ਨਾ ਨਹੀਂ ਹੈ। ਉਤਰ ਦੇਂਦੇ ਹਨ ਕਿ ਮੇਰੇ ਕੰਠ ਵਿਚ ਇਕ ਐਸਾ ਰਤਨ ਪ੍ਰਾਪਤ ਹੋਇਆ ਹੈ ਕਿ ਜਿਸ ਨੂੰ ਦੇਖਕੇ ਦੁਖ ਨਸ ਜਾਂਦੇ ਹਨ। ਉਹ ਰਤਨ ਨਾਮ ਹੈ, ਦੁਖੀ ਜੀਵ ਮੇਰੇ ਪਾਸੋਂ ਨਾਮ ਦਾ ਦੀਦਾਰ ਲੈਂਦੇ ਹਨ। ਉਨ੍ਹਾਂ ਨੂੰ ਬੀ ਸੁਖ ਪ੍ਰਾਪਤ ਹੁੰਦਾ ਹੈ। **'ਨਾਨਕ ਦੁਖੀਆ ਸਭੁ ਸੰਸਾਰੁ॥'**(ਰਾਮ:ਵਾਰ-੧੪) ਪਰ: **'ਸੋ ਵਡਭਾਗੀ ਜਿਸੁ ਨਾਮਿ ਪਿਆਰੁ॥'**(ਭੈਰੋ:ਮ:੫-੩੫) ਨਾਮ ਅਧਾਰ ਜੋ ਰਤਨ ਹੋਕੇ ਸਾਡੇ ਕੰਠ ਵਿਚ ਇਸਥਿਤ ਹੈ ਦੁਖਾਂ ਨੂੰ ਭਜਾਣ ਵਾਲਾ ਹੈ। ਕੰਠ ਵਿਚ ਨਾਮ ਦਾ ਭਾਵ ਇਹ ਹੈ, ਕਿ ਜਿਕੁਰ ਗਲੇ ਪਏ ਰਤਨਾਂ ਦੇ ਹਾਰ ਗੁਆਚਣੋ ਤੇ ਖਿਲਰਨੋਂ ਬਚੇ ਹੁੰਦੇ ਹਨ, ਇਕੁਰ ਨਾਮ ਸਾਡੇ ਵਿਚ ਇਸਥਿਤੀ ਭਾਵ ਨੂੰ ਪ੍ਰਾਪਤ ਹੋ ਗਿਆ ਹੈ। ਜੀਵ ਦੇ ਤਿੰਨ ਹੀ ਧਰਮ ਹੋਇਆ ਕਰਦੇ ਹਨ, ਇਕ ਸੰਸਾਰ ਨਾਲ, ਇਕ ਪਰਮੇਸ਼ਰ ਨਾਲ, ਇਕ ਆਪਣੇ ਆਪ ਨਾਲ। ਸੋ ਸੰਸਾਰ ਨਾਲ ਜੋ ਸੰਬੰਧ ਹੈ ਉਸ ਦਾ ਵਰਣਨ ਹੋ ਚੁਕਾ। ਜੇ ਪਰਮੇਸ਼ਰ ਨਾਲ ਹੈ, ਉਸ ਦਾ ਵਰਣਨ ਕਰਦੇ ਹਨ, ਕਿ ਹੁਣ ਵਾਹਿਗੁਰੂ ਨਾਲ ਮੇਰਾ ਵਿਛੋੜਾ ਨਹੀਂ ਹੈ, ਮੇਰਾ ਵਾਸਾ ਨਿਰੰਤਰ ਉਸ ਦੇ ਨਾਲ ਹੈ। ਫੇਰ ਧੋਖਾ ਨਹੀਂ ਕਿ ਕਿਸੇ ਆਦਮੀ ਯਾ ਸਾਏ ਨਾਲ ਵਾਸਾ ਹੋ ਗਿਆ ਹੈ, ਉਸਦੇ ਲੱਛਣ ਦੱਸਦੇ ਹਨ ਕਿ ਓਹ ਪ੍ਰਿਥਵੀ ਦਾ ਪਾਲਨੇ ਵਾਲਾ ਹੈ, ਸਾਰੇ ਸੁਖਾਂ ਦੀ ਨਿਧੀ ਹੈ, ਪਾਪਾਂ ਦੇ ਹਰਨੇ ਵਾਲਾ ਹੈ। ਜਿਸ ਦੇ ਹੱਥ ਵਿਚ ਰਿਧੀਆਂ ਸਿਧੀਆਂ ਨਿਧੀਆਂ ਸਦਾ ਨਿਵਾਸ ਕਰਦੀਆਂ ਹਨ। ਐਸੇ ਦੀਨ ਦਿਆਲ ਦੀ ਪ੍ਰਾਪਤੀ ਹੋਈ ਹੈ। ਤੀਜਾ ਧਰਮ ਆਪਣੇ ਆਪ ਨਾਲ ਰਿਹਾ; ਸੋ ਪਰਮੇਸ਼ਰ ਤੇ ਸੰਸਾਰ ਨਾਲ ਜਦ ਸੱਚੇ ਹੋ ਗਏ, ਕਿਸੇ ਨਾਲ ਕਪਟ, ਪਰਦਾ, ਵੈਰ, ਸੁਆਰਥ ਨਾ ਰਿਹਾ, ਕਿਸੇ ਤੋਂ ਵਖਰੇ ਨਾ ਰਹੇ, ਸਗੋਂ ਰੱਬ ਨਾਲ ਪ੍ਰਾਪਤੀ ਕਰਨੇ ਅਰ ਸੰਸਾਰ ਨਾਲ ਨਿਸ਼ਕਾਮ ਪ੍ਰੇਮ ਕਰਕੇ ਮਿਲਾਪ ਹੋ ਗਿਆ ਤਦ ਆਪਣੇ ਆਪ ਦਾ ਧਰਮ ਬੀ ਪੂਰਨ ਹੋ ਗਿਆ। ਆਪਣੇ ਆਪ ਨੂੰ ਇੰਦ੍ਰੀਆਂ ਨਾਲ ਅਭੇਦ ਜਾਣਕੇ ਖ਼ੁਦਗ਼ਰਜ਼ੀ ਦੀ ਜੋ ਵਰਤਣ ਸੀ ਸੋਈ ਅਧਰਮ ਸੀ, ਹੁਣ ਏਹ ਦੂਰ ਹੋ ਗਿਆ। ਦੂਜਾ ਅਧਰਮ ਸਾਂਈਂ ਤੋਂ ਬੇਮੁਖਤਾ ਸੀ, ਸੋ ਨਾਮ ਦੇ ਵਸੀਲੇ ਸਦਾ ਵਾਸਤੇ ਪ੍ਰਾਪਤ ਹੋਣਾ ਹੋਕੇ ਦੂਰ ਹੋ ਗਿਆ। ਇਕੁਰ ਤੀਸਰਾ ਧਰਮ ਬੀ ਸਿਰੇ ਚੜ੍ਹ ਗਿਆ। ਇਹ ਪਰਮਗਤੀ ਨੂੰ ਪ੍ਰਾਪਤ ਹੋਏ ਮਹਾਤਮਾ ਦਾ, ਜਗਜਾਸੂਆਂ ਦਾ, ਉਤਸ਼ਾਹ ਕਾਇਮ ਰਖਣੇ ਲਈ ਵਾਂਛਤ ਅਵਸਥਾ ਦਾ ਵਰਣਨ ਹੈ, ਕਥਨ ਕਰਨ ਵਾਲੇ ਦਾ ਹੰਕਾਰ ਯਾ ਮਾਨ ਨਹੀਂ ਹੈ **"ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ"**(ਆਸਾ:ਫਰੀਦ-੨) ਏਹ ਗੋਰੀਆਂ ਦੇ ਧੀਰਜ ਨਮਿਤ ਛੈਲਾਂ ਦੇ ਪਾਰੋਂ ਸੁਨੇਹੇ ਭੇਜਣ ਵਤ ਸੁਖ ਸੁਨੇਹੜੇ ਦਾ ਫੁਨਹਾ ਹੈ।

| ਮੂਲ | ਅਰਥ |
| --- | --- |
| **ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ ॥ ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ ॥ ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ ॥ ਹਰਿਹਾਂ ਸੁਨਤੇ ਭਏ ਪੁਨੀਤ ਪਾਰਬ੍ਰਹਮੁ ਬੀਚਾਰਈ ॥ ੮ ॥** | (ਜੋ) ਪਰਾਈ ਇਸਤ੍ਰੀ ਭੋਗਣ ਜਾਂਦੇ ਹਨ, ਉਹੋ ਹੀ ਸ਼ਰਮਿੰਦੇ ਹੁਦੇ ਹਨ? (ਜੋ) ਸਦਾ ਪਰਾਯਾ ਧਨ ਚੁਰਾਉਂਦੇ ਹਨ, (ਉਨ੍ਹਾਂ ਦੇ) ਦੋਸ਼ ਕਿਸ ਪ੍ਰਕਾਰ ਢਕੇ ਜਾ ਸਕਦੇ ਹਨ? (ਜੋ) ਪਰਮੇਸ਼ਰ ਦੇ ਗੁਣਾਂ ਦਾ ਉਚਾਰ ਕਰਦੇ ਹਨ, ਸੋ ਸਾਰੀ ਕੁਲ ਨੂੰ ਤਾਰਦੇ ਹਨ (ਜੋ) ਪਾਰਬ੍ਰਹਮ (ਦਾ ਗੁਣਾਨੁਵਾਦ) ਸੁਣਦੇ ਹਨ, ਓਹ ਬੀਚਾਰਦੇ ਹੋਏ ਪਰਮ ਪਵਿੱਤ੍ਰ ਹੋ ਜਾਂਦੇ ਹਨ॥੮॥ |

**ਪਦਾਰਥ**— ਪਰ ਤ੍ਰਿਅ=ਪਰਾਈ ਇਸਤ੍ਰੀ। ਉਹ ਨਾਰ ਜੋ ਕਿਸੇ ਹੋਰਸ ਦੀ ਹੋਵੇ, ਅਪਣੀ ਵਹੁਟੀ ਨਾ ਹੋਵੇ। ਰਾਵਣਿ=ਭੋਗਣ, ਵਿਭਚਾਰ ਕਰਨ। ਲਾਜੀਅਹਿ=ਸ਼ਰਮਿੰਦੇ ਹੁੰਦੇ ਹਨ। ਨਿਤਪ੍ਰਤਿ=ਸਦੈਵ। ਹਿਰਹਿ=ਚੁਰਾਉਂਦੇ, ਖੋਂਦੇ। ਪਰ ਦਰਬੁ=ਪਰਾਯਾ ਧਨ। ਛਿਦ੍ਰ=ਦੂਸ਼ਣ, ਐਬ। ਰਮਤ=ਉਚਾਰਿਆਂ। ਪੁਨੀਤ=ਪਰਮ ਪਵਿਤ੍ਰ। ਬੀਚਾਰਈ=ਬੀਚਾਰ ਕੀਤਿਆਂ।

**ਭਾਵ**— ਇਸ ਵਿਚ ਦੋ ਆਸੁਰੀ ਤੇ ਦੋ ਦੈਵੀ ਜੀਵਾਂ ਦਾ ਵਰਣਨ ਹੈ ਅਰ ਉਨ੍ਹਾਂ ਦੇ ਕਰਤਵਾਂ ਦੇ ਸਿਟਿਆਂ ਦਾ ਮੁਕਾਬਲਾ ਹੈ। ਪਹਿਲੇ ਪਰ ਤ੍ਰਿਯ ਗਾਮੀਆਂ ਦਾ ਹਾਲ ਹੈ ਕਿ ਜੋ ਲੋਕ ਪਰਾਈ ਤੀਵੀਂ ਦੇ ਭੋਗਣ ਦਾ ਖੋਟਾ ਕੰਮ ਕਰਦੇ ਹਨ, ਉਨ੍ਹਾਂ ਦਾ ਅੰਤ ਇਹ ਹੁੰਦਾ ਹੈ ਕਿ ਆਪਣੀ ਪੈਜ ਗੁਆ ਬੈਠਦੇ ਹਨ। ਉਨ੍ਹਾਂ ਨੂੰ ਲੋਕ ਪ੍ਰਲੋਕ ਵਿਚ ਸ਼ਰਮਿੰਦਿਆਂ ਹੋਣਾ ਪੈਂਦਾ ਹੈ। ਦੂਜੇ ਚੋਰਾਂ ਦਾ ਵਰਣਨ ਕਰਦੇ ਹਨ ਜੋ ਪਰਾਯਾ ਧਨ ਖੋਹ ਲੈਂਦੇ ਹਨ। ਇਸ ਵਿਚ ਓਹ ਸਾਰੇ ਲੋਕ ਸ਼ਾਮਲ ਹਨ ਜੋ ਆਪਣੇ ਹੱਕ ਨੂੰ ਛੱਡਕੇ ਬਿਨ ਹੱਕਾ ਪੈਸਾ ਦੂਸਰਿਆਂ ਦਾ ਕਿਸੇ ਹੀ ਤਰ੍ਹਾਂ ਆਪਣੇ ਕਬਜ਼ੇ ਵਿਚ ਲੈ ਲੈਂਦੇ ਹਨ, ਉਨ੍ਹਾਂ ਦੇ ਏਹ ਐਬ ਛਿਪ ਨਹੀਂ ਸਕਦੇ। ਜਦ ਛਿਪੇ ਨਾ, ਪਰਗਟ ਹੋਏ, ਤਦ ਉਨ੍ਹਾਂ ਦਾ ਫਲ ਸ਼ਰਮਿੰਦਗੀ, ਸਜ਼ਾ ਵਗੈਰਾ ਸਭ ਕੁਝ ਭੋਗਣਾ ਪਿਆ। ਇਨ੍ਹਾਂ ਦੇ ਉਲਟ ਪਰਮੇਸ਼ਰ ਦੇ ਕੀਰਤਨ ਕਰਨ ਵਾਲੇ ਨਾਮ ਅਭਿਆਸੀ ਦੀ ਮਹਿਮਾਂ ਕਹਿੰਦੇ ਹਨ ਕਿ ਉਹ ਆਪ **ਪਵਿੱਤ੍ਰ** ਹੋ ਜਾਂਦਾ ਹੈ ਅਰ ਆਪਣੀ ਸਾਰੀ ਕੁਲ ਨੂੰ ਤਾਰਦਾ ਹੈ। ਦੂਸਰਾ ਉਹ ਪੁਰਖ ਜੋ ਹਰਿ ਜਸ ਸ੍ਰਵਣ ਕਰਦਾ ਅਰ ਉਸ ਪਰ ਵੀਚਾਰ ਕਰਦਾ ਹੈ, ਸੋ ਪਰਮ ਪਵਿੱਤ੍ਰ ਹੁੰਦਾ ਹੈ। ਪਹਿਲੇ ਦੋ ਕੰਮਾਂ ਦਾ ਫਲ ਸ਼ਰਮਿੰਦਗੀ, ਰਾਜ ਦੰਡ ਤੇ ਯਮ ਦੰਡ ਹੁੰਦੇ ਹਨ, ਦੂਜੇ ਦੁਹਾਂ ਦਾ ਫਲ ਪਵਿੱਤ੍ਰਤਾ, ਤੇ ਪਵਿੱਤ੍ਰਤਾ ਦਾ ਫਲ ਪਰਮਾਨੰਦ ਦੀ ਪ੍ਰਾਪਤੀ ਹੁੰਦਾ ਹੈ। ਸੋ ਗੁਰ ਸਿਖਾਂ ਨੂੰ ਦੁਹਾਂ ਵਿਚੋਂ ਭਲਾ ਰਸਤਾ ਚੁਣ ਲੈਣਾ ਚਾਹੀਦਾ ਹੈ।

| ਮੂਲ | ਅਰਥ |
| --- | --- |
| **ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ ॥ ਦਹ ਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ॥ ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ॥ ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ ॥ ੯ ॥** | ਉਪਰ ਅਕਾਸ਼ ਫਬ ਰਿਹਾ ਹੈ, ਹੇਠਾਂ ਧਰਤੀ ਸ਼ੋਭ ਰਹੀ ਹੈ, ਚਾਰ ਚੁਫੇਰੇ (ਮਾਨੋ) ਚਿਹਰਿਆਂ ਨੂੰ ਦੇਖਦੀ ਹੋਈ ਬਿਜਲੀ ਚਮਕਦੀ ਹੈ। (ਇਸ ਦਸ਼ਾ ਵਿਚ ਮੈਂ ਆਪਣੇ) ਪੀਆ ਨੂੰ ਪਰਦੇਸ ਵਿਚ ਟੋਲਦੀ ਫਿਰਦੀ ਹਾਂ, (ਕੋਈ ਦੱਸੋ! ਪੀਆ) ਕਿਥੋਂ ਪਾਈਏ? (ਉਤ੍ਰ) ਜੇ ਮਸਤਕ ਵਿਚ ਭਾਗ ਹੋਣ, ਤਦ (ਪਯਾਰੇ) ਦੇ ਦਰਸ ਵਿਚ ਸਮਾ ਜਾਈਦਾ ਹੈ॥੯॥ |

**ਪਦਾਰਥ**— ਬਨੈ=ਫਬ ਰਿਹਾ ਹੈ। ਸੋਹਤੀ=ਸ਼ੋਭ ਰਹੀ ਹੈ। ਜੋਹਤੀ=ਦੇਖਦੀ ਭਾਲਦੀ, ਪ੍ਰਕਾਸ਼ਤ ਕਰਦੀ ਹੋਈ।

**ਭਾਵ**— ਇਹ ਬਰਖਾ ਦ੍ਰਿਸ਼ਯ ਵਰਣਨ ਹੈ, ਅਰ ਉਸ ਵਿਚ ਬਿਰਹਨੀ ਇਸਤ੍ਰੀ ਦੀ ਟੋਲ ਦਾ ਵਰਨਨ ਹੈ। ਬਿਜਲੀ ਦਾ ਚਮਕਣਾ ਦਸਦਾ ਹੈ ਕਿ ਅਕਾਸ਼ ਵਿਚ ਬਦਲਾਂ ਦਾ ਛਾਉਣਾ ਉਪਲਖਤ ਹੈ, ਅਰ ਮੁਖ ਕਉ ਜੋਹਤੀ ਤੋਂ ਰਾਤ ਅਰ ਹਨੇਰੇ ਦਾ ਹੋਣਾ ਉਪਲਖਤ ਹੈ। ਤਲੈ ਧਰ ਸੋਹਤੀ ਤੋਂ ਬਰਖਾ ਦੀ ਛਹਿਬਰ ਲਗੀ ਹੋਣੀ ਉਪਲਖਤ ਹੈ। ਬੱਦਲ ਛਾਏ, ਮੀਂਹ ਵਸਦੇ, ਬਿਜਲੀ ਲਿਸ਼ਕਣੇ ਦਾ ਸਮਾ ਹੈ, ਜੋ ਸਮਾਂ ਪਜਾਰਿਆਂ ਨੂੰ ਮਿਲੇ ਹੋਇਆਂ ਦੇ ਲਈ ਉਦੀਪਨ ਹੈ, ਅਰ ਡਾਢਾ ਸੁਹਾਵਣਾ ਹੈ, ਪਰ ਵਿਛੁੜੇ ਹੋਇਆਂ ਲਈ ਅਰ ਵਿਛੋੜੇ ਵਿਚ ਟੋਲਦਿਆਂ ਦੇ ਲਈ, ਅਰ ਫੇਰ ਬਿਦੇਸ ਵਿਚ ਖੋਜਣ ਵਾਲਿਆਂ ਲਈ ਨਿਰਾਸ ਕਰਨੇ ਵਾਲਾ ਹੈ। ਸਮਾ ਰੰਗ ਮਾਣਨ ਦਾ ਫੱਬਨਾਂ ਵਾਲਾ ਹੈ ਪਰ ਆਪਣੀ ਦਸ਼ਾ ਪ੍ਰੇਮ ਖੋਜੀ ਇਸਤ੍ਰੀ ਵਤ ਵਰਣਨ ਕਰਦੇ ਹਨ ਕਿ ਕੈਸੀ ਡਰਾਉਣੀ ਹੈ। ਐਸੀ ਭੈ ਦਾਇਕ ਦਸ਼ਾ ਵਿਚ ਪਿਆਰੇ ਦਾ ਮੇਲ ਤਾਂ ਹੀ ਹੋਵੇ ਜੇ ਮਸਤਕ ਦੇ ਭਾਗ ਉਦੇ ਹੋਣ। ਉਸ ਦਾ ਅੰਤ੍ਰੀਵ ਭਾਵ ਇਹ ਹੈ:- ਇਹ ਸੰਸਾਰ ਪਰਦੇਸ਼ ਹੈ, ਢੂੰਡਣੇ ਵਾਲਾ ਵੈਰਾਗ ਅਰ ਪ੍ਰੇਮ ਭਰਿਆ ਜੀਵ ਆਤਮਾ ਹੈ, ਧਰਤੀ ਸਰੀਰ ਹੈ, ਅਕਾਸ਼ ਮਨ ਹੈ, ਬਿਜਲੀ ਬੁਧੀ ਹੈ, ਖੋਜਣਾ ਪ੍ਰਾਪਤੀ ਦੇ ਸਾਧਨ ਕਰਨੇ ਹਨ। ਜੇ ਤਾਂ ਵਾਹਿਗੁਰੂ ਪ੍ਰਾਪਤ ਹੋਵੇ, ਤਦ ਤਾਂ ਏਹ ਸਭ ਬੁੱਧੀ, ਮਨ ਇੰਦ੍ਰੇ ਆਦਿਕ ਬ੍ਰਹਮਾਕਾਰ ਹੋਕੇ ਆਨੰਦ ਦੇ ਸਮੇ ਨੂੰ ਆਨੰਦਤ ਕਰਦੇ ਹਨ, ਪਰ ਜਦ ਵਿਛੋੜੇ ਦਾ ਪੜਦਾ ਪਿਆ ਹੋਵੇ, ਤਦ ਇਹੋ ਹੀ ਡਰਾਉਣੇ ਪਦਾਰਥ ਹਨ। ਸੰਸਾਰ ਪਰਦੇਸ ਹੈ, ਜੋ ਸਾਡੇ ਸਰੂਪ ਰੂਪੀ ਦੇਸ ਅਰ ਸਚਖੰਡ ਰੂਪੀ ਨਗਰ ਤੋਂ ਬਹੁਤ ਹੀ ਦੂਰ ਹੈ, ਅਰ ਓਪਰਾ ਹੈ। ਸਰੀਰ ਧਰਤੀ ਦੀ ਤਰ੍ਹਾਂ ਵਾਹਿਗੁਰੂ ਦੇ ਖੋਜੀ ਆਤਮਾਂ ਨੂੰ ਸਹਾਇਤਾ ਦੀ ਥਾਂ ਬੰਧਨ ਪਾਉਂਦਾ ਹੈ, ਅਰ ਆਪਣੇ ਸੁਖਾਂ ਦੇ ਕੰਡਿਆਂ ਵਿਚ ਫਸਾਉਂਦਾ ਹੈ, ਆਤਮਾ ਨੂੰ ਸਰੀਰਾਕਾਰ ਹੀ ਰਖਣਾ ਚਾਹੁੰਦਾ ਹੈ। ਮਨ ਅਕਾਸ਼ ਦੀ ਤਰ੍ਹਾਂ ਬੇਥਵਾ ਨਾ ਹਥ ਆਉਣ ਵਾਲਾ, ਡਾਢਾ ਸੂਖਮ ਅਰ ਡੌਰ ਭੌਰ ਕਰਨ ਵਾਲਾ, ਭਟਕਣਾ ਵਿਚ ਪਾਉਂਦਾ ਹੈ, ਬੁਧੀ ਬੀ ਆਸੁਰੀ ਹੋਕੇ ਮਨ ਦੇ ਮਗਰ ਰਹਿੰਦੀ ਹੈ ਅਰ ਆਤਮਾਂ ਨੂੰ ਇਸ ਧੋਖੇ ਵਿਚ ਪਾਈ ਰਖਣ ਦਾ ਜਤਨ ਕਰਦੀ ਹੈ, ਕਿ ਪਿਆਰਾ ਕੋਈ ਵਸਤੂ ਨਹੀਂ, ਤੂੰ ਦੇਹ ਤੇ ਮਨ ਤੋਂ ਜੁਦਾ ਨਹੀਂ, ਖੋਜ ਮਾੜੀ ਹੈ। ਪਰ ਜੇ ਆਤਮਾ ਖੋਜ ਵਿਚ ਲਗਾ ਰਹੇ, ਤਦ ਅਣਡਿੱਠ ਮਦਦ ਆਕੇ ਉਸ ਨੂੰ ਪਿਆਰੇ ਦੇ ਦਰਸ ਵਿਚ ਸਮਾ ਦੇਂਦੀ ਹੈ। ਮਸਤਕ ਭਾਗ ਤੋਂ ਭਾਵ ਹੈ: ਉਹ ਫਲ ਜੋ ਭੋਗਣ ਸਾਡੇ ਹਿੱਸੇ ਆਏ ਹਨ, ਜੋ ਪਿਛਲੇ ਕਰਮਾਂ ਦੇ ਫਲ ਹਨ, ਯਾ ਵਾਹਿਗੁਰੂ ਦੀ ਮਿਹਰ ਉਸ ਦੇ ਦਰਸ਼ਨ ਕਰਾਉਂਦੀ ਹੈ।

| ਮੂਲ | ਅਰਥ |
|---|---|
| **ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥ ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥ ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥ ੧੦ ॥** | ਦੇਖੇ ਹਨ ਸਾਰੇ ਥਾਉਂ (ਪਰ) ਤੇਰੇ ਜਿਹਾ ਨਹੀਂ (ਡਿੱਠਾ), (ਤੈਨੂੰ ਬਣਾਇਆ ਹੈ) ਪਰਮੇਸ਼ਰ ਨੇ ਇਸ ਕਰਕੇ ਤੂੰ (ਸਭ ਤੋਂ ਵਧੀਕ) ਸੋਹਿਆ ਹੈਂ, ਅਨੂਪ ਰਾਮਦਾਸ ਪੁਰੇ ਦੀ ਬਸਤੀ ਸੰਘਣੀ ਤੇ ਅਪਾਰ ਹੈ। (ਕਹਿੰਦੇ ਹਨ ਗੁਰੂ) ਨਾਨਕ, ਰਾਮ ਦਾਸ ਸਰ ਵਿਚ ਨ੍ਹਾਤਿਆਂ ਪਾਪ ਦੂਰ ਹੋ ਜਾਂਦੇ ਹਨ॥੧੦॥ |

**ਪਦਾਰਥ**— ਬਧੋਹੁ=ਬਧਾ ਹੈ, ਵਸਾਯਾ ਹੈ। ਬਿਧਾਤੈ=ਪਰਮੇਸ਼ਰ ਨੇ। ਸਘਨ=ਸੰਘਣੀ, ਰੌਣਕ ਵਾਲੀ। ਕਸਮਲ=ਮੈਲ ਦੀ ਕਸ, ਮੈਲ ਦੀ ਲੀਕ, ਮੈਲ ਦਾ ਦਾਗ, ਮੈਲਾ ਪਨ (ਪਾਪ)।

**ਭਾਵ**— ਸ੍ਰੀ ਦਰਬਾਰ ਸਾਹਿਬ ਜੀ ਤਿਆਰ ਹੋ ਜਾਣੇ ਪਰ ਗੁਰੂ ਪੰਜਵੇਂ ਪਾਤਸ਼ਾਹ ਜੀ ਨੇ ਇਹ ਮਹਿਮਾਂ ਕਥਨ ਕੀਤੀ ਸੀ, ਸੋ ਪਰਤੱਖ ਦੇਖਣੇ ਵਿਚ ਆ ਰਹੀ ਹੈ ਕਿ ਸ੍ਰੀ ਦਰਬਾਰ ਸਾਹਿਬ ਜੀ ਜੈਸਾ ਉਤਮ ਅਸਥਾਨ ਕੋਈ ਨਹੀਂ। ਪਹਿਲੇ ਤਾਂ ਇਸ ਦੀ ਬਨਾਵਟ ਦਾ ਢੰਗ ਫੇਰ ਬਨਾਵਟ ਹੀ ਅਨੂਪਮ ਹਨ, ਇਸ ਪਰ ਅਠੇ ਪਹਿਰ ਦਾ ਇਕ ਰਸ ਕੀਰਤਨ ਤੇ ਸਤਿਸੰਗ ਦੁਨੀਆਂ ਦੇ ਕਿਸੇ ਮਤ ਦੇ ਕਿਸੇ ਮੰਦਰ ਨੂੰ ਨਸੀਬ ਨਹੀਂ ਹੈ, ਇਹ ਸਭ ਤੋਂ ਸ੍ਰੇਸ਼ਟ ਬਾਤ ਹੈ। ਵਾਹਿਗੁਰੂ ਦੇ ਹੁਕਮ ਵਿਚ ਸਤਿਗੁਰਾਂ ਨੇ ਇਸ ਨੂੰ ਰਚਿਆ ਸੀ ਕਿ ਵਾਹਿਗੁਰੂ ਦੇ ਜਸ ਦਾ ਅਖੰਡਾਕਾਰ ਪ੍ਰਵਾਹ ਇਥੇ ਤੁਰੇ। ਇਸ ਕਰਕੇ ਇਹ ਪਰਮੇਸ਼ਰ ਦਾ ਰਚਿਤ ਕਿਹਾ ਹੈ ਉਸੇ ਦੀ ਆਗਜਾ ਵਿਚ ਰਚਿਤ ਹੋਣ ਕਰਕੇ ਇਸ ਦੀ ਸ਼ੋਭਾ ਕਹੀ ਹੈ।

ਪਰਤੱਖ ਦੇਖੋ ਕਿ ਅਨੇਕਾਂ ਇੰਤਜ਼ਾਮ ਬਿਗੜ ਜਾਣੇ ਤੇ, ਫੇਰ ਮੰਦਰ ਨਾਲ ਸੰਬੰਧਿਤ ਲੋਕਾਂ ਦੇ ਭੁੱਲਾਂ ਵਿਚ ਪੈ ਜਾਣੇ ਤੇ ਬੀ ਅਖੰਡ ਕੀਰਤਨ, ਇਕ ਰਸ ਸਤਿਸੰਗ ਅਰ ਆਤਮਕ ਪਰਭਾਉ ਜਿਉਂ ਕਾ ਤਿਉਂ ਕਾਇਮ ਹੈ। ਅਰ ਆਤਮਕ ਰਸੀਏ ਸਦੀਵੇ ਝੁਰਮਟ ਪਾਈ ਹੀ ਰਖਦੇ ਹਨ। ਇਕ ਸੰਨਿਆਸੀ ਬਾਵਾ ਜੀ, ਜੋ ਸਿਖ ਮਤ ਦੇ ਪੈਰੋ ਨਹੀਂ ਸੇ, ਕਿਹਾ ਕਰਦੇ ਸਨ ਕਿ ਜੋ ਰਸ ਇਥੇ ਭਜਨ ਕਰਨ ਦਾ ਆਇਆ ਹੈ ਕਿਤੇ ਬੀ ਨਹੀਂ ਆਯਾ। ਤੀਸਰੀ ਤੁਕ ਵਿਚ ਨਗਰ ਦਾ ਕਥਨ ਹੈ, ਕਿ ਇਸ ਦੀ ਬਸਤੀ ਜੋ ਹੈ ਸੋ ਰੌਣਕ ਭਰੀ ਅਪਾਰ ਹੈ। ਪਰਤੱਖ ਦੇਖ ਲਵੋ ਕਿ ਜਿਸ ਪ੍ਰਕਾਰ ਦੀ ਆਬਾਦੀ ਸ੍ਰੀ ਅੰਮ੍ਰਿਤਸਰ ਵਿਚ ਹੈ ਅਪਾਰ ਹੀ ਹੈ। ਪੰਜਾਬ ਭਰ ਵਿਚ ਕੋਈ ਸ਼ਹਿਰ ਇਸ ਦੇ ਨਾਲ ਦਾ ਨਹੀਂ ਅਰ ਹਿੰਦੁਸਤਾਨ ਦੀ ਦੁਨੀਆਂ ਵਿਚ ਇਸ ਜੈਸਾ ਇਹੋ ਹੀ ਹੈ। ਕਾਲ ਦੇ ਦਿਨਾਂ ਵਿਚ ਵਡੀਆਂ ਵਡੀਆਂ ਮੰਡੀਆਂ ਟੁਟ ਗਈਆਂ ਸਨ, ਪਰ ਸ੍ਰੀ ਅੰਮ੍ਰਿਤਸਰ ਦੀ ਮੰਡੀ ਕਦੇ ਨਹੀਂ ਟੁੱਟੀ। ਕਈ ਇਕ ਮੁਸਲਮਾਨ ਮੁਸਾਫ਼ਰਾਂ ਥੀਂ ਸੁਣਨ ਵਿਚ ਆਇਆ ਹੈ, ਕਿ ਸਾਰੇ ਫਿਰ ਆਏ ਹਾਂ ਪਰ ਅੰਮ੍ਰਿਤਸਰ ਜੀ ਜੈਸਾ ਆਨੰਦ ਕਿਤੇ ਨਹੀਂ ਆਇਆ। ਤਿੰਨ ਸਾਢੇ ਤਿੰਨ ਸੌ ਬਰਸ ਵਿਚ ਇਹ ਸ਼ਹਿਰ ਦੁਨੀਆਂ ਦੇ ਪੈਂਠ ਵਾਲੇ ਸ਼ਹਿਰਾਂ ਵਿਚ ਹੋ ਗਿਆ ਹੈ ਅਰ ਅਜ ਯੂਰਪ, ਅਮਰੀਕਾ, ਜਾਪਾਨ ਆਦਿ ਦੇਸ਼ਾਂ ਨਾਲ ਸਿਧੇ ਵਪਾਰ ਲਖਾਂ ਰੁਪਏ ਦੇ ਕਰ ਰਿਹਾ ਹੈ। ਸ੍ਰੀ ਅੰਮ੍ਰਿਤਸਰ ਸ਼ਹਿਰ ਦਾ ਪਹਿਲਾ ਨਾਮ ਰਾਮਦਾਸ ਪੁਰਾ ਸੀ। ਚੌਥੀ ਤੁਕ ਵਿਚ ਰਾਮਦਾਸ ਸਰ ਦੀ ਮਹਿਮਾ ਹੈ ਕਿ ਇਸ ਵਿਚ ਨ੍ਹਾਤਿਆਂ ਮੈਲ ਦੂਰ ਹੁੰਦੀ ਹੈ। ਗੁਰਮੁਖ ਮਾਰਗ ਵਿਚ ਤਿੰਨ ਤਰ੍ਹਾਂ ਦੇ ਪਾਪ ਹਨ, ਸਰੀਰਕ, ਮਾਨਸਕ ਤੇ ਆਤਮਕ। ਤਿੰਨਾਂ ਵਾਸਤੇ ਤਿੰਨ ਇਲਾਜ ਹਨ: ਇਸ਼ਨਾਨ, ਦਾਨ ਤੇ ਨਾਮ। ਕਸਮਲ-ਪਹਿਲੀ ਪ੍ਰਕਾਰ ਦੇ ਪਾਪ ਹਨ ਇਨ੍ਹਾਂ ਲਈ ਦਾਰੂ ਇਸ਼ਨਾਨ ਹੈ। ਅਰ ਵਡਾ ਇਲਾਜ ਰਾਮਦਾਸ ਸਰੋਵਰ ਦਾ ਇਸ਼ਨਾਨ ਹੈ; ਜਿਥੇ ਵਾਹਿਗੁਰੂ ਦੇ ਅਖੰਡਾਕਾਰ ਕੀਰਤਨ ਨੇ ਹਰ ਸ਼ੈ ਵਿਚ ਆਪਣੀ ਪਵਿਤ੍ਰ ਸ਼ਕਤੀ ਭਰ ਰਖੀ ਹੈ। ਭਜਨ ਵਿਚ ਅਨੇਕ ਸ਼ਕਤੀਆਂ ਹੁੰਦੀਆਂ ਹਨ, ਜੋ ਭਜਨ ਕਰਨੇ ਤੇ ਪੈਦਾ ਹੁੰਦੀਆਂ ਅਰ ਆਲੇ ਦੁਆਲੇ ਜੀਊਰਦੀਆਂ ਰਹਿੰਦੀਆਂ ਹਨ, ਜਿਨ੍ਹਾਂ ਦੇ ਕਾਰਨ ਸਰੋਵਰ ਦਾ ਜਲ ਆਤਮ ਸ਼ਕਤੀ ਨਾਲ ਚੁੰਬਕ ਸ਼ਕਤੀ ਵਾਂਙ ਭਰਪੂਰ ਹੈ। ਨਾਮ ਦਾ ਇਥੇ ਅੱਠ ਪਹਿਰ ਪਰਵਾਹ ਚਲਦਾ ਹੈ, ਅਰ ਦਾਨ ਦਾ ਇਥੇ ਸਾਮਾਨ ਹੈ, ਤਿੰਨੇ ਪ੍ਰਕਾਰ ਦੇ ਸਾਧਨ ਮਹਾਰਾਜ ਜੀ ਨੇ ਮੰਦਰ ਵਿਚ ਇਕੱਠੇ ਕਰ ਦਿਤੇ ਹਨ। ਇਸ ਕਰਕੇ ਇਥੇ ਜੋ ਨ੍ਹਾਵੇ-ਗੁਰਮੁਖਾਂ ਵਤ ਸ਼ਨਾਨ ਕਰੇ-ਉਸ ਦੇ ਕਸਮਲ ਦੂਰ ਹੁੰਦੇ ਹਨ।

**ਅੰਤ੍ਰੀਵਾਰਥ**— 'ਰਾਮਦਾਸ' ਦਾ ਅਰਥ ਗੁਰੂ ਜੀ ਇਹ ਲਿਖਦੇ ਹਨ:-

**ਜਿਸਕੈ ਮਨਿ ਪਾਰਬ੍ਰਹਮ ਕਾ ਨਿਵਾਸੁ॥ ਤਿਸਕਾ ਨਾਮੁ ਸਤਿ ਰਾਮਦਾਸੁ॥ ਆਤਮ ਰਾਮੁ ਤਿਸੁ**

**ਨਦਰੀ ਆਇਆ॥ ਦਾਸ ਦਸੰਤਣ ਭਾਇ ਤਿਨਿ ਪਾਇਆ॥ ਸਦਾ ਨਿਕਟਿ ਨਿਕਟਿ ਹਰਿ ਜਾਨੁ॥ ਸੋ ਦਾਸੁ ਦਰਗਹ ਪਰਵਾਨੁ॥ ਅਪੁਨੇ ਦਾਸ ਕਉ ਆਪਿ ਕਿਰਪਾ ਕਰੈ॥ ਤਿਸੁ ਦਾਸੁ ਕਉ ਸਭ ਸੋਝੀ ਪਰੈ॥ ਸਗਲ ਸੰਗਿ ਆਤਮ ਉਦਾਸੁ॥ ਐਸੀ ਜੁਗਤ ਨਾਨਕ ਰਾਮਦਾਸੁ॥**

[ਸੁਖਮਨੀ-੯]

ਐਸੇ ਰਾਮਦਾਸ ਥਾਂਵ ਅਰਥਾਤ 'ਗੁਰਮੁਖ ਪਦ' ਦੀ ਮਹਿਮਾਂ ਕਹਿੰਦੇ ਹਨ ਕਿ ਜਿਤਨੇ ਪੁਜਾਰੀ, ਪੰਡਤ, ਸਿਧ, ਤੀਰਥ ਵਾਸੀ, ਜਤੀ ਜੋਗੀ ਆਦਿ ਪਦ ਹਨ ਸਾਰੇ ਦੇਖੇ, ਪਰ ਰਾਮਦਾਸ ਪਦ ਜੈਸਾ ਨਹੀਂ ਡਿੱਠਾ, ਜਿਸ ਵਿਚ ਦਾਸ ਭਾਵ, ਪਰਮੇਸ਼ਰ ਦਾ ਮਨ ਵਿਚ ਨਿਵਾਸ, ਸਾਰਿਆਂ ਦੇ ਨਾਲ ਫੇਰ ਉਦਾਸ ਹੋਵੇ, ਐਸਾ ਪਦ ਸਭ ਤੇ ਸ੍ਰੇਸ਼ਟ ਹੈ, ਪਰ ਤੇਰੀ ਸੋਭਾ ਇਸ ਕਰਕੇ ਹੈ ਕਿ ਵਾਹਿਗੁਰੂ ਨੇ ਆਪ ਤੈਨੂੰ ਰਚਿਆ ਹੈ, ਕਿਉਂਕਿ ਲਛਣਾਂ ਵਿਚ ਕਹਿੰਦੇ ਹਨ **'ਅਪੁਨੇ ਦਾਸ ਕਉ ਆਪਿ ਕਿਰਪਾ ਕਰੈ'** ਵਾਹਿਗੁਰੂ ਆਪਣੇ ਦਾਸ ਤੇ ਆਪ ਕਿਰਪਾ ਕਰਕੇ ਗੁਰਮੁਖ ਪਦ ਬਖਸ਼ਦਾ ਹੈ, ਪਰ ਉਹ ਆਪ ਸਦਾ **'ਦਾਸ ਦਸੰਤਣ ਭਾਇ'** ਵਿਚ ਰਹਿੰਦਾ ਹੈ। ਸੋ ਹੰਕਾਰ ਤੋਂ ਦੂਰ ਦਾਸ ਭਾਵ ਵਿਚ ਇਸਥਿਤ ਜਗਜਾਸੂ ਨੂੰ ਵਾਹਿਗੁਰੂ ਆਪ ਹੀ ਕਿਰਪਾ ਕਰਕੇ ਰਾਮਦਾਸ ਪਦ ਬਖਸ਼ ਦਿੰਦਾ ਹੈ। ਇਸ ਪਦਵੀ ਦੀ ਪੁਰੀ ਕੀ ਹੈ? ਗੁਰਮੁਖ ਦੇ ਸੰਗ ਕਰਕੇ ਹੋਰ ਜੀਵਾਂ ਦਾ ਉਧਾਰ ਪਾਉਣ ਵਾਲਾ ਸੰਗ 'ਗੁਰਮੁਖਿ ਨਿਬਹੈ ਸਪਰਵਾਰਿ'। ਪੁਨਾ: **'ਗੁਰਮੁਖਿ ਸਾਇਰਿ ਪਾਹਣ ਤਾਰੇ॥ ਗੁਰਮੁਖਿ ਕੋਟਿ ਤੇਤੀਸ ਉਧਾਰੇ॥'**(ਰਾਮ:ਸਿ:ਗੋ-੪੦) ਇਸ ਪ੍ਰਕਾਰ ਗੁਰਮੁਖ ਦੀ ਵਸਤੀ ਅਰ ਪੁਰੀ ਅਪਾਰ ਹੈ, ਜਿਸ ਦਾ ਅੰਤ ਨਹੀਂ। ਭਾਵੇਹ ਕਿ ਗੁਰਮੁਖ ਤੋਂ ਨਿਸਤਾਰਾ ਪਾਉਣ ਵਾਲਿਆਂ ਦਾ ਓੜਕ ਨਹੀਂ, ਛੇਕੜ ਕਹਿੰਦੇ ਹਨ ਰਾਮਦਾਸ ਸਰ ਅਰਥਾਤ 'ਗੁਰਮੁਖ ਸਤਿਸੰਗ'। ਉਸ ਦੀ ਸ਼ਕਤੀ ਇਉਂ ਵਰਣਨ ਕਰਦੇ ਹਨ:-

**'ਗੁਰਮੁਖਿ ਤਾਰੇ ਪਾਰਿ ਉਤਾਰੇ'**॥(ਸਿਧ:ਗੋ:-੩੧) **'ਗੁਰਮੁਖਿ ਮੇਲਿ ਮਿਲਾਏ ਸੋੁਜਾਣੈ'**। (ਸਿਧ:ਗੋ:-੭੧) ਗੁਰਮੁਖ ਦੇ ਸੰਗ ਦੇ ਇਹ ਫਲ ਹਨ। ਗੁਰਮੁਖ ਦੇ ਇਸ਼ਨਾਨ ਅਰਥਾਤ ਸਤਿਸੰਗ ਤੋਂ ਪਾਪ ਦੂਰ ਹੁੰਦੇ ਹਨ।

| ਮੂਲ | ਅਰਥ |
|---|---|
| **ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ॥ ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ॥ ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ॥ ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ ॥ ੧੧ ॥** | (ਜੈਸਾ) ਚਿਤ ਚਾਤ੍ਰਿਕ (ਦਾ ਹੈ, ਐਸਾ) ਸ੍ਰੇਸ਼ਟ ਚਿਤ (ਚਾਹੀਦਾ ਹੈ, ਉਸ ਚਿਤ ਨਾਲ) ਸ੍ਰੇਸ਼ਟ ਸਜਣ ਨੂੰ ਲੋੜੀਏ, ਜਿਸ ਨਾਲ ਪ੍ਰਾਣ ਲਗੇ ਹੋਏ ਹੋਣ ਉਸੇ ਨੂੰ ਲੋੜੀਏ। (ਜਿਕੁਰ ਚਾਤ੍ਰਿਕ) ਜਲਾਂ ਜਲਾਂ ਵਿਖੇ (ਬੀ) ਜਲ ਦੀ ਬੂੰਦ (ਸ੍ਵਾਂਤ) ਦੇ ਕਾਰਨ ਉਦਾਸ ਫਿਰਦਾ ਹੈ, ਉੱਕਰ ਹਰਿ ਜਨ (ਨੂੰ ਚਾਹੀਦਾ ਹੈ ਕਿ ਸਭ ਸਾਧਨਾਂ ਦੇ ਹੁੰਦੇ ਬੀ) ਨਾਮ ਨੂੰ (ਹੀ) ਮੰਗੇ (ਐਸੇ ਸਿੱਕਦੇ ਜਗਜਾਸੂ ਤੋਂ ਗੁਰੂ) ਨਾਨਕ (ਜੀ) ਬਲਿਹਾਰ ਹਨ॥੧੧॥ |

**ਪਦਾਰਥ—** ਚਾਤ੍ਰਿਕ=ਪਪੀਹਾ। ਇਕ ਜੰਤੂ ਹੈ ਜੋ ਸ੍ਵਾਂਤੀ ਬੂੰਦ ਦਾ ਪ੍ਰੇਮੀ ਹੈ (ਕਵਿ ਸੰਪ੍ਰਦਾ), ਅਰ ਪ੍ਰਿਉ ਪ੍ਰਿਉ ਅਵਾਜ਼ ਕਰਦਾ ਹੈ। ਆਹੀਐ=ਲੋੜੀਐ। ਚਾਹੀਐ। ਬਨ=ਜਲ (ਜੰਗਲ ਬੀ)।

**ਭਾਵ—** ਨਾਮ ਦੀ ਚਾਹ ਅਰ ਸਿੱਕ ਦਾ ਰੂਪ ਦੱਸਦੇ ਹਨ ਕਿ ਕਿਸ ਪ੍ਰਕਾਰ ਦੀ ਚਾਹੀਦੀ ਹੈਂ? ਇਸ ਪਰ ਚਾਤ੍ਰਿਕ ਦਾ ਦ੍ਰਿਸ਼ਟਾਂਤ ਦੇਂਦੇ ਹਨ ਕਿ ਪ੍ਰੇਮੀ ਦਾ ਦਿਲ ਉਸਦੇ ਦਿਲ ਵਰਗਾ ਹੋਵੇ।

ਚਾਤ੍ਰਿਕ ਤਲਾਵਾਂ, ਸਰਾਂ, ਛੰਭਾਂ; ਨਦੀਆਂ ਤੇ ਫਿਰਦਾ ਹੈ, ਪਰ ਉਨ੍ਹਾਂ ਪਾਣੀਆਂ ਨੂੰ ਦੇਖਕੇ ਤ੍ਰਿਪਤਦਾ ਨਹੀਂ ਹੈ, ਉਹ ਚਾਹੁੰਦਾ ਹੈ ਕਿ ਬਦਲ ਆਉਣ, ਘਨਘੋਰ ਘਟਾ ਛਾਏ, ਬਰਖਾ ਉਤਰੇ, ਅਰ ਉਹ ਸ੍ਰੇਸ਼ਟ ਬੂੰਦ ਨੂੰ ਪੀਵੇ। ਇਹ ਇਕ ਸਿੱਕ ਚਾਤ੍ਰਿਕ ਦੀ ਬੜੀ ਪ੍ਰਬਲ ਬਣੀ ਰਹਿੰਦੀ ਹੈ। ਤਿਵੇਂ ਜਗਜਾਸੂ ਨੂੰ ਚਾਹੀਦਾ ਹੈ, ਸਰੀਰਕ, ਮਾਨਸਕ, ਆਤਮਕ ਸਰਬ ਪ੍ਰਕਾਰ ਦੇ ਸਾਧਨਾਂ ਰੂਪੀ ਜਲਾਂ ਜਾਂ ਸਭ ਪ੍ਰਕਾਰ ਦੇ ਸੁਖਾਂ ਤੋਂ ਤ੍ਰਿਪਤ ਨਾ ਹੋਵੇ, ਕੇਵਲ ਨਾਮ ਰਸ ਦੀ ਸ੍ਵਾਂਤੀ ਬੂੰਦ ਦੀ ਭਾਲ ਵਿਚ ਸਿਕਦਾ ਤੇ ਪ੍ਰੇਮੀ ਹੋਇਆ ਰਹੇ। ਐਸੇ ਨਾਮ ਦੇ ਪ੍ਰੇਮੀ ਨੂੰ ਗੁਰੂ ਨਾਨਕ ਸਾਹਿਬ ਪਿਆਰ ਕਰਦੇ ਹਨ। ਭਾਵੇਂਹ ਕਿ ਨਾਮ ਵਾਲੇ ਦੀ ਮਹਿਮਾਂ ਤਾਂ ਕਹਾਂ ਪਾਈਏ? ਨਾਮ ਦੀ ਸਿੱਕ ਕਰਨ ਵਾਲੇ ਬੀ ਧੰਨ ਹਨ। ਧੰਨ ਹਨ ਓਹ ਜੋ ਨਾਮ ਦੇ ਚਾਹਵਾਨ ਹਨ।

| ਮੂਲ | ਅਰਥ |
|---|---|
| **ਮਿਤ ਕਾ ਚਿਤੁ ਅਨੂਪੁ ਮਰੰਮੁ ਨ ਜਾਨੀਐ ॥ ਗਾਹਕ ਗੁਨੀ ਅਪਾਰ ਸੁ ਤਤੁ ਪਛਾਨੀਐ ॥ ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ॥ ਹਰਿਹਾਂ ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ ਧਨਾ ॥ ੧੨ ॥** | ਪਿਆਰੇ ਦਾ ਚਿਤ ਉਪਮਾਂ ਤੋਂ ਪਰੇ ਹੈ (ਜਿਸ ਦਾ) ਮਰਮ ਨਹੀਂ ਜਾਣਿਆ ਜਾਂਦਾ, ਪ੍ਰੇਮੀ (ਹੋਕੇ) ਅਪਾਰ ਗੁਣਾਂ ਕਰਕੇ (ਉਸ ਦੇ) ਸ੍ਰੇਸ਼ਟ ਗੁਣਾਂ ਦਾ ਤਤ ਪਛਾਣੀਦਾ ਹੈ। ਚਿਤ ਵਿਖੇ ਚਿਤ ਨੂੰ ਸਮਾਏ ਤਾਂ ਬਹੁਤਾ ਰੰਗ ਹੋਵੇ (ਪਰ ਇਹ) ਸੱਚਾ ਧਨ ਤਾਂ ਪ੍ਰਾਪਤ ਹੋਵੇਗਾ ਜੇ ਚੰਚਲ ਚੋਰਾਂ ਨੂੰ ਮਾਰੇਂ॥੧੨॥ |

**ਪਦਾਰਥ**— ਮਿਤ=ਮਿਤ੍ਰ, ਪਿਆਰਾ, ਵਾਹਿਗੁਰੂ। ਅਨੂਪੁ=ਉਪਮਾਂ ਤੋਂ ਰਹਿਤ। ਮਰੰਮੁ=ਭੇਦ। ਗਾਹਕ=ਚਾਹਵਾਨ, ਪ੍ਰੇਮੀ, ਜਗਜਾਸੂ। ਚੋਰਹਿ=ਚੋਰਾਂ ਨੂੰ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ।

**ਭਾਵ**— ਇਸ ਫੁਨਹੇ ਵਿਚ ਜੀਵ ਨੂੰ ਵਾਹਿਗੁਰੂ ਦੇ ਪਰਮਾਨੰਦ ਪ੍ਰਾਪਤ ਹੋਣ ਦਾ ਤਰੀਕਾ ਸਿਖਾਲਦੇ ਹਨ। ਇਕ ਵਾਹਿਗੁਰੂ ਹੈ, ਇਕ ਜੀਵ ਹੈ। ਦੂਹਾਂ ਦਾ ਮਿਲਾਪ ਦੇਹ ਕਰਕੇ ਨਹੀਂ ਹੋਣਾ, ਕਿਉਂਕਿ ਵਾਹਿਗੁਰੂ ਦੇਹ ਰਹਿਤ ਹੈ। ਵਾਹਿਗੁਰੂ ਤਾਂ ਇਕ ਰਸ ਜਾਗਤੀ ਜੋਤਿ, ਆਨੰਦ ਸਰੂਪ, ਸੰਪੂਰਨ ਚੇਤੰਨਤਾ ਹੈ। ਉਸ ਪਰ ਦੱਸਦੇ ਹਨ ਕਿ ਪਿਆਰੇ ਵਾਹਿਗੁਰੂ ਦਾ ਚਿਤ ਐਸਾ ਹੈ ਜਿਸ ਦੀ ਮਹਿਮਾਂ ਕਹੀ ਨਹੀਂ ਜਾ ਸਕਦੀ, ਪਰ ਐਸਾ ਅਮੀਕ ਤੇ ਪਾਰ ਤੋਂ ਰਹਿਤ ਅਰ ਗੁੱਝਾ ਹੈ ਕਿ ਜਿਸ ਦਾ ਭੇਦ ਨਹੀਂ ਮਾਲੂਮ। ਐਸੇ ਦੁਰਲੱਭ ਚਿਤ ਨੂੰ ਉਹ ਪਾ ਸਕਦਾ ਹੈ ਜੋ ਸੱਚਾ ਜਗਜਾਸੂ ਹੋਵੇ। ਉਹ ਇਸ ਸਰਬ ਚੇਤੰਨ ਵਾਹਿਗੁਰੂ ਦੇ ਤੱਤ ਨੂੰ ਪਛਾਣ ਸਕਦਾ ਹੈ। ਜਗਜਾਸੂ ਐਵੇਂ ਦੋ ਚਾਰ ਖਰੜ ਵੇਦਾਂਤ ਦੇ ਟੱਪੇ ਸੁਣਕੇ ਨਹੀਂ ਪਾ ਸਕਦਾ, ਅਪਾਰ ਗੁਣਾਂ ਕਰਕੇ ਤੱਤ ਪਛਾਣ ਸਕਦਾ ਹੈ। ਭਾਵ ਇਹ ਕਿ ਔਗੁਣਾਂ ਨੂੰ ਛਡੇ ਅਰ ਗੁਣਾਂ ਨੂੰ ਕੱਠਿਆਂ ਕਰੇ, **'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ'**(ਆਸਾ:ਵਾਰ-੧੪) ਪੁਨਾ **'ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ'**(ਸੂਹੀ:ਮ:੧-ਛੰ-੧) ਫੇਰ ਜਗਜਾਸੂ ਨਿਰਵਿਕਾਰ ਚਾਹੀਦਾ ਹੈ। ਮਨ ਨੂੰ ਚੰਚਲ ਕਰਨ ਵਾਲੇ, ਚਿਤ ਦੀ ਬ੍ਰਿਤੀ ਨੂੰ ਖਿੰਡਾਉਣ ਵਾਲੇ ਤੇ ਠੁੱਲਿਆਂ ਕਰਨ ਵਾਲੇ ਕਾਮ ਕ੍ਰੋਧ ਆਦਿਕ ਵਿਕਾਰਾਂ ਨੂੰ ਮਾਰ ਲਵੇ। ਜਦ ਵਿਕਾਰਾਂ ਤੋਂ ਸਾਫ਼ ਹੋ ਜਾਵੇ ਅਤੇ ਦੈਵੀ ਗੁਣਾਂ ਨਾਲ ਭਰਪੂਰ ਹੋ ਜਾਵੇ ਤਦ ਵਾਹਿਗੁਰੂ ਤੱਤ ਸਰੂਪ ਦੇ ਚਿੱਤ ਦੀ ਪਛਾਣ ਦੀ ਯੋਗਤਾ ਪੈਦਾ ਹੋ ਜਾਂਦੀ ਹੈ। ਕੇਵਲ ਇਹ ਸਾਧਨਾਂ ਬਾਕੀ ਹੁੰਦੀ ਹੈ ਕਿ ਆਪਣਾ ਚਿਤ ਪਿਆਰੇ ਦੇ ਚਿਤ ਵਿਖੇ ਸਮਾਵੇ। ਉਹ ਐਉਂ ਕਿ ਆਪਣੇ ਵਾਹਿਗੁਰੂ ਦੇ ਜਸ ਤੇ ਮਹਿਮਾਂ ਤੇ ਉਸ ਦੇ ਗੁਣਾਂ ਦਾ ਜੋ ਸਰੂਪ ਸਮਝ ਵਿਚ ਆਵੇ ਉਸ ਜੈਸਾ ਆਪਣੇ ਚਿਤ ਨੂੰ ਬਣਾਵੇ ਅਰ ਉਸ ਸਰਬੱਗਯ ਚਿਤ ਵਿਚ ਆਪਣੇ

ਸੂਛ ਅਰ ਗੁਣਾਂ ਪੂਰਤ ਹੋਏ ਚਿਤ ਨੂੰ ਮਿਲਾਵੇ, ਜਦ ਸਰਬੱਗਜ ਚਿਤ ਨੂੰ ਅਲਪੱਗ ਚਿਤ ਦਾ ਸੰਜੋਗ ਪ੍ਰਾਪਤ ਹੋਊ ਉਸ ਵੇਲੇ ਪਰਮਾਨੰਦ ਪ੍ਰਾਪਤ ਹੋਊ। ਕਥਨੀ ਬਦਨੀ ਨਾਲ ਨਹੀਂ, ਪਰ ਅਵਸਥਾ ਪਲਟਕੇ।

| ਮੂਲ | ਅਰਥ |
|---|---|
| **ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ॥ ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ॥ ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ॥ ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ॥ ੧੩ ॥** | ਮੈਂ ਸੁਪਨੇ ਵਿਚ ਉਚੀ ਹੋ ਗਈ। (ਪ੍ਰਸ਼ਨ) ਪੱਲਾ ਕਿਉਂ ਨਾ ਪਕੜ ਲਿਆ? (ਉਤ੍ਰ) ਸੁੰਦਰ ਪੁਰਖ ਬਿਰਾਜ ਰਿਹਾ ਸੀ, ਦੇਖਕੇ (ਮੇਰਾ) ਮਨ ਠਗਿਆ ਗਿਆ। (ਪ੍ਰਸ਼ਨ-ਹੁਣ ਫੇਰ? ਉਤਰ) ਖੋਜ ਰਹੀ ਹਾਂ ਉਸਦੇ ਚਰਣ, ਦਸੋ ਕਿਥੋਂ ਪਾਈਦਾ ਹੈ? ਉਹੋ ਜਤਨ ਦਸੋ ਹੇ ਸਖੀ, ਕਿ (ਜਿਸ ਨਾਲ) ਪਿਆਰਾ ਪਾਈਦਾ ਹੈ॥੧੩॥ |

**ਪਦਾਰਥ**— ਊਭੀ = ਉਚੀ, (ਅ) ਦੋ। ਗਹਿਓ = ਪਕੜਿਆ। ਅੰਚਲਾ = ਪੱਲਾ। ਬੰਚਲਾ = ਠਗਿਆ ਗਿਆ। ਪ੍ਰਿਉ = ਪਿਆਰਾ।

**ਭਾਵ**— ਪਿਆਰੇ ਦੇ ਸੁਪਨ ਦਰਸ਼ਨ ਦੇ ਬਾਦ ਦੀ ਅਭਿਲਾਖ ਦਸ਼ਾ ਦਾ ਵਰਣਨ ਹੈ। ਸੁਪਨੇ ਦੇਖਣ ਵਾਲੀ ਆਪਣੀ ਸਖੀ ਨੂੰ ਕਹਿੰਦੀ ਹੈ, ਕਿ ਅਜ ਮੈਂ ਸੁਪਨੇ ਵਿਚ ਉਚੀ ਹੋਈ, ਅਰਥਾਤ ਪਤੀ ਨੂੰ ਪ੍ਰਾਪਤ ਹੋ ਗਈ। ਅਗੋਂ ਸਖੀ ਕਹਿੰਦੀ ਹੈ ਕਿ ਤਦ ਫਿਰ ਉਸ ਪਿਆਰੇ ਦਾ ਪੱਲਾ ਕਿਉਂ ਨਾ ਪਕੜ ਲਿਆ ਜੋ ਫਿਰ ਕਦੇ ਵਿਯੋਗ ਨਾ ਹੁੰਦਾ? ਤਦ ਉਤਰ ਦੇਂਦੀ ਹੈ ਕਿ ਪਿਆਰਾ ਸੁੰਦਰ ਪੁਰਖ ਐਸੀ ਮਨ ਮੋਹਨ ਸੂਰਤ ਵਿਚ ਬਿਰਾਜਮਾਨ ਸੀ ਕਿ ਉਸ ਨੂੰ ਦੇਖਦੇ ਸਾਰ ਹੀ ਮੇਰਾ ਮਨ ਮੋਹਿਆ ਗਿਆ। ਬੇਨਤੀ ਕਰਨ, ਪੱਲਾ ਫੜਨ ਆਦਿ ਦੀ ਕੋਈ ਸੁੱਧ ਬੁੱਧ ਨਾ ਰਹੀ। ਉਸ ਵੇਲੇ ਤਾਂ ਇਹ ਦਸ਼ਾ ਰਹੀ; ਪਰ ਹੁਣ ਮੈਂ ਉਸ ਦਾ ਖੋਜ ਟੋਲਦੀ ਹਾਂ ਅਰ ਪੁੱਛਦੀ ਹਾਂ ਕਿ ਉਸ ਪ੍ਰੀਤਮ ਦਾ ਥਹੁ ਟਿਕਾਣਾ ਕਿਹੜਾ ਹੈ? ਅਰ ਉਸ ਪਤੀ ਨੂੰ ਪ੍ਰਾਪਤ ਹੋਣ ਦਾ ਕੀ ਜਤਨ ਹੈ, ਹੇ ਸਖੀ! ਕ੍ਰਿਪਾ ਕਰਕੇ ਦੱਸ? ਅੰਤ੍ਰੀਵ ਭਾਵ ਇਹ ਹੈ ਕਿ ਜਗਜਾਸੂ ਨੂੰ ਜਦ ਮਾਇਆ ਦੀ ਮੈਲ ਦੀ ਖਲਾਸੀ ਹੁੰਦੀ ਜਾਂਦੀ ਹੈ ਤਦ ਕਦੇ ਕਦੇ ਆਤਮ ਸੁਖ ਦੇ ਝਲਕਾਰੇ ਵਜਦੇ ਹਨ। ਉਸ ਆਨੰਦ ਮਯ ਏਕਾਗਰ ਅਵਸਥਾ ਵਿਚ ਮਨ ਆਦਿਕ ਅਫੁਰ ਹੋ ਜਾਂਦੇ ਹਨ। ਜਦ ਫੇਰ ਚਿਤ ਦੀ ਬ੍ਰਿਤੀ ਉਥੇ ਨਹੀਂ ਹੁੰਦੀ ਹੈ, ਉਸ ਇਕਾਗ੍ਰਤਾ ਦੇ ਸੁਖ ਦੇ ਸੰਸਕਾਰ ਯਾਦ ਆ ਆਕੇ ਮਨ ਨੂੰ ਹਰਿਆਨ ਕਰਦੇ ਹਨ। ਐਸੀ ਦਸ਼ਾ ਦੇ ਇਕ ਜਗਜਾਸੂ ਨੇ ਜਦ ਆਪਣਾ ਹਾਲ ਕਿਹਾ ਤਦ ਕਿਸੇ ਪ੍ਰੇਮੀ ਨੇ ਕਿਹਾ ਕਿ ਐਸੀ ਸੁਖ ਦਸ਼ਾ ਨੂੰ ਬਦਲਨ ਕਿਉਂ ਦਿਤਾ। ਤਿਸ ਪਰ ਕਹਿੰਦੇ ਹਨ ਕਿ ਮਨ ਤਾਂ ਗਿਆ ਠਗਿਆ, ਉਸ ਸੁਖ ਨੂੰ ਸਾਂਭਦਾ ਕੌਣ? ਆਤਮ ਸੁਖ ਤਾਂ ਮਨ ਆਦਿ ਤੋਂ ਪਰੇ ਹੈ, ਤੇ ਮੈਂ ਹੁਣ ਬਚਨ ਬਿਲਾਸ ਮਨ ਦੇ ਫੁਰਨੇ ਦੁਆਰਾ ਕਰ ਰਿਹਾ ਹਾਂ ਇਸ ਕਰਕੇ ਹੁਣ ਇਹ ਢੂੰਡ ਹੈ ਕਿ ਮੈਨੂੰ ਕਿਵੇਂ ਕੋਈ ਐਸਾ ਰਸਤਾ ਲਭ ਜਾਵੇ ਜਿਸ ਕਰਕੇ ਉਸ ਆਤਮ ਸੁਖ ਦੀ ਸਦਾ ਲਿਵਲੀਨਤਾ ਪ੍ਰਾਪਤ ਹੋ ਜਾਏ। ਇਹ ਉਸ ਦਸ਼ਾ ਦੀ ਅਭਿਲਾਖ ਨਹੀਂ ਹੈ ਕਿ ਜਦ ਜੀਵ ਆਤਮਾ ਆਪਣੇ ਆਪ ਨੂੰ ਦੇਹ, ਮਨ, ਬੁਧੀ ਆਦਿ ਅਨੁਭਵ ਕਰਦੇ ਹਨ, ਸਗੋਂ ਇਹ ਉਸ ਸੁਖ ਅਵਸਥਾ ਦੀ ਸਿੱਕ ਦਾ ਵਰਣਨ ਹੈ, ਕਿ ਜੋ ਮਨ ਬੁਧੀ ਤੋਂ ਪਰੇ ਆਪ ਨੂੰ ਅਨੁਭਵ ਕਰਕੇ ਵਾਹਿਗੁਰੂ ਨੂੰ ਪ੍ਰੇਮ ਨਾਲ ਪ੍ਰਾਪਤ ਹੋਣੇ ਤੇ ਸਚੇ ਮਿਲਾਪ ਵੇਲੇ ਪ੍ਰਾਪਤ ਹੁੰਦੀ ਹੈ।

| ਮੂਲ | ਅਰਥ |
|---|---|
| **ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥ ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥ ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥ ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥੧੪॥** | (ਜਿਹੜੀਆਂ) ਅਖਾਂ ਸਾਧੂ ਨੂੰ ਨਾ ਦੇਖਣ, ਉਹ ਅਖੀਂ ਮੰਦੇ ਹਾਲ ਵਾਲੀਆਂ ਹਨ। (ਜੋ) ਕੰਨ ਸ਼ਬਦ ਨਾ ਸੁਣਨ, (ਉਹ) ਬੰਦ ਕਰ ਦਿਤੇ (ਵਰਗੇ) ਹਨ। (ਜੋ) ਜੀਭ ਨਾਮ ਨਾ ਜਪੇ (ਉਹ) ਰਤਾ ਰਤਾ ਕਰਕੇ ਕਟੀਏ, ਜਦ ਵਾਹਿਗੁਰੂ ਭੁੱਲ ਜਾਏ, ਤਾਂ ਦਿਨੋਂ ਦਿਨ ਘਟੀਦਾ ਹੈ॥੧੪॥ |

**ਪਦਾਰਥ**— ਬਿਹਾਲਿਆ=ਬੁਰੇ ਹਾਲ ਵਾਲੇ। ਨਾਦੁ=ਸਬਦ। ਮੁੰਦਿਘਾਲਿਆ=ਬੰਦ ਕੀਤੇ ਹੋਏ। ਤਿਲੁ ਤਿਲੁ=ਰਤਾ ਰਤਾ।

**ਭਾਵ**— ਅਖਾਂ, ਕੰਨ, ਜੀਭ ਤੇ ਮਨ ਦੀ ਸਫ਼ਲਤਾ ਤੇ ਨਿਸਫ਼ਲਤਾ ਦੀ ਦੋਹਰੀ ਦਸ਼ਾ ਦਿਖਾਈ ਹੈ। ਜੋ ਅਖਾਂ ਸਤਿਸੰਗ ਤੋਂ ਬੇਮੁਖ ਹਨ, ਜਿਨ੍ਹਾਂ ਨੂੰ ਬੁਰਾਈ ਹੀ ਬੁਰਾਈ ਦਿੱਸਦੀ ਹੈ, ਜਿਨ੍ਹਾਂ ਨੂੰ ਕੋਈ ਸ੍ਰੇਸ਼ਟ ਨਜ਼ਰ ਨਹੀਂ ਪੈਂਦਾ, ਉਨ੍ਹਾਂ ਅੱਖਾਂ ਦਾ ਮੰਦਾ ਹਾਲ ਹੈ। ਕਿਉਂਕਿ ਚੰਗਿਆਈ ਤੋਂ ਵਾਂਜੀਆਂ ਗਈਆਂ ਹਨ। ਜਿਕੁਰ ਚਮਗਿਦੜ ਦੀਆਂ ਅੱਖਾਂ ਚਾਨਣੇ ਦਾ ਆਨੰਦ ਨਹੀਂ ਲੈ ਸਕਦੀਆਂ, ਚਾਨਣੇ ਵੇਲੇ ਉਨ੍ਹਾਂ ਦੇ ਨੇਤਰ ਮੁੰਦੇ ਰਹਿੰਦੇ ਹਨ। ਇਸ ਪ੍ਰਕਾਰ ਪਰਮੇਸ਼ਰ ਤੋਂ ਭੁਲੇ ਲੋਕਾਂ ਦੇ ਨੈਣ ਸਰਬ ਜੀਵਾਂ ਨੂੰ ਆਪਣੇ ਵਰਗਾ ਕਪਟੀ, ਛਲੀਆ, ਦੁਰਾਚਾਰੀ ਦੇਖਦੇ ਹਨ, ਪਰ ਭਗਵੰਤ ਨੂੰ ਯਾਦ ਕਰਨ ਵਾਲੇ ਨੇਤਰ ਸਭ ਨੂੰ ਆਪਣੇ ਤੋਂ ਸ੍ਰੇਸ਼ਟ ਜਾਣਦੇ ਹਨ। ਇਸੀ ਪ੍ਰਕਾਰ ਵਾਹਿਗੁਰੂ ਦੀ ਯਾਦ ਤੋਂ ਘੁਸੇ ਹੋਏ ਲੋਕ ਵਾਹਿਗੁਰੂ ਦਾ ਸ਼ਬਦ ਨਹੀਂ ਸੁਣਦੇ। ਉਨ੍ਹਾਂ ਦੇ ਕੰਨ ਸੁਣਦੇ ਨਹੀਂ ਹਨ ਜਿਕੁਰ ਵਡੇ ਕਛੂ ਕੁੰਮੇ ਸਬਦ ਰਸ ਤੋਂ ਵਾਂਜੇ ਹੋਏ ਹੁੰਦੇ ਹਨ।

ਯਾਦ ਕਰਨ ਵਾਲੇ ਤਾਂ ਸ਼ਬਦ ਦੀ ਅਰਾਧਨਾ ਕਰਦੇ ਸ਼ਬਦ ਵਿਚ ਰਸਲੀਨ ਹੋਕੇ ਸੁਰਤ ਨਾਲ ਸਦਾ ਸ਼ਬਦ ਨੂੰ ਹੀ ਅਨੁਭਵ ਕਰਦੇ ਹਨ, ਪਰ ਭੁੱਲੇ ਹੋਏ ਸੁਰਤ ਖਿੰਡੀ ਰਖਦੇ ਹਨ। ਸ਼ਬਦ ਨਾਲ ਪਰੋਤੇ ਹੋਏ ਨਹੀਂ ਹੁੰਦੇ, ਇਸ ਕਰਕੇ ਉਨ੍ਹਾਂ ਦੀ ਸੁਰਤ ਕਦੇ ਸ਼ਬਦ ਘਰ ਵਿਚ ਪੈਰ ਨਹੀਂ ਪਾਉਂਦੀ, ਤਦੇ ਹੀ ਸੁਣ ਨਹੀਂ ਸਕਦੀ। ਇਨਾਂ ਦੇ ਕੰਨ ਹੋਇਆਂ ਬੀ ਨਾਂ ਹੋਏ ਸਮਾਨ ਹੁੰਦੇ ਹਨ। ਭੁਲੇ ਹੋਏ ਦੀ ਜੀਭ ਅਨਰਸਾਂ ਵਿਚ ਲੁਭਾਈ ਹੋਈ ਨਾਮ ਰਸ ਤੋਂ ਪਰੇਡੇ ਰਹਿੰਦੀ ਹੈ; ਜੀਭ ਪਲ ਪਲ ਵਿਚ ਕਟੀਂਦੀ ਹੈ, ਭਾਵ ਏਹ ਕਿ ਹਰ ਪਲ ਅਨਹੋਈ ਦੇ ਤੁੱਲ ਹੁੰਦੀ ਜਾਂਦੀ ਹੈ, ਕਿਉਂਕਿ ਉਹ ਨਾਮ ਤੋਂ ਭੁੱਲ ਗਈ ਹੈ। ਜੀਭ ਕੰਨ ਤੇ ਅਖਾਂ ਅਨਹੋਈਆਂ ਦੇ ਤੁੱਲ ਹੋਈਆਂ ਜੇ ਹਿਰਦੇ ਨੇ ਨਾਮ ਵਿਸਾਰ ਦਿਤਾ ਹੈ, ਸੋ ਜਦ ਮਨ ਨੇ ਵਿਸਾਰ ਦਿਤਾ ਤਾਂ ਇੰਦਰੇ ਅਪਣੀ ਸਫ਼ਲਤਾ ਦੇ ਕੰਮਾਂ ਨੂੰ ਛਡਕੇ ਉਲਟੇ ਪਾਸੇ ਲਗ ਪਏ, ਜਿਸਦਾ ਫਲ ਇਹ ਹੋਯਾ ਕਿ ਦਿਨੋਂ ਦਿਨ ਘਾਟਾ ਪੈਣ ਲਗ ਗਿਆ, ਸੋ ਜੋ ਇਸ ਸਦਾ ਦੇ ਘਾਟੇ ਤੋਂ ਬਚਣਾ ਚਾਹੁੰਦਾ ਹੈ, ਉਸਦਾ ਧਰਮ ਇਹ ਹੈ ਕਿ ਵਾਹਿਗੁਰੂ ਨੂੰ ਸਦਾ ਯਾਦ ਰਖੇ।

| ਮੂਲ | ਅਰਥ |
|---|---|
| **ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ ॥ ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ ॥** | (ਅਪਣੀ ਸੁੰਦਰਤਾ ਆਦਿ ਗੁਣਾਂ ਦੇ) ਮਦ ਵਿਚ ਮਹਾਂ ਮੱਤੇ ਹੋਏ, ਕੌਲ ਫੁਲ ਚਿੱਕੜ ਵਿਚ ਵਸ ਰਹੇ ਹਨ, ਅਪਣੇ ਪਤ੍ਰਾਂ ਆਦਿ ਨਾਲ ਉਲਝੇ ਹੋਏ ਵਿਸਾਰੇ ਵਿਚ ਖਿੜ ਰਹੇ ਹਨ। |

| | |
|---|---|
| **ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ॥ ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ ॥ ੧੫ ॥** | (ਪ੍ਰਸ਼ਨ:) ਕੋਈ ਐਸਾ ਮਿਤ੍ਰ ਹੈ ਜੋ (ਇਨ੍ਹਾਂ ਨੂੰ) ਟੇਢੀ ਗੰਢ ਤੋਂ ਤੋੜ ਲਵੇ? (ਉਤਰ:) (ਕਹਿੰਦੇ ਹਨ ਗੁਰੂ) ਨਾਨਕ, ਇਕ ਵਾਹਿਗੁਰੂ ਹੈ ਜੋ (ਐਉਂ ਤੋੜਕੇ ਫੇਰ) ਟੁਟਿਆਂ ਨੂੰ (ਅਪਣੇ ਨਾਲ) ਗੰਢ ਲਵੇ॥੧੫॥ |

**ਪਦਾਰਥ**— ਪੰਕਜ=ਪੰਕ ਅਰਥਾਤ ਚਿਕੜ ਦੇ ਜਾਏ। ਕੌਲ ਫੁਲ। ਪੰਕ=ਚਿਕੜ। ਮਦ=ਨਸ਼ਾ, ਹੰਕਾਰ। ਗੁੰਫਿਆ=ਗੁੰਦੇ ਹੋਏ, ਮੱਤੇ ਹੋਏ। ਅੰਗ ਸੰਗ=ਨਾਲ ਰਹਣ ਵਾਲੇ ਪੁੱਤ੍ਰ ਆਦਿਕ। ਸੁੰਫਿਆ=ਖਿੜੇ ਹੋਏ। ਸਫਾਈ ਵਾਲੇ। ਬਿਖਮਗਾਂਠਿ=ਟੇਢੀ ਗੰਢ। ਜੜ੍ਹ ਤੋਂ ਚੇਤਨ ਦੀ ਗੰਢ। ਉਹ ਮੇਲ ਦੀ ਦਸ਼ਾ ਜਿਥੇ ਸ਼ਿਵ ਸ਼ਕਤੀ ਤੇ ਧਾਤ ਰਲੇ ਪਏ ਹਨ ਅਰਥਾਤ ਵਾਹਿਗੁਰੂ ਦੀ ਅੰਸ਼, ਧਾਤ ਤੇ ਸ਼ਕਤੀ ਦਾ ਘਨਜੋੜ। ਸ੍ਰੀ ਧਰ ਨਾਥੁ=ਅਕਾਲ ਪੁਰਖ, ਵਾਹਿਗੁਰੂ। ਸਾਂਠਿ=ਜੋੜ ਲਵੇ, ਗੰਢ ਲਵੇ।

**ਭਾਵ**— ਕੌਲ ਫੁਲ ਚਿਕੜ ਵਿਚ ਉਗਦੇ ਹਨ, ਪਰ ਚਿਕੜ ਵਿਚ ਹੀ ਐਸੇ ਫਸਦੇ ਹਨ ਕਿ ਫੇਰ ਉਥੋਂ ਹਿੱਲਦੇ ਹੀ ਨਹੀਂ। ਇਸ ਤੋਂ ਭਾਵ ਇਹ ਲੈਂਦੇ ਹਨ ਕਿ ਸੰਸਾਰ ਰੂਪੀ ਚਿਕੜ ਹੈ, ਜੀਵ ਇਸ ਵਿਚ ਕੌਲ ਫੁਲ ਉੱਗੇ ਹਨ, ਸੋ ਨਾਨਾ ਪ੍ਰਕਾਰ ਦੇ ਵਿਸ਼ਿਆਂ ਯਾ ਗੁਣਾਂ ਕਰਕੇ ਮਦ ਵਿਚ ਮੱਤੇ ਹੋਏ ਕਰਤਾਰ ਨੂੰ ਵਿਸਾਰਕੇ ਆਪਣੇ ਸੰਸਾਰਕ ਅੰਗਾਂ ਸਾਕਾਂ ਦੇ ਉਲਝਾ ਵਿਚ ਫਸੇ ਹੋਏ ਖਿੜ ਰਹੇ ਹਨ, ਭਾਵੇਹ ਕਿ ਉਸ ਮਦ ਵਿਚ ਪ੍ਰਸੰਨ ਹਨ, ਅਪਣੀ ਫਸੌਤੀ ਨੂੰ ਨਹੀਂ ਸਮਝਦੇ ਹਨ। ਗੁਰੂ ਜੀ ਕਹਿੰਦੇ ਹਨ ਏਹ ਟੇਢੀ ਗੰਢ ਹੈ। ਟੇਢੀ ਇਸ ਕਰਕੇ ਹੈ ਕਿ ਚਿਕੜ ਤੋਂ ਹੀ ਕੌਲ ਉਪਜੇ, ਚਿਕੜ ਹੀ ਉਨ੍ਹਾਂ ਨੂੰ ਫਾਹੀ ਰੂਪ ਹੋ ਢੁਕਾ; ਜੇ ਚਿਕੜ ਨੂੰ ਛਡਣ ਤਾਂ ਮਰਦੇ ਹਨ, ਜੇ ਰਹਣ ਤਾਂ ਫਸੇ ਪਏ ਹਨ। ਜੋ ਇਸ ਗੰਢ ਤੋਂ ਛੁਡਾਵ ਉਹ ਛੁਡਾਉਂਦਾ ਤਾਂ ਹੈ, ਪਰ ਘਾਤ ਕਰਦਾ ਹੈ। ਹੁਣ ਕੋਈ ਐਸਾ ਪ੍ਰਬਲ ਮਿਤ੍ਰ ਚਾਹੀਏ ਜੋ ਇਸ ਕਠਨ ਗੰਢ ਨੂੰ ਖੋਲ੍ਹੇ। ਭਾਵ ਇਹ ਕਿ ਜੀਵ ਸੰਸਾਰ ਵਿਚ ਜੰਮਿਆ, ਸੰਸਾਰ ਵਿਚ ਉਲਝ ਗਿਆ, ਜੇ ਇਸਨੂੰ ਸੰਸਾਰ ਤੋਂ ਛੁਡਾਇਆ ਜਾਵੇ ਤਦ ਜਾਨ ਜਾਂਦੀ ਹੈ, ਜੇ ਰਖਿਆ ਜਾਵੇ ਤਦ ਨਰਕਾਂ ਦਾ ਅਧਿਕਾਰੀ ਹੁੰਦਾ ਹੈ। ਜੜ੍ਹ ਚੇਤਨ ਦੀ ਜੋ ਗੰਢ ਹੈ, ਉਸਦੇ ਖੁੱਲ੍ਹਿਆਂ ਬੀ ਸਰੀਰ ਦਾ ਅਭਾਵ ਹੁੰਦਾ ਹੈ। ਇਸ ਪਰ ਗੁਰੂ ਜੀ ਕਹਿੰਦੇ ਹਨ ਕਿ ਇਕ ਵਾਹਿਗੁਰੂ ਹੈ ਜੋ ਐਸੀ ਗੰਢ ਨੂੰ ਖੋਲ੍ਹਕੇ ਆਪਣੇ ਨਾਲ ਜੋੜ ਲੈਂਦਾ ਹੈ। ਅਰਥਾਤ ਜਗਜਾਸੂ ਨੂੰ ਸ੍ਵੈ ਸਰੂਪ ਦਾ ਗਜਾਨ ਬਖਸ਼ਕੇ ਫੇਰ ਪ੍ਰੇਮ ਦੀ ਰੱਸੀ ਨਾਲ ਅਪਣੇ ਚਰਨਾਂ ਨਾਲ ਜੋੜ ਲੈਂਦਾ ਹੈ। ਜਿਸ ਪ੍ਰੇਮ ਦੇ ਬੰਧਨ ਕਰਕੇ ਜੀਵ ਸੰਸਾਰ ਨਾਲੋਂ ਤਾਂ ਟੁਟ ਜਾਂਦਾ ਹੈ, ਪਰ ਮਰਦਾ ਨਹੀਂ, ਕਿਉਂਕਿ ਉਸਦੇ ਜੀਵਨ ਦਾ ਆਸਰਾ ਫੇਰ ਵਾਹਿਗੁਰੂ ਆਪ ਹੋ ਜਾਂਦਾ ਹੈ, ਤਾਂਤੇ ਸੰਸਾਰ ਰੂਪੀ ਚਿਕੜ ਤੋਂ ਛੁਡਾਉਣ ਵਾਲਾ ਅਰ ਆਪ ਆਸਰਾ ਪਰਨਾ ਬਣਕੇ ਨਿਬਾਹੁਣ ਵਾਲਾ ਕੇਵਲ ਵਾਹਿਗੁਰੂ ਹੈ, ਉਸਦੀ ਸ਼ਰਨ ਲਓ।

| ਮੂਲ | ਅਰਥ |
|---|---|
| **ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ ॥ ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ॥ ਤੀਖਣ ਬਾਣ ਚਲਾਇ ਨਾਮੁ ਪ੍ਰਭ ਧ੍ਯਾਈਐ॥ ਹਰਿਹਾਂ ਮਹਾਂ ਬਿਖਾਦੀ ਘਾਤ ਪੂਰਨ ਗੁਰੁ ਪਾਈਐ ॥ ੧੬ ॥** | ਮੈਂ ਅਨੇਕ ਲਾਂਭੀ ਪ੍ਰਭੂ ਦੇ ਪ੍ਰੇਮ ਦੇ ਕਾਰਨ ਦੌੜਦਾ ਹਾਂ। (ਮੈਨੂੰ) ਪੰਜ ਦੂਤ ਦੁਖ ਦੇਂਦੇ ਹਨ। (ਪ੍ਰਸ਼ਨ:) (ਇਹ ਪੰਜ) ਕਿਸ ਬਿਧ ਮਾਰਨੇ ਹਨ? (ਉਤਰ:) ਪਰਮੇਸ਼ਰ ਦਾ ਨਾਮ ਧਿਆਈਏ (ਇਹ) ਤਿੱਖੇ ਬਾਣ ਚਲਾਈਏ ਪਰੰਤੂ ਪੂਰੇ ਗੁਰੂ (ਦੁਆਰਾ) ਇਨ੍ਹਾਂ ਵਡੇ ਦੁਖਦਾਤਿਆਂ ਦਾ ਘਾਤ ਪ੍ਰਾਪਤ ਕਰੀਦਾ ਹੈ॥੧੬॥ |

**ਪਦਾਰਥ**— ਦਸਾ=ਦਿਸ਼ਾ, ਲਾਂਭ। (ਅ) ਹਾਲਤਾਂ। ਤੀਖਣ=ਤਿੱਖੇ। ਬਿਖਾਦੀ=ਦੁਖਦਾਤੇ। ਘਾਤ=ਮਾਰਨਾ।

**ਭਾਵ**— ਜਗਜਾਸੂ ਦੇ ਲਗਨ ਵਿਚ ਭਟਕਨ ਦੀ ਅਵਸਥਾ ਤੇ ਉਸ ਦਾ ਉਪਰਾਲਾ ਦਸਦੇ ਹਨ। ਵਾਹਿਗੁਰੂ ਦੇ ਪ੍ਰੇਮ ਵਿਚ ਮੈਂ ਚਾਰ ਚੁਫੇਰੇ ਭਟਕਦਾ ਫਿਰਦਾ ਹਾਂ ਯਾ ਨਾਨਾ ਪ੍ਰਕਾਰ ਦੀਆਂ ਹਾਲਤਾਂ ਵਿਚ ਦੁਖੀ ਹੋ ਰਿਹਾ ਹਾਂ। ਕਾਰਣ ਇਹ ਹੈ ਕਿ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਪੰਜ ਦੂਤ ਮੈਨੂੰ ਬੜਾ ਦੁਖ ਦੇ ਰਹੇ ਹਨ, ਅਰ ਮੈਂ ਨਹੀਂ ਜਾਣਦਾ ਕਿ ਇਹ ਕਿਸ ਪ੍ਰਕਾਰ ਮਾਰਨੇ ਹਨ, ਫਿਰ ਆਪ ਦਸਦੇ ਹਨ ਕਿ ਜਿਸ ਤਰ੍ਹਾਂ ਸ਼ਤਰੂ ਨੂੰ ਬਾਣਾਂ ਨਾਲ ਮਾਰੀਦਾ ਹੈ, ਇਹ ਵੈਰੀ ਬੀ ਬਾਣਾਂ ਨਾਲ ਮਰਦੇ ਹਨ, ਪਰ ਇਨ੍ਹਾਂ ਦਾ ਰੂਪ ਰੰਗ ਕੋਈ ਨਹੀਂ; ਇਸ ਕਰਕੇ ਬਾਣ ਬੀ ਅਰੂਪ ਚਾਹੀਏ, ਜੋ ਮਹਾਨ ਬਲੀ ਹੋਣ। ਸੋ ਦਸਦੇ ਹਨ ਕਿ ਨਾਮ ਰੂਪੀ ਬਾਣ ਹਨ। ਨਾਮ ਦਾ ਧਿਆਉਣਾ ਬਾਣਾਂ ਦਾ ਚਲਾਉਣਾ ਹੈ, ਪਰ ਇਨ੍ਹਾਂ ਦੀ ਸ਼ਿਸਤ ਬੰਨ੍ਹਣੀ, ਘਾਤ ਲਾਉਣੀ ਬੜੀ ਕਠਨ ਗਲ ਹੈ, ਸੋ ਪੂਰੇ ਗੁਰੂ ਦੁਆਰਾ ਇਨ੍ਹਾਂ ਦਾ ਘਾਤ ਪ੍ਰਾਪਤ ਹੁੰਦਾ ਹੈ। ਐਸੇ ਪੂਰਨ ਗੁਰੂ ਗੁਰ ਨਾਨਕ ਦੇਵ ਜੀ ਹਨ, ਜੋ ਸਾਨੂੰ ਇਹੋ ਘਾਤ ਸਿਖਾਲਣ ਤੇ ਨਾਮ ਦੀ ਸ਼ਿਸਤ ਲਾਉਣੀ ਦੱਸਣ ਵਾਸਤੇ ਸੰਸਾਰ ਤੇ ਆਏ ਸੇ। ਉਨ੍ਹਾਂ ਨੇ ਸਾਨੂੰ ਨਾਮ ਦੇ ਤੀਰ ਚਲਾਉਣੇ ਦੱਸੇ ਅਤੇ ਸਾਡੇ ਭੱਥੇ ਤੀਰਾਂ ਨਾਲ ਭਰ ਦਿਤੇ। ਫੇਰ ਪ੍ਰਤੱਖ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪਕੇ ਸਾਧ ਸੰਗਤ ਬਣਾਈ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਿਦਿਤ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅਰ ਸਾਧ ਸੰਗਤ ਜੀ ਉਨ੍ਹਾਂ ਦੇ ਬਿਰਦ ਬਾਣੇ ਦਾ ਸਰੂਪ ਸੰਪੂਰਨ ਗੁਰੂ ਜੀ ਜੁਗੋ ਜੁਗ ਬਿਰਾਜਮਾਨ ਹਨ, ਅਰ ਸ੍ਰੀ ਗੁਰੂ ਜੀ ਆਪ ਵਿਚ ਵਿਆਪਕ ਹਨ। ਪ੍ਰੇਮੀਆਂ ਨੂੰ ਇਸ ਸ਼ਰਨ ਵਿਚ ਆਕੇ ਪੰਚ ਦੂਤਾਂ ਨੂੰ ਮਾਰਨਾ ਤੇ ਪਰਮਪਦ ਪਾਉਣਾ ਸਿਖਣਾ ਚਾਹੀਦਾ ਹੈ, ਭਰਮ ਤੇ ਭੁੱਲ ਵਿਚ ਭਟਕਣਾ ਅਯੋਗ ਹੈ।

| ਮੂਲ | ਅਰਥ |
|---|---|
| **ਸਤਿਗੁਰ ਕੀਨੀ ਦਾਤਿ ਮੂਲਿ ਨ ਨਿਖੁਟਈ॥ ਖਾਵਹੁ ਭੁੰਚਹੁ ਸਭਿ ਗੁਰਮੁਖਿ ਛੁਟਈ॥ ਅੰਮ੍ਰਿਤੁ ਨਾਮੁ ਨਿਧਾਨੁ ਦਿਤਾ ਤੁਸਿ ਹਰਿ॥ ਨਾਨਕ ਸਦਾ ਅਰਾਧਿ ਕਦੇ ਨ ਜਾਂਹਿ ਮਰਿ ॥ ੧੭ ॥** | ਸਤਿਗੁਰ ਨੇ ਬਖਸ਼ਿਸ਼ ਕੀਤੀ, ਜੋ ਕਦੀ ਨਹੀਂ ਮੁਕੇਗੀ। (ਇਸ ਦਾਤ ਨੂੰ) ਸਾਰੇ ਖਾਵੋ ਅਰ ਪਚਾਵੋ, (ਐਸਾ ਕਰਨੇ ਤੇ ਗੁਰ-ਮੁਖ ਬਣੋ) ਗੁਰਮੁਖ ਨਿਸਤਾਰਾ ਪਾਉਣਗੇ। ਨਿਧੀਆਂ ਦਾ ਘਰ ਅੰਮ੍ਰਿਤ ਨਾਮ (ਹੈ ਜੋ) ਵਾਹਿਗੁਰੂ ਨੇ ਕ੍ਰਿਪਾਲੂ ਹੋਕੇ (ਸਾਨੂੰ) ਦਿਤਾ, (ਕਹਿੰਦੇ ਹਨ ਗੁਰੂ) ਨਾਨਕ (ਉਸਨੂੰ) ਸਦਾ ਜਪ (ਜੋ ਤੂੰ) ਕਦੇ ਨ ਮਰੇਂ॥੧੭॥ |

**ਭਾਵ**— ਗੁਰੂ ਜੀ ਦਾਤ ਪ੍ਰਾਪਤੀ ਤੇ ਸ਼ੁਕਰ ਦੀ ਲੋ ਵਿਚ ਸੰਭਾਲਣ ਦਾ ਉਪਦੇਸ਼ ਕਰਦੇ ਹਨ। ਆਨੰਦ ਦੀ ਦਾਤ ਜੋ ਸਤਿਗੁਰੂ ਨੇ ਦਿਤੀ ਹੈ; ਇਹ ਮੁੱਕਣ ਵਾਲੀ ਨਹੀਂ। ਆਤਮ ਆਨੰਦ ਅਖੁਟ ਵਸਤੂ ਹੈ। ਫੇਰ ਏਹ ਲੁਕਾ ਰਖਣ, ਯਾ ਮੁੱਲ ਵੇਚਣ, ਯਾ ਵਿਤਕਰੇ ਵਾਲੀ ਸ਼ੈ ਨਹੀਂ, ਇਸ ਨੂੰ ਸਾਰ ਛਕਣ ਅਰ ਸਾਰੇ ਜਰਣ **'ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥"** (ਗਉ:ਮ:੫-੩੧) ਸਤਿਗੁਰਾਂ ਦੀ ਦਾਤ ਭਾਈ ਬਣਕੇ ਆਪੋ ਵਿਚ ਰਲ ਮਿਲਕੇ ਖਾਵੋ ਅਰ ਵੰਡੋ। ਇਹ ਸੂਮ ਦਾ ਧਨ ਨਹੀਂ, ਵਪਾਰੀ ਦੀ ਰਾਸ ਨਹੀਂ, ਪਖ ਪਾਤੀ ਦੀ ਲੁਟ ਨਹੀਂ। ਪ੍ਰਸ਼ਨ ਹੁੰਦਾ ਹੈ

ਕਿ ਇਹ ਆਨੰਦ ਕਿਸ ਤਰ੍ਹਾਂ ਪ੍ਰਾਪਤ ਹੋਇਆ? ਕਹਿੰਦੇ ਹਨ ਵਾਹਿਗੁਰੂ ਨੇ ਆਪ ਕ੍ਰਿਪਾਲੂ ਹੋਕੇ ਅਪਣਾ ਅੰਮ੍ਰਿਤ ਨਾਮ ਦਿਤਾ ਜੋ ਮੋਏ ਨੂੰ ਜੀਵਾਲਣ ਹਾਰਾ ਹੈ। ਫੇਰ ਏਹ ਸਰਬ ਰਿਧੀਆਂ ਸਿਧੀਆਂ ਨਿਧੀਆਂ ਦਾ ਭੰਡਾਰ ਹੈ। ਉਹ ਨਾਮ ਵਾਹਿਗੁਰੂ ਨੇ ਕ੍ਰਿਪਾਲੂ ਹੋਕੇ ਸਾਨੂੰ ਬਖਸ਼ ਦਿਤਾ ਹੈ। ਐਸੇ ਵਾਹਿਗੁਰੂ ਨੂੰ ਸਦਾ ਆਰਾਧਣਾ ਚਾਹੀਏ ਤਾਂ ਕਿ ਜਨਮ ਮਰਨ ਦੀ ਪੀੜ ਛੁਟ ਜਾਏ, ਤੇ ਵਾਹਿਗੁਰੂ ਦੀ ਤਰ੍ਹਾਂ ਆਰਾਧਣੇ ਵਾਲਾ ਬੀ ਅਮਰ ਹੋ ਜਾਏ।

| ਮੂਲ | ਅਰਥ |
|---|---|
| **ਜਿਥੈ ਜਾਏ ਭਗਤੁ ਸੁ ਥਾਨੁ ਸੁਹਾਵਣਾ ॥ ਸਗਲੇ ਹੋਏ ਸੁਖ ਹਰਿ ਨਾਮੁ ਧਿਆਵਣਾ ॥ ਜੀਅ ਕਰਨਿ ਜੈਕਾਰੁ ਨਿੰਦਕ ਮੁਏ ਪਚਿ ॥ ਸਾਜਨ ਮਨਿ ਆਨੰਦੁ ਨਾਨਕ ਨਾਮੁ ਜਪਿ ॥ ੧੮ ॥** | ਜਿਥੇ ਭਗਤ ਜਾਵੇ ਉਹ ਥਾਉਂ ਸੁਹਾਉਣਾ (ਹੋ ਜਾਂਦਾ ਹੈ, ਉਥੇ) ਸਾਰੇ ਸੁਖ ਹੋ ਜਾਂਦੇ ਹਨ, (ਉਹ ਥਾਉਂ) ਪਰਮੇਸਰ ਦੇ ਨਾਮ ਧਿਆਵਣ ਦਾ ਹੋ ਜਾਂਦਾ ਹੈ। ਹਿਰਦੇ ਉਥੇ ਜੈ ਜੈ ਕਾਰ ਕਰਦੇ ਹਨ। ਨਿੰਦਕ ਸੜ ਸੜ ਮਰਦੇ ਹਨ ਅਰ ਸਜਨਾਂ ਦੇ ਮਨ ਆਨੰਦ (ਹੁੰਦੇ ਹਨ, ਕਹਿੰਦੇ ਹਨ ਗੁਰੂ) ਨਾਨਕ ਜੀ (ਐਸੇ ਅਸਥਾਨ ਤੇ) ਨਾਮ ਜਪ॥੧੮॥ |

**ਪਦਾਰਥ**— ਪਚਿ=ਜਲਕੇ। ਖਪਕੇ।

**ਭਾਵ**— ਭਗਤਾਂ ਦੇ ਬੈਠਣੇ ਕਰਕੇ ਅਸਥਾਨਾਂ ਦੇ ਮਹਿੰਮਾ ਵਾਲੇ ਬਣ ਜਾਣ ਦਾ ਸਮਾਚਾਰ ਦੱਸਦੇ ਹਨ। ਜਿਥੇ ਪਰਮੇਸਰ ਦੇ ਭਗਤ ਜਾਣ ਥਾਂ ਸੋਹਣਾ ਲਗਦਾ ਹੈ, ਕਿਉਂਕਿ ਓਹ ਉਥੇ ਬੈਠਕੇ ਨਾਮ ਜਪਦੇ ਹਨ, ਕੀਰਤਨ, ਹਰੀ ਜਸ ਗਾਉਂਦੇ ਹਨ, ਦੀਵਾਨ ਲਾਉਂਦੇ ਹਨ, ਸੰਗਤ ਜੁੜਦੀ ਹੈ। ਇਸ ਦੈਵੀ ਪ੍ਰਭਾਵ ਦੇ ਕਾਰਣ ਉਹ ਥਾਉਂ ਡਾਢੇ ਪਜਾਰੇ ਤੇ ਸੋਹਣੇ ਲਗਣ ਲਗ ਜਾਂਦੇ ਹਨ। ਉਥੇ ਦੁਖ ਨਹੀਂ ਰਹਿੰਦਾ, ਕਿਉਂਕਿ ਇਕ ਰਸ ਉਥੇ ਇਕੋ ਵਾਹਿਗੁਰੂ ਦੀ ਮਹਿੰਮਾ ਦੇ ਉਚਾਰ ਤੁਰ ਪੈਂਦੇ ਹਨ। ਦੁਖ ਉਥੇ ਕਿਥੋਂ? ਉਥੇ ਤਾਂ ਸਰੀਰਾਂ ਦੇ ਵਿਚ ਹਿਰਦੇ ਆਪ ਹੀ ਆਪ ਉਛਲ ਉਛਲ ਪੈਂਦੇ ਹਨ ਅਰ ਜੈ ਜੈ, ਧੰਨ ਧੰਨ ਕਰਦੇ ਹਨ। ਪਰ ਨਿੰਦਕ ਲੋਕ ਵਾਂਸ ਦੀ ਤਰ੍ਹਾਂ ਉਸ ਚੰਦਨ ਰੂਪੀ ਸੁਗੰਧਿ ਦੀ ਖੁਸ਼ਬੋ ਤੋਂ ਵਾਂਜੇ ਹੀ ਰਹਿੰਦੇ ਹਨ, ਵਾਂਜੇ ਹੀ ਨਹੀਂ, ਉਹ ਸਚ ਤੇ ਭਗਤੀ ਦੇ ਸੁਹਾਊ ਨੂੰ ਦੇਖਕੇ ਐਉਂ ਸੜਦੇ ਹਨ, ਜਿਕੁਰ ਬਰਖਾ ਦੇ ਆਨੰਦ ਨੂੰ ਦੇਖਕੇ ਜੁਆਹਾਂ ਸੜ ਉਠਦਾ ਹੈ। ਪਰ ਜਿਕੁਰ ਜੁਆਹਾਂ ਸੜਨ ਦੇ ਕਾਰਨ ਆਪ ਬਿਨਾਸ ਹੋ ਜਾਂਦਾ ਹੈ, ਉੱਕਰ ਹੀ ਧਰਮ ਦੀ ਉਨਤੀ ਦੇਖਕੇ ਨਿੰਦਕ ਤੇ ਅਕਾਰਣ ਦ੍ਰੋਹੀ ਸੜਦੇ ਸੜਦੇ ਅਪਣੇ ਹੀ ਰੋਹ ਵਿਚ ਦਗਧ ਹੋ ਜਾਂਦੇ ਹਨ। ਪਰ ਸਜਣ ਜੋ ਹਨ, ਅਰਥਾਤ ਜੋ ਭਲੇ ਪੁਰਖ ਹਨ, ਜਿਨ੍ਹਾਂ ਵਿਚ ਅਕਾਰਣ ਦ੍ਰੋਹ ਵੈਰ ਈਰਖਾ ਦਾ ਵਾਸ ਨਹੀਂ ਹੈ, ਓਹ ਧਰਮ ਦਾ ਵਾਧਾ ਵੇਖਕੇ ਐਉਂ ਖਿੜਦੇ ਹਨ ਜਿਕੁਰ ਸੀਤਲ ਚੰਦ੍ਰਮਾਂ ਦੀ ਸੁਹਾਉਣੀ ਚਾਂਦਨੀ ਵੇਖਕੇ ਕੁਮੁਦਨੀਆਂ ਖਿੜਦੀਆਂ ਹਨ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਹੇ ਪਿਆਰੇ ਜਗਜਾਸੂ! ਐਸਾ ਸੁਹਾਵਣਾ ਅਸਥਾਨ ਜੇ ਪ੍ਰਾਪਤ ਹੋਵੇ ਤਦ ਉਥੇ ਨਾਮ ਜਪ। ਉਸ ਅਸਥਾਨ ਨੂੰ ਗੱਪਾਂ ਮਾਰਨ ਤੇ ਝਗੜਨ ਦੀ ਭੂਮੀ ਨਾ ਬਣਾ। ਸਾਡੇ ਦਰਬਾਰ ਸਾਹਿਬ ਦੇ ਯਾਤ੍ਰੀਆਂ ਨੂੰ ਇਸ ਤੋਂ ਸਿਖਿਆ ਲੈਣੀ ਚਾਹੀਦੀ ਹੈ ਜੋ ਐਸੇ ਪਵਿਤ੍ਰ ਸੁਹਾਵਣੇ ਦੈਵੀ ਅਸਥਾਨ ਤੇ ਜਾਕੇ ਝਗੜੇ ਗੱਪਾਂ ਮਾਰਦੇ ਤੇ ਘਰਾਂ ਦੇ ਪਿੱਟਣੇ ਛੇੜ ਬੈਠਦੇ ਹਨ, ਜੋ ਪਰਮ ਅਜੋਗ ਹਨ। ਐਸੇ ਅਮੋਲ ਪਵਿਤ੍ਰ ਅਸਥਾਨ ਤੇ ਪਹੁੰਚਕੇ ਨਾਮ ਹੀ ਜਪਣਾ ਚਾਹੀਦਾ ਹੈ। "**ਜੀਅ ਕਰਨਿ ਜੈਕਾਰੁ**"(ਫੁਨ:੧੮) ਦਾ ਅਰਥ-ਭਲੇ ਜੀਵ ਜੈਕਾਰ ਕਰਦੇ ਹਨ, ਬੀ ਲੈਂਦੇ ਹਨ।

| ਮੂਲ | ਅਰਥ |
|---|---|
| **ਪਾਵਨ ਪਤਿਤ ਪੁਨੀਤ ਕਤਹ ਨਹੀ ਸੇਵੀਐ॥ ਝੂਠੈ ਰੰਗਿ ਖੁਆਰੁ ਕਹਾਂ ਲਗੁ ਖੇਵੀਐ ॥ ਹਰਿਚੰਦਉਰੀ ਪੇਖਿ ਕਾਹੇ ਸੁਖੁ ਮਾਨਿਆ॥ ਹਰਿਹਾਂ ਹਉ ਬਲਿਹਾਰੀ ਤਿੰਨ ਜਿ ਦਰਗਹਿ ਜਾਨਿਆ ॥ ੧੯ ॥** | ਪੂਰਨ ਪਵਿਤ੍ਰ (ਵਾਹਿਗੁਰੂ) ਪਾਪੀਆਂ ਨੂੰ ਪਵਿਤ੍ਰ ਕਰਨੇ ਹਾਰਾ ਹੈ, (ਉਸ ਨੂੰ) ਕਿਉਂ ਨ ਸੇਵੀਏ? ਝੂਠੇ ਰੰਗ (ਮਾਇਆ ਦੇ) ਖੁਆਰ (ਕਰਨੇ ਵਾਲੇ ਹਨ) ਇਨ੍ਹਾਂ (ਦੇ ਭੈਜਲ ਰੂਪੀ ਸਮੁੰਦਰ ਵਿਚ) ਕਦ ਤਕ ਠਿੱਲੀਏ? ਹਰ ਚੰਦਉਰੀ ਨੂੰ ਵੇਖਕੇ ਕਿਉਂ ਸੁਖ ਮੰਨਿਆਂ ਹੈ? (ਕਹਿੰਦੇ ਹਨ ਗੁਰੂ) ਨਾਨਕ ਮੈਂ ਉਨ੍ਹਾਂ ਦੇ ਬਲਿਹਾਰ ਹਾਂ ਜੋ ਦਰਗਾਹ ਵਿਚ ਜਾਣੇ ਜਾਂਦੇ ਹਨ॥੧੯॥ |

**ਪਦਾਰਥ**— ਪਾਵਨ=ਪਵਿਤ੍ਰ। ਪੁਨੀਤ=ਪਵਿਤ੍ਰ ਤੋਂ ਤਿੰਨ ਗੁਣਾਂ ਵਧੀਕ। ਅਤੀ ਪਵਿਤ੍ਰ, ਪੂਰਨ ਪਵਿਤ੍ਰ। ਖੇਵੀਐ=ਠਿੱਲੀਐ, ਸਹਾਰੀਏ। ਹਰਿ ਚੰਦਉਰੀ=ਠਗ ਲੈਣ ਵਾਲੀ ਚਾਂਦਨੀ ਭ੍ਰਮ, ਭ੍ਰਾਂਤੀ। ਪੇਖਿ=ਦੇਖ ਕੇ।

**ਭਾਵ**— ਲੋਕ ਪ੍ਰਲੋਕ ਦੇ ਸਾਧਨਾਂ ਦੇ ਫ਼ਿਕਰਾਂ ਦਾ ਫ਼ਰਕ ਦੱਸਦੇ ਹਨ। ਸੰਸਾਰ ਦੇ ਜਿਤਨੇ ਰੰਗ ਹਨ ਅਰਥਾਤ ਜੋ ਰਸਦਾਇਕ ਭਾਸਣ ਵਾਲੇ ਸਾਮਾਨ ਹਨ, ਉਹ ਖੁਆਰ ਕਰਨੇ ਵਾਲੇ ਹਨ। ਕਿਉਂਕਿ ਏਹ ਸਾਰੇ ਸੁਖ ਭਰਮ ਅਰ ਮਨਾਉਤ ਦੇ ਆਸਰੇ ਹਨ। ਵਾਸਤਵ ਸੁਖ ਤਾਂ ਆਤਮਾ ਦਾ ਸਰੂਪ ਹੈ। ਜੜ ਜੰਗਮ ਮਾਇਆ ਦੇ ਸੁਖ ਭ੍ਰਾਂਤੀ ਅਰ ਮਨੌਤ ਨੂੰ ਭਾਸਦੇ ਹਨ। ਉਨ੍ਹਾਂ ਦਾ ਪਾਜ ਆਪੇ ਖੁਲ੍ਹ ਜਾਂਦਾ ਹੈ; ਉਹ ਇਉਂ ਕਿ ਜਦ ਤਕ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ ਤਦ ਤਕ ਤਾਂ ਰਸ ਦੇਂਦੀ ਹੈ ਜਦ ਪ੍ਰਾਪਤੀ ਹੋ ਜਾਂਦੀ ਹੈ ਤਾਂ ਨਵੀਂ ਰਹਿੰਦਿਆਂ ਤਕ ਸੁਖਦਾਈ ਲਗਦੀ ਹੈ ਫੇਰ ਸਾਧਾਰਨ ਮਨ ਨਾਲ ਮਿਲ ਜਾਦੀ ਹੈ। ਜਦ ਅਤਿ ਹੁੰਦੀ ਹੈ ਤਦ ਉਸ ਵਿਚ ਗਿਲਾਨੀ ਹੋ ਜ਼ਾਂਦੀ ਹੈ ਅਰ ਮਨ ਥੱਕਕੇ ਉਲਟ ਜਾਂਦਾ ਹੈ। ਸਰੀਰ ਬੀ ਹੁੱਟ ਜਾਂਦਾ ਹੈ, ਮਨ ਦਾ ਖਿਲਰੇ ਰਹਿਣਾ ਤੇ ਸਰੀਰ ਦਾ ਰੋਗੀ ਹੋ ਜਾਣਾ ਉਨ੍ਹਾਂ ਸੁਖਾਂ ਦੀ ਬਹੁਲਤਾ ਦੇ ਭੋਗਣ ਨੂੰ ਫਲ ਲਗਦਾ ਹੈ, ਤਦ ਪਤਾ ਲਗਦਾ ਹੈ ਕਿ ਇਹ ਖੁਆਰੀ ਸੀ। ਇਹ ਇਕ ਦੁਸ਼ਤਰ ਸਾਗਰ ਸੀ ਜਿਸ ਦੀਆਂ ਦੂੰਦ ਲਹਿਰਾਂ ਠਿਲਿਆਂ ਪਾਰ ਨਹੀਂ ਪੈਣ ਦੇਂਦੀਆਂ, ਇਨ੍ਹਾਂ ਵਿਚ ਫਾਥਾ ਮਨ ਊਭ ਪਿਆਲ ਗਤੀ ਤੋਂ ਬਾਹਰ ਨਹੀਂ ਹੁੰਦਾ। ਦੂਸਰੀ ਤੁਕ ਵਿਚ ਫ਼ੁਰਮਾਉਂਦੇ ਹਨ ਕਿ ਇਹ ਸੁਖ ਜੋ ਭਾਸਦੇ ਹਨ ਹਰਿਚੰਦਉਰੀ ਹਨ- ਦਿੱਸਦੇ ਹਨ, ਪਰ ਹਨ ਨਹੀਂ, ਅਰਥਾਤ ਭ੍ਰਾਂਤੀ ਮਾਤ੍ਰ ਹਨ। ਫੇਰ ਇਸ ਵਿਚ ਅਸਾਂ ਕਿਉਂ ਸੁਖ ਮੰਨ ਰਖਿਆ ਹੈ? ਇਹ ਭੁੱਲ ਹੈ। ਪਹਿਲੀ ਤੇ ਅੰਤਲੀ ਤੁਕ ਵਿਚ ਇਸ ਦੇ ਉਲਟ ਪਾਰਲੌਕਿਕ ਸੁਖ ਦਾ ਕਥਨ ਕਰਦੇ ਹਨ, ਕਹਿੰਦੇ ਹਨ: ਵਾਹਿਗੁਰੂ ਅਕਾਲ ਪੁਰਖ ਪੂਰਨ ਪਵਿਤ੍ਰ ਹੈ, ਉਸ ਦੀ ਪੂਰਨ ਪਵਿਤ੍ਰਤਾ ਹੋਰਨਾਂ ਅਪਵਿਤ੍ਰਾਂ ਨੂੰ ਪਵਿਤ੍ਰ ਕਰਦੀ ਹੈ। ਪਵਿਤ੍ਰਤਾ ਅਪਵਿਤ੍ਰਤਾ ਜੋ ਦੋ ਪਦ ਟਾਕਰੇ ਦੇ ਹਨ ਇਹ ਪਵਿਤ੍ਰਤਾਂ ਸਾਪੇਖਕ ਹੁੰਦੀ ਹੈ, ਪਰ ਜੋ ਵਾਹਿਗੁਰੂ ਦੀ ਪਵਿਤ੍ਰਤਾ ਹੈ ਉਹ ਸੰਪੂਰਨ ਪਵਿਤ੍ਰਤਾ ਹੈ, ਸੰਪੂਰਨ ਪਵਿਤ੍ਰਤਾ ਹੀ ਹੋਰਨਾਂ ਅਪੂਰਨਾਂ ਨੂੰ ਪਵਿਤ੍ਰ ਕਰ ਸਕਦੀ ਹੈ, ਉਹ ਆਪ ਬਿਅੰਤ ਹੈ ਉਸ ਦੀ ਪਵਿਤ੍ਰਤਾ ਬੀ ਬਿਅੰਤ ਹੈ। ਬਿਅੰਤ ਪਵਿਤ੍ਰਤਾ ਅੰਤ ਵਾਲੀ ਅਪਵਿਤ੍ਰਤਾ ਦਾ ਨਸ਼ਟ ਕਰ ਸਕਦੀ ਹੈ, ਸੋ ਐਸੇ ਬਿਅੰਤ ਵਾਹਿਗੁਰੂ ਨੂੰ (ਹਾਇ ਸ਼ੋਕ!) ਅਸੀਂ ਕਿਉਂ ਨਹੀਂ ਸੇਂਵਦੇ। ਕਿਉਂ ਭਰਮ ਤੇ ਮਨੌਤ ਨੇ ਸਾਨੂੰ ਧੋਖਿਆਂ ਵਿਚ ਪਾ ਦਿਤਾ ਹੈ, ਕਿਉਂ ਅੰਤ ਦੇ ਘੇਰੇ ਵਿਚ ਆਏ ਅੰਤ ਦੇ ਸੁਖਾਂ ਵਿਚ ਕੈਦ ਹੋ ਰਹੇ ਹਾਂ? ਹਾਏ ਹੇ ਮਨ! ਕਿਉਂ ਇਸ ਕੈਦ ਨੂੰ ਤੋੜ ਕੇ ਬੇਅੰਤਤਾ ਦੇ ਸਾਗਰ ਵਿਚ ਛਾਲ ਨਹੀਂ ਮਾਰਦੇ? ਜਿਥੇ ਡਿਗਦੇ ਸਾਰ ਤੇਰੀਆਂ ਮੈਲਾਂ ਦੂਰ ਹੋਣ ਅਰ

ਤੂੰ ਪਵਿਤ੍ਰ ਹੋ ਜਾਏਂ ਤੂੰ ਉਸ ਦਰਗਾਹ ਵਿਚ ਜਾਣਿਆਂ ਜਾਵੇਂ ਤੂੰ ਹੱਦ ਨੂੰ ਟੱਪਕੇ ਬੇ-ਹੱਦ ਵਿਚ ਜਾ ਰਲੇਂ। ਨਿਯਮ ਹੈ ਕਿ ਬੇ-ਹੱਦ ਵਿਚ ਜੇ ਕੁਝ ਹੋਰ ਪਾ ਦੇਈਏ ਤਦ ਬੇ-ਹੱਦ ਬੇ-ਹੱਦ ਹੀ ਰਹਿੰਦਾ ਹੈ। ਤੇਰੇ ਉਸ ਵਿਚ ਜਾ ਰਲਿਆਂ ਬੇਹਦ ਦਾ ਨਾ ਵਾਧਾ ਹੈ ਤੇ ਨਾ ਘਾਟਾ ਹੈ ਪਰ ਤੇਰੀ ਮੁਕਤ ਹੈ, ਤੈਨੂੰ ਪਰਮਾਨੰਦ ਹੈ, ਤੇਰੀ ਕਲਜਾਨ ਹੈ। ਹੇ ਮਨ ਉਦਮ ਕਰ, ਹੱਦ ਵਾਲੇ ਸੁਖਾਂ ਦੀ ਕੈਦ ਦਾ ਪਿੰਜਰਾ ਵੈਰਾਗ ਤੇ ਨਾਮ ਨਾਲ ਤੋੜ ਦੇਹ ਅਰ ਬੇਅੰਤ ਦੀ ਸ਼ਰਨ ਜਾ ਪਉ, ਤੇਰੀ ਇਸ ਦਸ਼ਾ ਤੋਂ ਗੁਰੂ ਨਾਨਕ ਜੀ ਕਹਿੰਦੇ ਹਨ ਅਸੀਂ ਕੁਰਬਾਨ ਹਾਂ।

| ਮੂਲ | ਅਰਥ |
|---|---|
| **ਕੀਨੇ ਕਰਮ ਅਨੇਕ ਗਵਾਰ ਬਿਕਾਰ ਘਨ॥ ਮਹਾ ਦ੍ਰੁਗੰਧਤ ਵਾਸੁ ਸਠ ਕਾ ਛਾਰੁ ਤਨ॥ ਫਿਰਤਉ ਗਰਬ ਗੁਬਾਰਿ ਮਰਣੁ ਨਹ ਜਾਨਈ॥ ਹਰਿਹਾਂ ਹਰਿਚੰਦਉਰੀ ਪੇਖਿ ਕਾਹੇ ਸਚੁ ਮਾਨਈ ॥ ੨੦ ॥** | ਮੂਰਖ ਨੇ ਅਨੇਕ ਕਰਮ ਕੀਤੇ ਤੇ ਬਹੁਤੇ ਵਿਕਾਰ (ਕਮਾਏ), (ਵਿਸ਼ਿਆਂ ਦੀ) ਡਾਢੀ ਦੁਰਗੰਧੀ ਵਿਚ ਮੂਰਖ ਦੇ ਸੁਆਹ (ਹੋਣ ਵਾਲੇ) ਤਨ ਦਾ ਵਾਸ ਹੈ; ਹੰਕਾਰ ਦੇ ਗੁਬਾਰ ਵਿਚ (ਆਕੜਿਆ) ਫਿਰਦਾ ਹੈ (ਅਰ) ਮੌਤ ਯਾਦ ਨਹੀਂ ਹੈ, (ਇਸ ਮੂਰਖ ਨੇ) ਹਰਿ ਚੰਦਉਰੀ ਦੇਖਕੇ ਕਿਉਂ ਸੁਖ ਮੰਨ ਲਿਆ ਹੈ?॥੨੦॥ |

**ਪਦਾਰਥ**— ਗਵਾਰ=ਮੂਰਖ। ਬਿਕਾਰ=ਵਿਕਾਰ, ਖੋਟੇ ਕੰਮ। ਘਨ=ਬਹੁਤੇ। ਸਠ=ਮੂਰਖ। ਛਾਰੁ=ਸੁਆਹ।

**ਭਾਵ**— ਵਿਕਾਰੀ ਪੁਰਖ ਦੀ ਭਜਾਨਕ ਦਸ਼ਾ ਪਰ ਅਸਚਰਜਤਾ ਪ੍ਰਗਟ ਕਰਦੇ ਹਨ। ਵਿਸ਼ੇ ਵਿਕਾਰਾਂ ਵਿਚ ਫਸੇ ਪੁਰਖ ਨੂੰ ਮੂਰਖ ਦੱਸਦੇ ਹਨ। ਮੂਰਖ ਉਸਨੂੰ ਕਹੀਦਾ ਹੈ ਜੋ ਅਸਲੀ ਬਾਤ ਨੂੰ ਨਾ ਸਮਝੇ ਅਰ ਦਿਖਾਵੇ ਵਿਚ ਧੋਖਾ ਖਾਕੇ ਐਸੇ-ਐਸੇ ਕਰਮ ਕਰੇ ਜੋ ਬੁੱਧੀ ਦੇ ਉਲਟ ਹੋਣ। ਦੇਖੋ ਵਿਸ਼ਈ ਕੈਸਾ ਮੂਰਖ ਹੈ, ਅਨੇਕਾਂ ਕਰਮ ਕਰਦਾ ਹੈ, ਪਰ ਕਿਆ ਓਹ ਕੰਮ ਕੁਝ ਸੁਆਰਨ ਵਾਲੇ ਹਨ? ਨਹੀਂ, ਓਹ ਤਾਂ ਨਾਨਾ ਪ੍ਰਕਾਰ ਦੇ ਵਿਕਾਰ ਹਨ, ਖੋਟੇ ਕਰਮ ਹਨ। ਵਿਸ਼ੇ ਵਿਕਾਰ ਕਿਨ੍ਹਾਂ ਨੂੰ ਕਹੀਦਾ ਹੈ? ਕਾਮ ਕ੍ਰੋਧ ਲੋਭ ਮੋਹ ਹੰਕਾਰ ਦੀ ਪ੍ਰੇਰਨਾ ਨਾਲ ਜੋ ਕਰਮ ਕੀਤੇ ਜਾਣ ਵਿਕਾਰ ਹਨ ਐਸੇ ਕਰਮਾਂ ਦੇ ਕਰਨੇ ਤੇ ਕੀਹ ਹੁੰਦਾ ਹੈ? ਵਿਸ਼ੇ ਲੰਪਟ ਪੁਰਖ ਭਜਾਨਕ ਬਦਬੋਆਂ ਵਿਚ ਵਸਦੇ ਹਨ। ਇਕ ਤਾਂ ਪ੍ਰਤੱਖ ਬਦਬੋ ਹੁੰਦੀ ਹੈ। ਪਰਮਾਰਥ ਵਿਚ ਦੁਰਗੰਧੀ ਉਸ ਖੋਟੇ ਪ੍ਰਭਾਵ ਦਾ ਨਾਮ ਹੈ ਜੋ ਨਾਮ ਰਸ ਦੇ ਪ੍ਰਭਾਵ ਦੇ ਉਲਟ ਹੁੰਦਾ ਹੈ। ਉਸਦਾ ਸਰੂਪ ਇਹ ਹੈ ਮਨ ਵਿਚ ਉਦਾਸੀ, ਛਿਥਿਹਾਨ ਤੇ ਖਿੰਡਾਉ ਹੋਣਾ, ਸਰੀਰ ਭਾਰਾ, ਮੈਲਾ ਤੇ ਦਬਿਆ ਜਿਹਾ ਭਾਸਣਾ। ਅਪਣੇ ਆਪ ਵਿਚ ਕਿਸੇ ਕਿਸੇ ਵੇਲੇ ਸੂਗ ਪੈਦਾ ਹੋ ਜਾਣੀ। ਪਰਮਾਰਥਕ ਸੁਗੰਧੀ ਦਾ ਸਰੂਪ ਇਹ ਹੈ: ਕਿ ਸ਼ਰੀਰ ਹੌਲਾ ਫੁੱਲ ਭਾਸਣਾ, ਮਨ ਅਡੋਲ ਰਹਿਣਾ। ਕਿਸੇ ਤਰ੍ਹਾਂ ਦਾ ਘਬਰਾਉ, ਦਬਾਉ, ਹਰਿਆਨੀ ਨਾ ਹੋਣੀ। ਐਸ ਤਰ੍ਹਾਂ ਪ੍ਰਤੀਤ ਦੇਣਾ ਕਿ ਜਿਕੁਰ ਰੋਮ ਰੋਮ ਵਿਚ ਪ੍ਰਸੰਨਤਾਈ ਭਰੀ ਪਈ ਹੈ। ਕਦੇ ਕਦੇ ਇਸ ਆਤਮ ਦਸ਼ਾ ਵਿਚ ਅਗੰਮ ਦੀ ਸੁਗੰਧੀ, ਜਿਸਨੂੰ ਨਾਸਕਾ ਅਨੁਭਵ ਕਰਦੀ ਹੈ, ਉਤਪਤਿ ਹੋ ਜਾਂਦੀ ਹੈ। ਇਸ ਦੁਰਗੰਧੀ ਸੁਗੰਧੀ ਦੀ ਪਛਾਣ ਹਰ ਇਕ ਆਦਮੀ ਦੋ ਦਸ਼ਾਂ ਦਾ ਟਾਕਰਾ ਕਰਕੇ ਕਰ ਸਕਦਾ ਹੈ। ਹਾਜ਼ਮਾ ਠੀਕ ਹੋਵੇ, ਨੀਂਦ ਪੂਰੀ ਕੀਤੀ ਹੋਵੇ, ਅੰਮ੍ਰਿਤ ਵੇਲੇ ਉਠਕੇ ਬਾਣੀ ਪੜ੍ਹੇ, ਬੇਨਤੀ ਕਰੇ ਅਰ ਵੈਰਾਗ ਨਾਲ ਮਨ ਜੋੜਕੇ ਬੇਨਤੀ ਕਰੇ, ਜਦ ਇਸ ਕਾਰਜ ਤੋਂ ਉਠੇ ਤਦ ਅਪਣੇ ਆਪ ਦੀ ਜਾਚ ਕਰੇ ਤਦ ਓਹ ਮਧਮ ਖੁਸ਼ਬੋ ਦੇ ਪ੍ਰਭਾਵ ਵਾਲੀ ਹਾਲਤ ਵਰਤੀ ਹੋਵੇਗੀ। ਜਿੰਨਾ ਰਿਦਾ ਨਿਰਮਲ ਹੋਵੇ ਉਨਾਂ ਵਧੀਕ ਇਸਨੂੰ ਅਨੁਭਵ ਕਰੇਗਾ। ਦੂਜੇ ਦੁਰਗੰਧੀ ਦੀ ਜਾਚ

ਇਉਂ ਹੈ ਕਿ ਬੜੇ ਤਿੱਖੇ ਪਦਾਰਥ ਖਾਧੇ ਹੋਣ, ਅਰ ਪੇਟ ਖੂਬ ਤੂੜ ਤੂੜਕੇ ਸੁਆਦੀ ਭੋਜਨਾਂ ਨਾਲ ਭਰਿਆ ਹੋਵੇ। ਕਿਸੇ ਪਦਾਰਥ ਦੇ ਲਾਲਚ ਨਾਲ ਮਨ ਆਤੁਰ ਹੋਇਆ ਹੋਵੇ, ਫਿਰ ਉਸ ਪਦਾਰਥ ਦੇ ਮਿਲਣ ਲਗਿਆਂ ਕੋਈ ਵਿਘਨ ਪਾਵੇ ਤੇ ਕ੍ਰੋਧ ਚੜ੍ਹ ਜਾਵੇ, ਫੇਰ ਘਬਰਾਕੇ ਸ਼ਰਾਬ ਆਦਿ ਨਾਲ ਦਿਲ ਪਰਚਾਉਣ ਦਾ ਯਤਨ ਕਰਦਾ ਖੋਟੇ ਭੋਗਾਂ ਵਿਚ ਪੈ ਜਾਵੇ। ਐਸੇ ਬੁਰੇ ਕਰਮ ਕਰਦਿਆਂ ਜ਼ਰਾ ਕੁ ਸੋਚੇ ਅਰ ਆਪਣੇ ਆਪ ਨੂੰ ਪੜਤਾਲੇ ਤਦ ਝਟ ਭਾਸੇਗਾ ਕਿ ਮੈਂ ਅਤਿ ਘਿਣਾਉਣੀ ਦਸ਼ਾ ਵਿਚ ਹਾਂ। ਐਸੀ ਭਿਆਨਕ ਬਦਬੋ ਵਾਲੀ ਦਸ਼ਾ ਵਿਚ ਤਾਂ ਖੜੋਤਾ ਨਹੀਂ ਜਾਂਦਾ, ਪਰ ਇਹ ਨਿਭਦਾ ਕਿਸ ਤਰ੍ਹਾਂ ਹੈ? ਗੁਰੂ ਜੀ ਦੱਸਦੇ ਹਨ ਕਿ ਹੰਕਾਰ ਦਾ ਗੁਬਾਰ ਇਸ ਦਸ਼ਾ ਵਿਚ ਇਸ ਦੀ ਬੁਰਾਈ ਦੀ ਸਮਝ ਨਹੀਂ ਪੈਣ ਦੇਂਦਾ। ਹੰਕਾਰ ਦੇ ਗਡੇ ਚੜ੍ਹਿਆ ਇਹ ਬੁਰੀ ਨੂੰ ਸੁਆਦੀ ਜਾਣਕੇ ਭੋਗੀ ਜਾਂਦਾ ਹੈ। ਐਸੀ ਨਾ ਰਹਿਣ ਵਾਲੀ ਹਰਿ ਚੰਦਉਰੀ ਵਾਂਙ ਨਿਰੀ ਭ੍ਰਾਂਤੀ ਰੂਪ ਦਸ਼ਾ ਵਿਚ ਮੂਰਖਾਂ ਨੇ ਸੁਖ ਮੰਨਿਆਂ ਹੈ। ਉਨ੍ਹਾਂ ਨੂੰ ਐਸੀ ਭੈੜੀ ਭਯਾਨਕ ਸੋਗ ਵਾਲੀ ਤੇ ਨਾ ਰਹਿਣ ਵਾਲੀ ਦਸ਼ਾ ਪਰ ਅਸਚਰਜ ਹੋਣਾ ਚਾਹੀਏ। ਮਹਾਰਾਜ ਬਚਨ ਕਰਦੇ ਹਨ ਕਿਉਂ ਇਨ੍ਹਾਂ ਨੇ ਇਸ ਵਿਚ ਸਚ ਮੰਨਿਆ ਹੈ? ਉਪਦੇਸ਼ ਇਹ ਨਿਕਲਦਾ ਹੈ ਕਿ ਇਸ ਤੋਂ ਸੁਖ ਨਹੀਂ ਮੰਨਣਾ ਚਾਹੀਦਾ, ਅਰ ਇਸ ਦਸ਼ਾ ਤੋਂ ਖਲਾਸੀ ਪਾਉਣੀ ਚਾਹੀਦੀ ਹੈ।

| ਮੂਲ | ਅਰਥ |
| --- | --- |
| **ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ॥ ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ॥ ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ ॥ ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ ॥ ੨੧ ॥** | ਜਿਸ ਦੀ ਉਮਰਾ ਪੁਜ ਪਵੇ ਉਸਨੂੰ ਕੌਣ ਰਖੇ? ਹਿਕਮਤ ਦੇ ਅਨੇਕਾਂ ਉਪਾਵ ਕਿਥੋਂ ਤਕ (ਬਚਣ ਦੇ) ਵਰਣਨ ਕਰਨਗੇ? ਹੇ ਗਵਾਰ! ਇਕੋ (ਵਾਹਿਗੁਰੂ) ਨੂੰ ਸਿਮਰ ਜੋ ਤੇਰੇ ਕੰਮ ਆਵੇਗਾ, ਹਰਿਹਾਂ! ਬਿਨਾਂ (ਪਰਮੇਸੁਰ) ਦੇ ਨਾਮ ਦੇ ਸਰੀਰ ਛਾਰ ਹੈ, (ਅਰ ਇਸਦਾ ਛੜਾ ਪਲਾਂਗੜਾ) ਸਭ ਬਿਰਥਾ ਜਾਵੇਗਾ॥੨੧॥ |

**ਪਦਾਰਥ—** ਅਉਧ=ਉਮਰਾ। ਬੈਦਕ=ਹਿਕਮਤ ਦੇ। ਭਾਖਈ=ਕਹੇ।

**ਭਾਵ—** ਇਸ ਫੁਨਹੇ ਵਿਚ ਮੌਤ ਦੇ ਜ਼ਰੂਰ ਆਉਣ ਦਾ ਕਥਨ ਹੈ। ਫੁਰਮਾਉਂਦੇ ਹਨ ਕਿ ਮੌਤ ਜ਼ਰੂਰ ਆਵੇਗੀ। ਜਦ ਉਮਰ ਪੂਰੀ ਹੋ ਜਾਏਗੀ ਫੇਰ ਮਨੁਖ ਕਿਸੇ ਉਪਾਉ ਕਰਕੇ ਨਹੀਂ ਬਚ ਸਕੇਗਾ। ਅਉਧ ਕੁਦਰਤੀ ਤੌਰ ਤੇ ਆਦਮੀ ਦੀ ਉਮਰ ਦੇ ਦਿਨ ਬਿਤੀਤ ਹੋਣੇ ਤੇ ਮੁਕ ਜਾਂਦੀ ਹੈ, ਕਿਉਂਕਿ ਜੋ ਕੁਝ ਜੰਮਦਾ ਹੈ ਉਹ ਸਭ ਕਾਲ ਵਿਚ ਹੁੰਦਾ ਹੈ, ਕਿਸੇ ਸਮੇਂ ਪੈਦਾ ਹੁੰਦਾ ਹੈ, ਕਿਸੇ ਸਮੇਂ ਮਰ ਜਾਂਦਾ ਹੈ। ਸਰੀਰ ਨੂੰ ਅਰੋਗ ਰਖਣ ਲਈ ਚਕਿਤਸਾ ਵਿਚ ਅਨੇਕਾਂ ਹੀ ਢੰਗ ਹਨ, ਅਰ ਓਹ ਸਫ਼ਲ ਬੀ ਹੁੰਦੇ ਹਨ। ਪਰ ਪੁਜੀ ਹੋਈ ਅਉਧ ਦਾ ਦਾਰੂ ਉਥੇ ਭੀ ਨਹੀਂ। ਜੇਕਰ ਆਦਮੀ ਬੈਦਕ ਦੇ ਸਾਰੇ ਨਿਯਮਾਂ ਮੂਜਬ ਬੀ ਤੁਰੇ ਅਰ ਕਦੇ ਬੀਮਾਰ ਨਾ ਹੋਵੇ ਤਦ ਬੀ ਇਕ ਦਿਨ ਐਸਾ ਆਉਂਦਾ ਹੈ ਕਿ ਸਰੀਰ ਆਪ ਤੋਂ ਆਪ ਵਿਸਰਜਨ ਹੋ ਜਾਂਦਾ ਹੈ; ਉਸ ਵੇਲੇ ਹਿਕਮਤ ਦੀ ਕੋਈ ਪੇਸ਼ ਨਹੀਂ ਜਾਂਦੀ। ਤਾਂਤੇ ਸਰੀਰ ਅੰਤ ਨਾਸ਼ਮਾਨ ਹੈ, ਸਦਾ ਰਹਣੇ ਵਾਲਾ ਨਹੀਂ ਹੈ। ਇਸ ਕਰਕੇ ਕਹਿੰਦੇ ਹਨ ਕਿ ਹੇ ਮੂਰਖ! ਇਸ ਨੂੰ ਨਾਸ਼ ਰਹਤ ਸਮਝਕੇ ਨਾਸ਼ਵਾਨ ਚੀਜ਼ ਨਾਲ ਮੋਹ ਪਾਕੇ ਮੂਰਖਪਣਾ ਨਾ ਕਰ, ਤੂੰ ਨਾਸ਼ ਰਹਤ ਨਾਲ ਮੋਹ ਪਾ, ਸੋ ਨਾਸ਼ ਰਹਿਤ ਵਾਹਿਗੁਰੂ ਹੈ ਅਰ ਉਸ ਨਾਲ ਮੋਹ ਤਦ ਪੈਂਦਾ ਹੈ ਜੇ ਸਤ ਸੰਤੋਖ ਤੇ ਵੀਚਾਰ ਨਾਲ ਉਸਨੂੰ ਸਦਾ ਯਾਦ ਰਖੇ। ਅਰ ਯਾਦ ਸਦਾ ਦੀ ਤਦ ਪੱਕਦੀ ਹੈ, ਜੇਕਰ

ਨਾਮ ਨਾਲ ਪਜਾਰ ਪਵੇ। ਨਾਮ ਹੀ ਉਸ ਕਾਰਜ ਨੂੰ ਸਾਰਦਾ ਹੈ। ਬਿਨਾਂ ਨਾਮ ਦੇ ਦੇਹ ਸੁਆਹ ਅਰਥਾਤ ਨਿਸਫ਼ਲ ਹੈ, ਇਸਦਾ ਗੁਣ ਕੁਝ ਨਹੀਂ ਹੈ, ਅਰ ਇਸਦੇ ਜਿਤਨੇ ਸੰਬੰਧ ਹਨ ਸਭ ਬਿਰਥਾ ਜਾਣਗੇ, ਕਿਉਂਕਿ ਕਾਲ ਨੇ ਸਭ ਨੂੰ ਮਾਰ ਲੈਣਾ ਹੈ।

ਮੂਲ

**ਅਉਖਧੁ ਨਾਮੁ ਅਪਾਰੁ ਅਮੋਲਕੁ ਪੀਜਈ ॥ ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ ॥ ਜਿਸੈ ਪਰਾਪਤਿ ਹੋਇ ਤਿਸੈ ਹੀ ਪਾਵਣੇ ॥ ਹਰਿਹਾਂ ਹਉ ਬਲਿਹਾਰੀ ਤਿੰਨ੍ ਜਿ ਹਰਿ ਰੰਗੁ ਰਾਵਣੇ ॥ ੨੨ ॥**

ਅਰਥ

ਨਾਮ (ਰੂਪੀ) ਦਾਰੂ, ਬੇਹੱਦ (ਅਰ) ਅਮੋਲਕ ਹੈ (ਇਸਨੂੰ) ਪੀਵੋ, ਸੰਤ (ਆਪੋ ਵਿਚ) ਮਿਲ ਮਿਲਕੇ ਪੀਂਦੇ ਹਨ (ਅਰ) ਸਾਰੇ (ਲੋਕਾਂ) ਨੂੰ ਦੇਂਦੇ ਹਨ। ਜਿਸ ਨੂੰ ਪ੍ਰਾਪਤ ਹੋਵੇ ਉਸਨੇ ਹੀ ਪਾਉਣੇ ਹਨ। ਮੈਂ ਉਨ੍ਹਾਂ ਤੋਜ ਬਲਿਹਾਰ ਹਾਂ ਜੋ ਹਰੀ ਦੇ ਰਸ ਨੂੰ ਮਾਣ ਰਹੇ ਹਨ॥੨੨॥

**ਪਦਾਰਥ**— ਅਉਖਧੁ=ਦਵਾ। ਦਾਰੂ।

**ਭਾਵ**— ਪਿੱਛੇ ਦਸ ਆਏ ਹਨ ਕਿ ਨਾਮ ਤੋਂ ਬਿਨਾਂ ਤਨ ਛਾਰ ਹੈ, ਅਰ ਬਿਰਥਾ ਜਾਂਦਾ ਹੈ। ਹੁਣ ਦਸਦੇ ਹਨ, ਕਿ ਨਾਮ ਕੇਵਲ ਸਫ਼ਲ ਹੀ ਨਹੀਂ ਕਰਨੇ ਵਾਲਾ, ਅਰਥਾਤ ਸੂਛ ਜੀਵਾਂ ਨੂੰ ਸੁਖ ਦੇਣੇ ਵਾਲਾ ਹੀ ਨਹੀਂ ਸਗੋਂ ਬੜੇ ਭਾਰੇ ਜੋ ਮਾਨਸਕ ਅਰ ਆਤਮਕ ਰੋਗ ਹਨ ਉਨ੍ਹਾਂ ਲਈ ਅਮੋਲਕ ਦਾਰੂ ਹੈ। ਇਹ ਦਾਰੂ ਸੇਵਨ ਕਰਨੇ ਤੇ ਦੁਖ ਦੂਰ ਹੁੰਦੇ ਹਨ। ਆਤਮਾ ਅਰੋਗ ਹੋਕੇ ਸਫ਼ਲ ਹੁੰਦੀ ਹੈ। ਏਹ ਨਾਮ ਅਉਖਧ ਸੰਤ ਜਨ ਵਰਤਦੇ ਹਨ, ਪਰ ਕੱਲੇ ਨਹੀਂ, ਮਿਲ ਮਿਲ ਕਰਕੇ ਅਰਥਾਤ ਸਤਿਸੰਗ ਕਰਕੇ ਸੰਤ ਜਨ ਇਸਦਾ ਸੇਵਨ ਕਰਦੇ ਹਨ, ਪਰ ਇਹ ਨਹੀਂ ਕਿ ਬੁਕਲ ਵਿਚ ਰੋੜੀ ਭੰਨ ਲੈਂਦੇ ਹਨ, ਵੰਡਕੇ ਛਕਦੇ ਹਨ। ਕਿਨਾਂ ਨੂੰ? ਗੁਰੂ ਜੀ ਦਸਦੇ ਹਨ "ਸਗਲ ਕਉ" ਸਾਰਿਆਂ ਨੂੰ ਦੇਂਦੇ ਹਨ। ਪਰ "**ਜਿਨ ਕਉ ਲਗੀ ਪਿਆਸ ਅੰਮ੍ਰਿਤੁ ਸੇਇ ਖਾਹਿ**"(ਰਾਮ:ਵਾਰ-੯) ਵਾਲਾ ਵਾਕ ਸੁਤੇ ਹੀ ਸਿਧ ਰਹਿੰਦਾ ਹੈ। ਅਗਲੀ ਤੁਕ ਵਿਚ ਕਹਿੰਦੇ ਹਨ ਕਿ ਜਿਸਨੂੰ ਪ੍ਰਾਪਤ ਹੋਵੇ ਪਹਿਲੀ ਬਾਤ ਅਰਥਾਤ ਸਤਿਸੰਗ, (ਉਹ ਸਤਿਸੰਗ, ਉਹ ਸਭਾ ਜਿਥੇ ਸੰਤ ਮਿਲ ਮਿਲ ਕੇ ਪੀਂਦੇ ਹਨ, ਜਿਸਨੂੰ ਪ੍ਰਾਪਤ ਹੋਵੇ) ਉਸਨੂੰ ਏਹ ਦਾਰੂ ਪੀਣਾ ਮਿਲਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਉਨ੍ਹਾਂ ਨੂੰ ਪ੍ਰੇਮ ਦਾ ਰੰਗ ਚੜ੍ਹ ਜਾਂਦਾ ਹੈ। ਜੋ ਲੋਕ ਇਸ ਰੰਗ ਵਿਚ ਰਤੇ ਹਨ ਅਸੀਂ ਉਨ੍ਹਾਂ ਤੋਂ ਕੁਰਬਾਨ ਹਾਂ।

ਮੂਲ

**ਵੈਦਾ ਸੰਦਾ ਸੰਗੁ ਇਕਠਾ ਹੋਇਆ ॥ ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ ॥ ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ॥ ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ ॥ ੨੩ ॥**

ਅਰਥ

ਵੈਦਾਂ ਦਾ ਸੰਗ ਕੱਠਾ ਹੋਇਆ। ਦਾਰੂ ਰਾਸ ਆਏ ਹਨ (ਤਾਂ) ਜਦ ਵਿਚ ਆਪ ਆ ਖਲੋਤਾ। ਜੋ ਜੋ ਉਨ੍ਹਾਂ ਦਾ ਕਰਮ ਹੈ, ਸ਼ੁਭ ਕਰਮ ਹੋਕੇ ਫਲਿਆ ਹੈ, ਦੁਖ ਰੋਗ ਤੇ ਸਾਰੇ ਪਾਪ ਸਰੀਰ ਤੇ ਦੂਰ ਹੋਏ॥੨੩॥

**ਪਦਾਰਥ**— ਵੈਦ=ਹਕੀਮ। ਅਉਖਦ=ਦਾਰੂ। ਖਿਸਰਿਆ=ਦੂਰ ਹੋਯਾ।

ਭਾਵ— ਸੰਤ ਮਾਨਸਕ ਹਕੀਮ ਹਨ, ਸੋ ਵੈਦਾਂ ਦਾ ਸੰਗ ਇਕੱਠਾ ਹੋਣ ਤੋਂ ਭਾਵ ਸਤਿਸੰਗ ਇਕਤ੍ਰ ਹੋਣ ਦਾ ਹੈ। ਸੋ ਸਤਿਸੰਗ ਵਿਚ ਨਾਮ ਅਰ ਸਾਧਨਾਂ ਰੂਪੀ ਦਾਰੂ ਹੁੰਦਾ ਹੈ, ਉਹ ਦਾਰੂ ਮਾਨਸਕ ਰੋਗੀਆਂ ਨੂੰ ਰਾਸ (ਮੁਆਫ਼ਕ) ਆਉਂਦਾ ਹੈ, ਕਿਉਂਕਿ ਸਤਿਸੰਗ ਵਿਚ ਵਾਹਿਗੁਰੂ ਆਪ ਆ ਖਲੋਂਦਾ ਹੈ। ਸਤਿਸੰਗ ਵਿਚ ਅਕਾਲ ਪੁਰਖ ਦਾ ਵਾਸ ਹੈ। ਦਾਰੂ ਤਦੇ ਅਸਰ ਕਰਦਾ ਹੈ ਜੇ ਵਾਹਿਗੁਰੂ ਆਪ ਸਹਾਯਤਾ ਕਰੇ। ਸੋ ਸਤਿਸੰਗ ਵਿਚ ਦਾਰੂ ਬੀ ਹੁੰਦਾ ਹੈ ਅਰ ਵਾਹਿਗੁਰੂ ਬੀ ਆਪ ਵਿਸ਼ੇਸ਼ ਸੱਤਾ ਕਰਕੇ ਪ੍ਰਗਟ ਹੁੰਦਾ ਹੈ। ਜੋ ਜੋ ਰੋਗੀ ਸਤਿਸੰਗ ਵਿਚ ਪ੍ਰਾਪਤ ਹੋਕੇ ਗੁਰਵਾਕ **"ਨਾਮ ਅਉਖਧੁ ਜਿਹ ਰਿਦੈ ਹਿਤਾਵੈ॥ ਤਾਹਿ ਰੋਗੁ ਸੁਪਨੈ ਨਹੀ ਆਵੈ"**(ਗਉ:ਬਾ:ਅਖ-੪੫) ਪੁਨਹ **"ਸਰਬ ਰੋਗ ਕਾ ਅਉਖਦੁ ਨਾਮੁ"**(ਸੁਖਮਨੀ-੯) ਅਨੁਸਾਰ ਰੋਗੀ ਜਗਜਾਸੂ ਆਤਮਕ ਅਰੋਗਤਾ ਨੂੰ ਪ੍ਰਾਪਤ ਹੁੰਦਾ ਹੈ। ਸਤਿਸੰਗ ਤੇ ਸੰਤਾਂ ਦੀ ਮਹਿਮਾਂ ਦਸਦੇ ਹਨ, ਕਿ ਉਹ ਐਸੇ ਬੀਤ ਰਾਗ ਮਹਾਤਮਾ ਹੁੰਦੇ ਹਨ, ਕਿ ਉਨਾਂ ਦੇ ਸਾਧਾਰਨ ਕਰਮ ਬੀ ਸ਼ੁਭ ਕਰਮਾਂ ਤੁੱਲ ਹੁੰਦੇ ਹਨ। ਉਨ੍ਹਾਂ ਦਾ ਉਠਣਾ ਬੈਠਣਾ, ਖਾਣਾ ਪੀਣਾ, ਹਸਣਾ ਬੋਲਣਾ ਉਪਦੇਸ਼ ਕਰਨਾ ਆਦਿ ਸਭ ਹਉਮੈਂ ਨਾ ਹੋਣੇ ਤੇ ਈਸ਼੍ਰਾਕਾਰ ਹੁੰਦਾ ਹੈ। ਉਨਾਂ ਦੇ ਕਰਮ ਜਗਜਾਸੂਆਂ ਵਾਸਤੇ "ਸੁਕਰਮ" ਪੱਥ ਦੀ ਤਰ੍ਹਾਂ ਸੁਭ ਕਰਮ ਹੋਕੇ ਪਸਰਦੇ ਹਨ। ਜਿੱਕੁਰ ਦਾਰੂ ਨਾਲ ਪੱਥ ਦੀ ਲੋੜ ਹੈ, ਵੈਸੇ ਨਾਮ ਦਾਰੂ ਨਾਲ ਨਿਸ਼ਕਾਮ ਸੁਭ ਕਰਮਾਂ ਦੇ ਪੱਥ ਦੀ ਲੋੜ ਹੈ ਸੋ ਨਾਮ ਦਾਰੂ ਸਤਿਸੰਗ ਵਿਚੋਂ ਪ੍ਰਾਪਤ ਹੁੰਦਾ ਹੈ, ਅਰ ਪੱਥ ਰੂਪੀ ਕਰਮ ਸੰਤਾਂ ਦੇ ਅਪਣੇ ਆਚਰਨ ਹੀ ਦਸਦੇ ਹਨ। ਭਾਵੇਹ ਕਿ ਸਚੇ ਸਤਿਸੰਗ ਵਿਚ ਜ਼ੁਬਾਨੀ ਉਪਦੇਸ਼ ਮਾਤ੍ਰ ਹੀ ਨਹੀਂ ਹੁੰਦੇ, ਬਲਕਿ ਉਨ੍ਹਾਂ ਦੀ ਰਹਿਣੀ ਬਹਿਣੀ ਹੀ ਉਪਦੇਸ਼ ਰੂਪ ਹੁੰਦੀ ਹੈ। ਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ ਦਾਰੂ ਅਰ ਨਿਸ਼ਕਾਮ ਸ਼ੁਭ ਕਰਮਾਂ ਦੇ ਪੱਥ ਨਾਲ ਵਾਹਿਗੁਰੂ ਦੀ ਕਿਰਪਾ ਕਰਕੇ ਜਗਜਾਸੂਆਂ ਦੇ ਆਧ ਬਿਆਧ ਉਪਾਧ ਹਰ ਤਰਾਂ ਦੇ ਰੋਗ ਤੇ ਪਾਪ ਦੂਰ ਹੋਕੇ ਕੁਸ਼ਲਤਾ ਪ੍ਰਾਪਤ ਹੁੰਦੀ ਹੈ, ਆਓ ਮਿਤਰੋ! ਸਚੇ ਵੈਦ ਕਲਗੀਧਰ ਜੀ ਦਾ ਦਾਰੂ ਖਾਈਏ।

– ਇਤਿ –

# ੧੪. ਚਉਬੋਲੇ

## ਚਉਬੋਲੇ ਮਹਲਾ ੫

### ੧ੴ ਸਤਿਗੁਰ ਪ੍ਰਸਾਦਿ॥

ਇਹ ਪੰਚਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਹੈ। ਚਉਬੋਲੇ ਦੇ ਭਾਵੇਂ ਕਈ ਅਰਥ ਹਨ ਪਰ ਇਕ ਅਰਥ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚਾਰ ਪ੍ਰੇਮੀਆਂ (ਮੂਸਨ, ਸੰਮਨ, ਜਮਾਲ ਤੇ ਪਤੰਗ) ਦੇ ਪਰਥਾਇ ਬੋਲ (ਬਚਨ) ਜਿਸ ਬਾਣੀ ਵਿਚ ਕਥਨ ਕੀਤੇ ਹਨ ਉਸਦੀ ਚਉਬੋਲਾ ਸੰਗਯਾ ਹੈ।

ਸ੍ਰੀ ਗੁਰੂ ਗ੍ਰੰਥ ਕੋਸ਼ (ਖਾ:ਟ੍ਰੈ:ਸੁ:) ਤੋਂ ਬੀ ਇਸ ਦੀ ਪ੍ਰੋੜ੍ਹਤਾ ਹੁੰਦੀ ਹੈ ਕਿ ਸੰਮਨ, ਮੂਸਨ, ਪਤੰਗ ਤੇ ਜਮਾਲ ਚਾਰ ਫਕੀਰਾਂ ਨਾਲ ਪੰਜਵੇਂ ਪਾਤਸ਼ਾਹ ਜੀ ਦਾ ਇਸ ਬਾਣੀ ਵਿਚ ਸੰਬਾਦ ਹੈ ਯਾ ਉਪਦੇਸ਼ ਹੈ। ਇਨ੍ਹਾਂ ਚਉਹਾਂ ਦੇ ਨਾਮ ਇਸ ਬਾਣੀ ਵਿਚ ਮੌਜੂਦ ਹਨ।

ਮਹਾਨ ਕੋਸ਼ ਨੇ ਸੰਮਨ ਨੂੰ ਸ਼ਾਹਬਾਜ਼ ਪੁਰੇ ਦਾ ਵਸਨੀਕ ਲਿਖਿਆ ਹੈ ਤੇ ਮੂਸਨ ਨੂੰ ਉਸਦਾ ਸਪੁਤ੍ਰ। ਏਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਨਿੰਨ ਸਿਖ ਸਨ।

ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਬਿਜੈ ਸਿੰਘ ਪੁਸਤਕ ਵਿਚ ਇਨ੍ਹਾਂ ਚਉਬੋਲਿਆਂ ਦਾ ਸੰਖੇਪ ਟੀਕਾ ਦਿੱਤਾ ਹੈ, ਜਿਥੋਂ ਲੈਕੇ ਅਸੀਂ ਅਗੇ ਦਿੰਦੇ ਹਾਂ:- [ਸੰਪਾਦਕ]

| ਮੂਲ | ਅਰਥ |
|---|---|
| **ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥ ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥ ੧ ॥** | (ਕਥਾ ਹੈ ਕਿ ਰਾਵਣ ਨੇ ਸੀਸ ਦੇ ਕੇ ਸ਼ਿਵਾਂ ਨੂੰ ਪ੍ਰਸੰਨ ਕੀਤਾ ਸੀ) ਹੇ ਸੰਮਨ! ਜੇ ਇਸ ਪ੍ਰੇਮ ਦਾ ਸੌਦਾ ਦੰਮਾਂ ਨਾਲ ਮਿਲ ਸਕਦਾ ਹੁੰਦਾ ਤਾਂ ਰਾਵਣ ਵਰਗੇ ਕੰਗਾਲ ਨਹੀਂ ਸਨ ਜਿਨ੍ਹਾਂ ਨੂੰ ਸਿਰ ਦੇਣਾ ਪਿਆ (ਭਾਵ ਪਰਮੇਸ਼ਰ ਪ੍ਰੇਮ ਨਾਲ ਮਿਲਦਾ ਹੈ ਧਨ ਨਾਲ ਨਹੀਂ)॥੧॥ |
| **ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥ ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥ ੨ ॥** | ਤਨ ਪ੍ਰੀਤਮ ਦੇ ਪ੍ਰੇਮ ਵਿਚ ਖਚਿਤ ਹੋ ਰਿਹਾ ਹੈ, ਰਾਈ ਦੇ ਦਾਣੇ ਜਿੰਨੀ ਵਿੱਥ ਨਹੀਂ ਰਹੀ। ਚਰਨਾਂ ਕਮਲਾਂ ਵਿਚ ਮਨ ਵਿੱਝ ਗਿਆ ਹੈ। ਸੰਜੋਗ ਦੀ ਸੁਰਤ ਵਾਲਿਆਂ ਨੂੰ (ਹੀ) ਇਸ ਦੀ ਸੋਝੀ (ਪੈ ਸਕਦੀ) ਹੈ॥੨॥ |
| **ਸਾਗਰ ਮੇਰ ਉਦਿਆਨ ਬਨ ਨਵ-** | ਸਮੁੰਦਰ, ਸੁਮੇਰੂ ਪਹਾੜ, ਜੰਗਲ, ਬਨ, ਨੌ ਖੰਡਾਂ ਵਾਲੀ ਸਾਰੀ |

**ਖੰਡ ਬਸੁਧਾ ਭਰਮ ॥ ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ ॥ ੩ ॥**

ਪ੍ਰਿਥਵੀ, (ਇਨ੍ਹਾਂ ਸਾਰੀਆਂ ਨੂੰ) ਫਿਰ ਨਿਕਲਨਾ, ਹੇ ਮੂਸਨ! ਪਿਆਰੇ ਦੇ ਪ੍ਰੇਮ ਪੈਂਡੇ ਵਿਚ ਇਕ ਕਦਮ ਮਾਤ੍ਰ ਹੈ (ਭਾਵ ਐਡਾ ਭਾਰਾ ਪੈਂਡਾ ਪ੍ਰੇਮ ਦੇ ਰਸਤੇ ਦਾ ਇਕ ਕਦਮ ਹੁੰਦਾ ਹੈ।)॥੩॥

**ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ ॥ ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ ॥ ੪ ॥**

ਹੇ ਮੂਸਨ! ਪ੍ਰੇਮ ਦੀ ਚਾਂਦਨੀ (ਰਿਦੇ ਰੂਪੀ) ਆਕਾਸ਼ ਵਿਚ ਪਸਰ ਰਹੀ ਹੈ (ਮਨ ਰੂਪੀ) ਭਵਰੇ ਹੁਰੀ (ਪ੍ਰੀਤਮ ਰੂਪੀ) ਕਮਲ ਵਿਚ ਵਿੰਨੇ ਤੇ ਬੱਝੇ ਜਾਕੇ ਬੀ ਲਿਪਟੇ ਰਹਿੰਦੇ ਹਨ (ਭਾਵ ਪ੍ਰੇਮ ਦਾ ਸੁਆਦ ਐਸਾ ਹੈ ਕਿ ਖੇਦਾਂ ਦੀ ਪ੍ਰਵਾਹ ਨਹੀਂ ਰਹਿੰਦੀ)॥੪॥

**ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥ ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥ ੫ ॥**

ਜਪ, ਤਪ, ਸੰਜਮ ਖੁਸ਼ੀ ਤੇ ਸੁਖ, ਮਾਨ ਵਡਿਆਈ ਅਰ ਹੰਕਾਰ ਏਹ ਸਾਰੇ (ਪਦਾਰਥ) ਪਿਆਰੇ ਦੇ ਰੂਪ ਦੀ ਇਕ ਪਲ ਉਤੋਂ ਵਾਰਕੇ ਸੁੱਟ ਦਿਆਂ (ਭਾਵ ਏਹ ਕਿ ਸਾਰੇ ਪਦਾਰਥ ਪ੍ਰੇਮ ਦੀ ਇਕ ਪਲ ਦੇ ਤੁੱਲ ਨਹੀਂ ਹਨ)॥੫॥

**ਮੂਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ ॥ ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ ॥ ੬ ॥**

ਹੇ ਮੂਸਨ! ਸੰਸਾਰ ਝੂਠੇ ਵਿਕਾਰਾਂ ਵਿਚ ਉਲਝ ਰਿਹਾ ਹੈ (ਇਉਂ ਉਲਝਿਆਂ ਹੀ) ਮਰਦਾ ਤੇ ਗੁਆਚਦਾ ਰਹਿੰਦਾ ਹੈ (ਕਿਉਂਕਿ ਉਹ ਇਸ) ਭੇਤ ਨੂੰ ਨਹੀਂ ਜਾਣਦਾ (ਕਿ ਪ੍ਰੇਮ ਜੀਵਨ ਹੈ ਸੋ ਉਹ) ਪਜਾਰੇ ਦੇ ਪ੍ਰੇਮ ਨਾਲ ਵਿਨ੍ਹਿਆ ਨਹੀਂ ਗਿਆ॥੬॥

**ਘਬੁ ਦਬੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ ॥ ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ ॥ ੭ ॥**

ਹੇ ਮੂਸਨ! ਤਦੋਂ ਲੁਟੇ ਜਾਈਦਾ ਹੈ (ਜਦੋਂ) ਦਿਆਲ (ਪਰ-ਮੇਸਰ) ਭੁੱਲ ਜਾਵੇ (ਹਾਂ) ਜਦੋਂ ਘਬ ਦਬ (ਪਰਮੇਸ਼ਰ ਤੋਂ ਵਿਛੋੜੇ ਤਾਂ ਇਨ੍ਹਾਂ ਨੂੰ) ਸਾੜ ਦੇਈਏ (ਕਿਉਂਕਿ ਘਰ ਬਾਰ ਦੇ ਨੁਕਸਾਨ ਨਾਲ ਬੇਹਾਲ ਨਹੀਂ ਹੋਈਦਾ) ਬੇਹਾਲ ਤਾਂ ਪ੍ਰੇਮ ਦੇ ਵਿਛੁੜਨ ਨਾਲ (ਹੋਈਦਾ ਹੈ)॥੭॥

**ਜਾ ਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ ॥ ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ ॥ ੮ ॥**

ਜਿਨ੍ਹਾਂ ਨੂੰ ਪ੍ਰੇਮ ਦਾ ਸੁਆਦ ਪਿਆ ਹੈ (ਓਹ ਪ੍ਰੀਤਮ ਵਾਹਿਗੁਰੂ) ਦੇ ਚਰਨਾਂ ਦਾ ਮਨ ਵਿਚ (ਹਰ ਵੇਲੇ) ਸਿਮਰਨ ਕਰਦੇ ਹਨ। ਹੇ ਨਾਨਕ! ਪਰਮੇਸ਼ਰ ਦੇ ਪ੍ਰੇਮੀ ਹੋਰ ਪਾਸੇ ਕਦੇ ਨਹੀਂ ਮੂੰਹ ਧਰਦੇ॥੮॥

**ਲਖ ਘਾਟੀਂ ਊਂਚੌ ਘਨੋ ਚੰਚਲ ਚੀਤ ਬਿਹਾਲ॥ ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ ॥ ੯ ॥**

ਲੱਖਾਂ ਪਰਬਤਾਂ ਨਾਲੋਂ ਬੀ ਉਚਾ ਤੇ ਬਿਖੜਾ (ਪ੍ਰੇਮ ਦਾ ਰਸਤਾ ਹੈ ਅਰ) ਚਿਤ ਚੰਚਲ (ਹੋਣ ਕਰਕੇ) ਬੇਹਾਲ ਹੈ, (ਭਾਵ ਪਹੁੰਚਣ ਜੋਗਾ ਨਹੀਂ ਪਰ ਜਿਵੇਂ) ਚਿੱਕੜ ਨੀਚ ਹੈ (ਪਰ ਉਸ ਵਿਚ ਕਮਲ ਉਗਦਾ ਹੈ ਤਿਵੇਂ ਜਿਥੇ) ਘਨੀ ਨਿੰਮ੍ਰਤਾ (ਹੋਵੇ ਓਥੇ) ਕਰਨੀ (ਰੂਪੀ) ਕੌਲ ਫੁਲ ਦੀ ਸੁੰਦਰਤਾ ਉਪਜਦੀ ਹੈ॥੯॥

| | |
|---|---|
| **ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤ ਚਾਰ ॥ ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ ॥ ੧੦ ॥** | ਮੁਖੜਾ ਚੰਦ (ਵਰਗਾ) ਨੈਣ ਕਮਲਾਂ (ਵਰਗੇ ਹਨ), ਜੋ ਸੁਰਮੇ (ਨਾਲ) ਸ਼ਜਾਮ (ਰੰਗ ਦੀ ਮੌਜ ਦੇ ਰਹੇ ਐਸੀ ਸੁਹਣੀ ਤੱਕਣੀ ਤਕ ਰਹੇ ਹਨ ਕਿ) ਮਨ ਨੂੰ ਮੋਹ ਰਹੇ ਹਨ। ਹੇ ਮੂਸਨ! (ਉਸ ਪਿਆਰੇ ਦੇ) ਭੇਦ ਵਿਚ ਮੈਂ ਮਗਨ ਹੋ ਰਿਹਾ ਹਾਂ। (ਐਸੀ ਮਗਨਤਾ ਹੈ ਕਿ ਕੋਈ) ਟੋਟੇ ਟੋਟੇ ਕਰ ਦੇਵੇ ਤਾਂ ਉਹ ਹਾਰੇਗਾ (ਮੈਨੂੰ ਸਰੀਰ ਕਟਣ ਦਾ ਪਤਾ ਬੀ ਨਹੀਂ ਲਗੇਗਾ)। ਅਥਵਾ (ਆਪਣਾ ਆਪ) ਟੁਕੜੇ ਟੁਕੜੇ ਕਰਕੇ ਪ੍ਰੇਮ ਦੀ ਬਾਜੀ ਉਸਦੇ ਅਗੇ ਹਾਰ ਦਿਤੀ ਹੈ, (ਭਾਵ ਆਪਾ ਸਦਕੇ ਕਰ ਦਿਤਾ ਹੈ)॥੧੦॥ |
| **ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ ॥ ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ ॥ ੧੧ ॥** | ਪਿਆਰੇ ਦੇ ਪ੍ਰੇਮ ਵਿਚ ਮਸਤ ਹੋ ਰਿਹਾ ਹਾਂ, (ਹੁਣ ਮੈਨੂੰ ਕੋਈ) ਸੁਧ ਬੁਧ ਨਹੀਂ ਰਹੀ (ਤੇ ਇਉਂ) ਨੀਚ ਕੀਟ ਪਤੰਗ (ਭਵਰਾ ਬੀ ਕੌਲ ਫੁਲ ਵਿਚ ਪ੍ਰੇਮ ਮਸਤ ਲਿਪਟਿਆ ਮਰਕੇ ਬੀ) ਸਾਰੇ ਸੰਸਾਰ ਵਿਚ ਪ੍ਰਗਟ ਹੋ ਗਿਆ॥੧੧॥ |

ਪਦਾਰਥ— ਸਾਟ=ਅਦਲ ਬਦਲ, ਵੱਟਾ ਸੱਟਾ, ਸੌਦਾ। ਬੂਝਨੁ=ਸੋਝੀ। ਉਦਿਆਨ=ਜੰਗਲ, ਬਨ। ਬਸੁਧਾ=ਪ੍ਰਿਥਵੀ। ਮਸਕਰ=[ਸੰਸ: ਮਸ੍ਕਰਿਨ੍=ਚੰਦ] ਚਾਂਦਨੀ। ਚਾਂਦਨੀ ਵੇਲੇ ਕੰਵਲ ਮੁੰਦੇ ਜਾਂਦੇ ਹਨ ਤੇ ਭਵਰੇ ਵਿਚੇ ਬੰਨ੍ਹੇ ਵਿੱਝ ਜਾਂਦੇ ਹਨ। ਅੰਬਰੁ=ਆਕਾਸ਼। ਗਰਬ=ਹੰਕਾਰ। ਮਰਮੁ=ਭੇਤ। ਪਿਰੰਮ=ਪਿਆਰੇ ਦੇ। ਮਿਥ ਬਿਉਹਾਰ=ਝੂਠੇ ਵਿਹਾਰਾਂ ਵਿਚ। ਘਬੁ ਦਬੁ=ਘਰ ਤੇ ਦਰਬ। ਮੂਸੀਐ=ਲੁਟੇ ਜਾਈਦਾ ਹੈ। ਸੁਆਉ=ਸੁਆਦ। ਜਮਾਲ=ਸੁੰਦਰਤਾ। ਅਥਵਾ ਫ਼ਕੀਰ ਦਾ ਨਾਮ। ਅਧਮ=ਨੀਵਾ, ਨੀਚ। ਪਤੰਗ=ਪਰਵਾਨਾ, ਭਮੱਕੜ, ਭੰਵਰਾ, ਅਥਵਾ ਫ਼ਕੀਰ ਦਾ ਨਾਮ।

– ਇਤਿ –

# ੧੫. ਸਲੋਕ ਭਗਤ ਕਬੀਰ ਜੀ

## ਸਲੋਕ ਭਗਤ ਕਰੀਬ ਜੀਉ ਕੇ।।

੧ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
|---|---|
| **ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ॥ ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ ॥ ੧ ॥** | ਹੇ ਕਬੀਰ! ਮੇਰੀ ਮਾਲਾ (ਇਹ ਹੈ ਜਿਹੜਾ) ਰਸਨਾ ਉਪਰ ਰਾਮ (ਨਾਮ ਦਾ ਉਚਾਰਨ ਕਰਨਾ ਹੈ), ਆਦਿ (ਤੇ) ਜੁਗਾਦ ਦੇ ਸਾਰੇ ਭਗਤ (ਜੋ ਹੋਏ ਹਨ) ਉਨ੍ਹਾਂ ਦੀ ਸੁਖ (ਸਰੂਪ ਵਿਖੇ) ਇਸਥਿਤੀ (ਇਸੇ ਕਰਕੇ ਹੋਈ ਹੈ)॥੧॥ |

**ਪਦਾਰਥ—** ਸਿਮਰਨੀ=ਮਾਲਾ। ਰਸਨਾ=ਜੀਭ। ਆਦਿ ਜੁਗਾਦੀ=ਸਦਾ ਸਦਾ। ਸੁਖ ਬਿਸ੍ਰਾਮ=ਸੁਖ ਵਿਖੇ ਸਥਿਤਿ।

**ਭਾਵ—** ਕਹਿੰਦੇ ਹਨ ਕਿ ਇਕ ਸੰਤ ਨੇ ਕਬੀਰ ਜੀ ਨੂੰ ਕਿਹਾ ਕਿ ਆਪ ਭਗਤ ਹੋਕੇ ਹੱਥ ਵਿਚ ਰੁਦ੍ਰਾਖੀ ਆਦਿ ਦੀ ਅਮੋਲਕ ਮਾਲਾ ਕਿਉਂ ਨਹੀਂ ਰਖਦੇ? ਕਬੀਰ ਜੀ ਨੇ ਕਿਹਾ ਕਿ ਉਸਦੇ ਸੰਚਨ (ਰਖਨ) ਆਦਿ ਵਿਖੇ ਵਡਾ ਯਤਨ ਲੋੜੀਂਦਾ ਹੈ। ਨਾਲੇ ਉਸਦੇ ਫੇਰਨ ਵਿਚ ਇਕ ਸਮਾਂ ਨਿਯਤ ਹੁੰਦਾ ਹੈ। ਇਹ ਰਸਨਾਂ ਦੀ ਮਾਲਾ ਉਠਦਿਆਂ ਤੁਰਦਿਆਂ ਸਦਾ ਫਿਰ ਸਕਦੀ ਹੈ **'ਰਸਨਾ ਰਾਮ ਰਾਮ ਬਖਾਨੁ॥ ਗੁਨ ਗੋੁਪਾਲ ਉਚਾਰੁ ਦਿਨੁ ਰੈਨਿ ਭਏ ਕਲਮਲ ਹਾਨ॥'** [ਕੇਦਾਰਾ ਮਹਲਾ-੫-੩]। ਪੁਨਾ: **'ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ॥'**(ਸੁਖਮਨੀ-੧੭) ਇਹੋ ਰਾਮ ਰਾਮ ਹੀ ਆਦਿ ਅੰਤ ਤੀਕ ਸਭ ਭਗਤਾਂ ਨੂੰ ਸੁਖ ਵਿਚ ਟਿਕਾਉਂਦਾ ਹੈ।

| ਮੂਲ | ਅਰਥ |
|---|---|
| **ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥ ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥ ੨ ॥** | ਹੇ ਕਬੀਰ! ਮੇਰੀ ਜਾਤ ਨੂੰ ਸਭ ਕੋਈ ਹੱਸਣ ਵਾਲਾ ਹੈ (ਪਰ ਮੈਂ) ਕੁਰਬਾਨ ਹਾਂ ਇਸ ਜਾਤਿ ਪਰ, ਜਿਸ (ਵਿਖੇ) ਸਿਰਜਣ ਹਾਰ ਨੂੰ (ਮੈਂ) ਜਪਿਆ ਹੈ॥੨॥ |

**ਪਦਾਰਥ**— ਹਸਨੇ ਹਾਰ=ਹੱਸਣ ਵਾਲਾ। ਬਲਿਹਾਰੀ=ਕੁਰਬਾਨ ਹਾਂ।

**ਭਾਵ**— ਜੁਲਾਹਿਆਂ ਨੂੰ ਲੋਕ ਕਮ ਅਕਲ ਮੰਨ ਕਰ ਨਕਲਾਂ ਕਰਦੇ ਹਨ, ਜਿਹਾ ਕੁ ਦਸ ਜੁਲਾਹੇ ਇਕ ਨਦੀਓਂ ਪਾਰ ਟੱਪ ਕੇ ਆਪਸ ਵਿਚ ਗਿਣਨ ਲਗੇ ਭਈ ਕੋਈ ਡੁਬ ਨਾ ਗਿਆ ਹੋਵੇ। ਜੋ ਗਿਣੇ ਸੋ ਆਪ ਨੂੰ ਛੱਡ ਕੇ ਨੌਵਾਂ ਦੀ ਗਿਣਤੀ ਕਰੇ, ਇਉਂ ਇੱਕ ਡੁੱਬ ਗਿਆ ਸਮਝਕੇ ਸਾਰੇ ਰੋਣ ਲਗ ਪਏ। ਉਤੋਂ ਇਕ ਰਾਹੀ ਨੇ ਪੁੱਛਿਆ ਕਿਉਂ ਰੋਂਦੇ ਹੋ? ਜਦ ਉਨ੍ਹਾਂ ਨੇ ਕਿਹਾ ਸਾਡਾ ਦਸਵਾਂ ਭਿਰਾਉ ਡੁਬ ਗਿਆ ਹੈ। ਤਦ ਰਾਹੀ ਨੇ ਗਿਣ ਕੇ ਦਸ ਪੂਰੇ ਕਰ ਦਿਤੇ। ਤਦ ਤੋਂ ਲੋਕ ਆਖਣ ਲਗ ਪਏ ਕਿ ਜੁਲਾਹਿਆਂ ਨੂੰ ਵਿਹਾਰ ਦੀ ਜਾਚ ਨਹੀਂ ਹੈ ਪਰ ਮੈਂ ਇਸ ਜਾਤ ਤੋਂ ਕੁਰਬਾਨ ਹਾਂ ਜਿਸ ਵਿਖੇ ਮੈਂ ਪਰਮਾਤਮਾ ਨੂੰ ਜਪਿਆ ਹੈ। ਪੁਨਾ:- **'ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥ ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥**'(ਸੂਹੀ:ਮ:੪, ਘਰ ੬-੧) ਅਗੇ ਇਸ ਨੂੰ ਪੱਕਾ ਕਰਕੇ ਉਪਦੇਸ਼ ਦਿੰਦੇ ਹਨ।

| ਮੂਲ | ਅਰਥ |
|---|---|
| **ਕਬੀਰ ਡਗਮਗ ਕਿਆ ਕਰਹਿ ਕਹਾ ਡੁਲਾਵਹਿ ਜੀਉ ॥ ਸਰਬ ਸੂਖ ਕੋ ਨਾਇਕੋ ਰਾਮ ਨਾਮ ਰਸੁ ਪੀਓ ॥ ੩ ॥** | ਕਬੀਰ, ਡਾਵਾਂ ਡੋਲ ਕਿਉਂ ਹੁੰਦਾ ਹੈਂ ਤੇ ਜੀਉ ਨੂੰ ਕਿਉਂ ਡੁਲਾਉਂਦਾ ਹੈਂ? ਸਾਰੇ ਸੁਖਾਂ ਦਾ ਸ੍ਵਾਮੀ (ਜੋ) ਰਾਮ (ਹੈ, ਉਸਦੇ) ਨਾਮ ਰਸ ਨੂੰ ਪੀ! ॥੩॥ |

**ਪਦਾਰਥ**— ਡਗਮਗ=ਡਾਵਾਂ ਡੋਲ। ਨਾਇਕੋ=ਸ੍ਵਾਮੀ।

**ਭਾਵ**— ਇਕ ਸੰਤ ਨੇ ਕਿਹਾ ਜੀ ਮੈਂ ਕੀ ਕਰਾਂ, ਮੇਰਾ ਚਿੱਤ ਟਿਕਦਾ ਨਹੀਂ? ਕਦੀ ਕਰਮ ਕਾਂਡ ਕਦੀ ਉਪਾਸਨਾ ਕਾਂਡ ਵਲ ਦੌੜਦਾ ਹੈ? ਉਤਰ ਦਿੱਤਾ ਭਾਈ ਡਿੱਕੋ ਡੋਲੇ ਨਾ ਪਿਆ ਖਾਹ ਕੇਵਲ ਰਾਮ ਨਾਮ ਦੇ ਅੰਮ੍ਰਿਤ ਰਸ ਨੂੰ ਪਾਨ ਕਰ, ਕਲਜੁਗ ਵਿਖੇ ਮੁਕਤੀ ਦਾ ਇਹੋ ਸਾਧਨ ਹੈ **'ਕਲਿਜੁਗ ਮਹਿ ਨਾਮੁ ਨਿਧਾਨੁ।**'(ਗੁ:ਵਾ-੧੨)

| ਮੂਲ | ਅਰਥ |
|---|---|
| **ਕਬੀਰ ਕੰਚਨ ਕੇ ਕੁੰਡਲ ਬਨੇ ਊਪਰਿ ਲਾਲ ਜੜਾਉ ॥ ਦੀਸਹਿ ਦਾਧੇ ਕਾਨ ਜਿਉ ਜਿਨ੍ ਮਨਿ ਨਾਹੀ ਨਾਉ ॥ ੪॥** | ਕਬੀਰ! ਸੋਨੇ ਦੇ ਬਣੇ ਹੋਣ ਕੁੰਡਲ (ਕੰਨਾਂ ਵਿਚ) ਤੇ ਉਪਰ ਹੋਇਆ ਹੋਵੇ ਲਾਲਾਂ ਦਾ ਜੜਾਉ (ਅਜਿਹੇ ਸੁੰਦਰ ਪੁਰਸ਼) ਜਿਨ੍ਹਾਂ ਦੇ ਮਨ ਵਿਚ ਨਾਉਂ ਨਹੀਂ ਹੈ (ਉਹ) ਸੜੇ ਹੋਏ ਕਾਂਨੇ ਵਾਂਗੂ (ਚਮਕਦੇ) ਦਿੱਸਦੇ ਹਨ॥੪॥ |

**ਭਾਵ**— ਗਊ ਦੇ ਗਲ ਭਾਵੇਂ ਕਿੰਨੇ ਟੱਲ ਬੰਨ੍ਹ ਦੇਈਏ, ਇਕ ਦੁੱਧ ਬਾਝ ਕੁਝ ਮੁੱਲ ਨਹੀਂ ਪਾਉਂਦੀ, ਤਿਹਾ ਹੀ ਜੋ ਮਨ ਨਾਮ ਤੋਂ ਖਾਲੀ ਹੈ ਭਾਵੇਂ ਕਿੰਨਾਂ ਹੀ ਗਹਿਣਿਆਂ ਨਾਲ ਭਰਿਆ ਹੋਵੇ, ਉਹ ਸੜੇ ਹੋਏ ਕਾਂਨੇ ਵਾਂਗੂ ਉਤੋਂ ਸਾਬਤ ਅੰਦਰੋਂ ਸੁਆਹ ਰੂਪੀ ਪਾਪਾਂ ਕਰ ਕਾਲਾ ਅਰ ਰੰਗ ਤੋਂ ਬਿਰੰਗ ਹੈ।

| ਮੂਲ | ਅਰਥ |
|---|---|
| **ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ ॥ ਨਿਰਭੈ ਹੋਇ ਕੈ ਗੁਨ ਰਵੈ ਜਤ ਪੇਖਉ ਤਤ ਸੋਇ ॥ ੫ ॥** | ਅਜਿਹਾ ਕੋਈ ਇੱਕ ਅੱਧ ਹੀ ਹੈ ਜਿਹੜਾ ਜੀਊਂਦਿਆਂ ਮੁਰਦਾ ਹੋ ਜਾਵੇ (ਅਤੇ) ਭੈ ਰਹਿਤ ਹੋਕੇ ਗੁਣਾਂ ਦਾ ਉਚਾਰਣ ਕਰੇ, ਜਿਧਰ ਦੇਖੇ ਉਧਰ ਉਸੇ ਨੂੰ (ਤੱਕੇ)॥੫॥ |

**ਪਦਾਰਥ—** ਮਿਰਤਕ=ਮੁਰਦਾ। ਰਵੈ=ਉਚਾਰੇ। ਪੇਖਉ=ਦੇਖੋਂ।

**ਭਾਵ—** ਕਬੀਰ ਜੀ ਇਥੇ ਪੂਰਨ ਮਹਾਤਮਾ ਦਾ ਕਥਨ ਕਰਦੇ ਹਨ, ਜਿਨਾਂ ਨੂੰ ਜੀਵਨ ਮ੍ਰਿਤਕ ਕਹਿੰਦੇ ਹਨ। ਐਸਾ ਪੁਰਖ ਦੁਰਲਭ ਹੈ, ਕਿਉਂਕਿ ਜੀਵਤ ਮ੍ਰਿਤਕ ਉਹ ਹੈ ਜੋ ਮਮੱਤ੍ਵ ਭਾਵ ਤੋਂ ਮਰ ਚੁਕਾ ਹੋਵੇ; ਜੋ ਉਂਞ ਤਾਂ ਜੀਉਂਦਾ ਫਿਰਦਾ ਦਿੱਸੇ ਪਰ ਵਾਸਤਵ ਵਿਚ ਮੁਰਦਾ ਹੋਵੇ। ਅਰਥਾਤ ਕਿਸੇ ਮਾਯਕ ਪਦਾਰਥ ਯਾ ਸਰੀਰ ਦੇ ਆਸਰੇ ਉਸ ਦਾ ਚਿਤ ਨਾ ਹੋਵੇ। ਇਨ੍ਹਾਂ ਆਸਰਿਆਂ ਤੋਂ ਅਟੰਕ ਕੇਵਲ ਅਪਣੇ ਆਪ ਅਰ ਪਰਮੇਸੁਰ ਦੀ ਭਗਤੀ ਦੇ ਰਸ ਦੇ ਆਨੰਦ ਵਿਚ ਸੰਸਾਰ ਤੋਂ ਨਿਰਭੈ ਪਰ ਉਂਞ ਨਿੰਮ੍ਰੀਭੂਤ ਹੋਕੇ ਪਰਮੇਸੁਰ ਦੇ ਗੁਣ ਗਾਵੇ, ਅਰ ਪਰਮੇਸੁਰ ਨੂੰ ਸਾਰੇ ਵਿਆਪਕ ਦੇਖੇ। ਐਸਾ ਹੋਣਾ ਬੜਾ ਕਠਨ ਹੈ ਇਸੇ ਕਰਕੇ ਗੁਰੂ ਜੀ ਕਹਿੰਦੇ ਹਨ **'ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ'**॥ (ਗੂ:ਮ:੫,ਚਉ:ਘਰ-੨-੧)

| ਮੂਲ | ਅਰਥ |
|---|---|
| **ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ ॥ ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋੁਬਿੰਦੁ ॥ ੬॥** | ਜਿਸ ਦਿਨ ਮੈਂ ਮਰ ਗਿਆ ਪਿਛੇ ਆਨੰਦ ਹੋਇਆ। ਮੈਨੂੰ ਤਾਂ ਆਪਣਾ ਪ੍ਰਭੂ ਮਿਲਿਆ (ਤੇ) ਸਾਥੀ ਗੋਬਿੰਦ ਭਜਨ ਕਰਨ ਲਗੇ॥੬॥ |

**ਪਦਾਰਥ—** ਹਉ=ਮੈਂ। ਸੰਗੀ=ਸਾਥੀ, ਜਗਜਾਸੂ।

**ਭਾਵ—** ਹੰਕਾਰ ਸਾਰੇ ਦੁਖਾਂ ਦਾ ਕਾਰਣ ਹੈ, ਜਦ ਉਹ ਮਰ ਗਿਆ ਪਿੱਛੇ ਵਡਾ ਆਨੰਦ ਹੋਇਆ ਕਿਉਂ ਜੋ ਲਿਖਿਆ ਹੈ 'ਗਰਬ ਗੋਬਿੰਦੇ ਭਾਵਤ ਨਹੀ'। ਪੁਨਾ: **'ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ।'**(ਮਾਰੂ:ਵਾਰ-੯) ਆਨੰਦ ਦਾ ਰੂਪ ਇਹ ਕਿ ਮੈਨੂੰ ਤਾਂ ਆਪਣਾ ਪਿਆਰਾ ਮਿਲ ਗਿਆ ਤੇ ਜਗਜਾਸੂ ਮੇਰੀ ਵਲ ਦੇਖਕੇ ਭਜਨ ਕਰਨ ਲਗੇ।

ਅਗੇ ਨਿਰਹੰਕਾਰ ਦਾ ਰੂਪ ਦੱਸਦੇ ਹਨ:

| ਮੂਲ | ਅਰਥ |
|---|---|
| **ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥ ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥ ੭ ॥** | ਕਬੀਰ, ਅਸੀਂ ਸਾਰਿਆਂ ਤੇ ਬੁਰੇ ਹਾਂ ਸਾਥੋਂ ਛੁੱਟ ਸਭ ਕੋਈ ਭਲਾ ਹੈ। ਜਿਸਨੇ ਅਜਿਹਾ ਕਰਕੇ ਸਮਝਿਆ ਹੈ, ਓਹੀ ਸਾਡਾ ਮਿਤ੍ਰ ਹੈ॥੭॥ |

**ਪਦਾਰਥ**— ਹਮ ਤਜਿ=ਸਾਨੂੰ ਛਡਕੇ, ਸਾਥੋਂ ਬਿਨਾਂ। ਬੂਝਿਆ=ਸਮਝਿਆ।

**ਭਾਵ**— ਕਬੀਰ ਜੀ ਉੱਤਮ ਉਪਦੇਸ਼ ਦਿੰਦੇ ਹਨ, ਕਿ ਨਿੰਮ੍ਰਤਾ ਪਕੜੋ, ਆਪ ਨੂੰ ਉੱਚਾ ਨਾ ਸਮਝੋ। ਜੇ ਤੁਹਾਨੂੰ ਪਰਮੇਸ਼ਰ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਇੱਜ਼ਤ ਮਾਨ, ਵਡਿਆਈ ਬਖਸ਼ੀ ਹੈ, ਜਾਂ ਤੁਸੀਂ ਧਨ ਕਰਕੇ ਵਡੇ ਹੋ ਗਏ ਹੋ, ਜਾਂ ਸੰਤ, ਮਹੰਤ, ਪੰਡਿਤ ਗਿਆਨੀ ਸੂਰਬੀਰ, ਹਾਕਮ, ਚੌਧਰੀ ਆਦਿ ਹੋ ਗਏ ਹੋ ਤਾਂ ਆਪਣੇ ਆਪ ਨੂੰ ਵਡਾ ਜਾਣਕੇ ਆਪਣੀ ਗਲ ਉਤੇ ਹਠ ਨਾ ਬੰਨ੍ਹ ਖੜੋਵੋ, ਅਰ ਆਪਣੇ ਆਪ ਨੂੰ ਸਭਨਾਂ ਗਲਾਂ ਵਿਚ ਸਿਆਣਾ ਨਾ ਮੰਨ ਬੈਠੋ। ਭਾਈ ਗੁਰਦਾਸ ਜੀ ਕਿੱਡੀ ਨਿੰਮ੍ਰਤਾ ਲਿਖਦੇ ਹਨ 'ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ'। ਪੁਨਾ:- ਗੁਰੂ ਜੀ ਕਹਿੰਦੇ ਹਨ '**ਕਰਨ ਨ ਸੁਨੈ ਕਾਹੂ ਕੀ ਨਿੰਦਾ॥ ਸਭ ਤੇ ਜਾਨੈ ਆਪਸ ਕਉ ਮੰਦ॥**'(ਸੁਖਮਨੀ-੯) ਤਥਾ= '**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥ ਨਾਨਕੁ ਤਿਨਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥ ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥**'(ਸਿਰੀ:ਮ:੧-੩)

| ਮੂਲ | ਅਰਥ |
|---|---|
| **ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥ ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ ॥ ੮ ॥** | ਕਬੀਰ, (ਮਾਇਆ) ਮੇਰੇ ਪਾਸ ਬਾਹਲੇ ਰੂਪ ਬਣਾ ਬਣਾਕੇ ਆਈ (ਪਰ) ਸਾਨੂੰ ਆਪਣੇ ਗੁਰਾਂ ਨੇ ਰੱਖ ਲੀਤਾ ਉਸਨੇ (ਅੱਕ ਕੇ ਆਖਰ ਸਾਨੂੰ) ਮੱਥਾ ਟੇਕਿਆ॥੮॥ |

**ਪਦਾਰਥ**— ਭੇਸ=ਰੂਪ। ਆਦੇਸ=ਨਮਸਕਾਰ, ਮਥਾ ਟੇਕਣਾ।

**ਭਾਵ**— ਸੰਸਾਰ ਵਿਚ ਅਨੇਕ ਪ੍ਰਕਾਰ ਦੇ ਛਲ ਵਲ ਮਾਇਆ ਕਰਦੀ ਹੈ ਅਰ ਜਗਜਾਸੂ ਨੂੰ ਭਰਮਾਉਂਦੀ ਹੈ, ਜੈਸੇ ਮਾਨ ਹੋਣਾ, ਨਿੰਦਾ ਹੋਣੀ, ਪਦਾਰਥ ਆਉਣੇ, ਸੁੰਦਰ ਇਸਤ੍ਰੀਆਂ ਨੇ ਮਗਰ ਲਗਣਾ, ਆਪਣੇ ਚਿਤ ਵਿਚ ਮਾਨ ਦੀ ਇੱਛਾ ਪੈਦਾ ਹੋਣੀ, ਮੈਂ ਤਿਆਗੀ, ਮੈਂ ਸੰਤ ਹਾਂ, ਮਾਇਆ ਤੋਂ ਅਸੰਗ ਹਾਂ; ਇਸ ਪ੍ਰਕਾਰ ਮਾਇਆ ਦੇ ਅਨੇਕ ਪ੍ਰਕਾਰ ਦੇ ਅਸਰਾਂ ਤੋਂ ਬਚਣਾ ਕਿਸੇ ਪੂਰੇ ਦਾ ਹੀ ਕੰਮ ਹੈ। ਕਬੀਰ ਜੀ ਕਹਿੰਦੇ ਹਨ ਕਿ ਸੋਈ ਗਲ ਸਾਡੇ ਨਾਲ ਵਰਤੀ-ਪਰ ਸਤਿਗੁਰਾਂ ਸਾਨੂੰ ਬਚਾ ਲਿਆ। ਲੋਕ ਇਸ਼ ਪਰ ਕਹਾਣੀ ਕਰਦੇ ਹਨ। 'ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ'॥
[ਰਾਮਕਲੀ ਮ:੩ ਅਨੰਦ-੧੦]

| ਮੂਲ | ਅਰਥ |
|---|---|
| **ਕਬੀਰ ਸੋਈ ਮਾਰੀਐ ਜਿਹ ਮੂਐ ਸੁਖੁ ਹੋਇ ॥ ਭਲੋ ਭਲੋ ਸਭੁ ਕੋ ਕਹੈ ਬੁਰੋ ਨ ਮਾਨੈ ਕੋਇ ॥ ੯ ॥** | ਕਬੀਰ, ਉਹ ਮਾਰੀਏ ਜਿਸਦੇ ਮੋਇਆਂ ਸੁਖ ਹੋਵੇ (ਅਤੇ) ਸਾਰੇ ਭਲਾ ਭਲਾ ਆਖਣ, ਬੁਰਾ ਕੋਈ ਨਾਂ ਮੰਨੇ॥੯॥ |

**ਭਾਵ**— ਕਿਸੇ ਸੰਤ ਨੇ ਪ੍ਰਸ਼ਨ ਕੀਤਾ ਸੀ ਕਿ 'ਓਹ ਕਿਹੜੀ ਚੀਜ਼ ਹੈ, ਜਿਸਦੇ ਮਾਰਨ ਨਾਲ ਆਨੰਦ ਹੋਵੇ'? ਕਬੀਰ ਜੀ ਨੇ ਕਿਹਾ ਭਾਈ ਦੁਵੈਤ ਨੂੰ ਮਾਰ ਦੇਈਏ। ਇਕ ਤਾਂ ਇਸਦੇ ਮਾਰਣ ਨਾਲ ਆਤਮ ਸੁਖ ਦੀ ਪ੍ਰਾਪਤੀ ਹੁੰਦੀ ਹੈ, ਦੂਜਾ ਲੋਕ ਸਾਰੇ ਭਲਾ ਭਲਾ ਆਖਦੇ ਹਨ, ਫਿਰ ਦੁਵੈਤ ਦੇ ਮਾਰਨ ਵਿਚ ਬੁਰਾ ਕੋਈ ਨਹੀਂ ਮੰਨਦਾ। ਕਈ ਕਹਿੰਦੇ ਹਨ ਕਿ ਆਸੁਰੀ ਸੁਭਾਵ ਮਾਰਨਾ ਚਾਹੀਏ, ਕਈ ਅਹੰਕਾਰ ਤੋਂ ਭਾਵ ਲੈਂਦੇ ਹਨ।

ਅਗਲੇ ਸਲੋਕ ਵ੍ਰਿਚ ਦੁਵੈਤ ਦਾ ਰੂਪ ਦੱਸਦੇ ਹਨ।

| ਮੂਲ | ਅਰਥ |
|---|---|
| **ਕਬੀਰ ਰਾਤੀ ਹੋਵਹਿ ਕਾਰੀਆ ਕਾਰੇ ਊਭੇ ਜੰਤ ॥ ਲੈ ਫਾਹੇ ਉਠਿ ਧਾਵਤੇ ਸਿ ਜਾਨਿ ਮਾਰੇ ਭਗਵੰਤ ॥ ੧੦ ॥** | ਕਬੀਰ, (ਜਦ) ਕਾਲੀਆਂ ਰਾਤਾਂ ਹੁੰਦੀਆਂ ਹਨ (ਉਨ੍ਹਾਂ ਵਿਚ) ਚੋਰ ਉਠ ਖੜੋਂਦੇ ਹਨ (ਹੋਰ ਜੀਵ) ਫਾਹੇ ਲੈਕੇ ਉਠ ਦੌੜਦੇ ਹਨ, ਓਹ ਮਾਨੋ ਭਗਵੰਤ ਨੇ ਮਾਰੇ ਹਨ॥੧੦॥ |

**ਪਦਾਰਥ—** ਕਾਰੀਆਂ=ਹਨੇਰੀਆਂ। ਕਾਰੇ=ਚੋਰ। ਊਭੇ=ਉਠ ਖੜੋਂਦੇ ਹਨ। ਧਾਵਤੇ=ਦੌੜਦੇ ਹਨ।

**ਭਾਵ—** ਚੋਰ ਤੇ ਧਾੜਵੀ ਕਾਲੀਆਂ ਰਾਤਾਂ ਨੂੰ ਹੀ ਅਪਣੇ ਖੋਟੇ ਕਰਮ ਕਰਦੇ ਹਨ। ਸੋ ਕਬੀਰ ਜੀ ਕਹਿੰਦੇ ਹਨ ਕਿ ਹਨੇਰੀਆਂ ਰਾਤਾਂ ਨੂੰ ਚੋਰ ਤੇ ਫਾਹੇ ਲੈਕੇ ਦੌੜਨੇ ਵਾਲੇ ਜੀਵ ਭਾਵ ਧਾੜਵੀ ਉਠ ਖੜੇ ਹੁੰਦੇ ਹਨ ਭਾਵ ਇਹ ਹੈ ਕਿ ਅਪਣੇ ਖੋਟੇ ਕਰਮ ਕਰਨ ਲਈ ਤਤਪਰ ਹੋ ਜਾਂਦੇ ਹਨ। ਪਰ ਲੋਕਾਂ ਨੂੰ ਓਹ ਜੀਉਂਦੇ ਦਿੱਸਦੇ ਅਸਲ ਵਿਚ ਮਾਰੇ ਹੋਏ ਹਨ, ਕਿਉਂਕਿ ਕਈ ਤਾਂ ਰਾਤ ਵਿਚ ਨਸ਼ਟ ਹੋ ਗਏ ਅਤੇ ਕਈਆਂ ਦੇ ਨਸ਼ਟ ਹੋਣੇ ਤੇ ਓਹ ਮੁਰਦੇ ਤੁੱਲ ਹੋ ਗਏ ਅਥਵਾ ਚੋਰ ਤੇ ਓਹ ਪੁਰਸ਼ ਜਿਹੜੇ ਜਨੌਰਾਂ ਨੂੰ ਫੜਨ ਜਾਂ ਖੋਟੇ ਕੰਮ ਕਰਨ ਵਾਸਤੇ ਹਨੇਰੀਆਂ ਰਾਤਾਂ ਵਿਚ ਆਪਣੇ ਘਾਤ ਉਤੇ ਜਾ ਖੜੋਂਦੇ ਹਨ ਉਨ੍ਹਾਂ ਨੂੰ ਏਹ ਨਾ ਸਮਝੋ ਕਿ ਮਾਰਨ ਵਾਲੇ ਹਨ, ਕਿਉਂਕਿ ਓਹ ਤਾਂ ਆਪਣੇ ਜਾਣੇ ਸਮਝਦੇ ਹਨ ਕਿ ਜ਼ੋਰਾਵਰ ਹਾਂ ਜੋ ਹੋਰਨਾਂ ਨੂੰ ਮਾਰ ਸਕਦੇ ਹਾਂ; ਅਸਲ ਵਿਚ ਓਹ ਆਪ ਮਰਦੇ ਹਨ ਕਿਉਂਕਿ ਸਦੀਵਕਾਲ ਐਸੇ ਕੰਮ ਕਰਦਿਆਂ ਅਰ ਐਸੀਆਂ ਖੋਟੀਆਂ ਵਾਸ਼ਨਾਂ ਦਿਲ ਵਿਚ ਧਾਰਦਿਆਂ ਉਨ੍ਹਾਂ ਦਾ ਮਨ ਐਸਾ ਚੰਚਲ ਹੋ ਜਾਂਦਾ ਹੈ ਜਿਸ ਵਿਚ ਦਯਾ ਧਰਮ ਸਚ ਸ਼ਾਂਤੀ ਪਰਉਪਕਾਰ ਆਦਿਕ ਰਹਿ ਹੀ ਨਹੀਂ ਸਕਦੇ ਅਰ ਨਾਹੀ ਓਹ ਸਚੀ ਜ਼ਿੰਦਗੀ ਓਨ੍ਹਾਂ ਨੂੰ ਪ੍ਰਾਪਤ ਹੁੰਦੀ ਹੈ ਜੋ ਸਤਿਸੰਗੀਆਂ ਨੂੰ ਪ੍ਰਾਪਤ ਹੁੰਦੀ ਹੈ, ਜਿਸ ਵਿਚ ਓਹ ਸਦਾ ਜੀਉਂਦੇ ਹਨ ਅਰ ਅਕਾਲ ਪੁਰਖ ਦੇ ਗੁਣ ਗਾਉਂਦੇ ਹਨ। ਅਥਵਾ ਓਹ ਮਾਰੇ ਹੀ ਸਮਝੋ, ਕਿਸੇ ਨਾ ਕਿਸੇ ਵੇਲੇ ਫਸ ਜਾਣਗੇ ਅਰ ਕੀਤੇ ਕਰਮਾਂ ਦੀ ਸਜ਼ਾ ਭੁਗਤਣਗੇ। ਇਸੇ ਲਈ ਗੁਰੂ ਜੀ ਕਹਿੰਦੇ ਹਨ **'ਪਰਕਾ ਬੁਰਾ ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ ਭਾਈ ਮੀਤ'**॥(ਆਸਾ:ਮ:੫-੧੧) ਪਰਾਇਆ ਬੁਰਾ ਚਿਤਵਨ ਨਾਲ ਆਪਣਾ ਬੁਰਾ ਹੁੰਦਾ ਹੈ, ਇਸ ਲਈ ਪਰਾਇਆ ਬੁਰਾ ਨਾ ਚਿਤਵੋ। ਜਿਹਾ ਆਪਣਾ ਦਿਲ ਹੈ ਸਭ ਦਾ ਜਾਣੋ। ਜਿਨ੍ਹਾਂ ਦੀਆਂ ਉਮਰਾਂ ਬੀ ਕਾਲੀਆਂ ਤੇ ਆਪ ਭੀ ਪਾਪਾਂ ਕਰ ਕਾਲੇ ਹੋ ਰਹੇ ਹਨ; ਅਥਵਾ ਪ੍ਰਤੱਖਜ ਹਨੇਰੀਆਂ ਰਾਤਾਂ ਵਿਖੇ ਡਾਕੇ ਮਾਰਦੇ ਤੇ ਲੋਕਾਂ ਨੂੰ ਫਾਹਕੇ ਰਖਦੇ ਹਨ ਓਹ ਭਗਵੰਤ ਨੇ ਆਪ ਮਾਰੇ ਜਾਣੋ। ਪਾਪ ਦਾ ਬੇੜਾ ਗ਼ਰਕ ਤੇ ਧਰਮ ਦਾ ਪਾਰ ਹੋ ਜਾਂਦਾ ਹੈ, ਯਥਾ:-

**ਪਉੜੀ ੫॥**

**'ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥ ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥ ਸੰਨੀ ਦੇਨਿ ਵਿਖੰਮ ਥਾਇ ਮਿਠਾ ਮਦੁਮਾਣੀ॥ ਕਰਮੀ ਆਪੋ ਆਪਣੀ ਆਪੇ ਪਛੁਤਾਣੀ॥ ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ' ॥੨੭॥**[ਵਾਰ ਗਉੜੀ ਮ:੪,ਪੰਨਾ ੩੧੫]

| ਮੂਲ | ਅਰਥ |
|---|---|
| **ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥ ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥ ੧੧ ॥** | ਕਬੀਰ ਚੰਦਨ ਬ੍ਰਿਛ ਚੰਗਾ ਹੈ (ਭਾਵੇਂ) ਛਿਛਰਿਆਂ ਨਾਲ ਵੇੜ੍ਹਿਆ ਹੋਇਆ ਹੋਵੇ (ਕਜੋਂਕਿ) ਜੋ (ਬ੍ਰਿਛ) ਚੰਦਨ ਦੇ ਪਾਸ ਵਸਦੇ ਹਨ ਓਹ ਭੀ ਚੰਦਨ ਹੀ ਹੋ ਰਹਿੰਦੇ ਹਨ॥੧੧॥ |

**ਪਦਾਰਥ—** ਬਿਰਵਾ=ਬ੍ਰਿਛ। ਬੇੜ੍ਹਿਓ=ਘੇਰਿਆ ਹੋਇਆ। ਢਾਕ ਪਲਾਸ=ਛਿਛਰਾ ਵਾ ਨਰ ਮਾਦੀ ਛਿਛਰਾ।

**ਭਾਵ—** ਸੰਤਾਂ ਦੇ ਪਾਸ ਕੋਈ ਅਸੰਤ ਜੀਵ ਹੋਵੇ, ਉਸਨੂੰ ਦੇਖਕੇ ਸੰਤਾਂ ਨੂੰ ਓਸਦਾ ਦੂਰ ਕਰਨਾ ਅਯੋਗ ਨਹੀਂ ਹੈ, ਕਿਉਂਕਿ ਜੋ ਜੀਵ ਸੰਤਾਂ ਦੇ ਪਾਸ ਰਹਿੰਦਾ ਹੈ ਅੰਤ ਓਹ ਸੰਤ ਹੋ ਜਾਵੇਗਾ; ਜਿਕੁਰ ਚੰਦਨ ਦੇ ਗਿਰਦ ਭਾਵੇਂ ਚੰਦਨ ਤੋਂ ਬਗੈਰ ਅਨੇਕ ਬ੍ਰਿਛ ਹੋਣ ਪਰ ਚੰਦਨ ਦੀ ਸੁਗੰਧਿ ਕਰਕੇ ਸਾਰੇ ਹੀ ਸੁਗੰਧੀ ਵਾਲੇ ਹੋ ਜਾਂਦੇ ਹਨ। ਅਥਵਾ ਗੁਰੂ ਚੰਦਨ ਦਾ ਬਿਰਵਾ ਹਨ ਜੋ ਸਿਖ ਲੋਕ ਛਿਛਰੇ ਵਾਂਗੂੰ ਨਮਰ ਹੋਕਰ ਪਾਸ ਰਹਿੰਦੇ ਹਨ ਓਹ ਤੱਦਰੂਪ ਹੀ ਹੋ ਜਾਂਦੇ ਹਨ। ਸ੍ਰੀ ਗੁਰੂ ਅੰਗਦ ਸਾਹਿਬ ਜੀ ਨੂੰ ਅੱਧੀ ਰਾਤ ਕੰਮ ਕਿਹਾ ਹੈ ਤਾਂ ਆਪ ਨੇ ਕੋਈ ਉਜ਼ਰ ਨਹੀਂ ਕੀਤਾ ਸੋ ਆਪ ਵੀ ਗੁਰੂ ਵਾਂਗੂੰ ਤਾਰਕ ਹੋ ਗਏ। ਗਲ ਕੀ ਕਈ ਨੀਵੀਂ ਜਾਤੀ ਵਾਲੇ ਵੀ ਗੁਰੂ ਕੀ ਸੰਗਤ ਕਰ ਉਤਮ ਹੋ ਜਾਂਦੇ ਹਨ **'ਜਿਉ ਮੀਹਿ ਵੂਠੇ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰ ਪਾਵਨੁ ਹੋਇ ਜਾਵੈ'।** (ਬਿਲਾ:ਵਾਰ-੧੩)

| ਮੂਲ | ਅਰਥ |
|---|---|
| **ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥ ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥ ੧੨ ॥** | ਕਬੀਰ! ਬਾਂਸ ਆਪਣੀ ਵਡਾਈ ਵਿਚ ਡੁੱਬਾ ਹੋਯਾ ਹੈ ਇਸ ਤਰ੍ਹਾਂ ਕੋਈ ਨਾ ਡੁਬੋ, (ਦੇਖੋ ਵਾਂਸ) ਚੰਦਨ ਦੇ ਨੇੜੇ ਵਸਦਾ (ਬੀ) ਹੈ (ਪਰ ਫੇਰ ਬੀ) ਬਾਂਸ ਸੁਗੰਧੀ ਵਾਲਾ ਨਹੀਂ ਹੁੰਦਾ॥੧੨॥ |

**ਪਦਾਰਥ—** ਬੂਡਿਆ=ਡੂਬਿਆ। ਨਿਕਟੇ=ਨੇੜੇ।

**ਭਾਵ—** ਵਾਂਸ ਵਿਖੇ ਚਾਰ ਔਗੁਣ ਹਨ: ਇਕ ਅਭਿਮਾਨੀ, ਦੂਜਾ ਗੰਢੈਲ, ਤੀਜਾ ਪੋਲਾ, ਚੌਥਾ ਕੁਲਘਾਤੀ। ਇਸ ਤਰ੍ਹਾਂ ਹੰਕਾਰੀ, ਵਰਣਾਸ਼੍ਰਮ ਅਭਿਮਾਨੀ, ਸ਼ੁਭਤਾ ਤੋਂ ਖਾਲੀ, ਈਰਖਾ ਰੱਖਣ ਹਾਰੇ, ਦੁਸ਼ਟ ਪੁਰਸ਼ ਸੰਤਾਂ ਦੇ ਨਿਕਟ ਰਹਿਕੇ ਬੀ ਮਨੋਰਥ ਨੂੰ ਨਹੀਂ ਪਹੁੰਚ ਸਕਦੇ ਕਿਉਂ ਜੋ ਦੀਨ ਨਾਲੋਂ ਦੁਨੀਆਂ ਅਧਿਕ ਸਮਝਦੇ ਹਨ। ਯਥਾ- **'ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ॥ ਨਿਕਟਿ ਬਸੰਤੋ ਬਾਂਸੋ ਨਾਨਕ ਅਹੰਬੁਧਿ ਨ ਬੋਹਤੇ॥'** [ਗਾਥਾ ਮ:੫-੫)] ਅਰਥਾਤ ਮਲਯਾਗਰ (ਚੰਦਨ) ਦੇ ਸੰਗ ਕਰਕੇ ਨਿੰਮ ਦਾ ਬ੍ਰਿਛ ਬੀ ਚੰਦਨ ਹੋ ਜਾਂਦਾ ਹੈ, (ਪਰ) ਕੋਲ ਵਸਦਾ ਵਾਂਸ ਅਹੰਕਾਰ ਬੁਧਿ ਕਰਕੇ ਸੁਗੰਧਿਤ ਨਹੀਂ ਹੁੰਦਾ। ਭਾਵ ਇਹ ਹੈ ਕਿ ਜਿਸ ਬਨ ਵਿਚ ਚੰਦਨ ਦਾ ਬ੍ਰਿੱਛ ਹੋਵੇ ਉਸਦੀ ਖੁਸ਼ਬੂ ਲਾਗੇ ਦੇ ਹੋਰਨਾਂ ਬ੍ਰਿੱਛਾਂ ਵਿਚ ਬੀ ਅਸਰ ਕਰ ਜਾਂਦੀ ਹੈ, ਪਰ ਬਾਂਸ ਵਿਚ ਅਸਰ ਨਹੀਂ ਕਰਦੀ ਕਿਉਂਕਿ ਉਸ ਵਿਚ ਅਹੰਬੁਧੀ ਹੁੰਦੀ ਹੈ। ਅਹੰਬੁਧਿ ਦਾ ਭਾਵ ਉਹ ਤਾਕਤ ਹੈ ਜੋ ਦੂਸਰੇ ਦੇ ਅਸਰ ਨੂੰ ਆਪਣੇ ਵਿਚ ਪੋਹਣ ਨਹੀਂ ਦਿੰਦੀ। ਬਾਂਸ ਦੇ ਉਤੇ ਇਕ ਐਸਾ ਕਰੜਾ ਚਮਕਦਾਰ ਪੋਚਾ ਹੁੰਦਾ ਹੈ ਜੋ ਖੁਸ਼ਬੂ ਵਾਸਤੇ ਰਾਹ ਨਹੀਂ ਦਿੰਦਾ। ਇਸੀ ਪ੍ਰਕਾਰ ਜੋ ਪੁਰਖ ਐਸੇ ਹਠੀਏ ਹਨ ਸਤਿਸੰਗਤ ਵਿਚ ਰਹਿਕੇ ਬੀ ਸਤਿਸੰਗਤ ਦੇ ਅਸਰ ਤੋਂ ਖਾਲੀ ਰਹਿੰਦੇ ਹਨ, ਓਹ ਬਾਂਸ ਦੀ ਨਜਾਈਂ ਹਨ। ਜੋ ਹੰਕਾਰ ਨਿਵਾਰਕੇ ਸਤਿਸੰਗਤ ਵਿਚ ਨਿਵਾਸ ਕਰਦੇ ਹਨ, ਓਹ ਸਤਿਸੰਗਤ ਦੇ ਦੈਵੀ ਅਸਰ ਨੂੰ ਪ੍ਰਾਪਤ ਕਰਕੇ ਸਤਿਸੰਗਤ ਰੂਪ ਹੋ ਜਾਂਦੇ ਹਨ। ਅਗੇ ਇਸੇ ਦਾ ਪ੍ਰਤਿਪਾਦਨ ਕਰਦੇ ਹਨ:-

| | |
|---|---|
| **ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥ ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ ॥ ੧੩ ॥** | ਕਬੀਰ! ਮਾਇਆ ਦੇ ਪਿਛੇ ਧਰਮ (ਬੀ) ਗਵਾ ਲਿਆ (ਪਰ ਇਹ) ਮਾਇਆ ਬੀ ਨਾਲ ਨਾ ਗਈ। (ਹੇ) ਗ਼ਾਫ਼ਲ (ਤੈਨੇ) ਆਪਣੇ ਹਥੀਂ (ਆਪਣੀ) ਪੈਰੀਂ ਕੁਹਾੜਾ (ਆਪ) ਮਾਰ ਲਿਆ॥੧੩॥ |

**ਪਦਾਰਥ**— ਦੀਨ=ਧਰਮ। ਦੁਨੀ=ਮਾਯਾ। ਪਾਇ=ਪੈਰ। ਗਾਫਲਿ=ਬੇਖ਼ਬਰ।

**ਭਾਵਾਰਥ**— ਬੁਧੀ ਰੂਪੀ ਪੈਰ ਪੁਰ ਲੋਭ ਦਾ ਕੁਹਾੜਾ ਮਨ ਰੂਪੀ ਹਥ ਨਾਲ ਆਪ ਹੀ ਮਾਰਕੇ ਬੇਖ਼ਬਰੇ ਜੀਵ ਨੇ ਆਪਣਾ ਨਾਸ਼ ਕਰ ਲੀਤਾ ਹੈ। ਆਦਮੀ ਸੰਸਾਰਕ ਕੰਮਾਂ ਵਿਚ ਐਸਾ ਗ਼ਲਤਾਨ ਹੈ ਕਿ ਪਰਮਾਰਥ ਨੂੰ ਮੂਲੋਂ ਭੁੱਲ ਰਿਹਾ ਹੈ। ਸਾਰੀ ਅਵਸਥਾ ਸੰਸਾਰ ਦੇ ਧੰਦੇ ਧਾਉਂਦਿਆਂ ਬੀਤ ਜਾਂਦੀ ਹੈ, ਫੇਰ ਮੌਤ ਅੱਗੇ ਆ ਜਾਂਦੀ ਹੈ; ਮੌਤ ਦੇ ਮਗਰੋਂ ਸੰਸਾਰ ਕੋਈ ਕੰਮ ਨਹੀਂ ਦਿੰਦਾ, ਉਸ ਵੇਲੇ ਪਤਾ ਲਗਦਾ ਹੈ ਕਿ ਅਸੀਂ ਤਾਂ ਅਪਣੇ ਪੈਰੀਂ ਆਪ ਕੁਹਾੜਾ ਮਾਰਦੇ ਰਹੇ ਹਾਂ, ਯਥਾ:- **'ਇਆ ਡੇਰਾ ਕਉ ਸ੍ਰਮੁ ਕਰਿ ਘਾਲੈ॥ ਜਾਕਾ ਤਸੂ ਨਹੀ ਸੰਗਿ ਚਾਲੈ'**॥ (ਗਉ: ਬਾ: ਅ:-੨੯)

| ਮੂਲ | ਅਰਥ |
|---|---|
| **ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ ॥ ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਂਇ ॥ ੧੪ ॥** | ਕਬੀਰ, ਜਿਥੇ ਜਿਥੇ ਮੈਂ ਫਿਰਿਆ ਹਾਂ ਥਾਂ ਥਾਂ ਤਮਾਸ਼ੇ (ਡਿਠੇ) ਇਕ ਰਾਮ ਦੇ ਭਗਤ ਦੇ ਬਾਝ ਮੇਰੇ ਭਾਣੇ (ਸਾਰੇ) ਉਜਾੜ ਹੀ (ਹੈ)॥੧੪॥ |

**ਪਦਾਰਥ**— ਕਉਤਕ=ਤਮਾਸ਼ੇ। ਰਾਮ ਸਨੇਹੀ=ਰਾਮ ਦਾ ਪ੍ਰੇਮੀ।

**ਭਾਵ**— ਬਾਹਰਲੇ ਤਮਾਸ਼ਿਆਂ ਵਿਖੇ ਮਨ ਵਿਖਯ ਪਰਾਇਣ ਹੋ ਜਾਂਦਾ ਹੈ ਤੇ ਰਾਮ ਸਨੇਹੀ ਨਾਲ ਮਿਲਣ ਕਰਕੇ ਰਾਮ ਪਰਾਇਣ ਹੁੰਦਾ ਹੈ। ਇਸ ਲਈ ਭਾਵੇਂ ਕਿੰਨੇ ਵਾਂਜੇ ਗਾਜੇ, ਖਾਸੇ ਤਮਾਸ਼ੇ ਬੀ ਹੋਣ ਪਰੰਤੂ ਭਗਤੀ ਤੋਂ ਸੁੰਞੇ ਓਹ ਥਾਉਂ ਸੁੰਞੇ ਹੀ ਹਨ, ਯਥਾ:- **'ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੋਈ ਨਗਰ ਉਜਾੜੀ ਜੀਓ'**॥(ਮਾਝ:ਮ:੫-੩੦) ਅਗੇ ਇਸਨੂੰ ਖੋਲ੍ਹਕੇ ਦੱਸਦੇ ਹਨ:-

| ਮੂਲ | ਅਰਥ |
|---|---|
| **ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ ॥ ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ ॥ ੧੫ ॥** | ਕਬੀਰ, ਸੰਤਾਂ ਦੀ ਕੱਖਾਂ ਦੀ ਕੁਲੀ (ਬੀ) ਚੰਗੀ ਹੈ (ਪਰ) ਅਧਰਮੀ ਦਾ ਪਿੰਡ (ਬੀ ਹੋਵੇ ਤਾਂ ਉਹ) ਪਿਆ ਭੱਠ। ਅੱਗ ਲਗ ਜਾਵੇ ਉਸ ਮਹੱਲ ਨੂੰ ਜਿਥੇ ਹਰੀ ਦਾ ਨਾਮ ਨਹੀਂ ਹੈ॥੧੫॥ |

**ਪਦਾਰਥ**— ਝੁੰਗੀਆ=ਕੱਖਾਂ ਦੀ ਕੁੱਲੀ। ਕੁਸਤੀ=ਅਧਰਮੀ। ਧਉਲਹਰ=ਮੰਦਰ, ਮਹੱਲ।

**ਭਾਵ**— ਗੁਰੂ ਜੀ ਲਿਖਦੇ ਹਨ **'ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥ ਕਿਤਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ'**॥(ਸੂਹੀ:ਮ:੫,ਘਰ-੪-੧) ਨਿਰਜਨ ਬਨ ਵਿਖੇ ਬਨੀ ਹੋਈ ਕੱਖਾਂ ਦੀ ਉਹ ਝੁੱਗੀ ਚੰਗੀ ਹੈ ਜਿਸ ਵਿਚ ਰਹਿਕੇ ਸੰਤ ਜਨ ਅਪਣੇ ਮਾਲਕ ਨੂੰ ਯਾਦ ਕਰਦੇ ਹਨ,

ਇਸਦੇ ਟਾਕਰੇ ਪੁਰ ਉਹ ਘੁੱਗ ਵਸਦਾ ਨਗਰ ਕਿਸੇ ਕੰਮ ਨਹੀਂ ਜਿਸ ਵਿਚ ਅਧਰਮੀ ਵਸਦੇ ਹੋਣ। ਕਿਉਂ? ਕਿ ਸੰਤ ਤਾਂ ਪਰਮੇਸ਼ਰ ਨੂੰ ਪ੍ਰਾਪਤ ਹੋਣਗੇ, ਪਰ ਅਧਰਮੀ ਨਰਕ ਵਿਚ ਸੜਨਗੇ। ਇਸ ਲਈ ਕੱਖਾਂ ਦੀ ਕੁੱਲੀ ਦੇ ਦੁਖ ਘੁੱਗ ਵਸਦੇ ਨਗਰ ਦੇ ਸੁਖਾਂ ਨਾਲੋਂ ਚੰਗੇ ਹਨ ਜੋ ਨਰਕੋਂ ਤਾਂ ਬਚਾਉਂਦੇ ਹਨ। ਅਗੇ ਫਿਰ ਧੌਲਰ ਦਾ ਕਥਨ ਕਰਦੇ ਹਨ, ਕਿ ਮਹੱਲ ਤਾਂ ਕਈ ਬਨਾਂ ਵਿਚ ਬੀ ਹੋ ਸਕਦੇ ਹਨ, ਕਿਆ ਉਹ ਚੰਗੇ ਹਨ? ਕਬੀਰ ਜੀ ਕਹਿੰਦੇ ਹਨ, ਜੇ ਤਾਂ ਪਰਮੇਸੁਰ ਦਾ ਨਾਮ ਉਥੇ ਹੈ ਤਾਂ ਤਾਂ ਚੰਗੇ ਹਨ, ਪਰ ਜੇ ਇਹ ਗਲ ਨਹੀਂ ਤਾਂ ਭਲਾ ਹੈ ਕਿ ਅੱਗ ਲਗਕੇ ਉਹ ਸੜ ਜਾਣ, ਕਿਉਂਕਿ ਉਨ੍ਹਾਂ ਨੇ ਅਧਰਮੀਆਂ ਨੂੰ ਅਪਣੇ ਸੁਖ ਰੂਪੀ ਸਾਏ ਵਿਚ ਪਾਪ ਕਰਨੇ ਦਾ ਸਮਾਂ ਦਿਤਾ ਹੈ। ਜੇ ਸੜ ਜਾਣ ਤਾਂ ਅਧਰਮੀਆਂ ਨੂੰ ਉਹ ਸੁਖ ਤੇ ਸਹੂਲਤਾਂ ਤਾਂ ਨਾ ਮਿਲਣ ਜੋ ਮਹੱਲ ਦਿੰਦੇ ਹਨ।

| ਮੂਲ | ਅਰਥ |
|---|---|
| **ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥ ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥ ੧੬ ॥** | ਕਬੀਰ, ਸੰਤ ਦੇ ਮੋਇਆਂ ਕੀ ਰੋਈਏ ਜੋ ਆਪਣੇ ਘਰ ਜਾਂਦਾ ਹੈ? ਬਿਚਾਰੇ ਸਾਕਤ ਪੁਰ ਰੋਵੋ, ਜਿਹੜਾ ਹੱਟੀ ਹੱਟੀ ਵਿਕਦਾ ਹੈ॥੧੬॥ |

**ਪਦਾਰਥ**— ਗ੍ਰਿਹਿ=ਘਰ। ਬਾਪੁਰੇ=ਵਿਚਾਰੇ। ਹਾਟੈਹਾਟ=ਹਟੀ ਹਟੀ, ਜੂਨਾਂ ਵਿਖੇ। ਬਿਕਾਇ=ਵਿਕਦਾ ਹੈ, ਭਟਕਦਾ ਹੈ।

**ਭਾਵ**— ਰੋਣਾ ਉਥੇ ਹੁੰਦਾ ਹੈ ਜਿਥੇ ਕਿਸੇ ਪ੍ਰਕਾਰ ਦਾ ਦੁਖ ਜਾਂ ਕਲੇਸ਼ ਹੋਵੇ। ਜਿਥੇ ਆਨੰਦ ਤੇ ਖੁਸ਼ੀ ਹੋਵੇ ਉਥੇ ਰੋਣਾ ਕਿਹਾ? ਸੰਤਾਂ ਦਾ ਮਰਨਾ ਖੁਸ਼ੀ ਦਾ ਜਨਕ ਹੈ, ਕਿਉਂਕਿ ਉਨ੍ਹਾਂ ਦਾ ਮਰਨਾ, ਮਰਨਾ ਨਹੀਂ ਸਗੋਂ ਸੰਸਾਰ ਤੋਂ ਛੁਟਕੇ ਅਪਣੇ ਘਰ ਸਚਖੰਡ ਵਿਚ ਜਾਣਾ ਹੈ। ਪਰ ਸਾਕਤ ਪੁਰਖ ਦਾ ਮਰਨਾ ਸ਼ੋਕਦਾਇਕ ਹੈ, ਕਿਉਂਕਿ ਉਹ ਮਰਕੇ ਅਤਜੰਤ ਦੁਖਾਂ ਵਿਚ ਪੈਂਦਾ ਹੈ, ਜੂਨਾਂ ਵਿਚ ਭਟਕਦਾ ਤੇ ਕਸ਼ਟ ਝਾਗਦਾ ਹੈ, ਤਾਂਤੇ ਓਹ ਰੋਣੇ ਯੋਗ ਹੈ। ਸੰਤ ਦਾ ਮਰਨਾ ਤਾਂ ਐਸਾ ਹੈ ਜੈਸੇ ਕਿਸੇ ਭਯਾਨਕ ਥਾਂ ਤੋਂ ਨਿਕਲਕੇ ਸ਼ੀਸ਼ ਮਹਲ ਵਿਚ ਦਾਖਲ ਹੋ ਜਾਣਾ। ਸਾਕਤ ਦਾ ਮਰਨਾ ਐਸਾ ਹੈ ਜੈਸੇ ਕਿਸੇ ਨੂੰ ਅੰਨ੍ਹ ਹਨੇਰੀ, ਕਾਲੀ ਬੋਲੀ, ਸਿਆਲੇ ਦੀ ਮੀਂਹ ਗੜਿਆਂ ਨਾਲ ਠੰਢੀ ਹੋਈ ਰਾਤ ਵਿਚ ਘਰ ਥੀਂ ਬਹੁਤ ਬਨ ਵਿਖੇ ਕੱਢ ਦੇਣਾ।

ਅਗੇ ਸਾਕਤ ਪੁਰਖ ਦੀ ਸੰਗਤ ਦਾ ਔਗੁਣ ਲਿਖਦੇ ਹਨ:-

| ਮੂਲ | ਅਰਥ |
|---|---|
| **ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ ॥ ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ ॥ ੧੭ ॥** | ਹੇ ਕਬੀਰ! ਸਾਕਤ ਅਜਿਹਾ ਹੈ ਜਿਹੀ ਥੋਮ ਦੀ ਖਾਣ (ਹੁੰਦੀ ਹੈ), (ਜਿਸਨੂੰ ਭਾਵੇਂ) ਨੁੱਕਰੇ ਬੈਠਕੇ ਖਾਈਏ, ਓੜਕ ਨੂੰ ਪ੍ਰਗਟ ਹੋ ਜਾਂਦੀ ਹੈ॥੧੭॥ |

**ਪਦਾਰਥ**— ਲਸਨ=ਥੋਮ। ਕੋਨੇ=ਖੂੰਜੇ। ਨਿਦਾਨ=ਓੜਕ।

**ਭਾਵ**— ਇਕ ਲਸਨ ਲੁਕਕੇ ਖਾਧਾ ਹੋਇਆ ਪ੍ਰਗਟ ਹੋ ਜਾਂਦਾ ਹੈ, ਭਲਾ ਖਾਣ ਕਿਥੋਂ ਲੁਕੀ ਰਹੇ; **'ਅੰਤਰਿ ਬਹਿਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ'**। (ਮਾਝ:ਵਾਰ-੨) ਭਾਵ ਇਹ ਹੈ

ਕਿ ਸਾਕਤ ਪੁਰਸ਼ ਗੁੱਝੇ ਛਿਪੇ ਨਹੀਂ ਰਹਿੰਦੇ। ਜਿਕੁਰ ਥੋਮ ਦਾ ਗੁਣ ਅਰਥਾਤ ਦੁਰਗੰਧੀ ਉਸਨੂੰ ਪ੍ਰਗਟ ਕਰ ਦਿੰਦੀ ਹੈ, ਤਿਵੇਂ ਸਾਕਤ ਪੁਰਖ ਦੇ ਔਗੁਣ ਉਸਨੂੰ ਲੁਕਿਆਂ ਨਹੀਂ ਰਹਿਣ ਦਿੰਦੇ। ਜੇ ਕੁਝ ਕਾਲ ਲੁਕੇ ਬੀ ਰਹਿਣ, ਤਾਂ ਅੰਤ ਨੂੰ ਪ੍ਰਗਟ ਹੋ ਜਾਣਗੇ।

| ਮੂਲ | ਅਰਥ |
| --- | --- |
| **ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ ॥ ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥ ੧੮ ॥** | ਕਬੀਰ! ਦੇਹ ਚਾਟੀ (ਹੈ), ਪ੍ਰੌਣ ਮਧਾਣੀ ਹੈ। ਸੰਤਾਂ ਨੇ ਮੱਖਣ ਖਾਧਾ ਹੈ, ਸੰਸਾਰ ਛਾਹ ਪੀਂਦਾ ਹੈ॥੧੮॥ |

**ਪਦਾਰਥ—** ਮਾਇਆ=ਮਾਯਾਵੀ ਦੇਹਿ, ਸਰੀਰ। ਡੋਲਨੀ=ਚਾਟੀ। ਪਵਨ-ਸ੍ਵਾਸ। ਝਕੋਲਨ ਹਾਰ=ਮਧਾਣੀ।

**ਭਾਵ—** ਕਬੀਰ ਜੀ ਦੱਸਦੇ ਹਨ ਕਿ ਸਰੀਰ ਰੂਪੀ ਤਾਂ ਚਾਟੀ ਹੈ ਤੇ ਸ੍ਵਾਸਾਂ ਰੂਪੀ ਮਧਾਣੀ ਹੈ ਜੋ ਹਰ ਜੀਵ ਦੇ ਪਾਸ ਹੈ। ਦੇਖੋ ਕਿ ਉਸੇ ਮਧਾਣੀ ਤੇ ਚਾਟੀ ਦੀ ਤੁਫੈਲ ਸੰਤਾਂ ਨੂੰ ਮੱਖਣ ਪ੍ਰਾਪਤ ਹੁੰਦਾ ਹੈ, ਪਰ ਸੰਸਾਰ ਨੂੰ ਲੱਸੀ ਪ੍ਰਾਪਤ ਹੁੰਦੀ ਹੈ। ਉਹ ਇਉਂ ਕਿ ਸੰਤਾਂ ਨੂੰ ਰਿੜਕਣੇ ਦੀ ਜਾਚ ਹੁੰਦੀ ਹੈ ਜਿਸ ਕਰਕੇ ਓਹ ਇਨ੍ਹਾਂ ਦੋਹਾਂ ਸੰਦਾਂ ਨਾਲ ਮੱਖਣ ਕੱਢ ਲੈਂਦੇ ਹਨ, ਭਾਵ ਏਹ ਕਿ ਆਤਮ ਰਸ ਨੂੰ ਪ੍ਰਾਪਤ ਕਰਦੇ ਹਨ। ਪਰ ਸੰਸਾਰ ਨੂੰ ਉਹ ਮੱਖਣ ਪ੍ਰਾਪਤ ਨਹੀਂ ਹੁੰਦਾ। ਉਹ ਰਿੜਕਣਾ ਤੇ ਮੱਖਣ ਕੱਢਣਾ ਨਹੀਂ ਜਾਣਦੇ, ਓਹ ਕੇਵਲ ਲੱਸੀ ਪੀਂਦੇ ਹਨ। ਤਾਤਪਰਜ ਏਹ ਕਿ ਕੇਵਲ ਸਰੀਰਕ ਸੁਖ ਯਾ ਵਿਸ਼ੇ ਸੁਖਾਂ ਨੂੰ ਹੀ ਅਨੁਭਵ ਕਰਦੇ ਹਨ ਆਤਮਰਸ ਤੋਂ ਓਹ ਦੂਰ ਰਹਿ ਜਾਂਦੇ ਹਨ। ਦੇਖੋ ਓਹੋ ਚਾਟੀ ਓਹੋ ਮਧਾਣੀ ਕੇਵਲ ਰਿੜਕਣੇ ਦੀ ਜਾਚ ਨਾ ਹੋਣੇ ਤੇ ਇਕ ਮੱਖਨ ਛਕਦਾ ਤੇ ਦੂਜਾ ਉਸ ਤੋਂ ਵਾਂਜਿਆ ਰਹਿੰਦਾ ਹੈ। ਫਰਕ ਕੇਵਲ ਇਹ ਕਿ ਓਹ ਸ੍ਵਾਸਾਂ ਨੂੰ ਨਾਮ ਅਰ ਸਰੀਰ ਨੂੰ ਪਰਉਪਕਾਰ ਦੇ ਰੇੜਕੇ ਨਾਲ ਰਿੜਕਕੇ ਰਾਮਰਸ ਰੂਪੀ ਮੱਖਣ ਦੀ ਮੌਜ ਲੈਂਦੇ ਹਨ, ਤੇ ਜਗਤ ਬੇਖਬਰੇ ਸ੍ਵਾਸਾਂ ਨੂੰ ਵਿਅਰਥ ਖੋਂਦਾ ਤੇ ਸਰੀਰ ਨੂੰ ਝੂਠੇ ਕੰਮਾਂ ਵਿਚ ਥਕਾਕੇ ਅੰਤ ਲਕੜਾਂ ਦੇ ਅਰਪਣ ਕਰ ਦੇਂਦਾ ਹੈ।

| ਮੂਲ | ਅਰਥ |
| --- | --- |
| **ਕਬੀਰ ਮਾਇਆ ਡੋਲਨੀ ਪਵਨੁ ਵਹੈ ਹਿਵ ਧਾਰ ॥ ਜਿਨਿ ਬਿਲੋਇਆ ਤਿਨਿ ਖਾਇਆ ਅਵਰ ਬਿਲੋਵਨਹਾਰ ॥ ੧੯ ॥** | ਕਬੀਰ! ਦੇਹੀ ਚਾਟੀ ਹੈ, ਸ੍ਵਾਸ ਚਲਦੇ ਹਨ ਸਤੋਗੁਣੀ, (ਇਕੁਰ) ਜਿਨ੍ਹਾਂ ਨੇ ਰਿੜਕਿਆ ਉਨ੍ਹਾਂ ਨੇ (ਮੱਖਣ) ਖਾਧਾ (ਪਰ) ਹੋਰ (ਸਭ) ਰਿੜਕਨ ਵਾਲੇ (ਹੀ) ਹਨ॥੧੯॥ |

**ਪਦਾਰਥ—** ਵਹੈ=ਚਲੇ। ਹਿਵਧਾਰ=ਬਰਫ਼ ਯਾ ਠੰਢੇ ਜਲ ਦੀ ਧਾਰ। ਬਿਲੋਇਆ=ਰਿੜਕਿਆ।

**ਭਾਵ—** ਗਰਮੀ ਵਿਖੇ ਕਈ ਤਾਂ ਠੰਢੇ ਪਾਣੀ ਨਾਲ ਜਾਂ ਕਈ ਪੱਖਾ ਝੱਲਕੇ ਮੱਖਣ ਕੱਢਦੇ ਹਨ, ਇਸੇ ਕਰਕੇ ਹਿਵਧਾਰ ਤੋਂ ਸਤੋਗੁਣ ਦਾ ਅਰਥ ਲੀਤਾ ਜਾਂਦਾ ਹੈ, ਕਿ ਮਨ ਨੂੰ ਸੀਤਲ ਰਖੇ, ਤਮੋ ਬ੍ਰਿਤਿ ਨਾ ਕਰੇ। ਲਿਖਿਆ ਹੈ "ਜੁਗਤਿ ਵਿਹੂਣੀ ਵਿਕਉ ਜਾਇ॥" **'ਨੀਠਿ ਨੀਠਿ ਮਨੁ ਕੀਆ**

**ਧੀਰਾ।** '(ਗਉ:ਕਬੀ:ਬਾ:ਅ-੧੮) **"ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ"**॥(ਆਸਾ:ਕਬੀ-੧) ਧੀਰਜ ਨਾਲ ਰਿੜਕੇ ਜਿਸ ਕਰਕੇ ਤਤ (ਮੱਖਣ) ਨਾ ਜਾਂਦਾ ਰਹੇ। ਜਿਧਰ ਮਨ ਲੱਗੇ, ਕਦੀ ਸ਼ਬਦ ਕੀਰਤਨ ਵਿਖੇ ਕਦੀ ਸਤਿਸੰਗ ਵਿਖੇ ਲਾਈ ਰਖੇ ਤਦ ਗਜਾਨ ਮੱਖਣ ਦੀ ਪ੍ਰਾਪਤੀ ਹੋਊ ਨਹੀਂ ਤਾਂ ਮਾਇਆ ਦੁਖ ਦੇਵੇਗੀ; ਅਗੇ ਖੋਲ੍ਹਕੇ ਦੱਸਦੇ ਹਨ। 'ਅਵਰ ਬਿਲੋਵਨਹਾਰ' ਦੇ ਤਿੰਨ ਭਾਵ ਲੈਂਦੇ ਹਨ ਇਕ ਤਾਂ ਇਹ ਕਿ ਹੋਰ ਜਗਜਾਸੂ ਰਿੜਕ ਰਹੇ ਹਨ ਕਦੇ ਨ ਕਦੇ ਖਾਣਗੇ, ਦੂਜਾ ਇਹ ਕਿ ਮਖਣ ਤਾਂ ਉਹੋ ਖਾਣਗੇ ਜੋ ਸਤੋਗੁਣੀ ਹੋਣ, ਓਹ ਸਹਜ ਪਦ ਨੂੰ ਪਹੁੰਚ ਕੇ ਮੱਖਣ ਛਕਦੇ ਹਨ, ਬਾਕੀ ਦੇ ਸਭ ਰੇੜਕਾ ਪਾਈ ਬੈਠੇ ਹਨ। ਤੀਸਰੇ ਇਹ ਕਿ ਹੋਰ ਬਿਲੋਵਨਾ 'ਹਾਰ' ਹੈ, ਭਾਵ ਹੋਰ ਜੋ ਰਿੜਕਨਾ ਹੈ ਸੋ ਬਿਅਰਥ ਹੈ।

| ਮੂਲ | ਅਰਥ |
|---|---|
| **ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ ॥ ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ ॥ ੨੦ ॥** | ਕਬੀਰ! ਮਾਇਆ ਚੋਟੀ ਹੈ, ਚੁਰਾ ਚੁਰਾ ਕੇ ਹੱਟਾਂ ਨੂੰ (ਆਪਣੇ ਕਾਬੂ ਵਿਚ) ਲਿਆਉਂਦੀ ਹੈ। (ਪਰ) ਇਕ ਕਬੀਰ ਨਹੀਂ ਮੋਹਿਆ ਜਾਂਦਾ ਜਿਸ ਨੇ (ਮਾਇਆ ਨੂੰ) ਨਾਸ਼ ਕੀਤਾ ਹੈ॥੨੦॥ |

**ਪਦਾਰਥ—** ਚੋਰਟੀ=ਚੋਟੀ। ਮੁਸ ਮੁਸ=ਖੋਹ ਖੋਹ ਕੇ। ਹਾਟ=ਹ੍ਰਿਦਾ, ਅੰਤਹ ਕਰਨ। ਬਾਰਹਬਾਟ=ਬਾਰਾਂ ਟੁਕੜੇ: ਵਿਪਦਾ ਆਦੀ, ਨਾਸ਼, ਖੰਡ ਖੰਡ।

**ਭਾਵ—** ਮਾਇਆ ਵਡੇ ਵਡੇ ਰਿਖੀਆਂ ਦੇ ਮਨਾਂ ਨੂੰ ਮੋਹ ਲੈਂਦੀ ਹੈ, ਪਰੰਤੂ ਇਕ ਕਬੀਰ ਮਾਇਆ ਪਾਸੋਂ ਨਹੀਂ ਠਗਿਆ ਗਿਆ ਕਿਉਂ ਜੁ ਉਹ ਮਾਇਆ ਦੇ ਦਾਉ ਪੇਚਾਂ ਨੂੰ ਸਮਝਦਾ ਹੈ ਅਰ ਉਸਦੇ ਕਾਬੂ ਚੜ੍ਹਨ ਦੀ ਥਾਂ ਉਸੇ ਨੂੰ ਅਪਦਾ ਪਾ ਦਿੰਦਾ ਹੈ। ਸ੍ਰੀ ਗੁਰੂ ਵਾਕ ਮਾਰੂ ਮ: ੫ **'ਮੋਹਨੀ ਮੋਹਿ ਲੀਏ ਤ੍ਰੈ ਗੁਨੀਆ॥ ਲੋਭਿ ਵਿਆਪੀ ਝੂਠੀ ਦੁਨੀਆ॥ ਮੇਰੀ ਮੇਰੀ ਕਰਿਕੈ ਸੰਚੀ ਅੰਤ ਕੀ ਬਾਰ ਸਗਲ ਲੈ ਛਲੀਆ॥"**(ਮਾਰੂ:ਮ:੫,ਘਰ-੪-੨)

| ਮੂਲ | ਅਰਥ |
|---|---|
| **ਕਬੀਰ ਸੁਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ ॥ ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ ॥ ੨੧ ॥** | ਕਬੀਰ! ਇਸ ਜੁਗਲ ਵਿਚ ਸੁਖ ਨਹੀਂ ਜੋ ਬਣਾਉਂਦਾ ਹੈਂ (ਤੂੰ) ਬਹੁਤੇ ਮਿਤ੍ਰ। (ਕਿਉਂਕਿ) ਸਦਾ ਦਾ ਸੁਖ (ਤਾਂ ਕੇਵਲ) ਓਹ ਪਾਉਂਦੇ ਹਨ ਜੋ ਇਕ ਨਾਲ ਚਿਤ (ਲਾਈ) ਰਖਦੇ ਹਨ॥੨੧॥ |

**ਪਦਾਰਥ—** ਜੁਗ=ਜੁਗਲ, ਜੋੜ, ਮੇਲ, ਸਨਬੰਧ, ਸਮਾਂ, ਸੰਸਾਰ।

**ਭਾਵ—** ਹੋਰ ਮਿਤ੍ਰ ਸ੍ਵਾਰਥੀ ਹਨ, ਤੇ ਨਿਕੰਮਾ ਜਿਹਾ ਕਸੂਰ ਦੇਖਕੇ ਦੂਰ ਹੋ ਜਾਂਦੇ ਹਨ। ਅਕਾਲ ਪੁਰਖ ਲੱਖਾਂ ਭੁੱਲਾਂ ਦੇਖਕੇ ਆਪਣੀ ਦਯਾ ਜਾਰੀ ਰਖਦਾ ਹੈ: 'ਦੀਨ ਦਯਾਲ ਦਯਾਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ'। ਇਸ ਲਈ ਉਸੇ ਪਰ ਭਰੋਸਾ ਰਖਣਾ ਸ੍ਰੇਸ਼ਟ ਹੈ। ਬਹੁਤੇ ਮਿਤ੍ਰਾਂ ਤੋਂ ਭਾਵ ਅੰਨਜ ਦੇਵੀ ਦੇਉਤਿਆਂ ਦਾ ਲੈਂਦੇ ਹਨ। ਕਬੀਰ ਜੀ ਉਪਦੇਸ਼ ਕਰਦੇ ਹਨ ਕਿ ਬਹੁਤਿਆਂ ਨੂੰ ਛੱਡਕੇ ਇਕ ਅਕਾਲ ਪੁਰਖ ਦੀ ਸ਼ਰਨ ਪਕੜੋ ਤਦ ਸੁਖ ਹੋਵੇਗਾ। ਭਾਵ ਸੰਸਾਰਕ ਮਿਤ੍ਰਾਂ ਤੋਂ ਬੀ ਲੀਤਾ ਜਾਂਦਾ ਹੈ ਅਰ 'ਏਕ' ਪਦ ਦਾ ਭਾਵ ਗੁਰੂ ਬੀ ਲੈਂਦੇ ਹਨ, ਕਿ ਬਹੁਤੇ ਮਿਤ੍ਰਾਂ ਦਾ ਕੁਝ ਸੁਖ ਨਹੀਂ, ਇਕ ਸਚਾ

ਮਿਤ੍ਰ-ਗੁਰੂ-ਕਰੇ; ਤਦ ਸੁਖ-ਸੱਚਾ ਸੁਖ-ਹੋਵੇਗਾ।

| ਮੂਲ | ਅਰਥ |
|---|---|
| **ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨਿ ਆਨੰਦੁ ॥ ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥ ੨੨ ॥** | ਕਬੀਰ, ਜਿਸ ਮਰਣੇ ਥੋਂ ਜਗਤ ਡਰਦਾ ਹੈ ਮੇਰੇ ਮਨ (ਵਿਚ ਉਸ ਮਰਨ) ਦੀ ਖ਼ੁਸ਼ੀ ਹੈ (ਕਜੋਂਕਿ) ਮਰਨ ਥੋਂ ਹੀ ਪੂਰਨ ਪਰਮਾਨੰਦ ਦੀ ਪ੍ਰਾਪਤੀ ਹੁੰਦੀ ਹੈ॥੨੨॥ |

**ਪਦਾਰਥ**— ਆਨੰਦ=ਖੁਸ਼ੀ। ਪਰਮਾਨੰਦ=ਪਰਮੇਸੁਰ।

**ਭਾਵ**— ਪਿੱਛੇ ਜੋ ਉਪਦੇਸ਼ ਦਿੱਤਾ ਸੀ ਕਿ ਇਕ ਪਰਮੇਸ਼ੁਰ ਵਲ ਚਿਤ ਰਖੋ ਉਸਦਾ ਫਲ ਦੱਸਦੇ ਹਨ, ਕਿ ਸਦਾ ਦਾ ਸੁਖ ਕਿੱਕੁਰ ਹੁੰਦਾ ਹੈ? ਪਹਿਲੇ ਤਾਂ ਜੀਉਂਦੇ ਜੀ ਹਰਖ ਸੋਗ ਤੋਂ ਅਤੀਤ ਹੋਕੇ ਸੁਖੀ ਹੋ ਗਏ, ਫੇਰ ਸੰਸਾਰ ਮਰਨੇ ਤੋਂ ਡਰਦਾ ਹੈ, ਓਹ ਮੌਤੋਂ ਬੀ ਨਹੀਂ ਡਰਦੇ, ਕਿਉਂਕਿ ਦੇਹ ਦੇ ਪਰਦੇ ਦੇ ਦੂਰ ਹੋਣੇ ਤੇ ਓਹ ਪੂਰਨ ਸੁਖ ਨੂੰ ਪ੍ਰਾਪਤ ਹੁੰਦੇ ਹਨ, ਤਾਂਤੇ ਇਕ ਵਲ ਹੀ ਚਿਤ ਰੱਖਣਾ ਸ੍ਰੇਸ਼ਟ ਹੈ। ਇਉਂ ਬੀ ਕਹਿੰਦੇ ਹਨ: ਆਪਾ ਭਾਵ ਥੋਂ ਮਰਨ ਨਾਲ ਆਤਮਾ ਦੀ ਪ੍ਰਾਪਤੀ ਹੈ, ਦੇਹ ਦੇ ਮਰਣ ਨਾਲ ਹੋਰ ਚੌਰਾਸੀ ਲਖ ਦੀ ਫਾਂਸੀ ਤਿਆਰ ਹੈ **"ਫਰੀਦਾ ਥੀਉ ਪਵਾਹੀ ਦਭੁ॥ ਜੇ ਸਾਂਈ ਲੋੜਹਿ ਸਭੁ॥ ਇਕੁ ਛਿਜਹਿ ਬਿਆ ਲਤਾੜੀਅਹਿ॥ ਤਾਂ ਸਾਂਈ ਦੈ ਦਰਿ ਵਾੜੀਅਹਿ"॥੧੬॥**

| ਮੂਲ | ਅਰਥ |
|---|---|
| **ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ ॥ ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ ॥ ੨੩ ॥** | ਹੇ ਕਬੀਰ, ਰਾਮ (ਨਾਮ) ਪਦਾਰਥ ਨੂੰ ਪਾਕੇ (ਤੂੰ) ਗੰਢ ਨੂੰ ਨਾ ਖੋਲ੍ਹ। (ਕਿਉਂਕਿ ਇਸਦੇ ਮੁੱਲ ਪੈਣੇ ਲਾਇਕ) ਨਗਰ ਨਹੀਂ, ਪ੍ਰੀਖਜਕ ਨਹੀਂ, ਗਾਹਕ ਨਹੀਂ ਤੇ ਨਾ ਮੁੱਲ (ਹੀ) ਹੈ॥੨੩॥ |

**ਪਦਾਰਥ**— ਗਾਂਠਿ=ਗੰਢ ਨੂੰ। ਪਟਣੁ=ਨਗਰ, ਮੰਡੀ। ਪਾਰਖੂ=ਪਰਖਣ ਵਾਲਾ।

**ਭਾਵ**— ਇਥੇ ਕਬੀਰ ਜੀ ਆਪਣੇ ਮਨ ਨੂੰ ਕਹਿੰਦੇ ਹਨ, ਹੇ ਕਬੀਰ! ਜਿਥੇ ਸਾਧ ਸੰਗਤ ਰੂਪੀ ਨਗਰ ਨਹੀਂ, ਪਾਰਖੂ ਕੋਈ ਤਤਵੇਤਾ ਨਹੀਂ, ਜਗਜਾਸੂ ਰੂਪੀ ਗਾਹਕ ਨਹੀਂ, ਸ਼ਰਧਾ ਰੂਪੀ ਮੁੱਲ ਨਹੀਂ ਉਥੇ ਨਾਮ ਰਤਨ ਨੂੰ ਨਾ ਗੁਆ: **'ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ॥ ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ'**॥(ਮਾਰੂ:ਵਾਰ-੧) ਬਿਨਾ ਗਾਹਕ ਗੁਣ ਸਸਤਾ, ਤੇ ਗਾਹਕ ਮਿਲੇ ਤਾਂ ਲਖੀ ਲੇਖਾ ਜਾ ਪੈਂਦਾ ਹੈ।

| ਮੂਲ | ਅਰਥ |
|---|---|
| **ਕਬੀਰ ਤਾ ਸਿਉ ਪ੍ਰੀਤਿ ਕਰਿ ਜਾ ਕੋ ਠਾਕੁਰੁ ਰਾਮੁ ॥ ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ ॥ ੨੪ ॥** | ਕਬੀਰ! ਉਸ ਨਾਲ ਪ੍ਰੇਮ ਕਰ ਜਿਸ ਦਾ ਸ੍ਵਾਮੀ ਰਾਮ ਹੈ; ਪੰਡਤ, ਰਾਜੇ, (ਅਰ) ਮਹਾਰਾਜੇ ਕਿਸ ਕੰਮ ਆਵਣਗੇ?॥੨੪॥ |

**ਪਦਾਰਥ**— ਰਾਜੇ=(ਛੋਟੇ) ਰਾਜੇ। ਭੂਪਤੀ=ਮਹਾਰਾਜੇ, ਪ੍ਰਿਥਵੀ ਦੇ ਮਾਲਕ ਵਡੇ ਰਾਜੇ।

**ਭਾਵ**— ਪੰਡਿਤ ਕਰਮਕਾਂਡ ਵਿਖੇ ਜੋੜਦੇ ਹਨ, ਰਾਜੇ ਮਹਾਰਾਜੇ ਧਨ ਆਦਿਕ ਦੀ ਕੁਮਕ ਕਰ ਸਕਦੇ ਹਨ। ਮੁਕਤੀ ਦਾ ਸਾਧਨ ਸਾਧਾਂ ਦੀ ਸੰਗਤ ਵਿਚ ਹੈ, ਤਾਂਤੇ ਉਨ੍ਹਾਂ ਨਾਲ ਪ੍ਰੀਤ ਕਰ, ਯਥਾ- **"ਨੀਕੀ ਸਾਧ ਸੰਗਾਨੀ॥ਰਹਾਉ॥ ਪਹਰ ਮੂਰਤ ਪਲ ਗਾਵਤ ਗਾਵਤ ਗੋਵਿੰਦ ਗੋਵਿੰਦ ਵਖਾਨੀ"**॥(ਆਸਾ:ਘਰ-੧੧ ਮ:੫-੬) ਅਰਥਾਤ ਐਸੀ ਸੰਗਤ ਚੰਗੀ ਹੈ ਜਿਥੇ ਹਰ ਸਮਾਂ ਗੋਬਿੰਦ ਦੇ ਜਸ ਵਿਖੇ ਹੀ ਬੀਤੇ। ਕਈ ਜਗਜਾਸੂ ਅਰ ਸਾਧੂ ਸਾਧਨਾ ਕਾਲ ਵਿਖੇ ਵਿਦਜਾ, ਧਨ, ਆਦਿਕ ਦੇਖਕੇ ਉਨ੍ਹਾਂ ਲੋਕਾਂ ਨੂੰ ਕਾਬੂ ਕਰਨੇ, ਸਿਖ ਬਣਾਉਣੇ ਜਾਂ ਮਿਤ੍ਰ ਬਣਾਉਣ ਦੇ ਸੰਕਲਪ ਵਿਚ ਪੈ ਜਾਂਦੇ ਹਨ, ਇਕੁਰ ਪਰਮਾਰਥ ਤੋਂ ਭੁੱਲ ਜਾਂਦੇ ਹਨ। ਕਬੀਰ ਜੀ ਚੇਤਾਵਨੀ ਕਰਦੇ ਹਨ ਕਿ ਮਿਤ੍ਰ ਉਸਨੂੰ ਬਣਾਓ ਜਿਸ ਨੂੰ ਕੇਵਲ ਈਸ਼ੂਰ ਪਿਆਰਾ ਹੈ, ਜੋ ਪਰਮੇਸੁਰ ਦਾ ਹੋ ਰਿਹਾ ਹੈ। ਉਨ੍ਹਾਂ ਲੋਕਾਂ ਨੂੰ ਮਿਤ੍ਰ ਨਾ ਬਣਾਓ ਕਿ ਜੋ ਵਿਦਜਾ ਦੇ ਜਾਂ ਧਨ ਦੇ ਹੋ ਰਹੇ ਹਨ ਕਿਉਂਕਿ ਵਿਦਜਾ ਤੇ ਧਨ ਸੰਸਾਰ ਦੇ ਪਦਾਰਥ ਹਨ, ਜੋ ਪ੍ਰਲੋਕ ਵਿਚ ਕੰਮ ਨਹੀਂ ਆਉਣਗੇ, ਪਰ ਪਰਮੇਸੁਰ ਲੋਕ ਪ੍ਰਲੋਕ ਦਾ ਸਹਾਈ ਹੈ; ਤਾਂਤੇ ਉਨ੍ਹਾਂ ਨੂੰ ਮਿਤ੍ਰ ਕਰ ਜਿਨ੍ਹਾਂ ਪਾਸ ਰਾਮਨਾਮ ਰੂਪੀ ਸੰਪਦਾ ਹੈ, ਧਨ ਵਿਦਜਾ ਦੀ ਸੰਪਦਾ ਵਾਲਿਆਂ ਦੇ ਮਗਰ ਨਾ ਪਉ।

| ਮੂਲ | ਅਰਥ |
|---|---|
| **ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ ॥ ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ ॥ ੨੫ ॥** | ਕਬੀਰ! ਪ੍ਰੀਤ ਇਕ ਹਰੀ ਨਾਲ ਕੀਤਿਆਂ ਹੋਰ ਦ੍ਵੈਤ (ਦੀ ਚਿੰਤਾ) ਚਲੀ ਜਾਂਦੀ ਹੈ: (ਫਿਰ) ਭਾਵੇਂ ਲੰਬੇ ਵਾਲ ਰੱਖ ਤੇ ਭਾਵੇਂ ਘਰੜਕੇ ਮੁਨਾ॥੨੫॥ |

**ਪਦਾਰਥ**— ਦੁਬਿਧਾ=ਦ੍ਵੈਤ, ਚਿੰਤਾ। ਕੇਸ=ਵਾਲ, ਜੜਾਵਾਂ। ਘਰਰਿ=ਘਰੜਕ।

**ਭਾਵ**— ਇਕ ਅਕਾਲ ਪੁਰਖ ਦੇ ਪ੍ਰੇਮ ਬਾਝ ਬੈਰਾਗੀ ਹੋਕੇ ਜੜਾਵਾਂ ਸਿਰ ਪੁਰ ਜੜ ਲਈਆਂ, ਜਾਂ ਸਨਜਾਸੀ ਹੋਕੇ ਘੋਨ ਮੋਨ ਸਿਰ ਕਰਾ ਲੀਤਾ ਪੱਲੇ ਕੁਝ ਨਾ ਪਿਆ ਤਾਂ ਕੀ ਲਾਭ? ਉਹ ਤਾਂ ਦਸਮ ਗੁਰੂ ਜੀ ਦੇ ਵਾਕ **'ਕਹਾਂ ਭਯੋ ਜੁ ਦੋਊ ਲੋਚਨ ਮੂੰਦਕੈ ਬੈਠ ਰਹਿਓ ਬਕੁ ਧਿਆਨ ਲਗਾਇਓ'** ਵਾਲੀ ਗਲ ਹੈ।ਇਸ ਜਗ ਵਿਚ ਲੋੜ ਦੁਵੈਤ ਨਿਵਾਰਨ ਦੀ ਹੈ, ਅਰ ਬ੍ਰਹਮਚਾਰੀਆਂ ਅਤੇ ਸੰਨਿਆਸੀਆਂ ਪ੍ਰਤਿ ਸਿਖਜਾ ਹੈ ਕਿ ਦੁਵੈਤ ਤਾਂ ਤੁਹਾਡੀ ਮਰਦੀ ਨਹੀਂ, ਈਰਖਾ ਵਾਦ ਦੂਰ ਨਹੀਂ ਹੁੰਦਾ, ਪਰਮੇਸੁਰ ਨਾਲ ਪ੍ਰੇਮ ਨਹੀਂ ਉਪਜਦਾ, ਏਕਤਾ ਵਿਚ ਨਿਸਚਾ ਨਹੀਂ ਟਿਕਦਾ, ਤੁਹਾਡੇ ਜੜਾਵਾਂ ਦਾ ਰੱਖਣਾ ਯਾ ਮੁਨਾਉਣਾ ਕੋਈ ਮੁਕਤੀ ਲੱਛਣ ਨਹੀਂ ਹੈ। ਚਾਹੀਦਾ ਇਹ ਹੈ ਕਿ ਇਕ ਪਰਮੇਸੁਰ ਨਾਲ ਪ੍ਰੇਮ ਕਰੋ। ਜਦ ਪ੍ਰੇਮੀ ਹੋਕੇ ਦੁਵੈਤ ਦੂਰ ਹੋ ਜਾਵੇ ਤਦ ਭਾਵੇਂ ਲੰਮੇ ਕੇਸ ਰਖੋ ਭਾਵੇਂ ਸਫ਼ਾ ਕਰਾ ਛਡੋ। ਏਹ ਮੁਕਤੀ ਦਾ ਚਿੰਨ੍ਹ ਨਹੀਂ ਹੈ। ਕੋਈ ਇਹ ਨਾ ਸਮਝੇ ਕਿ ਕੇਸ ਨਾ ਰਖਣੇ ਦਾ ਇਥੇ ਉਪਦੇਸ ਹੈ। ਇਥੇ ਪ੍ਰਸੰਗ ਦੁਬਿਧਾ ਦੂਰ ਕਰਨ ਦਾ ਹੈ ਕਿਉਂਕਿ ਅਗੇ ਜਾਕੇ ਕਬੀਰ ਜੀ ਨੇ ਕਹਿ ਦਿਤਾ ਹੈ **'ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ॥ ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ'॥੧੦੧॥**

ਅਰਥਾਤ ਮਨ ਨੂੰ ਮੁੰਡਣਾ ਚਾਹੀਦਾ ਸੀ, ਕਿਉਂਕਿ ਜੋ ਕੁਝ ਵਿਗਾੜ ਕੀਤਾ ਹੈ ਇਸਨੇ ਕੀਤਾ ਹੈ, ਇਸ ਨੂੰ ਮੁੰਨਣ ਦੀ ਥਾਂ ਮੁੰਨ ਦਿਤਾ ਸਿਰ! ਸੋ ਵਿਅਰਥ ਹੈ। ਕਿਉਂਕਿ ਸਿਰ ਨੇ ਕੋਈ ਕਸੂਰ ਨਹੀਂ ਕੀਤਾ ਅਰ ਪਰਮਾਤਮਾ ਨੇ ਸਿਰ ਪਰ ਕੇਸ ਸੁਖ ਦੇ ਜਨਕ ਪੈਦਾ ਕੀਤੇ ਹਨ ਅਰ ਸਾਧਨਾਂ ਵਾਲੇ

ਜਗਜਾਸੂਆਂ ਦੀ ਆਤਮਕ ਸੱਤਾ ਦੀ ਕਾਇਮੀ ਵਿਚ ਕੇਸ ਰੱਛਾ ਕਰਦੇ ਹਨ ਤੇ ਆਤਮਕ ਸ਼ਕਤੀ ਪ੍ਰਕਾਸ਼ ਨੂੰ ਵਿਅਰਥ ਨਹੀਂ ਜਾਣ ਦੇਂਦੇ, ਰੋਕ ਕਰਦੇ ਹਨ। ਇਸੇ ਕਰਕੇ ਆਦਿਕਾਲ ਤੋਂ ਸਭ ਰਿਖੀ ਮੁਨੀ ਜੋਗੀ ਤਪੱਸੀ ਕੇਸਾਧਾਰੀ ਹੁੰਦੇ ਰਹੇ ਹੈਨ। ਇਹ ਸੂਖਮ ਸਮਝਾਂ ਉਡ ਗਈਆਂ ਹਨ ਤੇ ਪਾਮਰ ਜੀਵਾਂ ਨੇ ਅੰਗਰੇਜ਼ਾਂ ਮੁਸਲਮਾਨਾਂ ਦੀ ਰੀਸ ਤੇ ਸਿਰ ਮੁਨਾਕੇ ਉਪਰਲਾ ਪ੍ਰਮਾਣ ਸੁਣਾਉਣਾ ਆਰੰਭ ਕੀਤਾ ਹੈ। ਅਰ ਜੋ ਸ਼ਰਤ ਕਬੀਰ ਜੀ ਨੇ ਲਿਖੀ ਹੈ ਕਿ ਇਕ ਪਰਮੇਸੁਰ ਨਾਲ ਪ੍ਰੀਤ ਕਰੋ ਜਿਸ ਤੇ ਦੁਵੈਤ ਨਾਸ਼ ਹੋਵੇ, ਫੇਰ ਤੁਸੀਂ ਸ਼ਰੀਰਕ ਧਾਰਨਾ ਕੋਈ ਰਖੋ, ਇਸ ਗਲ ਵਲ ਧਿਆਨ ਹੀ ਨਹੀਂ ਕਰਦੇ। ਜਿਕੁਰ ਸਾਧਨਾ ਹੀਨ ਸਾਧੂ, ਵਿਚਾਰ ਸਾਗਰ ਆਦਿ ਵੇਦਾਂਤ ਦੇ ਗ੍ਰੰਥ ਪੜ੍ਹਕੇ 'ਮੈਂ ਬ੍ਰਹਮ ਹਾਂ' ਕਹਿ ਦਿੰਦੇ ਹਨ, ਜਦ ਵਰਤੋਂ ਵਿਚ ਕਰਕੇ ਦੱਸਣਾ ਪਵੇ ਤਦੋਂ ਫੂੰਟ! ਐਸੇ ਹੀ ਸਭ ਲੋਕ ਸ਼ੁਭ ਗੁਣਾਂ ਨੂੰ ਤਿਆਗਕੇ, ਸਾਧਨਾ ਤੋਂ ਹੀਨ, ਧਾਰਨਾਂ ਤੋਂ ਫੋਕੇ, ਰਹਿਤ ਤੋਂ ਸੱਖਣੇ, ਕੇਵਲ ਦੇਖੋ ਦੇਖੀ ਦੇ ਪਿੱਛੇ ਲਗਕੇ ਕੁਕਰਮ ਕਰਦੇ, ਅਰ ਮਹਾਂ ਪੁਰਖਾਂ ਦੇ ਵਾਕਾਂ ਨੂੰ ਅਪਣੀ ਕਮਜ਼ੋਰੀ ਢੱਕਣੇ ਦਾ ਪਰਦਾ ਬਣਾ ਲੈਂਦੇ ਹਨ।

| ਮੂਲ | ਅਰਥ |
|---|---|
| **ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ ॥ ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ ॥ ੨੬ ॥** | ਕਬੀਰ, ਜਗਤ ਕੱਜਲ ਦੀ ਕੋਠੀ ਹੈ, ਅੰਨ੍ਹੇ ਉਸ ਵਿਚ ਵੜੇ ਹਨ (ਪਰੰਤੂ) ਮੈਂ ਤਿਨ੍ਹਾਂ ਪੁਰ ਬਲਿਹਾਰ (ਜਾਂਦਾ) ਹਾਂ ਜਿਹੜੇ ਵੜਕੇ (ਕੋਰੇ) ਨਿਕਲ ਜਾਂਦੇ ਹਨ॥੨੬॥ |

ਪਦਾਰਥ— ਕਾਜਰ=ਦੀਵੇ ਦੀ ਸਿਆਹੀ ਦਾ ਸੁਰਮਾਂ ਜੋ ਅਖਾਂ ਵਿਚ ਪਾਉਂਦੇ ਹਨ। ਪੈਸਿ=ਪ੍ਰਵੇਸ਼ ਕਰਕੇ, ਵੜਕੇ।

ਭਾਵ— ਜਗਤ ਵਿਖਜ ਵਿਕਾਰ ਰੂਪੀ ਕਾਲਕ ਦੀ ਕੋਠੀ ਹੈ, ਅਗਜਾਨੀ ਉਸ ਵਿਖੇ ਖਚਿਤ ਹੋ ਜਾਂਦੇ ਹਨ, ਪਰ ਓਹ ਲੋਕ ਧਨ ਹਨ ਜਿਹੜੇ ਇਸਦੇ ਵਿਚ ਰਹਿਕੇ ਬੀ ਮਨ ਕਰਕੇ ਅਲੇਪ ਰਹਿੰਦੇ ਹਨ। ਉਹ ਸਾਧੂ ਹਨ **'ਇਸਹੀ ਮਹਿ ਜਿਸ ਕੀ ਪਤਿਰਾਖੈ ਤਿਸੁ ਸਾਧੂ ਚਉਰੁ ਢਾਲੀਐ'**॥(ਮਾਰੂ:ਮ:੫,ਅੰਜ-੧) **'ਜੈਸੇ ਜਲ ਮਹਿ ਕਮਲ ਅਲੇਪ'**॥(ਸੁਖਮਨੀ-੮) **'ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ'**॥(ਸੁਖਮਨੀ-੯)

| ਮੂਲ | ਅਰਥ |
|---|---|
| **ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥ ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥ ੨੭ ॥** | ਕਬੀਰ, ਇਹ ਸਰੀਰ (ਨਾਸ਼ ਹੋ) ਜਾਏਗਾ ਜੇ (ਕਰ ਮੋੜ) ਸਕੋ ਤਾਂ ਮੋੜ ਲਵੋ। (ਕਿਉਂਕਿ) ਜਿਨ੍ਹਾਂ ਦੇ (ਪੱਲੇ) ਲਖਾਂ ਕਰੋੜਾਂ (ਸਨ) ਓਹ ਬੀ ਪੈਰਾਂ ਤੋਂ ਨੰਗੇ (ਹੀ) ਚਲੇ ਗਏ॥੨੭॥ |

ਪਦਾਰਥ— ਬਹੋਰ=ਮੋੜ।

ਪਦਾਰਥ— ਜੇ ਕਹੋ ਮਰ ਤਾਂ ਠੀਕ ਜਾਣਾ ਹੈ ਮਾਯਾ ਤਾਂ ਨਾਲ ਲੈ ਚੱਲਾਂਗੇ, ਨਹੀਂ, ਧਨ ਤਾਂ ਕਿਧਰੇ ਰਿਹਾ ਪੈਰੀਂ ਜੁਤੀ ਬੀ ਨਹੀਂ ਜੁੜਨੀ; ਦੇਖੋ ਕਬੀਰ ਜੀ ਕੀ ਲਿਖਦੇ ਹਨ 'ਨਾਂਗੇ ਆਵਨੁ ਨਾਂਗੇ ਜਾਨਾ॥ ਕੋਇ ਨ ਰਹਿਹੈ ਰਾਜਾ ਰਾਨਾ॥'..... **'ਲੰਕਾਗਢੁ ਸੋਨੇ ਕਾ ਭਇਆ॥ ਮੂਰਖੁ ਰਾਵਨੁ ਕਿਆ**

**ਲੇ ਗਇਆ'**॥(ਭੈਰੋ:ਕਬੀ-੨) ਇਹ ਧਨੀ ਪੁਰਖਾਂ ਪ੍ਰਤਿ ਉਪਦੇਸ਼ ਹੈ ਜੋ ਮਾਯਾ ਪਰ ਭਰੋਸਾ ਰੱਖਕੇ ਸਰੀਰ ਨੂੰ ਕੁਸੰਗ ਵੱਲੋਂ ਨਹੀਂ ਮੋੜ ਸਕਦੇ। ਕਬੀਰ ਜੀ ਸਮਝਾਉਂਦੇ ਹਨ ਕਿ ਇਸ ਭੁਲੇਖੇ ਨਾ ਰਹੋ, ਇਸ ਸਰੀਰ ਨੂੰ ਕੁਸੰਗ ਤੇ ਕੁਮਾਰਗ ਵਲੋਂ ਮੋੜਕੇ ਪਰਮੇਸ਼ਰ ਪਾਸੇ ਲਾਵੋ। ਧਨ ਦੇ ਭੁਲੇਖੇ ਨਾ ਰਹੋ ਕਿ ਧਨ ਨਾਲ ਜਾਏਗਾ, ਅਗੇ ਜਿੰਨੇ ਧਨੀ ਗਏ ਹਨ ਧਨ ਤਾਂ ਕਿਤੇ ਰਿਹਾ ਪੈਰਾਂ ਦੀ ਜੁੱਤੀ ਬੀ ਨਹੀਂ ਨਾਲ ਲਿਜਾ ਸਕੇ।

ਅਗੇ ਸਰੀਰ ਦੀ ਸਫ਼ਲਤਾ ਦੱਸਦੇ ਹਨ:-

| ਮੂਲ | ਅਰਥ |
|---|---|
| **ਕਬੀਰ ਇਹੁ ਤਨੁ ਜਾਇਗਾ ਕਵਨੈ ਮਾਰਗਿ ਲਾਇ ॥ ਕੈ ਸੰਗਤਿ ਕਰਿ ਸਾਧ ਕੀ ਕੈ ਹਰਿ ਕੇ ਗੁਨ ਗਾਇ ॥ ੨੮ ॥** | ਕਬੀਰ, ਇਹ ਸਰੀਰ (ਮਰ) ਜਾਏਗਾ, (ਇਸਨੂੰ) ਕਿਸ (ਚੰਗੇ) ਰਸਤੇ ਲਾਓ। ਜਾਂ ਤਾਂ ਸੰਤਾਂ ਦੀ ਸੰਗਤ ਕਰ ਜਾਂ ਹਰੀ ਦੇ ਗੁਣ ਗਾਇਨ ਕਰ॥੨੮॥ |

**ਪਦਾਰਥ—** ਕਵਨੈ=ਕਿਸੇ। ਮਾਰਗ=ਰਸਤੇ। ਹਰਿਕੇ ਗੁਨ=ਹਰੀ ਜਸ।

**ਭਾਵ—** ਕਬੀਰ ਜੀ ਪਿਛਲੇ ਸਲੋਕ ਦੀ ਸੂਚਨਾ ਪਰ ਕਹਿੰਦੇ ਹਨ ਅਰ ਮੋੜਨੇ ਦੀ ਜੁਗਤਿ ਦੱਸਦੇ ਹਨ। ਪਹਿਲੇ ਤਾਂ ਓਹੋ ਸੂਚਨਾ ਹੈ ਕਿ ਸਰੀਰ ਨਹੀਂ ਰਹੇਗਾ, ਇਸਨੂੰ ਕਿਸੇ ਚੰਗੇ ਰਸਤੇ ਲਾ। ਕਈ ਕਵਨੈ ਦਾ ਅਰਥ ਕਿਹੜਾ ਕਰਦੇ ਹਨ। ਅਰਥਾਤ ਇਹ ਪ੍ਰਸ਼ਨ ਹੈ ਕਿ ਕਿਸ ਰਸਤੇ ਇਸਨੂੰ ਲਾਈਏ? ਉਤਰ ਦੇਂਦੇ ਹਨ ਕਿ ਜਾਂ ਤਾਂ ਸੰਤਾਂ ਦੀ ਸੰਗਤ ਕਰੋ ਜਾਂ ਪਰਮੇਸਰ ਦੇ ਗੁਣ ਗਾਵੋ। ਇਸ ਸਰੀਰ ਨੂੰ ਖਿਨ ਭੰਗਰ ਮੰਨਕੇ ਸਤਿਸੰਗਤ ਵਿਖੇ ਹਰੀ ਜਸ ਸ੍ਰਵਨ ਕਰੋ। ਜੇ ਕਰ ਕੋਈ ਸ਼੍ਰੋਤਾ ਆ ਜਾਵੇ ਤਾਂ ਆਪ ਹਰੀ ਦੇ ਗੁਣ ਗਾਇਕੇ ਸੁਣਾਵੋ ਨਹੀਂ ਤਾਂ ਸੁਣੋ ਪਰ ਅਮੋਲਕ ਜਨਮ ਰਤਨ ਨਾ ਗੁਆਓ।

| ਮੂਲ | ਅਰਥ |
|---|---|
| **ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥ ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥ ੨੯ ॥** | ਕਬੀਰ, ਮਰਦਾ ਮਰਦਾ (ਤਾਂ ਸਾਰਾ) ਜਗਤ ਮੋਇਆ (ਪਰ) ਫੇਰ ਬੀ (ਉਹ) ਮਰਨਾ ਕਿਸੇ ਨਾ ਜਾਤਾ। ਅਜਿਹੇ ਮਰਨੇ ਵਿਖੇ ਜਿਹੜਾ ਮਰੇ, (ਉਸਨੂੰ) ਫੇਰ (ਜਨਮ) ਮਰਨਾ ਨਾ ਹੋਊ॥੨੯॥ |

**ਪਦਾਰਥ—** ਭੀ=ਬਹੁੜੋ, ਫੇਰ। ਬਹੁਹ=ਫੇਰ।

**ਭਾਵ—** ਕਿਸੇ ਪ੍ਰਾਣੀ ਦੇ ਸਸਕਾਰ ਸਮੇਂ ਕਬੀਰ ਜੀ ਉਚਾਰਣ ਕਰਦੇ ਹਨ ਕਿ ਲੋਕ ਆਵਾ-ਗਵਣ ਵਿਚ ਹੀ ਰਹਿੰਦੇ ਹਨ, ਜੇ ਕਰ ਦੇਹਾਭਿਮਾਨ ਥੋਂ ਮਰਣ ਤਾਂ ਫੇਰ ਇਸ ਸਦੀਵਕਾਲ ਦੇ ਦੁਖ, ਜਨਮ ਮਰਣ ਥੋਂ ਬਚ ਜਾਣ। ਸ੍ਰੀ ਗੁਰੂ ਵਾਕ:- ਸਾਰੰਗ ਮਹਲਾ ੫

**"ਪਸੁ ਪਰੇਤ ਉਸਟ ਗਰਧਭ ਅਨਿਕ ਜੋਨੀ ਲੇਟ॥**
**ਭਜੁ ਸਾਧ ਸਗਿ ਗੋਬਿੰਦ ਨਾਨਕ ਕਛੁ ਨ ਲਾਗੈ ਫੇਟ"**॥੨॥੮੧॥੧੦੪॥

ਪੁਨਾ:- **'ਜਮਿ ਜਮਿ ਮਰੈ ਮਰੈ ਫਿਰਿ ਜੰਮੈ॥ ਬਹੁਤੁ ਸਜਾਇ ਪਇਆ ਦੇਸਿ ਲਮੈ॥**
**ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ'**॥(ਸਾਰੰ:ਮ:੫, ਅੰਜ-੨)
ਭਾਵ ਇਹ ਹੈ ਕਿ ਜੀਉਂਦੇ ਜੀ ਹੀ ਦੇਹ ਅਭਿਮਾਨ ਜਾਂ ਜੀਵਤ

ਭਾਵ ਤੋਂ ਮਰ ਜਾਣਾ ਚਾਹੀਦਾ ਹੈ, ਜੋ ਮਰਨੇ ਤੋਂ ਬਾਦ ਫੇਰ ਹੋਰ ਜਨਮ ਨਾ ਮਿਲੇ ਅਰ ਮਰਨੇ ਜਨਮਣੇ ਤੇ ਫੇਰ ਮਰਨੇ ਦਾ ਸੰਗਲ ਟੁੱਟਕੇ ਜੀਵ ਮੁਕਤਿ ਹੋ ਜਾਵੇ। ਜੇ ਕਹੋ ਕਿ ਅਗਲੇ ਮਾਨੁਖ ਜਨਮ ਵਿਖੇ ਆਪਾ ਭਾਵ ਛਡ ਦੇਵਾਂਗੇ ਇਸ ਪੁਰ ਇਸ ਪ੍ਰਾਪਤ ਜਨਮ ਦੀ ਦੁਰਲੱਭਤਾ ਦੱਸਦੇ ਹਨ:-

| ਮੂਲ | ਅਰਥ |
|---|---|
| **ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥ ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥੩੦॥** | ਕਬੀਰ! ਮਾਨੁਖ ਜਨਮ ਦੁਰਲਭ ਹੈ (ਇਹ) ਘੜੀ ਮੁੜੀ ਨਹੀਂ ਮਿਲਦਾ ਜਿੱਕੁਰ ਬਨ ਵਿਚ ਪੱਕਕੇ ਫਲ ਧਰਤੀ ਪੁਰ ਡਿੱਗ ਪੈਂਦਾ ਹੈ (ਅਰ) ਫੇਰ ਟਾਹਣੀ ਨਾਲ ਨਹੀਂ ਲਗਦਾ॥੩੦॥ |

**ਪਦਾਰਥ**— ਦੁਲੰਭ=ਦੁਰਲਭ। ਭੁਇ=ਧਰਤੀ। ਡਾਰ=ਟਾਹਣੀ।

**ਭਾਵ**— ਮਨੁਖ ਜਨਮ ਦੁਰਲਭ ਹੈ ਕਿਉਂਕਿ ਬਾਰ ਬਾਰ ਨਹੀਂ ਮਿਲਦਾ। ਮਨੁਖ ਦੇਹੀ ਛੁਟ ਗਈ ਫੇਰ ਜ਼ਰੂਰੀ ਨਹੀਂ ਕਿ ਝੱਟ ਮਨੁਖਾ ਦੇਹੀ ਮਿਲ ਜਾਵੇ। ਜੇ ਬ੍ਰਿਤੀ ਈਸ਼੍ਵਰਾਕਾਰ ਹੈ ਤਾਂ ਸ਼ਾਇਦ ਮਿਲ ਬੀ ਸਕੇ ਨਹੀਂ ਤਾਂ ਸਗੋਂ ਇਸ ਦੇ ਉਲਟ ਹੁੰਦਾ ਹੈ ਕਿ ਮਨੁਖਾ ਦੇਹੀ ਛੱਡਣ ਦੇ ਮਗਰੋਂ ਜੈਸੀ ਪਸ਼ੂ ਬ੍ਰਿਤੀ ਜੀਵ ਦੀ ਹੁੰਦੀ ਹੈ ਉਸੀ ਪ੍ਰਕਾਰ ਦੀ ਪਸ਼ੂ ਦੇਹੀ ਵਿਚ ਕਰਮਾਨੁਸਾਰ ਵਾਸਾ ਮਿਲਦਾ ਹੈ। ਜਿਥੋਂ ਅੱਗੇ ਉਹ ਸਾਰੀਆਂ ਜੂਨਾਂ ਭੋਗਣੀਆਂ ਪੈਂਦੀਆਂ ਹਨ ਜੋ ਉਸ ਦੇਹੀ ਅਰ ਮਾਨੁਖ ਦੇਹੀ ਦੇ ਵਿਚਕਾਰ ਪੌੜੀਆਂ ਵਤ ਹੁੰਦੀਆਂ ਹਨ। ਇਸ ਗੇੜੇ ਵਿਚ ਬਹੁਤ ਸਮਾਂ ਖਰਚ ਹੁੰਦਾ ਹੈ, ਮੁੱਦਤਾਂ ਪਾਕੇ ਕਿਤੇ ਫੇਰ ਮਨੁੱਖਾ ਦੇਹੀ ਲੱਭਦੀ ਹੈ; ਕਬੀਰ ਜੀ ਉਸ ਲੱਭਣੇ ਨੂੰ ਨਾਂ ਲੱਭਣੇ ਤੁੱਲ ਕਹਿੰਦੇ ਹਨ, ਕਿਉਂਕਿ ਪਿਛਲੀ ਸਿੰਮ੍ਰਿਤੀ ਨਹੀਂ ਰਹਿੰਦੀ। ਇਹ ਯਾਦ ਨਹੀਂ ਰਹਿੰਦਾ ਕਿ ਅਸੀਂ ਪਹਿਲੀ ਦੇਹੀ ਵਿਚ ਸੰਕਲਪ ਕਰਦੇ ਹੁੰਦੇ ਸਾਂ ਕਿ ਅਗਲੇ ਜਨਮ ਭਜਨ ਕਰਾਂਗੇ ਸੋ ਹੁਣ ਕਰ ਲਈਏ। ਹੋਰ ਨਵੀਂ ਦੇਹੀ ਜੋ ਚਿਰਾਂ ਬਾਦ ਪ੍ਰਾਪਤ ਹੁੰਦੀ ਹੈ ਇਕ ਤਰ੍ਹਾਂ ਨਾਲ ਨਵੀਂ ਹੀ ਜ਼ਿੰਦਗੀ ਹੁੰਦੀ ਹੈ। ਭਾਵੇਂ ਪਿਛਲੇ ਕੀਤੇ ਕਰਮਾਂ ਦੇ ਫਲ ਕਰਕੇ ਹੀ ਹੁੰਦੀ ਹੈ, ਪਰ ਪ੍ਰਤੀਤ ਇਹੋ ਦਿੰਦਾ ਹੈ ਕਿ ਅਸੀਂ ਨਵੇਂ ਹੀ ਜੰਮੇ ਹਾਂ। ਉਦਾਹਰਣ ਕਬੀਰ ਜੀ ਫਲਾਂ ਦੀ ਦਿੰਦੇ ਹਨ ਕਿ ਜਿੱਕੁਰ ਫਲ ਟੁੱਟੇ ਹੋਏ ਫੇਰ ਉਸ ਟਾਹਣੀ ਨਾਲ ਨਹੀਂ ਲਗਦੇ, ਪਰ ਉਸੇ ਫਲ ਦੇ ਵਿਚ ਉਸਨੂੰ ਮੁੜ ਫਲ ਰੂਪ ਕਰਨੇ ਦੇ ਬੀਜ ਮੌਜੂਦ ਹੁੰਦੇ ਹਨ ਅਰ ਸਮਾਂ ਪਾਕੇ ਕਈ ਹੇਰ ਫੇਰ ਭੋਗ ਕੇ ਬ੍ਰਿਛ ਰੂਪ ਹੋਕੇ ਉਸੇ ਫਲ ਰੂਪ ਵਿਚ ਆ ਜਾਂਦਾ ਹੈ। ਹੁਣ ਇਹ ਉਸੇ ਫਲ ਤੋਂ ਫਲ ਹੋਇਆ ਹੈ,ਉਸੇ ਵਿਚ ਉਹ ਕਾਰਣ ਮੌਜੂਦ ਸੀ ਜਿਸ ਨੇ ਸਮਾਂ ਪਾਕੇ ਉਸ ਨੂੰ ਫੇਰ ਉਹ ਰੂਪ ਦੇਣਾ ਸੀ, ਪਰ ਇਹ ਫੇਰ ਜਨਮ ਹੋਣਾ ਨਾ ਹੋਣੇ ਸਮਾਨ ਹੀ ਹੈ, ਕਿਉਂਕਿ ਪਿਛਲੇ ਜੀਵਨ ਦੇ ਤੇ ਇਸ ਜੀਵਨ ਦੇ ਵਿਚਕਾਰ ਇੱਕ ਭਾਰੀ ਵਿੱਥ ਪਈ ਹੈ, ਜਿਸ ਵਿਚ ਐਤਨੇ ਹੇਰ ਫੇਰ ਹੋਏ ਹਨ ਕਿ ਉਹ ਮਾਨੋ ਨਵਾਂ ਪੈਦਾ ਹੋਇਆ ਹੈ। ਇਸੀ ਪ੍ਰਕਾਰ ਮਾਨੁਖ ਦਾ ਮਰਨਾ ਹੈ। ਤਾਂਤੇ ਇਸੇ ਜਨਮ ਨੂੰ ਸਫਲ ਕਰੋ ਅਗਲੇ ਜਨਮਾਂ ਦੀ ਉਮੈਦ ਪਰ ਇਸਨੂੰ ਅਫਲ ਨਾ ਗੁਆਓ। ਸ੍ਰੀ ਰਵਿਦਾਸ ਜੀ ਫੁਰਮਾਂਦੇ ਹਨ:-

**'ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ'**॥(ਆਸ:ਰਵਿ-੧)

ਭਜਨ ਹੋਣ ਕਰਕੇ ਹੀ ਮਨੁਖ ਜਨਮ ਨੂੰ ਅਵਤਾਰ ਲਿਖਿਆ ਹੈ, ਇਹ ਸੇਵਾ ਕਰਕੇ ਸਫਲ ਹੋ ਜਾਂਦਾ ਹੈ, **'ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥'**(ਭੈਰੋ:ਕਬੀ-੯)

**''ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ''**॥(ਬਿ:ਮ:੩-੧)

| ਮੂਲ | ਅਰਥ |
|---|---|
| **ਕਬੀਰਾ ਤੁਹੀ ਕਬੀਰੁ ਤੂ ਤੇਰੋ ਨਾਉ ਕਬੀਰੁ॥ ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ ॥ ੩੧ ॥** | ਹੇ ਕਬੀਰ! ਤੂੰਹੀ ਹੈਂ, (ਹਾਂ) ਕਬੀਰ ਤੂੰ ਹੈਂ ਤੇਰਾ ਨਾਮ ਕਬੀਰ ਹੈ। ਰਾਮ ਰਤਨ ਤਦ ਪਾਈਦਾ ਹੈ, ਜੇ ਪਹਿਲੇ ਸਰੀਰ (ਦੇ ਅਭਿਮਾਨ) ਨੂੰ ਛਡੀਏ ਤਾਂ॥੩੧॥ |

**ਪਦਾਰਥ**— ਕਬੀਰ=ਬਜ਼ੁਰਗ, ਵਡਾ।

**ਭਾਵ**— ਇਹ ਸਲੋਕ ਕਬੀਰ ਜੀ ਦਾ ਉਸ ਵੇਲੇ ਦਾ ਕਿਹਾ ਜਾਪਦਾ ਹੈ ਕਿ ਜਦ ਫ਼ਕੀਰ ਲੋਕ ਪ੍ਰਾਪਤੀ ਦੀ ਅਵਸਥਾ ਦੇ ਲਾਗੇ ਪਹੁੰਚਦੇ ਅਜਰ ਨੂੰ ਨਾ ਜਰਕੇ ਬੋਲ ਉਠਦੇ ਹਨ। ਵਕਤ ਉਹ ਐਸਾ ਹੁੰਦਾ ਹੈ ਕਿ ਐਸਾ ਬੋਲਣਾ ਉਨ੍ਹਾਂ ਦੇ ਗਿਰਾਉ ਦਾ ਕਾਰਨ ਹੋ ਜਾਂਦਾ ਹੈ ਅਰ ਸੰਭਾਲ ਲੈਣਾ ਕਠਨ ਹੁੰਦਾ ਹੈ ਤੇ ਜਰ ਜਾਣਾ ਸਭ ਤੋਂ ਵਧੀਕ ਕਠਨ। ਜੈਸਾ ਕਿ ਮਹਾਰਾਜ ਦਾ ਵਾਕ ਹੈ **"ਨਾਉ ਲੈਨਿ ਅਰੁ ਕਰਨਿ ਸਮਾਇ॥ ਨਾਨਕ ਤਿਨ ਬਲਿਹਾਰੈ ਜਾਇ"**॥(ਸ:ਵਾ:ਤੇ:ਵ-੬) ਪੁਨਾ: **'ਅਜਰੁ ਜਰੈ ਨ ਨਉ ਕੁਲ ਬੰਧ'**॥(ਮਲਾ:ਵਾਰ-੨੪) ਇਸੀ ਪ੍ਰਕਾਰ ਦੀ ਮੌਜ ਅਵਸਥਾ ਵਿਚ ਕਬੀਰ ਜੀ ਆਪਣੇ ਆਪ ਨੂੰ ਕਹਿੰਦੇ ਹਨ ਕਿ ਤੂੰਹੋਂ ਕਬੀਰ ਹੈਂ, ਤੇਰਾ ਨਾਮ ਕਬੀਰ ਹੈ। ਤੂੰਹੋਂ ਕਬੀਰ ਹੈਂ; ਭਾਵ ਵੱਡਾ ਹੈਂ, ਕਹਿੰਦੇ ਹੀ ਆਪਣੇ ਪੈਰਾਂ ਪਰ ਸੰਭਲੇ ਅਰ ਆਪਣੇ ਆਪ ਨੂੰ ਸਮੋਧਜਾ, ਕਿ ਪਰਮੇਸ਼ੁਰ ਦੀ ਪ੍ਰਾਪਤੀ ਤਾਂ ਇਸ ਸ਼ਰਤ ਪੁਰ ਹੈ ਕਿ ਸਰੀਰ ਨਾ ਰਹੇ, ਭਾਵ ਦੇਹ ਅਭਿਮਾਨ ਨਾ ਰਹੇ ਤੇ ਤੂੰ ਅਭਿਮਾਨ ਦੀ ਗੱਲ ਕਰ ਬੈਠਾ ਹੈਂ। ਇਸ ਲਈ ਇਸ ਨੂੰ ਛੱਡ, ਤਦ ਪ੍ਰਾਪਤੀ ਤਕ ਅੱਪੜੇਂਗਾ। ਇਉਂ ਬੀ ਭਾਵ ਕੱਢਦੇ ਹਨ ਕਿ ਕਬੀਰ ਜੀ ਅਕਾਲ ਪੁਰਖ ਦੀ ਸਨਮੁਖ ਉਸਤੁਤੀ ਕਰਦੇ ਹਨ ਕਿ ਤੂੰ ਵੱਡਾ ਹੈਂ, ਤੂੰਹੋਂ ਵੱਡਾ ਹੈਂ, ਤੇਰਾ ਹੀ ਨਾਮ ਵੱਡਾ ਹੈ, ਮੈਂ ਕੁਝ ਨਹੀਂ, ਮੈਂ ਤਾਂ ਹਾਂ ਹੀ ਨਹੀਂ। ਦੇਖੋ, ਆਪ ਦਾ ਪ੍ਰਤੱਖ ਦਰਸ਼ਨ ਤਦ ਹੋਇਆ ਹੈ ਜਦ ਦੇਹ ਅਭਿਮਾਨ ਛੱਡ ਦਿਤਾ ਹੈ ਤਾਂ, ਕਿਉਂਕਿ ਤੇਰਾ ਨਿਯਮ ਹੀ ਇਹ ਹੈ ਕਿ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈਂ ਜੋ ਦੇਹ ਅਭਿਮਾਨ ਨੂੰ ਛੱਡ ਦੇਣ। ਇਕ ਗਜਾਨੀ ਜੀ ਐਉਂ ਬੀ ਦੱਸਦੇ ਹਨ ਕਿ ਕਿਸੇ ਨੇ ਆਕੇ ਪੁੱਛਿਆ ਕਿ ਤੂੰ ਹੀ ਕਬੀਰ ਹੈਂ? ਉਸ ਨੂੰ ਕਬੀਰ ਜੀ ਨੇ ਕਿਹਾ ਨਹੀਂ ਕਬੀਰ (ਵੱਡਾ) ਤਾਂ ਤੂੰ ਹੈਂ। ਉਸ ਕਿਹਾ ਨਹੀਂ ਮੈਂ ਤਾਂ ਨਾਮ ਪੁੱਛਦਾ ਹਾਂ ਕਿ ਕੀ ਤੇਰਾ ਨਾਮ ਕਬੀਰ ਹੈ? ਕਬੀਰ ਜੀ ਤਾੜ ਗਏ ਕਿ ਇਹ ਕੋਈ ਜਗਜਾਸੂ ਹੈ, ਉਸ ਨੂੰ ਇਸ਼ਾਰਾ ਦਿੰਦੇ ਹਨ ਕਿ ਰਾਮ ਰਤਨ ਤਾਂ ਤਦ ਮਿਲੇਗਾ ਜੇ ਸਰੀਰ ਤੋਂ ਹਥ ਧੋਏਂਗਾ: **"ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰ ਧਰਿ ਤਲੀ ਗਲੀ ਮੇਰੀ ਆਉ'**॥(ਸ:ਵਾ:ਤੇ:ਵ-੨੦) ਇਕ ਹੋਰ ਗ਼ਜਾਨੀ ਜੀ ਐਉਂ ਕਹਿੰਦੇ ਹਨ: ਵੱਡਾ ਤੇ ਛੋਟਾ ਧਰਮ ਸਰੀਰ ਦਾ ਹੈ, ਆਤਮਾ ਵਿਖੇ ਇਹ ਨਹੀਂ ਪਾਈਦਾ; ਪਹਿਲੇ ਇਸ ਹੰਕਾਰ ਨੂੰ ਦੂਰ ਕਰ, ਇਹ ਦੇਹ ਤਾਂ ਲਹੂ ਤੇ ਚੰਮ ਦੀ ਲਪੇਟੀ ਹੋਈ ਪਾਣੀ ਦੀ ਬਣੀ, ਹਵਾ ਦੀ ਭਰੀ ਖੱਲ ਹੈ ਜਿਹਾ ਕਿ ਸ੍ਰੀ ਗੁਰੂ ਵਾਕ **"ਕਾਚ ਕੋਟੰ ਰਚੰਤਿ ਤੋਯੰਲੇਪਨੰ ਰਕਤ ਚਰਮਣਹ॥ ਨਵਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ'**॥(ਸ.ਸਹਸ-੪) ਅਰਥਾਤ ਇਹ ਦੇਹ ਜਿਸਨੂੰ ਤੂੰ ਵਡਾ ਆਖਦਾ ਹੈਂ ਕੱਚ ਦਾ ਕੋਟ ਪਾਣੀ ਨਾਲ ਰਚਿਆ ਹੋਇਆ ਲਹੂ ਤੇ ਚਮੜੇ ਦਾ ਲੇਪ ਕੀਤਾ ਹੋਇਆ ਹੈ, ਨੌ ਦੁਆਰੇ ਹਨ ਕੰਧ ਵਿਚ ਕੋਈ ਨਹੀਂ ਹੈ, ਨਿਰਾ ਪਉਣ ਦਾ ਹੀ ਥੰਮਾ ਹੈ, ਇਸ ਲਈ ਨਾਮ ਰੂਪ ਜਗਤ ਸਭ ਮਿਥਿਆ ਜਾਣ ਫੇਰ ਰਾਮ ਰਤਨ ਪ੍ਰਾਪਤ ਹੋਵੇਗਾ।

| ਮੂਲ | ਅਰਥ |
|---|---|
| **ਕਬੀਰ ਝੰਖੁ ਨ ਝੰਖੀਐ ਤੁਮਰੋ ਕਹਿਓ ਨ ਹੋਇ ॥ ਕਰਮ ਕਰੀਮ ਜੁ ਕਰਿ ਰਹੇ ਮੇਟਿ ਨ ਸਾਕੈ ਕੋਇ ॥ ੩੨॥** | ਕਬੀਰ! (ਐਵੇਂ) ਬਕ ਬਕ ਨਾ ਕਰੀਏ। (ਕਿਉਂਕਿ) ਤੁਹਾਡਾ ਕਿਹਾ ਹੋ ਨਹੀਂ ਸਕਦਾ। ਕ੍ਰਿਪਾਲੂ ਈਸ਼੍ਵਰ ਜੋ (ਕਾਰਜ ਜਾਂ) ਬਖਸ਼ਿਸ਼ ਕਰ ਰਹੇ ਹਨ ਸੋ ਮੇਟ ਕੋਈ ਨਹੀਂ ਸਕਦਾ॥੩੨॥ |

**ਪਦਾਰਥ—** ਝੰਖ ਨ ਝੰਖੀਐ=ਝਖ ਨਾ ਮਾਰੀਏ, ਵਿਅਰਥ ਨਾ ਬਕੀਏ, ਬਕ ਬਕ ਨਾ ਕਰੀਏ। ਕਰੀਮ=ਕ੍ਰਿਪਾਲੂ।

**ਭਾਵ—** ਇਸ ਸਲੋਕ ਵਿਚ ਕਬੀਰ ਜੀ ਉਨ੍ਹਾਂ ਸਾਧਾਂ ਫ਼ਕੀਰਾਂ ਨੂੰ ਸਮੋਧ ਕਰਦੇ ਹਨ, ਜੋ ਐਵੇਂ ਬਕਵਾਸ ਕਰਦੇ ਰਹਿੰਦੇ ਤੇ ਵਰ ਸ੍ਰਾਪ ਦਿੰਦੇ ਹਨ, ਆਪ ਚੰਗੀ ਤਰ੍ਹਾਂ ਸਮਝਾਉਂਦੇ ਹਨ ਕਿ ਜੋ ਕੁਝ ਕਰਤਾਰ ਕਰ ਰਿਹਾ ਹੈ ਸੋ ਅਮਿਟ ਹੈ, ਕਿਸੇ ਤੋਂ ਨਹੀਂ ਮੋੜਿਆ ਜਾ ਸਕਦਾ, ਇਸ ਲਈ ਇਨ੍ਹਾਂ ਯੱਕੜਾਂ ਨੂੰ ਛੱਡਕੇ ਅਕਾਲ ਪੁਰਖ ਦੇ ਭਾਣੇ ਪੁਰ ਸ਼ਾਕਰ ਰਹਿਣਾ ਚਾਹੀਦਾ ਹੈ। ਏਹ ਵਰ ਸਰਾਪ ਦੇਣੇ ਵਿਅਰਥ ਹਨ, ਕਿਉਂਕਿ ਜੀਵ ਅਲਪੱਗ ਹੈ ਤੇ ਈਸ਼੍ਵਰ ਸਰਬੱਗ ਹੈ, '**ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ॥**'(ਗਉ:ਮ:੪-੭)

| ਮੂਲ | ਅਰਥ |
|---|---|
| **ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥ ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ ॥ ੩੩ ॥** | ਕਬੀਰ, ਰਾਮ ਦੀ ਕਸਵਟੀ ਉਤੇ ਝੂਠਾ ਕੋਈ ਨਹੀਂ ਟਿਕ ਸਕਦਾ। ਰਾਮ ਦੀ ਕਸਵਟੀ ਉਹੋ ਸਹਾਰਦਾ ਹੈ ਜੋ ਮਰ ਜੀਵੜਾ ਹੋਵੇ॥੩੩॥ |

**ਪਦਾਰਥ—** ਕਸਉਟੀ=ਕਸਵਟੀ। ਮਰਜੀਵਾ=ਮਰ ਜੀਵੜਾ, ਜੋ ਸਮੁੰਦਰ ਵਿਚੋਂ ਮੋਤੀ ਕਢਦਾ ਹੈ।

**ਭਾਵ—** ਪਰਮੇਸ਼ਰ ਦਾ ਭਗਤ ਅਖਾ ਲੈਣਾ ਤਾਂ ਸੌਖਾ ਹੈ, ਜਿਸ ਪ੍ਰਕਾਰ ਪਿੱਤਲ ਆਦੀ ਪਦਾਰਥ ਸੋਨਾ ਅਖਾ ਸਕਦੇ ਹਨ, ਪਰ ਸੋਨਾ ਉਹ ਹੈ ਜੋ ਕਸਵਟੀ ਪੁਰ ਜਾਕੇ ਸਾਬਤ ਨਿਕਲੇ। ਇਸੀ ਪ੍ਰਕਾਰ ਭਗਤ ਉਹ ਹੈ ਜੋ ਪ੍ਰੀਖਜਾ ਰੂਪੀ ਕਸਵਟੀ ਪੁਰ ਪੂਰਾ ਨਿਕਲੇ। ਅਰਥਾਤ ਦੁਖ ਬਿਪਤਾ ਸੰਕਟ ਦੇ ਸਮੇਂ ਭਗਤੀ ਪੁਰ ਦ੍ਰਿੜ ਰਹੇ, ਡੋਲੇ ਨਹੀਂ। ਹਰਖ ਸ਼ੋਕ ਵਿਖੇ ਇਕ ਰਸ ਭਗਤੀ ਨਿਬਾਹੇ। ਇਸਤ੍ਰੀ ਪੁਤ੍ਰ ਦਾ ਮ੍ਰਿਤੂ ਹੋਣਾ, ਦਰਿਦ੍ਰ ਪੈ ਜਾਣਾ ਆਦਿ ਇਹ ਰਾਮ ਦੀਆਂ ਕਸਵਟੀਆਂ ਹਨ, ਇਨ੍ਹਾਂ ਅਗੇ ਝੂਠੇ ਨਹੀਂ ਟਿਕਦੇ। ਓਹ ਕਹਿੰਦੇ ਹਨ ਈਸ਼੍ਵਰ ਵਡਾ ਨਿਰਦਈ ਹੈ, ਸਾਡੇ ਪੁਰ ਵਡਾ ਕਹਿਰ ਕੀਤਾ ਹੈਸੁ। ਆਪਣੇ ਕਰਮਾਂ ਵਲ ਧਿਆਨ ਨਹੀਂ ਦੇਂਦੇ। ਪਰ ਗੁਰਮੁਖ ਲੋਕ ਉਸ ਦੇ ਭਾਣੇ ਪੁਰ ਪ੍ਰਸੰਨ ਰਹਿਕੇ ਕੋਈ ਦੁਖ ਜਾਂ ਵਿਪਤਾ ਆਵੇ ਤਾਂ ਗੋਬਿੰਦ ਦੀ ਅਨੁਗ੍ਰਹ ਮੰਨਦੇ ਹਨ। ਯਥਾ ਵਾਕ ਕਬੀਰ ਜੀ:- '**ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ॥ ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ।**'(ਗਉ:ਕਬੀ-ਪੰਨਾ੩੩੭) ਯਥਾ-ਸਹਸ੍ਰ ਕ੍ਰਿਤੀ ਸਲੋਕ- '**ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸ੍ਯ ਸਿਮਰਣ ਰਿਦੰਤਰਹ**'। (ਸ:ਸਹਸ-੨੫) ਦੂਸਰੀ ਤੁਕ ਵਿਚ ਪਤਾ ਦੱਸਦੇ ਹਨ ਕਿ ਕੌਣ ਕਸਵਟੀ ਸਹਾਰ ਸਕਦਾ ਹੈ, ਉਹ ਜੋ ਮਰ ਜੀਵੜਾ ਹੈ; ਅਰਥਾਤ ਜੋ ਆਪਾ ਭਾਵ ਤੋਂ ਮਰ ਚੁਕਾ ਹੋਵੇ; ਭਾਵ ਇਹ ਕਿ ਜੋ ਜੀਉਂਦੇ ਮਰੇ, ਮਰਕੇ ਫੇਰ ਜੀਵੇ। ਯਥਾ- '**ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ**'। (ਬਿਹਾ:ਵਾਰ-੪) ਆਮ ਦੇਸ਼ ਭਾਸ਼ਾ ਵਿਚ ਮਰ ਜੀਉੜਾ ਉਸਨੂੰ ਕਹਿੰਦੇ ਹਨ ਜੋ ਸਮੁੰਦਰ ਹੇਠ ਟੁੱਭੀ ਲਾਕੇ ਮੋਤੀ ਆਦਿ ਕੱਢਦਾ ਹੈ। ਉਹ ਪੁਰਖ ਮੌਤ ਵਲੋਂ ਬੇਪਰਵਾਹ ਹੋ ਜਾਂਦਾ ਹੈ ਤਦੋਂ ਹੌਸਲੇ

ਨਾਲ ਸਮੁੰਦਰ ਵਿਚ ਅਤਿ ਡੂੰਘੀਆਂ ਟੁੱਭੀਆਂ ਲਾਉਂਦਾ ਰਹਿੰਦਾ ਹੈ। ਇਸੀ ਪ੍ਰਕਾਰ ਜੋ ਭਗਤ ਜਨ ਮਾਯਕ ਕਾਮਨਾ ਦੀ ਪਕੜ ਤੋਂ ਛੁਟ ਗਏ ਹਨ ਓਹ ਪਰਮਾਰਥਕ ਮਰਜੀਵੜੇ ਹਨ।

| ਮੂਲ | ਅਰਥ |
|---|---|
| **ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ ॥ ਏਕਸ ਹਰਿ ਕੇ ਨਾਮ ਬਿਨੁ ਬਾਧੇ ਜਮ ਪੁਰਿ ਜਾਂਹਿ ॥ ੩੪ ॥** | ਕਬੀਰ, (ਜੋ) ਚਿੱਟੀਆਂ ਪੁਸ਼ਾਕਾਂ ਪਹਿਨਦੇ (ਹਨ) ਪਾਨਾਂ ਦੇ ਬੀੜੇ ਸੁਪਾਰੀਆਂ (ਮੇਲਕੇ) ਖਾਂਦੇ ਹਨ। ਇਕ ਹਰੀ ਦੇ ਨਾਮ ਬਾਝ ਜਮ ਪੁਰ ਵਿਖੇ ਬੱਧੇ ਚਲੇ ਜਾਂਦੇ ਹਨ॥੩੪॥ |

**ਪਦਾਰਥ—** ਊਜਲ=ਚਿਟੇ। ਪਾਨਸੁਪਾਰੀ=ਪਾਨਾਂ ਤੇ ਸੁਪਾਰੀਆਂ ਦੇ ਬੀੜੇ।

**ਭਾਵ—** ਕਬੀਰ ਜੀ ਨਾਮ ਵਿਹੂਣੇ ਪੁਰਖਾਂ ਦਾ, ਜੋ ਸੰਸਾਰਕ ਭੋਗਾਂ ਵਿਖੇ ਤਾਂ ਖਚਿਤ ਹਨ ਪਰ '**ਹਰਿ ਸਿਮਰਨ ਕੀ ਵੇਲਾ ਬਜਰ ਸਿਰ ਪਰੈ**'(ਭੈ:ਮ:੫-੧੫) ਵਾਲਾ ਕੰਮ ਕਰਦੇ ਹਨ, ਅੰਤ ਕਥਨ ਕਰਦੇ ਹਨ ਕਿ ਓਹ ਜਮ ਦੀ ਪੁਰੀ ਨੂੰ ਬੱਧੇ ਹੋਏ ਚਲੇ ਜਾਣਗੇ, ਅਰਥਾਤ ਨਰਕ ਗਾਮੀ ਹੋਣਗੇ। ਚਿਟੇ ਕੱਪੜੇ ਪਹਿਨਣੇ ਤੇ ਪਾਨ ਸੁਪਾਰੀ ਖਾਣੇ ਬੇਪਰਵਾਹੀ ਦੀ ਨਿਸ਼ਾਨੀ ਹੈ, ਕਿ ਇਥੇ ਤਾਂ ਬੇਪਰਵਾਹੀ ਕਰ ਰਹੇ ਹਨ ਅੱਗੇ ਕੀ ਕਰਨਗੇ? ਸੰਸਾਰ ਦੇ ਪਦਾਰਥ ਜਾਂ ਪਦਾਰਥਾਂ ਦੀ ਪ੍ਰਾਪਤੀ ਨਾਲ ਹੋਈ ਹੋਈ ਬੇਪਰਵਾਹੀ ਅਗੇ ਲਈ ਸੁਖ ਨਹੀਂ ਪੈਦਾ ਕਰਦੀ, ਕਿਉਂਕਿ ਇਨ੍ਹਾਂ ਦੇ ਆਸ਼੍ਰਿਤ ਹੋਕੇ ਸਗੋਂ ਨਾਮ ਦਾ ਵਿਸਾਰਾ ਆ ਗ੍ਰਸਦਾ ਹੈ ਅਰ ਨਾਮ ਵਿਸਾਰਨ ਤੇ ਜਮ ਪੀੜਾ ਵਾਪਰਦੀ ਹੈ, '**ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ॥ ਭਾਉ ਭਗਤਿ ਸਿਉ ਕਾਜੁ ਨ ਕਛੂਐ ਮੇਰੋ ਕਾਮੁ ਦੀਵਾਨ॥੧॥ ਰਾਮੁ ਬਿਸਾਰਿਓ ਹੈ ਅਭਿਮਾਨਿ॥ ਕਨਿਕ ਕਾਮਨੀ ਮਹਾ ਸੁੰਦਰੀ ਪੇਖਿ ਪੇਖਿ ਸਚੁ ਮਾਨਿ॥**'(ਕੇਦਾ:ਕਬੀ:-੫) ਭਾਵ ਜਦ ਕੋਈ ਕਹੇ ਕਿ ਅਜ ਚਲੋ ਸ੍ਰੀ ਦਰਬਾਰ ਸਤਿਸੰਗਤ (ਦੀਵਾਨ) ਵਿਚ ਅਖੰਡ-ਪਾਠ ਦਾ ਭੋਗ ਹੈ, ਅਗੋਂ ਕਹਿੰਦੇ ਹਨ ਜੀ ਅਜ ਮੇਰਾ ਕੰਮ ਦਫਤਰ ਵਿਖੇ ਹੈ ਅਜ ਤਾਂ ਸਿਰ ਖੁਰਕਨ ਦੀ ਵੇਹਲ ਨਹੀਂ। ਓਹ ਇਹ ਨਹੀਂ ਜਾਣਦੇ ਕਿ ਇਹ ਸਰੀਰ ਤਾਂ ਫੁਟਿਆ ਬੇੜਾ ਹੈ। ਅਗੇ ਖੋਲ੍ਹਦੇ ਹਨ:

| ਮੂਲ | ਅਰਥ |
|---|---|
| **ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ ॥ ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ ॥ ੩੫ ॥** | ਕਬੀਰ, (ਇਹ ਸਰੀਰ ਦਾ) ਬੇੜਾ ਜੀਰਣ ਹੈ, ਹਜ਼ਾਰਾਂ ਛੇਕ ਫੁਟੇ ਹੋਏ ਹਨ। ਹੌਲੇ ਹੌਲੇ (ਤਾਂ) ਤਰ ਗਏ (ਤੇ) ਜਿਨ੍ਹਾਂ ਦੇ ਸਿਰ ਪੁਰ ਭਾਰ ਹੈ ਓਹ ਡੁਬ ਗਏ॥੩੫॥ |

**ਪਦਾਰਥ—** ਜਰਜਰਾ=ਜੀਰਣ, ਪੁਰਾਣਾ। ਫੂਟੇ=ਨਿਕਲੇ ਹੋਏ ਪ੍ਰਗਟ ਹੋ ਰਹੇ ਹਨ। ਹਰੂਏ=ਹੌਲੇ

**ਭਾਵ—** ਜੋ ਬੇੜਾ ਜੀਰਣ ਹੋਵੇ ਅਰ ਛੇਕੋ ਛੇਕ ਹੋਵੇ ਉਸ ਵਿਚ ਬੈਠਕੇ ਕੋਈ ਪਾਰ ਹੋਣਾ ਚਾਹੇ ਤਦ ਕੀ ਹੋਵੇਗਾ ਕਿ ਕੁਝ ਦੂਰ ਜਾਕੇ ਉਸ ਵਿਚ ਪਾਣੀ ਭਰ ਜਾਏਗਾ ਤੇ ਬੇੜਾ ਡੁੱਬ ਜਾਏਗਾ। ਉਸ ਬੇੜੇ ਵਿਚ ਬੈਠੇ ਜੀਵ ਜੋ ਤਾਂ ਪਾਣੀ ਦੇ ਤੋਲ ਨਾਲੋਂ ਹਲਕੇ ਹਨ ਜਾਂ ਜੋ ਤਰਣਾ ਜਾਣਦੇ ਹਨ, ਸੋ ਤਾਂ ਠਿੱਲ੍ਹ ਕੇ ਪਾਰ ਹੋ ਜਾਣਗੇ, ਪਰ ਜਿਨ੍ਹਾਂ ਦੇ ਸਿਰ ਪਰ ਭਾਰ ਹੈ ਉਹ ਡੁੱਬ ਜਾਣਗੇ। ਇਸ ਪ੍ਰਕਾਰ ਦੇਹ ਜੀਰਣ ਬੇੜਾ ਹੈ, ਇਸ ਵਿਚ ਅਨੇਕਾਂ ਰੋਗ ਹਨ, ਅਥਵਾ ਤਰ੍ਹਾਂ ਤਰ੍ਹਾਂ ਦੇ ਰੋਗ ਤੇ ਉਪਾਧੀਆਂ ਦੇ ਛੇਕ

ਹਨ। ਅਥਵਾ ਸੁਆਸਾਂ ਦੇ ਛੇਕ ਹਨ ਅਰ ਕਾਲ ਰੂਪੀ ਪਾਣੀ ਇਨ੍ਹਾਂ ਨੂੰ ਭਰ ਰਿਹਾ ਹੈ, ਜਦ ਪੂਰਨ ਹੋ ਗਿਆ ਸਰੀਰ ਨਾਸ਼ ਹੋ ਗਿਆ। ਉਸ ਵੇਲੇ ਜਿਨ੍ਹਾਂ ਪੁਰਖਾਂ ਦੇ ਅੰਤਸ਼ਕਰਣ ਪਾਪਾਂ ਤੋਂ ਹੌਲੇ ਹਨ ਸੋ ਤਾਂ ਤਰ ਜਾਣਗੇ, ਭਾਵ ਇਹ ਕਿ ਸੰਸਾਰ ਸਾਗਰ ਤੋਂ ਲੰਘ ਕੇ ਪਰਮੇਸ਼ੁਰ ਨੂੰ ਪ੍ਰਾਪਤ ਹੋਣਗੇ ਤੇ ਜੋ ਪਾਪਾਂ ਕਰਕੇ ਭਾਰੇ ਹੋ ਰਹੇ ਹਨ ਸੋ ਚੁਰਾਸੀ ਅਥਵਾ ਨਰਕ ਦੇ ਡੂੰਘ ਵਿਚ ਡੁੱਬ ਜਾਣਗੇ, ਯਥਾ **"ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੂਚੈ ਆਇ"॥** (ਵਡ:ਮ:੩-੪)

ਅਗੇ ਸਰੀਰ ਦੇ ਅੰਤਕਾਲ ਦਾ ਹਵਾਲਾ ਦੱਸਦੇ ਹਨ:-

| ਮੂਲ | ਅਰਥ |
|---|---|
| **ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ ॥ ਇਹੁ ਜਗੁ ਜਰਤਾ ਦੇਖਿ ਕੈ ਭਇਓ ਕਬੀਰੁ ਉਦਾਸੁ ॥ ੩੬ ॥** | ਕਬੀਰ, ਹੱਡ ਲੱਕੜੀ ਵਾਂਙੂ ਸੜਦੇ ਹਨ ਤੇ ਕੇਸ ਘਾਹ ਵਾਂਙੂ ਸੜਦੇ ਹਨ। ਇਹ ਜਗਤ (ਸਾਰਾ ਹੀ) ਜਲਦਾ ਦੇਖਕੇ ਕਬੀਰ ਉਦਾਸ ਹੋ ਗਿਆ ਹੈ॥੩੬॥ |

**ਪਦਾਰਥ**— ਹਾਡ=ਹੱਡ, ਹੱਡੀਆਂ। ਲਾਕਰੀ=ਲੱਕੜੀ, ਲੱਕੜੀਆਂ।

**ਭਾਵ**— ਜਿਸ ਦੇਹ ਨੂੰ ਕਈ ਜਤਨਾਂ ਕਰਕੇ ਪਾਲਨ ਕਰੀਦਾ ਹੈ, ਉਸਦਾ ਅੰਤ ਨੂੰ ਇਹ ਹਾਲ ਦੇਖਕੇ ਮੇਰਾ ਮਨ ਵਡਾ ਉਦਾਸ ਹੋ ਗਿਆ ਹੈ। ਹਿੰਦੂਆਂ ਵਿਖੇ ਜਦ ਕੋਈ ਮਰੇ ਤਦ ਸਾੜਦੇ ਹਨ, ਕਬੀਰ ਜੀ ਕਹਿੰਦੇ ਹਨ ਕਿ ਉਸ ਵੇਲੇ ਹੱਡਾਂ ਦੀ ਮਿੱਝ ਤੇ ਸਿਰ ਦੇ ਵਾਲ ਅਰ ਤ੍ਵਚਾ ਆਦਿ ਸਭ ਕੁਝ ਬਾਲਣ ਵਾਂਗ ਬਲਦਾ ਹੈ।ਭਾਵ ਏਹ ਕਿ ਚੇਤਨ ਉਸ ਵੇਲੇ ਨਹੀਂ ਹੁੰਦਾ ਸਰੀਰ ਜੜ੍ਹ ਪਦਾਰਥ ਵਾਂਙੂ ਬਲਦਾ ਹੈ; ਤਾਂਤੇ ਮੈਂ ਇਹ ਸਮਝਕੇ ਕਿ ਸਰੀਰ ਜੜ ਹੈ ਅਰ ਅਗਨੀ ਦਾ ਭੋਗ ਹੈ ਦੇਹ ਅਧਿਆਸ ਤੋਂ ਉਦਾਸ ਹੋਇਆ ਹਾਂ; ਇਸੀ ਪ੍ਰਕਾਰ ਸਭ ਨੂੰ ਹੋਣਾ ਚਾਹੀਏ।

ਅਗੇ ਮੁਸਲਮਾਨਾਂ ਦਾ ਅੰਤ ਦਾ ਹਵਾਲਾ ਦੱਸਦੇ ਹਨ:-

| ਮੂਲ | ਅਰਥ |
|---|---|
| **ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ ॥ ਹੈਵਰ ਊਪਰਿ ਛਤ੍ਰ ਤਰ ਤੇ ਫੁਨਿ ਧਰਨੀ ਗਾਡ ॥ ੩੭ ॥** | ਕਬੀਰ, (ਇਸ) ਚੰਮ ਦੇ ਲਪੇਟੇ ਹੋਏ ਹਡਾਂ ਪੁਰ ਹੰਕਾਰ ਨਾਂ ਕਰੀਏ। (ਜੋ ਲੋਕ) ਵਡੇ ਘੋੜਿਆਂ ਪੁਰ (ਚੜਾਊ) ਤੇ ਛਤ੍ਰਾਂ ਦੇ ਹੇਠ (ਤੁਰਾਊ ਹਨ) ਓਹ ਬੀ ਅੰਤ ਨੂੰ ਕਬਰਾਂ ਵਿਖੇ (ਗਰੀਬਾਂ ਵਾਂਗ) ਦੱਬੇ ਜਾਂਦੇ ਹਨ॥੩੭॥ |

**ਪਦਾਰਥ**— ਹੈਵਰ=ਵਡੇ ਘੋੜੇ। ਛਤ੍ਰ ਤਰ=ਛਤ੍ਰਾਂ ਦੇ ਤਲੇ।

**ਭਾਵ**— ਇਕ ਸਾਰੀ ਉਮਰ ਜ਼ਮੀਨ ਦਾ ਹਾਲਾ ਭਰਦਾ ਰਿਹਾ, ਤੇ ਇਕ ਲੈਂਦਾ ਰਿਹਾ ਹੈ, ਕਬਰ ਵਿਖੇ ਜਦ ਕੀੜੇ ਖਾ ਜਾਂਦੇ ਹਨ ਨਹੀਂ ਮਾਲੂਮ ਕਿ ਕੌਣ ਗਰੀਬ ਤੇ ਕੌਣ ਪਾਤਸ਼ਾਹ ਸੀ। ਤਾਂਤੇ ਮਰਨ ਤੋਂ ਪਹਿਲਾਂ ਜੀਉਂਦੇ ਹੋਏ ਹੰਕਾਰ ਨਹੀਂ ਕਰਨਾ ਚਾਹੀਦਾ, ਕਿਉਂਕਿ ਜਿਸ ਦੇਹ ਤੇ ਦੌਲਤ ਦਾ ਹੰਕਾਰ ਕਰਨਾ ਹੈ, ਉਹ ਰਹਿਣੀ ਨਹੀਂ ਹੈ।

| ਮੂਲ | ਅਰਥ |
|---|---|
| **ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥ ਆਜੁ ਕਾਲ੍ਹਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥ ੩੮ ॥** | ਕਬੀਰ, ਉਚਾ ਘਰ ਦੇਖਕੇ ਹੰਕਾਰ ਨਾ ਕਰੀਏ (ਕਿਉਂਕਿ) ਛੇਤੀ ਹੀ ਭੁੰਜੇ ਲੇਟਣਾ ਪੈਣਾ ਹੈ (ਤੇ ਫਿਰ) ਉਤੇ ਘਾਹ ਜੰਮੇਗਾ॥੩੮॥ |

**ਪਦਾਰਥ**— ਅਵਾਸੁ=ਘਰ। ਆਜੁ ਕਾਲਿ=ਅਜ ਕਲ ਵਿਚ, ਭਾਵ ਥੋੜੇ ਚਿਰ ਵਿਚ। ਭੁਇ=ਜਮੀਨ, ਕਬਰ।

**ਭਾਵ**— ਇਹ ਨਾ ਹੰਕਾਰ ਕਰੀਏ ਕਿ ਸਾਡਾ ਘਰ ਵਡਾ ਕਿਲ੍ਹੇ ਵਾਂਗੂ ਉਚਾ ਹੈ, ਯਾ ਇਹ ਕਿ ਇਥੇ ਮੌਤ ਕਿੱਕੁਰ ਆ ਸਕੇਗੀ। ਬੜੇ ਬੜੇ ਮਹੱਲਾਂ ਵਾਲੇ ਰਾਜੇ ਹੋ ਗਏ, ਪਰ ਅੰਤ ਧਰਤੀ ਵਿਚ ਹੀ ਸਮਾਏ। ਏਹ ਮਹਿਲ ਮਾੜੀਆਂ ਸਰੀਰ ਹਿਤ ਬਨਾਈਦੇ ਹਨ, ਆਤਮਾ ਵਾਸਤੇ ਮਿੱਟੀ ਦੇ ਮੰਦਰਾਂ ਦੀ ਕੋਈ ਲੋੜ ਨਹੀਂ ਤੇ ਸਰੀਰ ਇਨ੍ਹਾਂ ਵਿਚ ਉੱਨਾ ਚਿਰ ਰਹਿੰਦੇ ਹਨ ਕਿ ਜਿੰਨਾਂ ਚਿਰ ਚੇਤਨਤਾ ਰਹਿੰਦੀ ਹੈ। ਜਦ ਸਰੀਰ ਸੱਖਣਾ ਹੋਇਆ ਧਰਤੀ ਵਿਚ ਦੱਬ ਦਿਤਾ। ਤਾਂਤੇ ਸਰੀਰ ਦਾ ਕਦਰ ਤਾਂ ਸਾਢੇ ਤਿੰਨ ਹੱਥ ਦੀ ਕਬਰ ਹੈ, ਜਿਸ ਉਤੇ ਘਾਹ ਨੇ ਉਗਣਾ ਹੈ। ਇਹ ਜੋ ਸਰੀਰ ਦੇ ਸੰਬੰਧ ਹੋਣ ਤੇ ਹੰਕਾਰ ਕਰਨਾ ਹੈ ਕਿ ਅਸੀਂ ਬੜੇ ਮੰਦਰ ਵਿਚ ਵਸਦੇ ਹਾਂ, ਵਿਅਰਥ ਹੈ। ਕਿਉਂਕਿ ਸਰੀਰ ਦਾ ਅੰਤ ਟਿਕਾਣਾ ਤਾਂ ਕਬਰ ਹੈ, ਸੋ ਇਸ ਦੇ ਸੰਬੰਧ ਕਰਕੇ ਉਸ ਮੰਦਰ ਦੀ ਮਹਾਨਤਾ ਦਾ ਅਭਿਮਾਨ ਅਪਣੇ ਵਿਚ ਕਰਨਾ ਕੈਸੀ ਮੂਰਖਤਾ ਹੈ? ਕਿਉਂਕਿ ਅਪਣੇ ਆਤਮਾਂ ਨੇ ਤਾਂ ਇਥੇ ਵਸਣਾ ਹੀ ਨਹੀਂ ਤੇ ਸਰੀਰ ਨੂੰ ਕਿਸੇ ਇਥੇ ਰਹਿਣ ਦੇਣਾ ਨਹੀਂ, ਤਾਂਤੇ ਸਰੀਰ ਦੇ ਕੁਸੰਗ ਕਰਕੇ ਅਪਣੇ ਆਪੇ ਨੂੰ ਵਿਕਾਰੀ ਕਰਕੇ ਹੰਕਾਰ ਵਿਚ ਬਫਾਉਣਾ ਅਤੀ ਨਖਿਧ ਹੈ।

| ਮੂਲ | ਅਰਥ |
|---|---|
| **ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥ ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ ॥ ੩੯ ॥** | ਕਬੀਰ, ਹੰਕਾਰ ਨਾ ਕਰੀਏ (ਤੇ) ਕਿਸੇ ਕੰਗਾਲ ਨੂੰ ਨਾ ਹਸੀਏ। ਅਜੇ ਬੇੜੀ ਸਮੁੰਦਰ ਵਿਚ ਹੈ ਕੀ ਜਾਣੀਏ ਕੀ ਹੋਣਾ ਹੈ॥੩੯॥ |

**ਪਦਾਰਥ**— ਰੰਕ=ਕੰਗਾਲ। ਨਾਉ=ਬੇੜੀ।

**ਭਾਵ**— ਪਿਛੇ ਕਹਿੰਦੇ ਆਏ ਹਨ ਕਿ ਅਪਣੇ ਵਿਚ ਕੋਈ ਵਾਧਾ ਦੇਖਕੇ ਹੰਕਾਰ ਨਾ ਕਰੀਏ, ਕਿਉਂਕਿ ਆਪਣਾ ਅੰਤ ਅਤੀ ਨੀਵਾਂ ਹੈ ਤੇ ਫਿਰ ਇਹ ਅੰਤ ਸਭ ਦਾ ਇਕ ਸਾਰ ਹੈ, ਉਸ ਵਿਚ ਕਿਸੇ ਦਾ ਵਾਧਾ ਨਹੀਂ, ਸਭ ਹੀ ਫੂਕੇ ਜਾਂ ਦੱਬੇ ਜਾਂਦੇ ਹਨ। ਹੁਣ ਕਹਿੰਦੇ ਹਨ ਕਿ ਕਿਸੇ ਹੋਰ ਵਿਚ ਘਾਟਾ ਦੇਖਕੇ ਹੱਸਣਾ ਨਹੀਂ ਚਾਹੀਦਾ ਕਿਉਂਕਿ ਆਪਣਾ ਸਰੀਰ ਬੀ ਅਜੇ ਸੰਸਾਰ ਵਿਚ ਹੀ ਹੈ, ਪਤਾ ਨਹੀਂ ਕਿ ਕਿਸੇ ਵੇਲੇ ਉਹੋ ਘਾਟਾ ਆਪਣੇ ਵਿਚ ਪੈ ਜਾਵੇ। ਕਿਸੇ ਬੇੜੇ ਨੂੰ ਡੁਬਦਾ ਜਾਂ ਛੇਕ ਵਾਲਾ ਦੇਖਕੇ ਦੂਜੇ ਬੇੜੇ ਦੇ ਚੜ੍ਹਾਊਆਂ ਨੂੰ ਹੱਸਣਾ ਉਚਿਤ ਨਹੀਂ, ਕਿਉਂਕਿ ਪਤਾ ਨਹੀਂ ਕਿ ਆਪਣੇ ਹੀ ਬੇੜੇ ਨੂੰ ਛੇਕ ਹੋ ਜਾਵੇ ਜਾਂ ਡੁੱਬ ਜਾਵੇ। ਇਕ ਸਿਆਣੇ ਨੇ ਕਿਹਾ ਹੈ ਕਿ ਆਪਣੀ ਅਟਾਰੀ ਉਚੀ

ਹੋਵੇ ਤਦ ਗਰੀਬ ਦੇ ਕੋਠੇ ਪੁਰ ਜੂਠੇ ਛਿੱਲੜ ਜਾਂ ਕੂੜਾ ਕਰਕਟ ਨਾ ਸਿੱਟੋ, ਨਾ ਜਾਣੀਏਂ ਕਲ ਨੂੰ ਆਪਣਾ ਕੀ ਹਾਲ ਹੋਊ?

| ਮੂਲ | ਅਰਥ |
|---|---|
| **ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ॥ ਆਜੁ ਕਾਲਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ ॥ ੪੦ ॥** | ਕਬੀਰ, ਸੋਹਣੀ ਦੇਹੀ (ਵਲ) ਦੇਖਕੇ ਹੰਕਾਰ ਨਾ ਕਰੀਏ (ਕਿਉਂਕਿ) ਅਜਕਲ ਵਿਚ (ਛੇਤੀ ਹੀ) ਇਸ ਨੂੰ ਜਿਕੁਰ ਸੱਪ ਕੁੰਜ ਨੂੰ (ਛੱਡ ਜਾਂਦਾ ਹੈ) ਛਡ ਜਾਓਗੇ॥੪੦॥ |

**ਪਦਾਰਥ**— ਸੁਰੰਗ=ਸੋਹਣੀ। ਕਾਂਚੁਰੀ=ਕੁੰਜ। ਭੁਯੰਗ=ਸੱਪ।

**ਭਾਵ**— ਸੱਪ ਦਾ ਸੁਭਾਉ ਹੈ ਵਰ੍ਹੇ ਵਿਚ ਆਪਣੀ ਪੁਰਾਣੀ ਕੁੰਜ ਨੂੰ ਛੱਡ ਦੇਂਦਾ ਹੈ, ਇਕੁਰ ਹੀ ਤੁਸੀਂ ਬੀ ਆਪਣੀ ਦੇਹੀ ਨੂੰ ਛਡ ਜਾਓਗੇ, ਇਸ ਲਈ ਸੁੰਦਰ ਦੇਹੀ ਦਾ ਅਭਿਮਾਨ ਬੀ ਨਾ ਕਰੋ। ਜੇ ਤਾਂ ਸੁੰਦਰ ਦੇਹੀ ਸਦੀਵ ਰਹਿਣੀ ਹੋਵੇ ਤਾਂ ਕੋਈ ਹੰਕਾਰ ਕਰੇ ਬੀ, ਤੇ ਜੇ ਸੱਪ ਦੀ ਕੁੰਜ ਵਾਂਙ ਛੱਡ ਕੇ ਆਪ ਅਗੇ ਨਿਕਲ ਜਾਣਾ ਹੈ, ਤਦ ਗਰਬ ਵਿਅਰਥ ਹੈ।

| ਮੂਲ | ਅਰਥ |
|---|---|
| **ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ ॥ ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ ॥ ੪੧ ॥** | ਕਬੀਰ! ਰਾਮ ਨਾਮ (ਦੀ) ਲੁਟ (ਪਈ ਹੋਈ) ਹੈ, ਜੇ ਲੁਟਣਾ ਹੈ ਤਾਂ ਲੁਟ ਲੈ। (ਜਦ) ਪ੍ਰਾਣ ਨਿਕਲ ਜਾਣਗੇ ਫੇਰ ਪਿਛੋਂ ਹੱਥ ਮਲਦੇ ਰਹਿ ਜਾਓਗੇ॥੪੧॥ |

**ਪਦਾਰਥ**— ਲੂਟਿ=ਧਨ ਦਾ ਲੁਟ ਲੈਣਾ।

**ਭਾਵ**— ਰਾਮ ਨਾਮ ਦੀ ਲੁੱਟ ਪੈ ਰਹੀ ਹੈ, ਰਾਮ ਨਾਮ ਮੁੱਲ ਨਹੀਂ ਵਿਕਦਾ, ਇਸ ਦੇ ਭੰਡਾਰੇ ਭਰੇ ਪਏ ਹਨ ਅਰ ਕੋਈ ਰੋਕਦਾ ਨਹੀਂ, ਜਿੰਨਾ ਜਿਸ ਤੋਂ ਹੋ ਸਕੇ ਲੁੱਟ ਲਵੇ। ਹੋਰ ਲੁੱਟਾਂ ਦਾ ਲੁੱਟਣਾ ਵਿਅਰਥ ਹੈ, ਹੇ ਜੀਵ! ਜੇ ਲੁੱਟਿਆ ਲੋੜਦਾ ਹੈਂ, ਤਾਂ ਰਾਮ ਨਾਮ ਦੀ ਲੁੱਟ ਨੂੰ ਲੁੱਟ ਲੈ, ਕਿਉਂਕਿ ਇਸੇ ਨੇ ਤੇਰੇ ਅਗੇ ਕੰਮ ਆਉਣਾ ਹੈ। ਹੋਰ ਲੁੱਟਾਂ ਲੁੱਟੇਂਗਾ ਤਾਂ ਇਥੋਂ ਬੱਧਾ ਨਾ ਛੁਟੇਂਗਾ, ਅਗੇ ਬੀ ਮੁਕਾਲਾ ਹੋਵੇਗਾ। ਤੇ ਜੇ ਰਾਮ ਨਾਮ ਦੀ ਲੁੱਟ ਨਾ ਲੁੱਟੇਂਗਾ ਤਾਂ ਮਰ ਕੇ ਪਛੁਤਾਏਂਗਾ ਕਿਉਂਕਿ "**ਜਹ ਮਹਾ ਭਇਆਨ ਦੂਤ ਜਮ ਦਲੈ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥**"(ਸੁਖਮਨੀ-੨) ਕਲਜੁਗ ਵਿਚ ਇਕ ਰਾਮ ਨਾਮ ਹੀ ਮੁਕਤੀ ਦਾ ਸਾਧਨ ਹੈ, ਗੁਰੂ ਜੀ ਫੁਰਮਾਉਂਦੇ ਹਨ '**ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥ ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥**'(ਬੰਸ:ਮ:੫,ਪੰਨਾ-੧੧੮੫)

| ਮੂਲ | ਅਰਥ |
|---|---|
| **ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ ਆਗਿ ॥ ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ॥ ੪੨ ॥** | ਕਬੀਰ, ਅਜਿਹਾ ਕੋਈ ਨਹੀਂ ਜੰਮਿਆ (ਜਿਹੜਾ) ਆਪਣੇ ਘਰ ਨੂੰ ਅੱਗ ਲਾ ਦੇਵੇ (ਤੇ) ਪੰਜੇ ਪੁਤਰ ਸਾੜਕੇ ਰਾਮ ਵਿਚ ਲਿਵ ਲਾ ਛੱਡੇ॥੪੨॥ |

**ਪਦਾਰਥ**— ਪਾਂਚਉ ਲਰਿਕਾ=ਪੰਜੇ ਬਾਲਕ, ਪੰਜੇ ਪੁਤ੍ਰ, ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ।

**ਭਾਵ**— 'ਐਸਾ ਕੋਈ ਨ ਜਨਮਿਓ' ਦਾ ਭਾਵ ਹੈ ਕਿ ਐਸਾ ਪੁਰਖ ਬਹੁਤ ਹੀ ਘੱਟ ਲੱਭਦਾ ਹੈ ਜੋ ਅਪਣੇ ਮਨ ਨੂੰ ਗਿਆਨ ਰੂਪੀ ਅੱਗ ਲਾ ਦੇਵੇ ਅਰ ਕਾਮ ਕ੍ਰੋਧਾਦਿ ਪੰਜਾਂ ਮਾਇਆ ਦੇ ਸਰਬੰਧ ਕਰ ਉਤਪਤ ਹੋਏ ਪੁਤ੍ਰਾਂ ਨੂੰ ਫੂਕ ਸਿੱਟੇ ਤੇ ਪਰਮੇਸ਼ੁਰ ਵਿਚ ਜੁੜਿਆ ਰਹੇ। ਸੰਸਾਰੀ ਤਾਂ ਅਜਿਹਾ ਆਦਮੀ ਕੋਈ ਨਹੀਂ ਹੈ, ਪਰੰਤੂ ਸੰਤ ਹੈ ਜੋ ਪੰਜ ਪੁਤ੍ਰ ਕਾਮ ਕ੍ਰੋਧ ਆਦਿਕ ਸਾੜਕੇ ਦੇਹ-ਅਭਿਮਾਨ ਤਿਆਗ ਸਮਾਧੀ ਪਰਾਇਣ ਹੋ ਜਾਂਦਾ ਹੈ।

ਦੂਜਾ ਇਹ ਬੀ ਅਰਥ ਕਰਦੇ ਹਨ ਕਿ ਜਿਹੜਾ ਸੰਤ ਪੂਰਬੋਕਤ ਕਰ਼ਦਾ ਹੈ ਉਹ ਦੁਬਾਰਾ ਜਨਮ ਨਹੀਂ ਧਾਰਦਾ, ਇਕੋ ਜਨਮ ਭੋਗਕੇ ਮੁਕਤਿ ਹੋ ਜਾਂਦਾ ਹੈ।

| ਮੂਲ | ਅਰਥ |
|---|---|
| **ਕੋ ਹੈ ਲਰਿਕਾ ਬੇਚਈ ਲਰਿਕੀ ਬੇਚੈ ਕੋਇ॥ ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ ॥ ੪੩ ॥** | ਕੋਈ ਪੁਤ੍ਰ ਵੇਚਦਾ ਹੈ, ਕੋਈ ਧੀ ਵੇਚਦਾ ਹੈ (ਪਰ ਜੋ) ਕਬੀਰ ਨਾਲ ਅਜਿਹਾ ਸਬੰਧ ਕਰੇ ਉਹ ਹਰੀ ਨਾਲ ਵਣਜ ਕਰਦਾ ਹੈ॥੪੩॥ |

**ਪਦਾਰਥ**— ਲਰਕੀ=ਪੁਤ੍ਰੀ। ਸਾਂਝਾ=ਸਬੰਧ।

**ਭਾਵ**— ਮੈਨੂੰ ਕੋਈ ਮਨ ਲੜਕਾ ਦੇਵੇ ਤਾਂ ਮੈਂ ਬ੍ਰਹਮ ਵਿਦਜਾ ਲੜਕੀ ਉਸ ਨੂੰ ਅਰਪਨ ਕਰਾਂਗਾ ਤੇ ਜੇ ਮੈਨੂੰ ਬੁਧੀ ਰੂਪੀ ਲੜਕੀ ਕੋਈ ਦੇਵੇ ਤਾਂ ਮੈਂ ਉਸ ਨੂੰ ਗਿਆਨ ਰੂਪੀ ਪੁਤ੍ਰ ਦੇ ਕੇ ਉਸ ਨਾਲ ਸੱਚਾ ਸੰਬੰਧ ਬਣਾਵਾਂਗਾ।

ਐਉਂ ਬੀ ਕਹਿੰਦੇ ਹਨ ਕਿ ਐਸਾ ਪੁਰਖ ਦੁਰਲਭ ਹੈ ਜੋ ਅਪਣਾ ਮਨ ਕਰ ਅਪਣੀ ਦੇਹੀ ਸੰਤਾਂ ਪਾਸ ਵੇਚਦਾ ਹੈ। ਐਸਾ ਜੋ ਪੁਰਖ ਹੈ ਉਹ ਮੇਰੇ ਨਾਲ ਭਗਤੀ ਗਿਆਨ ਰੂਪੀ ਸੌਦੇ ਦੀ ਸਾਂਝ ਪਾ ਲਵੇ, ਤਦ ਉਹ ਹਰੀ ਨਾਲ ਮੁਕਤੀ ਰੂਪ ਸੌਦੇ ਦੀ ਖ੍ਰੀਦਾਰੀ ਦਾ ਵਣਜ ਕਰ ਲਵੇਗਾ।

| ਮੂਲ | ਅਰਥ |
|---|---|
| **ਕਬੀਰ ਇਹ ਚੇਤਾਵਨੀ ਮਤ ਸਹਸਾ ਰਹਿ ਜਾਇ ॥ ਪਾਛੈ ਭੋਗ ਜੁ ਭੋਗਵੇ ਤਿਨ ਕੋ ਗੁੜੁ ਲੈ ਖਾਹਿ ॥ ੪੪ ॥** | ਕਬੀਰ, ਇਹ ਚਿਤਾਵਨੀ ਹਈ, ਮਤ ਕੋਈ ਸੰਸਾ ਰਹਿ ਜਾਵੀ। ਪਿਛੇ ਜਿੰਨੇ ਭੋਗ ਭੋਗੇ ਹੈਨੀ ਉਨ੍ਹਾਂ ਦਾ ਗੁੜ (ਤਾਂ) ਲੈਕੇ ਖਾਹ॥੪੪॥ |

**ਪਦਾਰਥ**— ਚੇਤਾਵਨੀ=ਯਾਦਗੀਰੀ, ਯਾਦ ਕਰਾਉਣਾ। ਸਹਸਾ=ਸ਼ੱਕ।

**ਭਾਵ**— ਇਹ ਜੋ ਅਸੀਂ ਦੁਹਾਈ ਦੇ ਰਹੇ ਹਾਂ ਤੈਨੂੰ ਚੇਤਾ ਕਰਾ ਰਹੇ ਹਾਂ, ਹੋਸ਼ ਕਰ ਤੇ ਚੰਗੀ ਤਰ੍ਹਾਂ ਸਮਝ ਲੈ, ਮਤਾਂ ਕੋਈ ਸੰਸਾ ਰਹਿ ਜਾਵੀ। ਤੂੰ ਭੋਗਾਂ ਦੇ ਭੁਲੇਖੇ ਹੈਂ ਕਿ ਮੈਂ ਬਡੇ ਭੋਗ ਭੋਗੇ ਹਨ, ਇਨ੍ਹਾਂ ਦਾ ਮੁੱਲ ਤਾਂ ਰਤਾ ਜਿੰਨੇ ਗੁੜ ਵਰਗਾ ਬੀ ਨਹੀਂ ਪੈਣਾ। ਗੁੜ ਲੈ ਖਾਣਾ ਮੁਹਾਵਰਾ ਹੈ- ਇਸ ਦਾ ਭਾਵ ਹੈ ਬੇਕਦਰੀ ਹੋਣੀ, ਨਿਕਾਰੇ ਹੋਣਾ। ਤੂੰ ਜੋ ਭੋਗ ਭੋਗੇ ਓਹ ਤੁੱਛ ਹਨ, ਕੁਝ ਕਦਰ (ਮੁੱਲ) ਨਹੀਂ ਰੱਖਦੇ, ਤਾਂਤੇ ਉਨ੍ਹਾਂ ਨੂੰ ਛਡਕੇ ਹਰੀ ਸਿਮਰਨ ਕਰ ਲੈ।

ਬਾਜ਼ੇ ਗੁੜ ਦਾ ਅਰਥ ਗੁਰ ਕਰਦੇ ਹਨ, ਭੋਗਾਂ ਦਾ ਗੁਰੂ ਅਗਜਾਨ ਹੈ ਉਸਦਾ ਅਭਾਵ ਕਰ ਦੇਹ, ਇਹ ਤੈਨੂੰ ਚੇਤੇ ਕਰਾ ਦਿਤਾ ਹਈ।

| ਮੂਲ | ਅਰਥ |
|---|---|
| **ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ ॥ ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ ॥ ੪੫ ॥** | ਕਬੀਰ, ਮੈਂ ਜਾਤਾ ਸੀ ਪੜ੍ਹਨਾ ਚੰਗਾ ਹੈ (ਪਰ) ਪੜ੍ਹਨੇ ਨਾਲੋਂ ਜੋਗ (ਚੰਗਾ ਹੈ)। (ਪਰ) ਰਾਮ ਦੀ ਭਗਤੀ (ਸਭ ਤੋਂ ਚੰਗੀ ਹੈ, ਸੋ) ਨਹੀਂ ਛੱਡਾਂਗਾ, ਭਾਵੇਂ ਲੋਕ ਪਏ (ਮੈਨੂੰ) ਨਿੰਦਣ॥੪੫॥ |

**ਪਦਾਰਥ—** ਪੜਿਬੋ=ਪੜ੍ਹਨਾਂ।

**ਭਾਵ—** ਕਲਿਯੁਗ ਵਿਖੇ ਕੇਵਲ ਨਾਮ ਤੇ ਭਗਤੀ ਹੀ ਮੁਕਤੀ ਦਾ ਉਪਾਵ ਹੈ। ਪ੍ਰਾਣਾਯਾਮ ਆਦਿ ਯੋਗ ਸਾਧਨ ਹੋਰ ਜੁਗਾਂ ਦੇ ਧਰਮ ਹਨ ਯਥਾ ਸ੍ਰੀ ਗੁਰਵਾਕ **'ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ॥ ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ'**। (ਗਉ:ਰਵਿ-੧) ਸੰਸਾਰ ਵਿਚ ਪੜ੍ਹਨਾ ਸਭ ਤੋਂ ਸ੍ਰੇਸ਼ਟ ਕਰਮ ਹੈ। ਤੇ ਪੜ੍ਹੇ ਹੋਇਆਂ ਵਿਚ ਜੋਗ ਸਭ ਤੋਂ ਸ੍ਰੇਸ਼ਟ ਹੈ ਅਰ ਜੋਗੀਆਂ ਵਿਚੋਂ ਭਗਤੀ ਸ੍ਰੇਸ਼ਟ ਹੈ। ਤਾਂਤੇ ਪੜ੍ਹਕੇ ਤੇ ਯੋਗ ਕਰਕੇ ਜੋ ਫੇਰ ਪਤਾ ਲਗਣਾ ਹੈ ਕਿ ਭਗਤੀ ਚੰਗੀ ਹੈ, ਤਾਂ ਕਿਉਂ ਨਾ ਭਗਤੀ ਗ੍ਰਹਿਣ ਕਰਾਂ? ਆਮ ਲੋਕ ਵਿਦ੍ਵਾਨਾਂ ਦੀ ਕਦਰ ਬਹੁਤ ਕਰਦੇ ਹਨ ਅਰ ਸਿੱਧੀਆਂ ਆਦਿ ਦੇ ਲਾਲਚ ਕਰਕੇ ਯੋਗੀਆਂ ਦੀ ਸ਼ੋਭਾ ਕਰਦੇ ਹਨ। ਭਗਤ ਜਨ ਵਿਦਿਆ ਸਿੱਧੀ ਦੂਹਾਂ ਤੋਂ ਪਰੇ ਹੁੰਦੇ ਹਨ, ਉਹ ਕੇਵਲ ਭਗਤੀ ਵਿਚ ਰਚੇ ਰਹਿੰਦੇ ਹਨ ਤੇ ਮੁਕਤੀ ਦੀ ਬੀ ਪਰਵਾਹ ਨਹੀਂ ਕਰਦੇ। ਲੋਕਾਂ ਨੂੰ ਭਗਤੀ ਦੀ ਕਦਰ ਮਲੂਮ ਨਹੀਂ ਕਿ ਇਹੋ ਸਭ ਤੋਂ ਸੌਖਾ ਮਾਰਗ ਹੈ ਤਾਂਤੇ ਨਿੰਦਾ ਕਰਦੇ ਹਨ। ਕਬੀਰ ਜੀ ਕਹਿੰਦੇ ਹਨ, ਬੇਸ਼ਕ ਨਿੰਦਾ ਕਰੋ, ਅਸੀਂ ਸਭ ਤੋਂ ਉਤਮ ਅਰ ਸੁਗਮ ਭਗਤੀ ਰੂਪ ਪਦਾਰਥ ਕਦੀ ਤਿਆਗ ਨਹੀਂ ਕਰਾਂਗੇ।

| ਮੂਲ | ਅਰਥ |
|---|---|
| **ਕਬੀਰ ਲੋਗੁ ਕਿ ਨਿੰਦੈ ਬਪੁੜਾ ਜਿਹ ਮਨਿ ਨਾਹੀ ਗਿਆਨੁ ॥ ਰਾਮ ਕਬੀਰਾ ਰਵਿ ਰਹੇ ਅਵਰ ਤਜੇ ਸਭ ਕਾਮ ॥ ੪੬ ॥** | ਕਬੀਰ, ਸੰਸਾਰ ਵਿਚਾਰਾ ਕੀ ਨਿੰਦਾ ਕਰੇ ਜਿਸਦੇ ਮਨ ਵਿਚ ਗਿਆਨ (ਪਛਾਣ) ਨਹੀਂ ਹੈ। ਕਬੀਰ ਜੀ ਤਾਂ ਰਾਮ ਨੂੰ ਜਪ ਰਹੇ ਹਨ ਹੋਰ (ਸੰਸਾਰ ਦੇ) ਸਾਰੇ ਕੰਮ ਛਡ ਦਿਤੇ ਹਨ॥੪੬॥ |

**ਪਦਾਰਥ—** ਰਵਿ ਰਹੇ=ਰਚ ਰਹੇ, ਜਪ ਰਹੇ। ਕਾਮ=ਮਨੋਰਥ।

**ਭਾਵ—** ਲੋਕਾਂ ਨੂੰ ਭਗਤੀ ਦੀ ਸਾਰ ਮਲੂਮ ਨਹੀਂ, ਉਹ ਇੰਨਾਂ ਬੀ ਨਹੀਂ ਜਾਣਦੇ ਕਿ ਭਗਤ ਦੀ ਨਿੰਦਾ ਕਰਨੀ ਮਹਾਨ ਪਾਪ ਹੈ, ਤਾਂਤੇ ਸੰਤ ਉਨਾਂ ਦੀ ਨਿੰਦਾ ਦੀ ਪਰਵਾਹ ਹੀ ਕਿਉਂ ਕਰਨ? ਇਸ ਕਰਕੇ ਕਬੀਰ ਜੀ ਕਹਿੰਦੇ ਹਨ: ਅਸੀਂ ਨਾਮ ਵਿਚ ਲਗ ਰਹੇ ਹਾਂ ਹੋਰ ਕੰਮ ਸਭ ਛੱਡ ਦਿਤੇ ਹਨ। ਜਦ ਹੋਰ ਕੰਮ ਨਾਮ ਦੀ ਖਾਤਰ ਛਡੇ ਹਨ ਤਦ ਲੋਕਾਂ ਦੀ ਉਸਤੁਤਿ ਨਿੰਦਾ ਵਿਚ ਅਪਣੀ ਬ੍ਰਿਤੀ ਕਿਉਂ ਦੇਈਏ। ਜਦ ਸੰਸਾਰ ਨਾਲ ਸੰਬੰਧ ਹੀ ਛਡ ਦਿਤਾ ਤਾਂ ਸੰਤਾਂ ਨੂੰ ਨਿੰਦਾ ਦਾ ਕੀ ਡਰ ਹੈ? ਜਿਹਾ ਕਿ ਆਪ ਗਉੜੀ ਰਾਗ ਵਿਖੇ ਕਹਿ ਆਏ ਹਨ **'ਨਿੰਦਉ ਨਿੰਦਉ ਮੋਕਉ ਲੋਗੁ ਨਿੰਦਉ॥**

ਨਿੰਦਾ ਜਨ ਕਉ ਖਰੀ ਪਿਆਰੀ॥ ਨਿੰਦਾ ਬਾਪੁ ਨਿੰਦਾ ਮਹਤਾਰੀ'॥(ਗਉ:ਕਬੀ-੨੦) ਪੁਨਾ ਗੁਰ ਵਾਕ- 'ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥ ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ ਜਾਨਾ'॥ (ਗਉ:ਮ:੯-੧)

ਸੰਤ ਲੋਕ ਹਾਥੀ ਵਾਂਗ ਮਸਤ ਤੁਰੇ ਜਾਂਦੇ ਹਨ, ਕੋਈ ਫੁੱਲ ਕੋਈ ਵੱਟਾ ਮਾਰੇ ਗੁੱਸਾ ਨਹੀਂ ਕਰਦੇ ਸਦਾ ਆਨੰਦ ਰਹਿੰਦੇ ਹਨ।

| ਮੂਲ | ਅਰਥ |
|---|---|
| **ਕਬੀਰ ਪਰਦੇਸੀ ਕੈ ਘਾਘਰੈ ਚਹੁ ਦਿਸਿ ਲਾਗੀ ਆਗਿ ॥ ਖਿੰਥਾ ਜਲਿ ਕੋਇਲਾ ਭਈ ਤਾਗੇ ਆਂਚ ਨ ਲਾਗ ॥ ੪੭ ॥** | ਕਬੀਰ, (ਜੀਵ ਰੂਪੀ) ਪਰਦੇਸੀ ਦੀ ਦੇਹ (ਰੂਪੀ ਗੋਦੜੀ) ਨੂੰ ਚੁਤਰਫੋਂ ਅੱਗ ਲਗ ਪਈ, ਖਿੰਥਾ ਤਾਂ ਸੜਕੇ ਕੋਲੇ ਹੋ ਗਈ, ਪਰ ਤਾਗੇ ਨੂੰ ਅੱਗ ਨਾ ਲੱਗੀ॥੪੭॥ |

**ਪਦਾਰਥ**— ਪਰਦੇਸੀ=ਬਿਦੇਸੀ, ਭਾਵ ਜੀਵ। ਘਾਘਰੇ=ਸਰੀਰ। ਖਿੰਥਾ=ਗੋਦੜੀ, ਨਾਵ ਸਰੀਰ।

**ਭਾਵ**— ਜਦ ਦੇਹ ਨੂੰ ਚਿਖਾ ਵਿਖੇ ਪਾਉਂਦੇ ਹਨ ਤਦ ਚੁਤਰਫੋਂ ਦੇਹ ਨੂੰ ਅਗ ਸਾੜਕੇ (ਕੋਲੇ) ਸੁਆਹ ਕਰ ਦਿੰਦੀ ਹੈ ਪਰੰਤੂ ਚੇਤਨ ਸੱਤਾ ਦੇ ਤਾਗੇ ਨੂੰ ਅਗ ਨਹੀਂ ਛੋਂਹਦੀ। ਉਹ ਜਿਉਂ ਦਾ ਤਿਉਂ ਨਿਕਲ ਜਾਂਦਾ ਹੈ। ਆਤਮਾ ਨੂੰ ਕੋਈ ਸ਼ਸਤ੍ਰ ਨਹੀਂ ਕੱਟਦਾ, ਨਾ ਅੱਗ ਸਾੜਦੀ ਹੈ, ਨਾ ਇਸਨੂੰ ਪਾਣੀ ਗਾਲਦਾ ਹੈ ਨਾ ਇਸਨੂੰ ਪੌਣ ਸੁਕਾ ਸਕਦੀ ਹੈ। ਏਹ ਜਨਮ ਮਰਣ ਵਧਣ ਘਟਣ ਦੇਹ ਦੇ ਹੀ ਧਰਮ ਹਨ। ਅਗੇ ਇਸੇ ਅਰਥ ਦਾ ਵੇਰਵਾ ਦੱਸਦੇ ਹਨ:-

| ਮੂਲ | ਅਰਥ |
|---|---|
| **ਕਬੀਰ ਖਿੰਥਾ ਜਲਿ ਕੋਇਲਾ ਭਈ ਖਾਪਰੁ ਫੂਟ ਮਫੂਟ ॥ ਜੋਗੀ ਬਪੁੜਾ ਖੇਲਿਓ ਆਸਨਿ ਰਹੀ ਬਿਭੂਤਿ ॥ ੪੮ ॥** | ਕਬੀਰ, ਦੇਹ ਸੜਕੇ ਸੁਆਹ ਹੋ ਗਈ, ਸਿਰ ਫਟ ਫੁਟ ਗਿਆ, ਜੋਗੀ (ਜੀਵਾਤਮਾ) ਵਿਚਾਰਾ ਖੇਡ ਗਿਆ, ਆਸਣ ਤੇ ਬਿਭੂਤਿ (ਹੀ) ਰਹਿ ਗਈ॥੪੮॥ |

**ਪਦਾਰਥ**— ਖਾਪਰੁ=ਸਿਰ। ਫੂਟਮ ਫੂਟ=ਫਟ ਫੁਟ ਗਈ। ਬਿਭੂਤ=ਸੁਆਹ।

**ਭਾਵ**— ਦੇਹ ਸੜਕੇ ਕੋਲੇ ਹੋ ਗਈ। ਸਿਰ ਦੀ ਖੋਪਰੀ ਟੋਟੇ ਟੋਟੇ ਹੋ ਗਈ, ਜਾਂ ਅੱਗ ਦੀ ਫੋੜੀ ਹੋਈ ਮੁੜ ਫੋੜ ਦਿਤੀ। ਸੰਪ੍ਰਦਾਈ ਕਹਿੰਦੇ ਹਨ ਕਿ ਜੋ ਅਫੁਟ ਮੰਨੀ ਹੋਈ ਸੀ ਸੋ ਫੁਟ ਗਈ। ਜੋਗੀ ਦਾ ਰੂਪਕ ਕਥਨ ਕਰਕੇ ਖਿੰਥਾ, ਜੋਗੀ, ਖਾਪਰ, ਤਿੰਨਾਂ ਦਾ ਕਥਨ ਲਿਆਂਦਾ ਹੈ ਭਾਵ ਕੇਵਲ ਇਤਨਾਂ ਹੈ ਕਿ ਦੇਹ ਸੁਆਹ ਹੋ ਗਈ, ਜੋਗੀ ਵਿਚਾਰਾ ਅਰਥਾਤ ਜੀਵਾਤਮਾ ਖੇਡ ਗਿਆ; ਭਾਵ ਦੇਹ ਨੂੰ ਐਉਂ ਛਡ ਗਿਆ ਜਿਕੁਰ ਖੇਡਦੇ ਹੋਏ ਬਾਲਕ ਉਸਾਰੇ ਹੋਏ ਇਟਾਂ ਦੇ ਘਰ ਛਡ ਜਾਂਦੇ ਹਨ। ਜਦ ਜੀਵਾਤਮਾ ਚਲਾ ਗਿਆ ਤਦ ਪਿਛੇ ਕੀ ਰਹਿ ਗਿਆ? ਉਸਦੀ ਸੁਆਹ, ਹੋਰ ਕੁਝ ਨਾ ਰਿਹਾ।

| ਮੂਲ | ਅਰਥ |
|---|---|
| **ਕਬੀਰ ਥੋਰੈ ਜਲਿ ਮਾਛੁਲੀ ਝੀਵਰਿ** | ਕਬੀਰ, (ਹੇ) ਥੋੜੇ ਪਾਣੀ ਦੀ ਮੱਛੀ! (ਤੈਨੂੰ) ਝੀਵਰ ਨੇ ਜਾਲ |

| | |
|---|---|
| **ਮੇਲਿਓ ਜਾਲੁ ॥ ਇਹ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮ੍ਹਾਲਿ ॥ ੪੯ ॥** | ਪਾਇਆ ਹੈ। ਇਸ ਛਪੜੀ ਵਿਚ (ਤੂੰ) ਨਹੀਂ ਬਚੇਂਗੀ, ਫੇਰ-ਮੁੜਕੇ-(ਉਸੇ ਹੀ) ਸਮੁੰਦ੍ਰ ਨੂੰ ਸੰਭਾਲ॥੪੯॥ |

**ਪਦਾਰਥ**— ਮਾਛੁਲੀ=ਮਛੀ। ਟੋਘਨੈ=ਟੋਏ। ਮੇਲਿਓ=ਪਾਇਆ।

**ਭਾਵ**— ਅਨਜੋਕਤੀ ਅਲੰਕਾਰ ਦ੍ਵਾਰੇ ਜੀਵ ਨੂੰ ਸਮਝੌਤੀ ਦਿੰਦੇ ਹਨ, ਅਵਿਦਜਾ ਰੂਪੀ ਛਪੜੀ ਵਿਖੇ ਸੁਖ ਰੂਪੀ ਪਾਣੀ ਥੋੜਾ ਹੈ: ਮਹਾਕਾਲ ਨੇ ਜਾਲ ਬੀ ਪਾਇਆ ਹੋਇਆ ਹੈ, ਇਨ੍ਹਾਂ ਟੋਇਆਂ ਵਿਚ ਬਚਾਉ ਔਖਾ ਹੈ, ਇਸ ਲਈ ਪ੍ਰਮਾਤਮਾ ਸਮੁੰਦ੍ਰ ਨੂੰ ਯਾਦ ਕਰ। ਜੋ ਪਰਮੇਸੁਰ ਨੂੰ ਛੱਡਕੇ ਹੋਰ ਦੇਵੀ ਦੇਉਤਿਆਂ ਨੂੰ ਪੂਜਦੇ ਹਨ ਉਨ੍ਹਾਂ ਪ੍ਰਤੀ ਉਪਦੇਸ਼ ਹੈ। ਇਥੇ ਝੀਵਰ ਜਾਲ ਪਾਕੇ ਝਟ ਮੱਛੀ ਕਾਬੂ ਕਰ ਲੈਂਦਾ ਹੈ, ਭਾਵ ਕਾਲ ਦੀ ਫਾਹੀ ਪੈਂਦੀ ਹੈ ਤੇ ਜਨਮ ਮਰਨ ਨਹੀਂ ਮਿਟਦਾ। ਏਹ ਦੇਵੀ ਦੇਉਤੇ ਪਿਕੰਬਰ ਆਦਿ ਕਿਸੇ ਨੂੰ ਜਨਮ ਮਰਨੋਂ ਨਹੀਂ ਰੱਖ ਸਕਦੇ। ਅਕਾਲ ਪੁਰਖ ਸਮੁੰਦ੍ਰ ਵਤ ਸਰਬ ਸ਼ਕਤੀਮਾਨ ਹੈ, ਤਾਂਤੇ ਉਸ ਵਿਚ ਨਿਵਾਸ ਕਰ। ਜੇ ਕਰ ਭੁੱਲਕੇ ਕਿਸੇ ਦੇਵੀ ਦੇਉਤੇ ਦੇ ਫਸ ਬੀ ਗਿਆ ਹੈਂ, ਤਾਂ ਛੁਟ, ਅਰ ਉਸੇ ਰੱਬ ਨੂੰ ਫੇਰ ਸੰਭਾਲ ਤਾਂ ਜਨਮ ਮਰਨ ਤੋਂ ਬਚ ਜਾਵੇਂਗਾ।

| ਮੂਲ | ਅਰਥ |
|---|---|
| **ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ ॥ ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿਹੈ ਕੋਇ ॥ ੫੦ ॥** | ਕਬੀਰ, ਸਮੁੰਦ੍ਰ ਨੂੰ ਨਾ ਛਡੀਏ ਭਾਵੇਂ ਅਤਿ ਖਾਰਾ ਬੀ ਹੋਵੇ, ਛੱਪੜ ਛੱਪੜ ਢੂੰਡਦਿਆਂ ਕੋਈ ਭਲਾ ਨਹੀਂ ਕਹਿੰਦਾ॥੫੦॥ |

**ਪਦਾਰਥ**— ਖਾਰੋ=ਖਾਰਾ, ਭਾਵ ਕਠਨ। ਪੋਖਰਿ=ਤਲਾ, ਛੱਪੜ।

**ਭਾਵ**— ਦੇਵੀ ਦੇਵਤੇ ਦਾ ਪੂਜਨ, ਬ੍ਰਤ, ਹਠ ਯੋਗ ਆਦਿ ਕਰਨ ਨਾਲ ਕੀ ਲਾਭ ਹੈ? ਥੋੜਾ ਕਾਲ ਸੁਰਗ਼ ਫੇਰ ਗਿਰਾਉ ਤਿਆਰ ਹੈ। ਜੇ ਲਾਭ ਦੀ ਲੋੜ ਹੈ ਤਾਂ ਪਰਮਾਤਮਾ ਸਮੁੰਦ੍ਰ ਨੂੰ ਯਾਦ ਕਰ ਭਾਵੇਂ ਉਸ ਦਾ ਚਿੰਤਨ ਕਰਨਾ ਅਲੂਣੀ ਸਿਲ ਹੈ, ਪਰੰਤੂ ਮੋਤੀਆਂ ਦਾ ਲਾਭ ਉਸੀ ਵਿਖੇ ਵਿਦਮਾਨ ਹੈ।

ਅਗੇ ਸਮੁੰਦ੍ਰ ਰੂਪੀ ਪਰਮਾਤਮਾ ਦੀ ਪ੍ਰਾਪਤੀ ਦਾ ਭੇਦ ਦੱਸਦੇ ਹਨ।

| ਮੂਲ | ਅਰਥ |
|---|---|
| **ਕਬੀਰ ਨਿਗੁਸਾਂਏਂ ਬਹਿ ਗਏ ਥਾਂਘੀ ਨਾਹੀ ਕੋਇ ॥ ਦੀਨ ਗਰੀਬੀ ਆਪੁਨੀ ਕਰਤੇ ਹੋਇ ਸੁ ਹੋਇ ॥ ੫੧ ॥** | ਕਬੀਰ, ਨਿਗੁਰੇ ਰੁੜ੍ਹ ਗਏ (ਕਿਉਂਕਿ ਉਨ੍ਹਾਂ ਦਾ) ਥੰਮ੍ਹਣੇ ਵਾਲਾ ਕੋਈ ਨਹੀਂ ਸੀ। ਅਪਣੀ ਦੀਨਤਾ ਤੇ ਗਰੀਬੀ (ਚੰਗੀ ਹੈ, ਇਸਦੇ) ਕਰਦਿਆਂ ਜੋ ਹੋਵੇ ਸੋ ਪਿਆ ਹੋਵੇ॥੫੧॥ |

**ਪਦਾਰਥ**— ਨਿਗੁਸਾਂਏਂ=ਨਿਗੁਰੇ। ਥਾਂਘੀ=ਰੱਛਕ, ਮਲਾਹ,ਥੰਮ੍ਹਣੇ ਵਾਲਾ।

**ਭਾਵ**— ਜੋ ਨਿਗੁਰੇ ਹਨ ਓਹ ਸੰਸਾਰ ਦੇ ਜਨਮ ਮਰਨ ਰੂਪ ਪਰਵਾਹ ਵਿਚ ਰੁੜ੍ਹਦੇ ਰਹਿੰਦੇ ਹਨ, ਉਨ੍ਹਾਂ ਦਾ ਸਹਾਰਾ ਦੇਣੇ ਵਾਲਾ ਕੋਈ ਨਹੀਂ ਹੈ ਪਰ, ਜੋ ਜੀਵ ਗੁਰੂ ਪਰਮੇਸੁਰ ਦੀ ਸ਼ਰਣ ਪਕੜਕੇ ਦੀਨਤਾ ਅਤੇ ਗਰੀਬੀ ਰਖੇ ਓਹ ਸੰਸਾਰ ਦੇ ਗੋਤਿਆਂ ਥੋਂ ਬਚ ਰਹੂ, ਕਿਉਂ ਜੋ ਸੁਖਮਨੀ ਵਿਖੇ ਗੁਰੂ

ਜੀ ਬਚਨ ਕਰਦੇ ਹਨ '**ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥ ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ**'॥(ਸੁਖਮਨੀ-੧੨) ਪੁਨਾ- '**ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮ ਗਿਆਨੀ ਪਰਉਪਕਾਰ ਉਮਾਹਾ**'॥(ਸੁਖਮਨੀ-੮) ਅਰਥਾਤ ਬ੍ਰਹਮ ਗਿਆਨੀ ਦੇ ਗਰੀਬੀ ਤੇ ਪਰੋਪਕਾਰ ਵਿਖੈ ਆਨੰਦ ਤੇ ਖੁਸ਼ੀ ਹੈ।

| ਮੂਲ | ਅਰਥ |
|---|---|
| **ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ ॥ ਓਹ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ ॥ ੫੨ ॥** | ਕਬੀਰ! ਸੰਤ ਦੀ ਕੁੱਤੀ ਚੰਗੀ (ਤੇ) ਸਾਕਤ ਦੀ ਮਾਂ ਬੁਰੀ ਹੈ। (ਕਿਉਂ ਜੋ) ਉਹ (ਕੁੱਤੀ) ਨਿੱਤ ਹਰਿ ਜਸ ਸੁਣਦੀ ਹੈ ਤੇ ਉਹ (ਦੁਸ਼ਟ ਦੀ ਮੱਯਾ) ਪਾਪ ਵਿਹਾਝਣ ਜਾਂਦੀ ਹੈ॥੫੨॥ |

**ਪਦਾਰਥ**— ਬੈਸਨਉ=ਬੈਸਨਵ, ਸੰਤ-"ਬੈਸਨੋ ਸੋ ਜਿਸ ਊਪਰ ਸੁ ਪ੍ਰਸੰਨ" ਕੂਕਰਿ=ਕੁੱਤੀ। ਬਿਸਾਹਨ=ਖਰੀਦਨ।

**ਭਾਵ**— "**ਕਰਮ ਕਰਤ ਹੋਵ ਨਿਹਕਰਮ॥ ਤਿਸੁ ਬੈਸਨੋ ਕਾ ਨਿਰਮਲ ਧਰਮ**"(ਸੁਖਮਨੀ-੯) ਅਜਿਹੇ ਮਹਾਤਮਾ ਜਦ ਹਰੀ ਦਾ ਜਸ ਕਰਨ ਪਾਸ ਬੈਠੀ ਕੁੱਤੀ ਦੇ ਕੰਨੀਂ ਬੀ ਉਹੋ ਅਵਾਜ਼ ਪੈਂਦੀ ਹੈ, ਪਰ ਸਾਕਤ ਦੀ ਮਾਂ ਭੈੜੇ ਹੀ ਕੰਮ ਕਰਦੀ ਹੈ। ਤਾਤਪਰਜ ਇਹ ਹੈ, ਕਿ ਕੁਸੰਗਤ ਮਾੜੀ ਹੈ ਤੇ ਸਤਿਸੰਗਤ ਚੰਗੀ ਹੈ। ਸਤਿਸੰਗੀਆਂ ਦੇ ਪਾਸ ਰਹਿਕੇ ਪਸ਼ੂ ਭਾਵੇਂ ਪਸ਼ੂ ਹੀ ਰਹਿਣ, ਪਰ ਸਤਿਸੰਗਤ ਦੇ ਕੰਮ ਤਾਂ ਹੁੰਦੇ ਦੇਖਦੇ, ਸੁਣਦੇ ਹਨ ਅਰ ਜਿਸ ਢਬ ਦੇ ਮਾਲਕ ਹੋਣ ਪਸ਼ੂਆਂ ਪਰ ਉਸਦਾ ਅਸਰ ਪੈਂਦਾ ਹੈ ਜੈਸੇ ਰਾਈਆਂ ਦੇ ਕੁੱਤੇ ਖੇਤ ਦੀ ਰਾਖੀ ਕਰਦੇ ਹਨ, ਸ਼ਿਕਾਰੀਆਂ ਦੇ ਸ਼ਿਕਾਰ ਖੇਡਦੇ ਹਨ, ਬਜ਼ਾਰਾਂ ਦੇ ਕੁੱਤੇ ਚੋਰੀ ਕਰਦੇ ਹਨ, ਘਰਾਂ ਦੇ ਰਾਖੇ ਆਏ ਗਏ ਨੂੰ ਭੌਂਕਦੇ ਹਨ। ਕੁਸੰਗੀਆਂ ਪਾਸ ਰਹਿ ਕੇ ਆਦਮੀ ਬੀ ਵਿਗੜ ਜਾਂਦਾ ਹੈ, ਜਿਤਨੇ ਬੁਰੇ ਪੁਰਖ ਸੰਸਾਰ ਵਿਚ ਹਨ ਕੁਸੰਗਤ ਕਰਕੇ ਹੋਏ ਹਨ।

| ਮੂਲ | ਅਰਥ |
|---|---|
| **ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ ॥ ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ ॥ ੫੩ ॥** | ਕਬੀਰ! ਹਰਣ ਲਿੱਸਾ ਹੈ, ਇਹ ਤਲਾਉ ਹਰਿਆਉਲਾ ਹੈ, ਲੱਖਾਂ ਸ਼ਿਕਾਰੀ ਹਨ, ਵਿਚਾਰਾ ਇਕ ਜੀਉ ਹੈ, ਕਿੰਨਾ ਕੁ ਕਾਲ ਤੋਂ ਬਚੇਗਾ?॥੫੩॥ |

**ਪਦਾਰਥ**— ਦੂਬਲਾ=ਲਿੱਸਾ। ਹਰੀਆਰਾ=ਹਰਿਆ।

**ਭਾਵ**— ਜੀਵ ਰੂਪੀ ਹਰਣ ਸ਼ੁਭ ਕਰਮਾਂ ਤੋਂ ਵਿਹੂਣਾ ਲਿੱਸਾ ਹੈ ਤੇ ਸੰਸਾਰ ਬਨ ਵਿਸ਼ੇ ਵਿਕਾਰਾਂ ਦੇ ਘਾਹ ਨਾਲ ਹਰਿਆ ਭਰਿਆ ਹੈ, ਕਾਮ ਕ੍ਰੋਧ ਆਦਿ ਪਾਪ ਲਖਾਂ ਸ਼ਿਕਾਰੀ ਮਗਰ ਹਨ, ਫਿਰ ਕਾਲ ਤੋਂ ਕਿੰਨਾਕੁ ਚਿਰ ਬਚੇਗਾ! ਭਗਤ ਕਬੀਰ ਜੀ ਕਹਿੰਦੇ ਹਨ; ਇਕ ਜੀਵ ਵਿਚਾਰਾ ਅਗਜਾਨ ਕਰਕੇ ਮਹਾਂ ਦੁਰਬਲ ਅਗੇ ਵਿਸ਼ੇ ਵਿਕਾਰਾਂ ਦਾ ਘਾਹ ਰੂਪੀ ਤਲਾਉ ਹੈ ਉਸ ਵਿਚ ਚੁਗ ਰਿਹਾ ਹੈ, ਉਪਰ ਹਜ਼ਾਰਾਂ ਤਰ੍ਹਾਂ ਦੇ ਮਾਰਨੇ ਵਾਲੇ ਹਨ, ਕਿੰਨਾ ਕੁ ਚਿਰ ਬਚ ਸਕਦਾ ਹੈ? ਕਿਸੇ ਨਾ ਕਿਸੇ ਵੇਲੇ ਮਾਰਿਆ ਜਾਏਗਾ।

| | |
|---|---|
| **ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ ॥ ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ ॥ ੫੪ ॥** | ਕਬੀਰ! ਗੰਗਾ ਦੇ ਕੰਢੇ ਜੋ ਘਰ ਬਣਾਉਂਦੇ ਹਨ, ਨਿਰਮਲ ਜਲ ਪੀਂਦੇ ਹਨ, (ਪਰੰਤੂ) ਹਰੀ ਭਗਤੀ ਬਾਝ ਮੁਕਤੀ ਨਹੀਂ ਹੁੰਦੀ, ਇਹ ਆਖ ਕੇ ਕਬੀਰ ਜੀ ਲੰਘ ਗਏ॥੫੪॥ |

**ਪਦਾਰਥ**— ਤੀਰ=ਕੰਢਾ। ਨੀਰ=ਜਲ। ਰਮੇ=ਚਲੇ ਗਏ, ਲੰਘ ਗਏ।

**ਭਾਵ**— ਬਹੁਤ ਲੋਕ ਮੁਕਤੀ ਦੇ ਹੇਤ ਗੰਗਾ ਕਿਨਾਰੇ ਜਾ ਵਸਦੇ ਹਨ ਤੇ ਮੂਰਖ ਲੋਕ ਸਮਝਦੇ ਹਨ ਕਿ ਉਹ ਮੁਕਤ ਹੋ ਜਾਣਗੇ। ਐਸੇ ਪੁਰਸ਼ਾਂ ਦਾ ਸੰਸਾ ਦੂਰ ਕਰਨੇ ਹਿਤ ਕਬੀਰ ਜੀ ਕਹਿੰਦੇ ਹਨ ਕਿ ਗੰਗਾ ਦੇ ਕਿਨਾਰੇ ਵਸਦੇ ਦਾ ਇਤਨਾ ਲਾਭ ਤਾਂ ਜ਼ਰੂਰ ਹੈ ਕਿ ਪੀਣੇ ਲਈ ਨਿਰਮਲ ਜਲ ਪ੍ਰਾਪਤ ਹੋ ਜਾਵੇਗਾ, ਪਰ ਮੁਕਤੀ ਨਹੀਂ ਹੋ ਸਕੇਗੀ। ਮੁਕਤੀ ਤਾਂ ਕੇਵਲ ਪਰਮੇਸ਼ੁਰ ਦੀ ਭਗਤੀ ਨਾਲ ਹੋਵੇਗੀ, ਇਸੇ ਨੂੰ ਪੁਸ਼ਟੀ ਕਰਨੇ ਹਿਤ ਕਹਿੰਦੇ ਹਨ ਕਿ ਕੇਵਲ ਅਸੀਂ ਹੀ ਨਹੀਂ ਕਹਿੰਦੇ ਅਗੇ ਬੀ ਅਨੇਕਾਂ ਮਹਾਤਮਾ ਇਸ ਪ੍ਰਕਾਰ ਕਹਿ ਕਹਿ ਕੇ ਚਲੇ ਗਏ ਹਨ। ਅਥਵਾ ਕਿਸੇ ਪ੍ਰਸੰਗ ਦਾ ਵਰਣਨ ਕਰਦੇ ਹਨ ਕਿ ਕਿਤੇ ਗੰਗਾ ਕਿਨਾਰੇ ਵਸਣੇ ਦਾ ਮਹਾਤਮ ਹੋ ਰਿਹਾ ਸੀ, ਅਸੀਂ (ਕਬੀਰ) ਉਪਰ ਲਿਖੀ ਵਾਰਤਾ ਕਹਿਕੇ ਲੰਘ ਗਏ। ਕਈ ਕਹਿੰਦੇ ਹਨ ਕਿ ਦੋ ਸਾਧੂ ਆਪੋ ਵਿਚ ਗੰਗਾ ਮੁਕਤਿ ਦਾਯਨੀ ਆਖਕੇ ਲੋਕਾਂ ਨੂੰ ਉਪਦੇਸ਼ ਕਰਦੇ ਸਨ। ਆਪ ਬੋਲੇ ਸਾਰੀ ਉਮਰ ਭਾਵੇਂ ਉਥੇ ਹੀ ਘਰ ਬਣਾ ਕੇ ਗੁਜ਼ਾਰੋ ਪਰੰਤੂ ਮੁਕਤੀ 'ਹਰਿ ਭਗਤੀ' ਵਿਖੇ ਹੈ "**ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥ ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥**"(ਆਸਾ:ਕਬੀ-੪) ਹਾਂ ਜਲ ਤਾਂ ਵਡਾ ਨਿਰਮਲ ਹੈ, ਜੇਕਰ ਅਜਿਹਾ ਮਨ ਹੋ ਜਾਵੇ ਤਾਂ ਹਰੀ ਤੁਹਾਡੇ ਪਿੱਛੇ ਲਗਾ ਫਿਰੂ। ਇਸੇ ਦਾ ਅੱਗੇ ਵਰਣਨ ਕਰਦੇ ਹਨ:-

| ਮੂਲ | ਅਰਥ |
|---|---|
| **ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥ ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥ ੫੫ ॥** | ਕਬੀਰ! (ਜਿਸਦਾ) ਮਨ ਗੰਗਾ ਜਲ ਵਰਗਾ ਨਿਰਮਲ ਹੋ ਗਿਆ ਹੈ (ਉਸ ਦੇ) ਪਿਛੇ ਹਰੀ ਲਗਾ ਫਿਰਦਾ ਹੈ (ਤੇ) ਆਖਦਾ ਹੈ (ਆਪ) ਵਡੇ ਹੋ (ਆਪ) ਵਡੇ ਹੋ॥੫੫॥ |

**ਪਦਾਰਥ**— ਨਿਰਮਲ=ਉਜਲ। ਕਬੀਰ=ਵਡੇ ਹੋ।

**ਭਾਵ**— ਪਿਛਲੇ ਸ਼ਲੋਕ ਦੀ ਸਮਾਪਤੀ ਵਿਖੇ ਕਹਿੰਦੇ ਹਨ ਕਿ ਨਿਰਮਲ ਜਲ ਪੀਣੇ ਤੇ ਕੁਝ ਲਾਭ ਨਹੀਂ। ਮਨ ਨਿਰਮਲ ਹੋਣਾ ਉਚਿਤ ਹੈ। ਜੈਸੇ ਨਿਰਮਲ ਗੰਗਾ ਜਲ ਪੀਣੇ ਨੂੰ ਲੋਚਦੇ ਹਨ, ਐਸਾ ਨਿਰਮਲ ਮਨ ਕਰੋ ਤਦ ਹਰੀ ਪਰਮੇਸ਼ੁਰ ਬੀ ਤੁਹਾਨੂੰ ਕਹੇਗਾ ਕਿ ਤੁਸੀਂ ਵਡੇ ਹੋ, ਵਡੇ ਹੋ। ਹੁਣ ਤਾਂ ਕੇਵਲ ਬੇਖ਼ਬਰੇ ਲੋਕ ਕਹਿੰਦੇ ਹਨ, ਕਿ ਅਮਕਾ ਗੰਗਾ ਕਿਨਾਰੇ ਵਸਦਾ ਬੜਾ ਚੰਗਾ ਹੈ। ਪਰ ਜਦ ਤੁਸੀਂ ਨਿਰਮਲ ਮਨ ਦੇ ਕਿਨਾਰੇ ਵਸੋਗੇ, ਤਦ ਪਰਮੇਸ਼ੁਰ ਕਹੇਗਾ ਕਿ ਇਹ ਬੜਾ ਚੰਗਾ ਹੈ।

| ਮੂਲ | ਅਰਥ |
|---|---|
| **ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ॥ ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ ॥ ੫੬ ॥** | ਕਬੀਰ! ਹਲਦੀ ਪੀਲੀ ਹੈ, (ਤੇ) ਚੂਨਾ ਚਿੱਟਾ ਹੈ। ਰਾਮ ਪਿਆਰਾ ਤਦ ਮਿਲਦਾ ਹੈ (ਜਦ) ਦੋਵੇਂ ਰੰਗ ਗੁਆ ਦੇਣ॥੫੬॥ |
| **ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ ॥ ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ ॥ ੫੭ ॥** | ਕਬੀਰ! ਹਲਦੀ ਪਿਲੱਤਣ ਨੂੰ ਛੱਡ ਦੇਵੇ (ਤੇ) ਚੂਨੇ ਦਾ (ਚਿੱਟਾ) ਰੰਗ ਨਾ ਰਹੇ। ਅਜਿਹੀ ਪ੍ਰੀਤ ਪੁਰ ਕੁਰਬਾਨ ਹਾਂ ਜਿਸ ਕਰਕੇ, ਜਾਤਿ, ਬਰਣ ਕੁਲ (ਦਾ ਅਭਿਮਾਨ) ਨਹੀਂ ਰਹਿੰਦਾ॥੫੭॥ |

**ਪਦਾਰਥ**— ਪੀਅਰੀ=ਪੀਲੀ। ਰਾਮ ਸਨੇਹੀ=ਰਾਮ ਦੇ ਪ੍ਰੇਮੀ। ਚੂਨ ਚਿਹਨੁ=ਚੂਨੇ ਦਾ ਰੰਗ।

**ਭਾਵ**— ਸਿਖ ਦੇ ਓਹ ਔਗੁਣ ਦੱਸਦੇ ਹਨ ਜੋ ਪਰਮੇਸ਼ੁਰ ਪ੍ਰਾਪਤੀ ਦੇ ਪ੍ਰਤਿਬੰਧਕ ਹਨ। ਪਹਿਲੇ ਹਲਦੀ; ਹਲਦੀ ਤੋਂ ਭਾਵ ਸਿਖ ਦੇ ਮਨ ਦੀ ਸੰਸੇ ਬ੍ਰਿਤੀ ਹੈ, ਜਿਸ ਕਰਕੇ ਉਸਨੂੰ ਗੁਰੂ ਵਿਚ ਦ੍ਵੈਖ ਦ੍ਰਿਸ਼ਟੀ ਰਹਿੰਦੀ ਹੈ ਤੇ ਚੂਨੇ ਤੋਂ ਭਾਵ ਆਪਣੇ ਗੁਣਾਂ ਦੀ ਵਡਿਆਈ ਦਾ ਹੈ। ਜਦ ਤਕ ਏਹ ਦੋਵੇਂ ਹਨ ਤਦ ਤਕ ਪਰਮੇਸ਼ੁਰ ਦਾ ਮਿਲਣਾ ਕਠਨ ਹੈ। ਜਦ ਏਹ ਦੋਵੇਂ ਦੂਰ ਹੋਏ, ਤਦ ਜਾਤਿ ਬਰਣ ਆਦਿ ਕੁਲ ਅਭਿਮਾਨ ਦੂਰ ਹੋ ਗਏ। ਅਭਿਮਾਨ ਰਹਿਤ ਹੋਕੇ ਜੋ ਪ੍ਰੀਤ ਕਰਨੀ ਹੈ ਉਸ ਪ੍ਰੀਤ ਲਈ ਮਿਲਾਪ ਕੁਝ ਦੂਰ ਨਹੀਂ ਹੈ, ਤਦੇ ਕਬੀਰ ਜੀ ਕਹਿੰਦੇ ਹਨ ਕਿ ਅਸੀਂ ਐਸੀ ਪ੍ਰੀਤ ਤੋਂ ਕੁਰਬਾਨ ਹਾਂ।

ਦੂਜਾ ਅਰਥ ਐਉਂ ਕਰਦੇ ਹਨ, ਕਿ ਹਲਦੀ ਤਾਂ ਸਿਖ ਹੈ ਜੋ ਵਿਕਾਰਾਂ ਦੇ ਪੀਲੇ ਰੰਗ ਵਿਚ ਐਸਾ ਗੁੱਤਾ ਹੈ ਕਿ ਮਾਨੋ ਰੰਗ ਉਸ ਦੇ ਸਰੂਪ ਦਾ ਜ਼ਰੂਰੀ ਹਿੱਸਾ ਹੋ ਗਏ ਹਨ। ਤੇ ਚੂਨੇ ਤੋਂ ਭਾਵ ਗੁਰੂ ਤਥਾ ਈਸ਼੍ਵਰ ਲੈਂਦੇ ਹਨ, ਕਿਉਂਕਿ ਉਹ ਉੱਜਲ ਹਨ ਅਰ ਬੇਪਰਵਾਹ ਹਨ। ਹੁਣ ਇਕ ਪਾਸੇ ਤਾਂ ਵਿਕਾਰੀ ਸਿਖ ਹੈ ਜਿਸਨੂੰ ਵਿਕਾਰਾਂ ਦੀ ਪ੍ਰਬਲਤਾ ਕਰਕੇ ਕਿਸੇ ਹੋਰ ਪਾਸੇ ਦੀ ਪ੍ਰੀਤ ਨਹੀਂ ਤੇ ਦੂਜੇ ਪਾਸੇ ਗੁਰੂ ਜਾਂ ਈਸ਼੍ਵਰ ਹਨ ਜੋ ਬੇਪਰਵਾਹੀ ਦਾ ਰੂਪ ਹਨ, ਉਨ੍ਹਾਂ ਨੂੰ ਕੁਝ ਲੋੜ ਨਹੀਂ। ਜੇ ਕਰ ਐਸਾ ਕਿਸੇ ਤਰ੍ਹਾਂ ਹੋ ਜਾਵੇ ਕਿ ਸਿਖ ਪਰਮੇਸ਼ੁਰ ਵਲ, ਤੇ ਪਰਮੇਸ਼ੁਰ ਯਾ ਗੁਰੂ ਜੀ ਅਪਣੇ ਬਿਰਦ ਦੀ ਲਾਜ ਯਾ ਅਪਣੇ ਪ੍ਰੇਮ ਸਰੂਪ ਨੂੰ ਸਫ਼ਲ ਕਰਨੇ ਹਿਤ ਕ੍ਰਿਪਾ ਦ੍ਰਿਸ਼ਟੀ ਕਰਕੇ ਵਿਚਾਰੇ ਸਿਖ ਨੂੰ ਕਬੂਲਣ ਤਦ ਦੁਹਾਂ ਦੇ ਮੇਲ ਤੇ ਪ੍ਰੇਮ ਪੈਦਾ ਹੁੰਦਾ ਹੈ; ਜਿਸ ਕਰਕੇ ਜਾਤ, ਬਰਨ ਕੁਲ ਆਦਿ ਕੋਈ ਅਭਿਮਾਨ ਨਹੀਂ ਰਹਿੰਦਾ। ਸੋ ਪਰਮਗਤੀ ਅਭਿਮਾਨ ਛੁੱਟਣੇ ਤੇ ਹੀ ਕਹੀਦੀ ਹੈ, ਇਸ ਕਰਕੇ ਕਬੀਰ ਜੀ ਉਸਦੀ ਸ਼ੋਭਾ ਕਰਦੇ ਹਨ। ਇਹ ਪ੍ਰਸਿਧ ਹੈ ਕਿ ਚੂਨੇ ਹਲਦੀ ਦੇ ਮਿਲਨੇ ਤੋਂ ਲਾਲੀ ਪੈਦਾ ਹੁੰਦੀ ਹੈ। ਹੁਣ ਜਿੰਨਾਂ ਚਿਰ ਦੋਵੇਂ ਮਿਲਦੇ ਨਹੀਂ ਉਨ੍ਹਾਂ ਦੇ ਅਪਣੇ ਰੰਗ ਛੁਟਦੇ ਨਹੀਂ; ਅਰ ਜਦ ਤਕ ਰੰਗ ਛੁਟਣਾ ਨਹੀਂ ਤਦ ਤਕ ਤੀਜਾ ਰੰਗ ਹੋਣਾ ਨਹੀਂ। ਤਾਂਤੇ ਮੇਲ ਤੋਂ ਪਹਿਲੇ ਖਿਚ ਚਾਹੀਏ, ਅਰ ਖਿਚ ਬਿਨਾਂ ਮੇਲ ਨਹੀਂ, ਇਨ੍ਹਾਂ ਦਾ ਪਰਸਪਰ ਸੰਬੰਧ ਹੈ। ਵੇਦਾਂਤੀ ਇਹ ਅਰਥ ਕਰਦੇ ਹਨ ਕਿ ਹਲਦੀ ਤੇ ਚੂਨੇ ਦੇ ਰੰਗਾਂ ਨੂੰ ਛਡਕੇ ਲਾਲ ਰੰਗ ਵਿਚ ਏਕਤਾ ਕਰ ਸਕੀਦੀ ਹੈ, ਇਉਂ ਹੀ ਜੀਵ ਦੀ ਅਵਿਦਜਾ, ਜੇਹਾ ਕੋਈ ਕਹੇ ਗੰਗਾ ਵਿਖੇ ਨਗਰ ਹੈ ਇਥੇ ਗੰਗਾ ਦਾ ਪ੍ਰਵਾਹ ਅਰਥ ਛਡਕੇ ਕਿਨਾਰਾ ਅਰਥ ਲੀਤਾ ਜਾਂਦਾ ਹੈ, ਅਜਿਹਾ ਹੀ ਕੱਥਾ ਸੁਪਾਰੀ ਤੇ ਪਾਨ ਦੇ ਰੰਗਾਂ ਨੂੰ ਛੱਡਕੇ ਲਾਲ ਰੰਗ ਵਿਖੇ ਅਭੇਦਤਾ ਹੋ ਸਕਦੀ ਹੈ।

| ਮੂਲ | ਅਰਥ |
| --- | --- |
| **ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ ॥ ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ ॥ ੫੮ ॥** | ਕਬੀਰ, ਮੁਕਤੀ ਦਾ ਦਰਵਾਜਾ ਭੀੜਾ ਹੈ, (ਮਾਨੋ) ਰਾਈ ਦੇ ਦਾਣੇ ਦਾ ਦਸਵਾਂ ਹਿਸਾ ਹੈ, ਮਨ ਤਾਂ ਹਾਥੀ ਹੋ ਰਿਹਾ ਹੈ ਕਿਕੁਰ ਨਿਕਲਿਆ (ਲੰਘਿਆ) ਜਾਵੇ॥੫੮॥ |
| **ਕਬੀਰ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥ ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥ ੫੯ ॥** | ਕਬੀਰ, ਅਜਿਹਾ ਸਤਿਗੁਰ ਜੇ ਕਰ ਮਿਲੇ (ਜੋ) ਕ੍ਰਿਪਾਲੂ ਹੋਕਰ ਦਾਨ ਕਰੇ (ਤਦ) ਮੁਕਤੀ ਦਾ ਦਰਵਾਜਾ ਖੁਲ੍ਹਾ (ਹੋ ਜਾਵੇਗਾ, ਫਿਰ) ਸਹਜੇ (ਪਏ) ਆਵੇ ਜਾਵੇ॥੫੯॥ |

**ਪਦਾਰਥ**— ਸੰਕੁਰਾ=ਭੀੜਾ। ਦਸਏਂ ਭਾਇ=ਦਸਵਾਂ ਹਿੱਸਾ। ਮੈਗਲੁ=ਹਾਥੀ। ਤੁਠਾ=ਕ੍ਰਿਪਾਲੂ। ਪਸਾਉ=ਦਾਨ। ਸਹਜੇ=ਸੁਖਾਲੇ।

**ਭਾਵ**— ਮੁਕਤੀ ਦਾ ਦਰਵਾਜਾ ਭਗਤੀ ਹੈ ਜੋ ਰਾਈ ਦੇ ਦਾਣੇ ਦੇ ਦਸਵੇਂ ਹਿੱਸੇ ਜਿੰਨਾਂ ਬਰੀਕ ਹੈ, ਜਿਹਾ ਕੁ ਲਿਖਿਆ ਹੈ **'ਸੂਰੀ ਊਪਰਿ ਖੇਲਨਾ ਗਿਰੈ ਤ ਠਾਹਰ ਨਾਹਿ'**। (ਸ:ਕਬੀ-੧੦੯) ਭਗਤੀ ਕਰਨੀ ਪਰਮ ਕਠਨ ਹੈ, ਕਿਉਂਕਿ ਸਾਰੇ ਅਭਿਮਾਨਾਂ ਦਾ ਤਿਆਗ ਕਰਨਾ, ਨਿਰਮਾਣ ਹੋਣਾ, ਵਿਕਾਰਾਂ ਤੇ ਰਹਿਤ ਹੋਣਾ ਆਦਿ ਸਾਧਨਾ ਕਰ ਮਨ ਐਸਾ ਸੂਖਮ ਹੋ ਜਾਵੇ ਕਿ ਉਸ ਤੰਗ ਛੇਕ ਵਿਚੋਂ ਲੰਘ ਸਕੇ। ਪਰ ਮਨ ਤਾਂ ਹਾਥੀ ਵਤ ਮੋਟਾ ਹੋ ਰਿਹਾ ਹੈ, ਕਿਸ ਪ੍ਰਕਾਰ ਨਿਕਲਿਆ ਜਾ ਸਕੇ? ਹਾਂ, ਜੇ ਸਤਿਗੁਰੁ ਐਸਾ ਮਿਲੇ, ਜੋ ਇਸਦੇ ਗੁਣ ਔਗੁਣ ਨਾ ਵਿਚਾਰੇ, ਕ੍ਰਿਪਾਲੂ ਹੋਕੇ ਮਿਹਰਬਾਨੀ ਕਰ ਦੇਵੇ ਤਦ ਫੇਰ ਉਸ ਸੂਖਮ ਗਤੀ ਦਾ ਪਤਾ ਲਗ ਜਾਂਦਾ ਹੈ। ਭਗਤੀ ਰੂਪ ਮੁਕਤੀ ਦਾ ਰਸਤਾ ਖੁੱਲ੍ਹਾ ਹੋ ਜਾਂਦਾ ਹੈ, ਸਹਜ ਅਵਸਥਾ ਦ੍ਰਿੜ ਹੋ ਜਾਂਦੀ ਹੈ ਤੇ ਕੋਈ ਰੋਕ ਟੋਕ ਨਹੀਂ ਰਹਿੰਦੀ। ਸ੍ਰੀ ਗੁਰੂ ਜੀ ਵਡਹੰਸ ਰਾਗ ਵਿਖੇ ਦੱਸਦੇ ਹਨ **'ਕਾਂਇਆ ਕੰਚਨ ਤਾ ਥੀਐ ਜਾ ਸਤਿਗੁਰੁ ਲਏ ਮਿਲਾਏ'**। (ਵਡ:ਮ:੩-੪) ਸਤਿਗੁਰ ਪਾਰਸ ਨਾਲ ਮਿਲਕੇ ਹੀ ਦੇਹ ਕੰਚਨ ਹੁੰਦੀ ਹੈ।

| ਮੂਲ | ਅਰਥ |
| --- | --- |
| **ਕਬੀਰ ਨਾ ਮੋਹਿ ਛਾਨਿ ਨ ਛਾਪਰੀ ਨਾ ਮੋਹਿ ਘਰੁ ਨਹੀ ਗਾਉ ॥ ਮਤ ਹਰਿ ਪੂਛੈ ਕਉਨੁ ਹੈ ਮੇਰੇ ਜਾਤਿ ਨ ਨਾਉ ॥ ੬੦ ॥** | ਕਬੀਰਾ! ਨਾ ਮੇਰੇ ਪਾਸ ਛੰਨ ਹੈ ਨਾ ਛੱਪਰੀ ਹੈ, ਨਾ ਮੇਰਾ ਘਰ ਨਾ ਪਿੰਡ ਹੀ ਹੈ। ਮਤਾਂ ਹਰੀ ਪੁਛਦਾ ਹੋਵੇ (ਇਹ) ਕੌਣ ਹੈ, ਮੇਰਾ ਤਾਂ ਨਾ ਜਾਤ ਹੈ ਨਾ ਨਾਮ ਹੈ॥੬੦॥ |

**ਪਦਾਰਥ**— ਛਾਨਿ=ਛੰਨ, ਵਡਾ ਛੱਪਰ ਜੋ ਘਰ ਵਾਂਗ ਬਣਿਆ ਹੋਵੇ। ਛਾਪਰੀ=ਛੋਟੀ ਛੱਪਰੀ।

**ਭਾਵ**— ਆਪਣੀ ਨਿਰਧਨਤਾ ਦਾ ਕਥਨ ਕਰਦੇ ਹਨ, ਕਿ ਨਾ ਘਰ, ਨਾ ਪਿੰਡ, ਨਾ ਛੰਨ, ਨਾ ਛੱਪਰੀ, ਨਾ ਜਾਤਿ, ਨਾ ਨਾਮ, ਮੇਰੇ ਪਾਸ ਤਾਂ ਕੁਝ ਬੀ ਨਹੀਂ ਇਸ ਭਗਤੀ ਦੀ ਲਗਨ ਵਿਚ ਮੈਂ ਸਭ ਕੁਝ ਵੰਞਾ ਬੈਠਾ। ਹੁਣ ਸੰਸਾਰ ਵਿਚ ਤਾਂ ਸ਼ੋਭਾ ਤੇ ਪੁੱਛ ਪ੍ਰਤੀਤ ਇਨਾਂ ਪਦਾਰਥਾਂ ਦੇ ਹੁੰਦਿਆਂ ਹੁੰਦੀ

ਹੈ। ਸੋ ਮੇਰੇ ਪਾਸੋਂ ਤਾਂ ਇਹ ਸੰਸਾਰ ਗਿਆ। ਹੁਣ ਖ਼ਤਰਾ ਹੈ ਕਿ ਮਤਾਂ ਪਰਮੇਸੁਰ ਬੀ ਪੁਛੇ ਤਦ ਮੇਰਾ ਕਿਥੇ ਠਿਕਾਣਾ ਰਹੂ? ਪਰ ਇਸੇ ਅਲੰਕਾਰ ਦਾ ਉਤਰ ਇਸੇ ਸਲੋਕ ਵਿਚੋਂ ਧੁਨੀ ਦ੍ਵਾਰਾ ਨਿਕਲਦਾ ਹੈ ਕਿ ਮੈਂ ਤਾਂ ਸਭ ਕੁਝ ਹਰੀ ਤੋਂ ਵਾਰ ਦਿਤਾ, ਹੁਣ ਤਾਂ ਕੇਵਲ ਹਰੀ ਦਾ ਆਸਰਾ ਹੈ। ਮੈਂ ਤਾਂ ਨਾਮ ਰੂਪ ਤੋਂ ਬੀ ਹਥ ਧੋਤੇ ਹਨ; ਨਾਂ ਮੈਂ ਨਾਂ ਮੇਰੀ ਦੋਵੇਂ ਮੇਰੇ ਵਿਚ ਨਹੀਂ ਰਹੇ; ਜਦ ਏਹ ਨਹੀਂ ਰਹੇ ਤਦ ਹੋਰ ਕਿਸ ਗਲ ਦਾ ਭੈ ਹੈ? ਯਥਾ- **'ਜਬ ਮੇਰੀ ਮੇਰੀ ਮਿਟਿ ਜਾਇ॥ ਤਬ ਪ੍ਰਭ ਕਾਜੁ ਸਵਾਰਹਿ ਆਇ'।** (ਭੈਰੋਂ:ਕਬੀ,ਪੰਨਾ-੧੧੬੧) ਇਹ ਤਾਂ ਪ੍ਰਗਟ ਹੀ ਹੈ ਕਿ ਪਰਮੇਸ਼ੁਰ ਤਾਂ ਸਾਰੇ ਅਭਿਮਾਨਾਂ ਦੀ ਨਵਿਰਤੀ ਪਰ ਹੀ ਪ੍ਰਾਪਤ ਹੁੰਦਾ ਹੈ, ਤੇ ਮੇਰਾ ਰਿਹਾ ਹੀ ਕੁਝ ਨਹੀਂ, ਤਾਂਤੇ ਕਾਰਜ ਰਾਸ ਹੈ। ਇਸੇ ਪ੍ਰਕਾਰ ਅਗਲੇ ਸਲੋਕ ਵਿਚ ਬਿਅੰਜਨਾਂ ਦੁਆਰਾ ਕਥਨ ਕਰਦੇ ਹਨ।

| ਮੂਲ | ਅਰਥ |
|---|---|
| **ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥ ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥ ੬੧ ॥** | ਕਬੀਰ! ਮੈਨੂੰ ਮਰਣ ਦਾ ਚਾਉ ਹੈ (ਪਰ) ਮਰਾਂ ਤਾਂ ਹਰੀ ਦੇ ਬੂਹੇ ਪਰ (ਮਰਾਂ, ਕਿਉਂਕਿ) ਮਤਾਂ (ਕਿਤੇ) ਹਰੀ ਪੁਛ ਹੀ ਲਵੇ ਕਿ ਇਹ ਕੌਣ ਸਾਡੇ ਬੂਹੇ ਅਗੇ ਪਿਆ ਹੈ॥੬੧॥ |

**ਪਦਾਰਥ**— ਚਾਉ=ਸੱਧਰ, ਲੋੜ। ਬਾਰ=ਬੂਹਾ।

**ਭਾਵ**— ਮੈਨੂੰ ਮਰਨ ਦਾ ਚਾਉ ਹੈ ਪਰ ਇਸ ਲਈ ਕਿ ਮੈਂ ਪਰਮੇਸ਼ੁਰ ਦੇ ਦਰਵਾਜ਼ੇ ਪੁਰ ਮਰਾਂ; ਕਿਉਂਕਿ ਮੋਏ ਪਏ ਨੂੰ ਵੇਖਕੇ ਮਤਾਂ ਪੁੱਛ ਬੈਠੇ ਕਿ ਇਹ ਕੌਣ ਹੈ? ਧੁਨੀ ਇਹ ਹੈ ਕਿ ਹਾਂ ਮੈਂ ਪਾਪੀ ਇਸ ਜੋਗ ਕਿ ਪਰਮੇਸ਼ਰ ਮੇਰੀ ਸਾਰ ਤੱਕ ਨਾ ਲਵੇ; ਪਰ ਜੇ ਉਸਦੇ ਬੂਹੇ ਮਰਾਂ ਤਾਂ ਮਤਾਂ ਪਿਆ ਦੇਖਕੇ ਹੀ ਪੁੱਛ ਬੈਠੇ ਕਿ ਇਹ ਕੌਣ ਹੈ ਤਦ ਉਸਦਾ ਪੁੱਛਣਾ ਹੀ ਮੇਰੀ ਕਲਿਆਣ ਦਾ ਹੇਤੂ ਹੋ ਜਾਵੇ। ਕਿਉਂਕਿ ਪਿਛੇ ਦੱਸ ਆਏ ਹਨ ਕਿ ਮੇਰਾ ਨਾਉ, ਜਾਤ, ਪਾਤ, ਘਰ, ਪਿੰਡ ਕੁਝ ਨਹੀਂ। ਤਦ ਹਰੀ ਦੇ ਪੁੱਛਣੇ ਪੁਰ ਕੋਈ ਕੀ ਦੱਸੂ ਕਿ ਇਹ ਕੌਣ ਹੈ? ਜਦ ਨਾਂ ਥੇਹ ਹੀ ਨਹੀਂ ਤਾਂ ਕੀ ਦੱਸੂ? ਕਿਉਂਕਿ ਮੈਂ ਉਸਦੇ ਨਾਮ ਬਿਨਾਂ ਸਭ ਕੁਝ ਵੰਞਾ ਦਿਤਾ ਹੈ, ਸੋ ਉਸ ਵੇਲੇ ਕੋਈ ਹਰੀ ਨੂੰ ਉਤਰ ਦੇਊ ਤਾਂ ਇਹ ਦੇਊ ਕਿ ਜੀ ਇਸਦਾ ਥਹੁ ਪਤਾ ਨਹੀਂ, ਬਾਉਲਾ ਜਿਹਾ ਸੀ, ਆਪ ਦਾ ਨਾਮ ਲੈਂਦਾ ਲੈਂਦਾ ਆਪ ਦੇ ਦੁਆਰੇ ਪੁਰ ਮਰ ਗਿਆ ਹੈ। ਤਦ ਪਰਮੇਸ਼ੁਰ ਨੂੰ ਆਪਣੇ ਨਾਮ ਦੀ ਲਾਜ ਪਏਗੀ, ਮੇਰੇ ਔਗੁਣਾਂ ਦੀ ਪੁੱਛ ਨਹੀਂ ਹੋਵੇਗੀ ਅਰ ਬਖਸ਼ਿਆ ਜਾਵਾਂਗਾ। ਇਹ ਕਾਰਣ ਹੈ ਕਿ ਨਾਮ ਥੇਹ ਗੁਆਕੇ ਹਰੀ ਦੇ ਬੂਹੇ ਮਰਨੇ ਦੀ ਚਾਹ ਵਿਚ ਫਿਰ ਰਿਹਾ ਹਾਂ। ਇਹ ਬੀ ਕਹਿੰਦੇ ਹਨ ਕਿ ਭਾਵੇਂ ਆਸ਼ਕ ਨੂੰ ਮਸ਼ੂਕ ਜ਼ਿੰਦਗੀ ਵਿਖੇ ਨਾਂ ਪੁੱਛੇ ਤਾਂ ਅਚਰਜ ਨਹੀਂ, ਪਰੰਤੂ ਮੁਰਦੇ ਨੂੰ ਤਾਂ ਜ਼ਰੂਰ ਹੀ ਪੁੱਛਦੇ ਹਨ ਕਿ ਇਹ ਕੌਣ ਮੁਰਦਾ ਹਮਾਰੇ ਬੂਹੇ ਪਰ ਹੈ। ਭਾਵ ਇਹ ਹੈ ਮੈਂ ਸੰਸਾਰ ਦੇ ਪਿਟਣੇ ਛੱਡ ਦਿੱਤੇ, ਅਪਣੇ ਨਾਮ, ਜਾਤ, ਪਿੰਡ ਸਭ ਪਕੜਾਂ ਤੇ ਅਭਿਮਾਨ ਤਿਆਗ ਦਿਤੇ ਤੇ ਸਦੀਵ ਹਰੀ ਦੀ ਪ੍ਰਾਪਤੀ ਦੇ ਮੁੱਖ ਉਪਾਯ (ਅਥਵਾ ਦਰਵਾਜ਼ੇ) ਨਾਮਰੂਪੀ ਵਿਚ ਮਗਨ ਹਾਂ। ਮੈਨੂੰ ਮੁਕਤੀ ਦੀ ਪਰਵਾਹ ਨਹੀਂ, ਜਨਮ ਮਰਨ ਦਾ ਡਰ ਨਹੀਂ, ਉਸਦੇ ਨਾਮ ਵਿਚ ਰੱਤਾ ਹਾਂ। ਜੇ ਕਹੋ ਤੈਨੂੰ ਮਰਣ ਮਿੱਟੀ ਚੜ੍ਹੀ ਹੈ, ਤਾਂ ਮੈਂ ਦੱਸਦਾ ਹਾਂ ਕਿ ਮਰਨੇ ਦਾ ਮੈਨੂੰ ਦੁਖ ਡਰ ਨਹੀਂ ਸਗੋਂ ਚਾਉ ਹੈ, ਮੇਰਾ ਤਾਂ ਚਾਉ ਹੈ ਕਿ ਇਸੇ ਪ੍ਰਕਾਰ ਇਸੇ ਲਿਵ ਵਿਚ ਮਰਾਂ ਕਜੋਂਕਿ ਇਸ ਲਿਵ ਵਿਚ ਮਰਨੇ ਤੇ ਪਰਮੇਸ਼ੁਰ ਦੀ ਭਾਲ ਤੋਂ ਕਦੇ ਬਾਹਰ ਨਹੀਂ ਹੋਵਾਂਗਾ। ਭਗਤਾਂ ਦੀ ਚਾਹ ਸਦਾ ਇਹੋ ਰਹਿੰਦੀ ਹੈ **'ਮੋਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥ ਤੂ ਨ ਬਿਸਾਰੇ ਰਾਮਈਆ'।** (ਮਲਾ:ਨਾਮ:-੨) ਅਥਵਾ- ਮੋਹਿ ਨ ਬਿਸਾਰਹੁ ਮੈ ਜਨੁ ਤੇਰਾ'।

| ਮੂਲ | ਅਰਥ |
| --- | --- |
| **ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥ ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥ ੬੨॥** | ਕਬੀਰ, ਨ ਅਸਾਂ ਕੀਤਾ ਹੈ, ਨਾਂ ਕਰਾਂਗੇ ਤੇ ਨਾ ਸਰੀਰ (ਹੀ) ਕਰ ਸਕਦਾ ਹੈ। ਕੀ ਜਾਣਾ (ਖਬਰੇ) ਕੁਝ ਹਰੀ ਨੇ ਕੀਤਾ ਹੈ (ਜੋ) ਕਬੀਰ ਕਬੀਰ ਹੋ ਰਿਹਾ ਹੈ?॥੬੨॥ |

**ਭਾਵ—** ਉਪਰ ਜੋ ਅਵਸਥਾ ਕਥਨ ਕੀਤੀ ਸੀ ਪੂਰਨ ਹੰਕਾਰ ਨਿਵ੍ਰਿਤੀ ਸੀ ਪਰੰਤੂ ਹੰਕਾਰ ਨਿਵ੍ਰਿਤੀ ਦੇ ਕਥਨ ਕਰਦੇ ਬੀ ਡਰ ਹੈ ਕਿ ਉਸਦੇ ਸੂਖਮ ਹੰਕਾਰ ਦੇ ਆਸਰੇ ਬੋਲਕੇ ਫੇਰ ਉਸੇ ਫਾਹੀ ਵਿਚ ਨਾ ਫਸ ਰਹੇ ਹੋਈਏ। ਅਰ ਜਿਸ ਗਲ ਨੂੰ ਅਸੀਂ ਆਪਣੀ ਹੀਣਤਾ ਕਰਕੇ ਕਹਿ ਰਹੇ ਹਾਂ, ਮਤਾਂ ਉਹੋ ਹੀ ਸਾਡੇ ਅੰਦਰ ਵਡਿਆਈ ਦੀ ਚਾਹ ਨੂੰ ਲੈਕੇ ਬੋਲ ਰਹੀ ਹੋਵੇ, ਇਸ ਲਈ ਹੋਰ ਨੀਊਨਤਾ ਕਰਕੇ ਕਹਿੰਦੇ ਹਨ, ਕਿ ਮੈਂ ਕੁਝ ਨਹੀਂ ਕੀਤਾ, ਨਾ ਕਰ ਸਕਾਂਗਾ ਨਾ ਮੇਰੇ ਸਰੀਰ ਵਿਚ ਕੋਈ ਬਲ ਹੈ, ਮੈਂ ਪਿਛੇ ਬੀ ਤੇ ਹੁਣ ਬੀ ਤੇ ਅਗੇ ਬੀ ਤੇ ਮਨ ਬਚ ਕਰਮ ਕਰਕੇ ਕਿਸੇ ਕੰਮ ਦੇ ਕਰਨੇ ਦੇ ਲਾਯਕ ਨਹੀਂ ਹਾਂ, ਭਾਵ ਮੈਂ ਤੁੱਛ ਹਾਂ। ਇਥੇ ਸ਼ੰਕਾ ਹੁੰਦੀ ਹੈ ਕਿ ਜੇ ਤੁਸੀਂ ਐਸੇ ਹੋ ਤਾਂ ਆਪ ਦਾ ਜਸ ਕੈਸੇ ਹੋ ਰਿਹਾ ਹੈ? ਤਦ ਹੋਰ ਨਿੰਮ੍ਰਤਾ ਕਰਕੇ ਕਹਿੰਦੇ ਹਨ ਕਿ ਪਤਾ ਨਹੀਂ ਪਰਮੇਸ਼ੁਰ ਨੇ ਕੀ ਕੁਝ ਕੀਤਾ ਹੈ ਜੋ ਸਾਰੇ ਕਬੀਰ ਕਬੀਰ ਹੋ ਰਹੀ ਹੈ, ਇਹ ਜੋ ਮੇਰਾ ਜਸ ਹੋ ਰਿਹਾ ਹੈ, ਇਹ ਪਰਮੇਸ਼ੁਰ ਦੀ ਵਡਿਆਈ ਹੈ। ਜੇ ਕੁਝ ਭਲਾ ਹੋਇਆ ਤਾਂ ਪਰਮੇਸੁਰ ਨੇ ਕੀਤਾ ਹੈ, ਮੈਂ ਕਰਨੇ ਨੂੰ ਅਸਮਰਥ ਹਾਂ। ਪਿਛੇ ਅਭਿਮਾਨ ਦੇ ਤਿਆਗ ਦੀ ਵਾਰਤਾ ਸੀ ਇਥੇ ਕਰਮਾਂ ਤੋਂ ਨਿਵ੍ਰਿਤੀ ਹੈ, ਅਪਣੀ ਅਕ੍ਰੈ ਅਵਸਥਾ ਦਾ ਕਥਨ ਹੈ **'ਮੈ ਨਾਹੀ ਪ੍ਰਭ ਸਭ ਕਿਛੁ ਤੇਰਾ'**(ਬਿਲਾ:ਮ:੫-ਦੁਪਦਾ-੧) ਵਾਲੀ ਗਲ ਨੂੰ ਵਰਣਨ ਕੀਤਾ ਹੈ। ਕਈ ਕਹਿੰਦੇ ਹਨ ਕਿ ਇਕੇਰਾਂ ਘਰ ਵਿਚ ਰਸਤ ਪਾਣੀ ਹੈ ਨਹੀਂ ਸੀ ਤੇ ਬ੍ਰਾਹਮਣਾਂ ਨੇ ਵੈਰ ਕਰਕੇ ਦੂਰ ਦੂਰ ਨਿਉਂਤੇ ਘਲ ਦਿਤੇ ਕਿ ਅਮਕੇ ਦਿਨ ਕਬੀਰ ਦੇ ਘਰ ਬੜਾ ਭੰਡਾਰਾ ਹੋਵੇਗਾ। ਕਬੀਰ ਦਾ ਸੱਦਾ ਸੁਣਕੇ ਬੀ ਬਾਹਲੇ ਅਣਗਿਣਤ ਆ ਗਏ ਸਨ। ਕਬੀਰ ਜੀ ਆਪ ਬਾਹਰ ਭਜਨ ਕਰਨ ਚਲੇ ਗਏ ਅਰ ਕਈ ਦਿਨ ਘਰ ਨਾਂ ਵੜੇ। ਓਧਰ ਪਰਮੇਸ਼ੁਰ ਨੇ ਕਿਸੇ ਸ਼ਾਹੂਕਾਰ ਨੂੰ ਪ੍ਰੇਰ ਘੱਲਿਆ, ਉਸਨੇ ਅਪਣੇ ਆਪ ਨੂੰ ਕਬੀਰ ਦਾ ਸਿੱਖ ਕਹਿਕੇ ਖੂਬ ਸਾਮਗਰੀ ਲਿਆਕੇ ਖੂਬ ਮਾਲ੍ਹ ਪੂੜਿਆਂ ਦਾ ਭਾਰਾ ਭੰਡਾਰਾ ਕਰ ਦਿਤਾ। ਜਦ ਕਬੀਰ ਨੂੰ ਖਬਰ ਹੋਈ ਤਦ ਇਹ ਸਲੋਕ ਬੋਲੇ ਕਿ ਨਾਂ ਅਸਾਂ ਕੁਝ ਪਿਛੇ ਕੀਤਾ, ਤੇ ਨਾ ਹੀ ਅਗੇ ਕਰ ਸਕਾਂਗੇ ਤੇ ਨਾਂ ਹੀ ਹੁਣ ਸਰੀਰ ਕਰ ਸਕਦਾ ਹੈ, ਸਾਡਾ ਤਾਂ ਖਾਲੀ ਨਾਮ ਹੀ ਨਗਰ ਵਿਖੇ ਕਬੀਰ ਕਬੀਰ ਹੋ ਰਿਹਾ ਹੈ **'ਮੇਰਾ ਕੀਆ ਕਛੂ ਨਾ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ'**॥ (ਭੈਰੋ:ਨਾਮ: ਪੰਨਾ-੧੧੬੫)

| ਮੂਲ | ਅਰਥ |
| --- | --- |
| **ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ ॥ ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥ ੬੩ ॥** | ਕਬੀਰ, ਸੁਪਨੇ ਵਿਚ ਬੀ ਵਿੜਲਕੇ ਜਿਸ ਦੇ ਮੂੰਹੋਂ ਰਾਮ ਦਾ ਨਾਮ ਨਿਕਲੇ, ਉਸ ਦੇ ਪੈਰਾਂ ਦੀ ਜੁੱਤੀ ਮੇਰੇ ਤਨ ਦੇ ਚਮੜੇ ਤੋਂ ਬਣੇ॥੬੩॥ |

**ਪਦਾਰਥ—** ਬਰੜਾਇਕੈ=ਵਿੜਲਕੇ। ਪਾਨਹੀ=ਜੁੱਤੀ।

**ਭਾਵ—** ਰਾਮ ਨਾਮ ਦੇ ਜਪਣੇ ਵਾਲੇ ਦੀ ਮਹਿੰਮਾ ਕਹਿੰਦੇ ਹਨ ਕਿ ਜੋ ਪੁਰਖ ਪੂਰਨ ਹੈ, ਯਾ

ਅਭਿਆਸੀ ਹੈ ਅਥਵਾ ਯਤਨ ਕਰ ਰਿਹਾ ਹੈ ਉਸਦੀ ਤਾਂ ਸ਼ੋਭਾ ਕੀ ਕਹਿਣੀ ਹੈ ਪਰ ਜੋ ਸੁਪਨੇ ਵਿਚ ਬੀ ਰਾਮ ਦਾ ਨਾਮ ਬਰੜਾਕੇ ਕਹਿ ਬੈਠੇ, ਉਸਦੇ ਚਰਨਾਂ ਦੀ ਜੁੱਤੀ ਮੇਰੇ ਤਨ ਦੇ ਚਮੜੇ ਤੋਂ ਬਣਾਵੋ। ਸਿਆਣੇ ਪੁਰਖ ਧੁਨੀ ਐਉਂ ਕੱਢਦੇ ਹਨ ਕਿ ਸੁਪਨੇ ਵਿਚ ਆਦਮੀ ਉਹ ਬਾਤਾਂ ਵਿਫ਼ਲਕੇ ਕਰਦਾ ਹੈ ਜਿਨ੍ਹ ਦਾ ਦ੍ਰਿੜ ਅਭਿਆਸੀ ਹੋਵੇ। ਸੋ ਅਜੇਹਾ ਦ੍ਰਿੜ ਅਭਿਆਸੀ ਸੰਤ ਜਿਸ ਦੇ ਮੂੰਹੋਂ ਸੁਪਨੇ ਵਿਚ ਬੀ ਦਿਨ ਦਾ ਅਭਿਆਸ ਰਾਮ ਰਾਮ ਨਿਕਲਦਾ ਹੈ, ਧੰਨ ਹੈ; ਉਹ ਮੇਰੇ ਤਨ ਦੀ ਜੁੱਤੀ ਪਹਿਰ ਸਕਦਾ ਹੈ।-**ਜਾਤਿ ਕੁਲੀਨੁ ਸੇਵਕੁ ਜੇ ਹੋਇ॥ ਤਾਕਾ ਕਹਣਾ ਕਹਹੁ ਨ ਕੋਇ॥ ਵਿਚਿ ਸਨਾਂਤੀ ਸੇਵਕੁ ਹੋਇ॥ ਨਾਨਕ ਪਣ੍ਹੀਆ ਪਹਿਰੈ ਸੋਇ'**॥(ਮਲਾ:ਮ:੧-੧) ਅਰਥਾਤ ਉੱਤਮ ਜਾਤ ਦੀ ਗੱਲ ਹੀ ਨਾ ਪੁੱਛੋ, ਸਨਾਤ ਸਾਂਹਸੀ ਵਿਚੋਂ ਬੀ ਕੋਈ ਭਗਤ ਹੋਵੈ, ਨਾਨਕ ਦੇ ਤਨ ਦੇ ਚਮੜੇ ਦੀ ਚਰਨ ਦਾਸੀ ਪਹਿਰੇ।

| ਮੂਲ | ਅਰਥ |
|---|---|
| **ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ ਰਾਖਿਓ ਨਾਉ ॥ ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ ॥ ੯੪ ॥** | ਕਬੀਰ, ਮਿੱਟੀ ਦੇ (ਤਾਂ) ਅਸੀਂ ਪੁਤਲੇ ਹਾਂ ਨਾਂਉਂ ਮਨੁਖ ਰਖਿਆ ਹੈ। ਚਾਰ ਦਿਨਾਂ ਦੇ ਪਰਾਹੁਣੇ ਹਾਂ, (ਪਰ) ਥਾਂਵਾਂ ਵੱਡੀਆਂ ਵੱਡੀਆਂ ਮੱਲਦੇ ਹਾਂ॥੯੪॥ |

**ਪਦਾਰਥ**— ਪੂਤਰੇ=ਪੁਤਲੇ। ਪਾਹੁਨੇ=ਪ੍ਰਾਹੁਣੇ ਮੁਸਾਫ਼ਰ। ਰੂੰਧਹਿ=ਮੱਲਦੇ ਹਾਂ।

**ਭਾਵ**— ਅਪਣੇ ਸਰੀਰ ਦੀ ਅਸਾਰਤਾ ਅਰ ਵਾਸ਼ਨਾਂ ਦੀ ਦ੍ਰਿੜ ਪਕੜ ਦਾ ਵਰਣਨ ਕਰਦੇ ਹਨ ਕਿ ਮਿਟੀ ਦੀ ਦੇਹ ਹੈ, ਜਿਸਨੂੰ ਭੱਜਦੇ ਚਿਰ ਨਹੀਂ ਲਗਦਾ, ਨਾਮ ਰਖਾਇਆ ਹੈ ਮਾਨਸ਼। ਇਹ ਵਾਸ਼ਨਾ ਪਲ ਪਲ ਵਿਚ ਬਦਲਦੀਆਂ ਹਨ। ਹੇ ਪ੍ਰਾਹੁਣੇ ਚਾਰ ਦਿਨਾਂ ਦੇ ਭਾਵ ਥੋੜੇ ਸਮੇਂ ਦੇ ਤੂੰ ਅਪਣੀ ਕਰਤੂਤ ਦੇਖ ਕਿ ਬੜੇ ਅਸਥਾਨ ਮੱਲ ਰਿਹਾ ਹੈਂ '**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥ ਦੇਖੈ ਦੇਖੈ ਸੁਨ ਬੋਲੈ ਦਉਰਿਓ ਫਿਰਤੁ ਹੈ॥੧॥ ਰਹਾਉ॥ ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥ ਮਾਇਆ ਗਈ ਤਬ ਰੋਵਨੁ ਲਗਤੁ ਹੈ॥੧॥**'(ਆਸਾ:ਰਵਿ-੬)

| ਮੂਲ | ਅਰਥ |
|---|---|
| **ਕਬੀਰ ਮਹਿਦੀ ਕਰਿ ਘਾਲਿਆ ਆਪੁ ਪੀਸਾਇ ਪੀਸਾਇ ॥ ਤੈ ਸਹ ਬਾਤ ਨ ਪੂਛੀਐ ਕਬਹੁ ਨ ਲਾਈ ਪਾਇ ॥ ੯੫ ॥** | ਕਬੀਰ, ਆਪਾ (ਭਾਵ) ਨੂੰ ਪੀਹਕੇ ਮਹਿੰਦੀ (ਵਾਂਙ) ਕਰ ਦਿੱਤਾ। ਤਿਸ ਸ਼ਹੁ ਨੇ ਗੱਲ ਬੀ ਨਾ ਪੁਛੀ ਤੇ ਕਦੇ ਆਪਣੇ ਚਰਨੀਂ ਨਾ ਲਾਇਆ॥੯੫॥ |

**ਪਦਾਰਥ**— ਕਰਿ ਘਾਲਿਆ= ਕਰ ਸਿੱਟਿਆ, ਕਰ ਦਿੱਤਾ। ਪਾਇ=ਪੈਰਾਂ ਵਿਖੇ।

**ਭਾਵ**— ਅਪਣੇ ਕਰਮਾਂ ਦੀ ਨਿਸ਼ਫਲਤਾ ਦਾ ਵਰਣਨ ਕਰਦੇ ਹਨ ਕਿ ਮੈਂ ਅਪਣੇ ਆਪ ਨੂੰ ਘਸਾ ਘਸਾ ਤੇ ਪੀਹ ਪੀਹ ਕੇ ਮਹਿੰਦੀਵਤ ਕਰ ਸਿਟਿਆ, ਪਰ ਪਰਮੇਸ਼ੁਰ ਨੇ ਤੱਕਿਆ ਬੀ ਨਾ ਅਰ ਕਦੇ ਚਰਨੀ ਬੀ ਨਾ ਲਾਇਆ। ਭਾਵ ਇਹ ਕਿ ਅਪਣੇ ਜਪ ਤਪ ਆਦਿ ਸਾਧਨਾ ਪਰ ਹੰਕਾਰ ਨਹੀਂ ਕਰਨਾ ਚਾਹੀਦਾ, ਕਿਉਂਕਿ ਪਰਮੇਸ਼ੁਰ ਨਿਰਆਸਰਿਆਂ ਪੁਰ ਆਪ ਰੀਝਦਾ ਹੈ ਜੋ ਕੇਵਲ ਉਸ ਦੇ ਭਰੋਸੇ ਰਹਿੰਦੇ ਹਨ; ਉਸ ਪਰ ਤੁੱਸਦਾ ਹੈ। ਜੋ ਅਪਣੇ ਕੰਮਾਂ ਪੁਰ ਭਰੋਸਾ ਰਖਦੇ ਹਨ ਧੋਖਾ ਖਾਂਦੇ ਹਨ।

ਕਹਿੰਦੇ ਹਨ ਕਿ ਇਕ ਸੰਤ ਨੇ ਸੰਤ ਪਾਸ ਗਿਲਾ ਕੀਤਾ ਸੀ ਕਿ ਮੈਂ ਆਪਣਾ ਆਪ ਸਾਧਨਾ ਨਾਲ ਪੀਪੂ ਕਰ ਦਿਤਾ, ਪਰ ਈਸ਼੍ਵਰ ਨੇ ਮੈਨੂੰ ਸਗੁਣ ਮੂਰਤੀ ਦਾ ਦਰਸ਼ਨ ਦੇਕੇ ਮੇਰੀ ਗਲ ਸਾਰਖੀ ਨਾ ਪੁੱਛੀ ਤੇ ਨਾਂ ਹੀ ਚਰਣੀ ਲਾਕੇ ਅਭੇਦ ਕੀਤਾ। ਉਤਰ ਦਿੱਤਾ ਕਿ ਇਸ ਹੰਕਾਰ ਦੇ ਕਾਰਣ ਕਿ ਮੈਂ ਮਹਿੰਦੀ ਵਾਂਙੂ ਆਪ ਨੂੰ ਪੀਪੂ ਕਰ ਦਿਤਾ ਹੈ, ਪ੍ਰਾਪਤੀ ਨਹੀਂ ਹੋਈ। ਜਿਕੁਰ ਇਕ ਇਸਤ੍ਰੀ ਨੇ ਫਰੀਦ ਜੀ ਪਾਸ ਆਕੇ ਫਰਿਆਦ ਕੀਤੀ ਮਹਾਰਾਜ ਮੈਂ ਬਾਰਾਂ ਬਰਸ ਪਤੀ ਦੀ ਸੇਵਾ ਕਰਦੀ ਰਹੀ, ਪਰ ਉਸਨੇ ਮੇਰੇ ਪੁਰ ਤਰਸ ਕਰਕੇ ਆਪਣੇ ਚਰਨੀ ਨਾ ਲਾਇਆ, ਆਪ ਬੋਲੇ **'ਢੂਢੇਦੀਏ ਸਹਾਗ ਕੂ ਤਉ ਤਨਿ ਕਾਈ ਕੋਰ॥ ਜਿਨ੍ਹਾ ਨਾਉ ਸੁਹਾਗਣੀ ਤਿਨਾ ਝਾਕ ਨ ਹੋਰ'**॥(ਸ:ਫਰੀਦ-੧੧੪) ਅਰਥਾਤ ਹੇ ਸੁਹਾਗ ਦੇ ਢੂੰਢਣ ਵਾਲੀਏ ਤੇਰੇ ਵਿਚ ਹੀ ਕੋਈ ਕੋਰ-ਕਸਰ-ਹੈ, ਤਾਂਤੇ ਫੇਰ ਜਾਹੁ ਤੇ 'ਮੈਂ' ਮਮਤਾ ਨੂੰ ਛੱਡਕੇ ਸੁਹਾਗ ਦੀ ਸੇਵਾ ਕਰ। ਜਿਨ੍ਹਾਂ ਦਾ ਨਾਮ ਸੁਹਾਗਣੀ ਹੋਵੇ, ਉਹ ਸੁਹਾਗ ਵੱਲ ਹੀ ਤੱਕਦੀਆਂ ਹਨ, ਹੋਰ ਕਿਸੇ ਦੀ ਝਾਕ ਨਹੀਂ ਰਖਦੀਆਂ।

| ਮੂਲ | ਅਰਥ |
|---|---|
| **ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥ ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥ ੬੬ ॥** | ਕਬੀਰ! ਜਿਸ ਦਰਵਾਜਿਓਂ ਆਂਵਦਿਆਂ ਜਾਂਦਿਆਂ ਕੋਈ ਨ ਰੋਕੇ, ਉਹ ਦਰਵਾਜਾ ਕਿਉਂ ਛੱਡੀਏ ਜੋ ਦਰਵਾਜ਼ਾ ਕਿ ਐਸਾ (ਸੁਖਦਾਈ) ਹੋਵੇ॥੬੬॥ |

**ਪਦਾਰਥ—** ਦਰ=ਦਰਵਾਜਾ। ਹਟਕੇ=ਰੋਕੇ।

**ਭਾਵ—** ਹੋਰ ਅਮੀਰਾਂ ਦੇ ਦਰਵਾਜ਼ਿਆਂ ਪੁਰ ਬੇਵਸੀਲੇ ਜਾਈਏ ਤਾਂ ਕੁੱਤੇ ਦਾਮਨ ਪਾੜਦੇ, ਅਰ ਚੋਬਦਾਰ ਗਿਰੇਵਾਨੋਂ ਫੜਦੇ ਹਨ, ਪਰ ਈਸ਼੍ਵਰ ਦੇ (ਸਤਿਸੰਗ ਦੇ) ਦਰਵਾਜ਼ੇ ਪਰ ਜਾਣ ਵਿਚ ਕੋਈ ਰੋਕ ਨਹੀਂ, ਚਾਹੇ ਕੋਈ ਕਿਸੇ ਵਕਤ ਜਾਵੇ। ਇਸ ਕਰਕੇ ਸ੍ਰੀ ਦਰਬਾਰ ਸਾਹਿਬ ਜੀ ਵਿਚ ਕਿਸੇ ਵਕਤ ਜਾਣੇ ਦੀ ਰੋਕ ਸਨਾਤਨ ਸਮੇਂ ਤੋਂ ਹੀ ਨਹੀਂ ਪਾਈ ਗਈ।

| ਮੂਲ | ਅਰਥ |
|---|---|
| **ਕਬੀਰ ਡੂਬਾ ਥਾ ਪੈ ਉਬਰਿਓ ਗੁਨ ਕੀ ਲਹਰਿ ਝਬਕਿ ॥ ਜਬ ਦੇਖਿਓ ਬੇੜਾ ਜਰਜਰਾ ਤਬ ਉਤਰਿ ਪਰਿਓ ਹਉ ਫਰਕਿ ॥ ੬੭ ॥** | ਕਬੀਰ! ਡੁਬ ਗਿਆ ਸੀ, ਪਰ ਗੁਣਾਂ ਦੀ ਲਹਿਰ ਦੀ ਉਛਾਲ ਨਾਲ ਬਚ ਗਿਆ। ਜਦ ਬੇੜਾ ਜੀਰਣ ਡਿਠਾ, ਤਦ ਉਤਰ ਕੇ ਮੈਂ ਫ਼ਰਕ ਪਰ ਹੋ ਗਿਆ॥੬੭॥ |

**ਪਦਾਰਥ—** ਪੈ=ਪਰ ਬਹੁੜੋ। ਝਬਕਿ=ਉਛਾਲ। ਜਰਜਰਾ=ਜੀਰਣ। ਫਰਕਿ=ਅਡ, ਪਰੇ।

**ਭਾਵ—** ਪਹਿਲੇ ਮੈਂ ਸੰਸਾਰ ਸਾਗਰ ਵਿਖੇ ਡੁਬ ਗਿਆ ਸੀ, ਪਰ ਜਦ ਸਤਿਸੰਗ ਦੀ ਕ੍ਰਿਪਾ ਨਾਲ ਦੈਵੀ ਗੁਣਾਂ ਦੀ ਲਹਿਰ ਦੀ ਉਛਾਲ ਆਈ ਤਾਂ ਡੁਬਣੋਂ ਬਚ ਗਿਆ, ਫੇਰ ਮੈਨੂੰ ਉਸੇ ਸਤਿਸੰਗ ਦੀ ਮਿਹਰ ਕਰਕੇ ਸਰੀਰ ਰੂਪੀ ਬੇੜਾ ਬੀ ਪਰਣਾਮੀ ਦਿੱਸਿਆ ਤਦ ਦੇਹ ਅਧਿਆਸ ਨੂੰ ਬੀ ਛੱਡਕੇ ਜੀਵਨ ਮੁਕਤ ਹੋ ਗਿਆ।

| ਮੂਲ | ਅਰਥ |
|---|---|
| **ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ ॥ ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ ॥ ੬੮ ॥** | ਕਬੀਰ, ਪਾਪੀ ਨੂੰ ਨਾ (ਹਰੀ ਦੀ) ਭਗਤੀ ਭਾਉਂਦੀ ਹੈ, ਨਾ ਹਰੀ ਦੀ ਪੂਜਾ ਸੁਖਾਉਂਦੀ ਹੈ, (ਜਿਕੁਰ) ਮੱਖੀ ਚੰਦਨ ਨੂੰ ਛੱਡ ਦਿੰਦੀ ਹੈ ਤੇ ਜਿਥੇ ਦੁਰਗੰਧ ਹੋਵੇ ਉਥੇ ਜਾਂਦੀ ਹੈ॥੬੮॥ |

**ਪਦਾਰਥ**— ਪਰਹਰੈ=ਛਡ ਦੇਂਦੀ ਹੈ। ਬਿਗੰਧ=ਦੁਰਗੰਧ।

**ਭਾਵ**— ਮਹਾਰਾਜ ਦਾ ਵਾਕ ਹੈ- '**ਮਾਖੀ ਰਾਮ ਕੀ ਤੂ ਮਾਖੀ॥ ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ॥**'(ਸਾਰ:ਮ:੫,ਪੰਨਾ-੧੨੨੭) ਚਮ-ਚਿਚੜ ਤੇ ਜੋਕ ਗਊ ਦੇ ਥਣਾਂ ਪੁਰ ਚਿਮਟਕੇ ਦੁਧ ਨੂੰ ਛਡ ਲਹੂ ਪੀਂਦੇ ਹਨ ਜੈਸੇ ਭਾਈ ਗੁਰਦਾਸ ਜੀ ਦਾ ਕਥਨ ਹੈ 'ਜਿਉ ਥਣ ਚਮੜੇ ਚਿਚੜੀ ਲੋਹੂ ਪੀਵੇ ਦੁਧ ਨਾ ਖਾਵੇ'। ਪਾਪੀ ਲੋਕ ਨਾ ਮਨ ਅਤੇ ਨਾ ਤਨ ਕਰਕੇ ਹੀ ਹਰੀ ਦੀ ਭਗਤੀ ਜਾਂ ਪੂਜਾ ਕਰਦੇ ਹਨ ਕੇਵਲ ਅਵਗੁਣਾਂ ਪੁਰ ਹੀ ਦ੍ਰਿਸਟਿ ਧਰਦੇ ਹਨ ਜਿਕੁਰ ਕੀੜੀ ਸੋਨੇ ਦੇ ਥਾਲ ਵਿਖੇ ਬੀ ਛੇਕ ਹੀ ਢੂੰਡਦੀ ਹੈ।

| ਮੂਲ | ਅਰਥ |
|---|---|
| **ਕਬੀਰ ਬੈਦੁ ਮੂਆ ਰੋਗੀ ਮੂਆ ਮੂਆ ਸਭੁ ਸੰਸਾਰੁ ॥ ਏਕੁ ਕਬੀਰਾ ਨਾ ਮੂਆ ਜਿਹ ਨਾਹੀ ਰੋਵਨਹਾਰੁ ॥ ੬੯ ॥** | ਕਬੀਰ, ਵੈਦ ਮਰ ਗਿਆ, ਰੋਗੀ (ਬੀ) ਮਰ ਗਿਆ, ਸਾਰਾ ਸੰਸਾਰ (ਹੀ) ਮਰ ਗਿਆ, (ਪਰ) ਇਕ ਕਬੀਰ ਨਹੀਂ ਮੋਇਆ ਜਿਸਨੂੰ ਕੋਈ ਰੋਣ ਵਾਲਾ ਨਹੀਂ ਹੈ॥੬੯॥ |

**ਪਦਾਰਥ**— ਬੈਦ=ਹਕੀਮ। ਕਬੀਰਾ=ਕਬੀਰ, ਵਾ ਹਰੀ, ਵਾ ਸੰਤ।

**ਭਾਵ**— ਸਾਰਾ ਸੰਸਾਰ ਨਾਸ਼ੀ ਹੈ, ਪਰ ਇਕ ਹਰੀ ਤੇ ਇਕ ਹਰੀ ਦਾ ਸੇਵਕ ਏਹ ਦੋ ਅਟੱਲ ਹਨ, ਜਿਹਾਕੁ ਸ੍ਰੀ ਗੁਰੂ ਵਾਕ ਹੈ:- 'ਪਉੜੀ॥ **ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ॥ ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ॥ ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ॥ ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ॥ ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ॥ ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ॥ ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ॥ ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ॥** [ਮਾਰੂ ਵਾਰ ਮ: ੫॥ ਡਖਣੇ-੧੮]"। ਭਾਵੇਹ ਕਿ ਪੰਜ ਭੂਤਕ ਦੇਹ ਤਾਂ ਪੰਜਾਂ ਤੱਤਾਂ ਵਿਚ ਮਿਲ ਜਾਊ ਪਰ ਸੰਤ ਅਖੱਲ ਹਨ; ਯਥਾ- "**ਜਹ ਅਬਿਗਤ ਭਗਤੁ ਤਹ ਆਪਿ॥ ਜਹ ਪਸਰੈ ਪਾਸਾਰੁ ਸੰਤ ਪਰਤਾਪਿ॥**"(ਸੁਖਮਨੀ-੨੧) ਇਥੈ 'ਕਬੀਰਾ' ਪਦ ਦਾ ਅਰਥ ਇਉਂ ਬੀ ਕਹਿੰਦੇ ਹਨ ਕਿ ਜੋ ਸਭ ਤੋਂ ਵੱਡਾ ਹੈ, ਭਾਵ ਹਰੀ, ਹੋਰ ਸਾਰਾ ਸੰਸਾਰ ਮਰ ਜਾਏਗਾ, ਪਰ ਪਰਮੇਸੁਰ ਨਹੀਂ ਮਰੇਗਾ, ਕਿਉਂਕਿ ਉਸਨੂੰ ਰੋਣੇ ਵਾਲਾ ਕੋਈ ਨਹੀਂ, ਉਹ ਐਸੇ ਸੰਬੰਧੀਆਂ ਤੋਂ ਅਤੀਤ ਹੈ ਜੋ ਉਸਨੂੰ ਰੋਣ, ਸੋ ਜੋ ਕੀਤਾ ਹੈ ਸਭ ਰੋਂਦਾ ਹੈ: ਤਾਂ ਤੇ ਰੋਣੇ ਵਾਲੇ ਜਿਸ ਦੇ ਕੋਈ ਨਹੀਂ, ਉਹ ਆਪ ਨਿਰਵਿਕਾਰ ਹੋਇਆ। ਸੋ ਕਬੀਰ ਪਦ ਤੋਂ ਸ੍ਰੇਸ਼ਟ ਅਰ ਨਾ ਰੋਵਣਹਾਰ ਤੋਂ ਨਿਰਵਿਕਾਰ ਇਕ ਰਸ ਅਰਥ ਕਰਨੇ ਤੇ ਪ੍ਰਮਾਤਮਾ ਸਿਧ ਹੋਇਆ! ਸੰਤ ਅਰਥ ਇਉਂ ਸਿਧ ਹੁੰਦਾ ਹੈ ਕਿ "**ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥**"(੧੬) ਤਾਂ ਜਿਸਨੂੰ ਮਰਨੇ

ਤੇ ਰੋਈਦਾ ਨਹੀਂ ਸੰਤ ਹੋਇਆ, ਕਬੀਰ ਨੂੰ ਰੋਣੇ ਵਾਲਾ ਕੋਈ ਨਹੀਂ, ਕਿਉਂਕਿ ਉਹ ਦੱਸਦੇ ਹਨ "**ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋਬਿੰਦੁ॥**"(ਸ.ਕਬੀ:੬) ਗੁਰੂ ਸਾਹਿਬ ਜੀ ਬੀ ਕਹਿੰਦੇ ਹਨ: '**ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥**'(ਰਾਮ:ਸਦੁ-੫) ਇਨ੍ਹਾਂ ਅਰਥਾਂ ਕਰਕੇ ਸੰਤ ਸਿਧ ਹੋਇਆ ਕਿ ਹੋਰ ਸਭ ਦੇ ਮਰਨੇ ਪਰ ਸੰਸਾਰ ਹੋਵੇਗਾ, ਸੰਤਾਂ ਦੇ ਮਰਨੇ ਪਰ ਨਹੀਂ। ਤਾਂਤੇ ਕਬੀਰ ਤੋਂ ਭਾਵ ਸੰਤ ਹੈ ਯਾ ਭਗਤ ਕਬੀਰ ਜੀ ਦਾ ਅਪਨੇ ਆਪ ਤੋਂ ਸਿਧਾਂਤ ਹੈ, ਸੋ ਦੋਨੋਂ ਅਰਥ ਇਸੇ ਯੁਕਤੀ ਕਰ ਸਿੱਧ ਹਨ।

| ਮੂਲ | ਅਰਥ |
|---|---|
| **ਕਬੀਰ ਰਾਮੁ ਨ ਧਿਆਇਓ ਮੋਟੀ ਲਾਗੀ ਖੋਰਿ ॥ ਕਾਇਆ ਹਾਂਡੀ ਕਾਠ ਕੀ ਨਾ ਓਹੁ ਚਰ੍ਹੈ ਬਹੋਰਿ ॥ ੭੦ ॥** | ਕਬੀਰ, ਰਾਮ ਨੂੰ ਚਿੰਤਨ ਨਾ ਕੀਤਾ ਵੱਡੀ ਲੱਗ ਪਈ ਖੋੜ; (ਪਰ) ਕਾਇਆਂ (ਤਾਂ) ਕਾਠ ਦੀ ਹਾਂਡੀ ਹੈ, ਉਹ ਫੇਰ (ਚੁੱਲ੍ਹੇ ਪਰ) ਨਹੀਂ ਚੜ੍ਹੇਗੀ॥੭੦॥ |

**ਪਦਾਰਥ**— ਮੋਟੀ=ਵਡੀ, ਪਿਆਰੀ। ਖੋਰਿ=ਖੋੜ, ਘਾਰੀ, ਵ ਖੋਟ, ਦੋਸ਼, ਦੇਹ।

**ਭਾਵ**— ਮੋਟੀ ਲਾਗੀ ਖੋਰ ਦਾ ਭਾਵ ਇਹ ਦੱਸਦੇ ਹਨ ਕਿ ਭਾਰਾ ਖੋਟ (ਐ) ਲਗ ਗਿਆ ਹੈ ਨਾਮ ਤੋਂ ਬੇਮੁਖਤਾ ਦਾ। ਦੂਜੇ ਕਹਿੰਦੇ ਹਨ, ਮੌਤ ਦੀ ਆਰੀ ਸਰੀਰ ਨੂੰ ਲਗ ਰਹੀ ਹੈ, ਤੀਜੇ ਕਹਿੰਦੇ ਹਨ (ਮੋਟੀ) ਪਜਾਰੀ ਲੱਗੀ ਹੈ (ਖੋਰ) ਦੇਹ। ਪਰ ਜੇ ਅਗਲੇ ਦ੍ਰਿਸ਼ਟਾਂਤ ਵਲ ਦੇਖੀਏ ਕਿ ਕਾਇਆਂ ਕਾਠ ਦੀ ਹਾਂਡੀ ਹੈ ਦੂਜੀ ਵੇਰ ਅਗ ਪਰ ਨਹੀਂ ਚੜ੍ਹੇਗੀ ਤਦ ਇਹ ਪ੍ਰਤੀਤ ਹੁੰਦਾ ਹੈ ਕਿ ਕਾਲ ਰੂਪੀ ਮੋਟੀ ਖੋਰੀ ਲਗ ਰਹੀ ਹੈ, ਖੋਰੀ ਇਕ ਪ੍ਰਕਾਰ ਦਾ ਬਾਲਣ ਹੁੰਦਾ ਹੈ, ਕਿ ਸਰੀਰ ਕਾਠ ਦੀ ਹਾਂਡੀ ਹੈ ਕਾਲ ਦੀ ਮੋਟੀ ਖੋਰੀ ਹੇਠ ਬਲ ਰਹੀ ਹੈ। ਜਿਸ ਵੇਲੇ ਹਾਂਡੀ ਸੜ ਗਈ ਮੌਤ ਆ ਗਈ ਫੇਰ ਕੀ ਕਰੇਂਗਾ? ਕਿਉਂਕਿ ਇਹ ਕਾਠ ਦੀ ਹਾਂਡੀ ਵਾਂਙ ਫੇਰ ਅੱਗ ਤੇ ਨਹੀਂ ਚੜ੍ਹਨੀ, ਦੇਹ ਫੇਰ ਫੇਰ ਨਹੀਂ ਮਿਲਨੀ, ਸ੍ਰੀ ਗੁਰੂ ਜੀ ਵਾਕ- "**ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥ ਘਟ ਭੀਤਰਿ ਤੂ ਦੇਖੁ ਬੀਚਾਰਿ**"॥ (ਭੈਰੋ:ਕਬੀ-ਪੰਨਾ-੧੧੫੯) ਪੁਨਾ: '**ਅਬ ਤੂੰ ਸੀਝੁ ਭਾਵੈ ਨਹੀ ਸੀਝੈ॥**'(ਰਾਮ:ਮ:੫, ਅਸਟ-੨)

| ਮੂਲ | ਅਰਥ |
|---|---|
| **ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ ॥ ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ ॥ ੭੧ ॥** | ਕਬੀਰ, ਐਸੀ (ਬਾਤ) ਹੋ ਗਈ ਕਿ ਮਨ ਨੂੰ ਭਾਉਂਦਾ ਕੀਤਾ। ਹੁਣ ਮਰਣ ਥੋਂ ਕੀ ਡਰਨਾ ਹੈ ਜਦ ਹਥ ਵਿਚ (ਸਤੀ ਵਾਂਙ) ਨਲੀਏਰ ਲੈ ਲਿਆ ਤਾਂ॥੭੧॥ |

**ਪਦਾਰਥ**— ਹੋਇਪਰੀ=ਹੋ ਗਈ। ਭਾਵਤੁ=ਭਾਵਨਾ। ਸਿਧਉਰਾ=ਨਲੀਏਰ, ਪਾਨ ਬੀੜਾ, ਖੰਡਾ।

**ਭਾਵ**— ਸਾਧਨਾਂ ਤੋਂ ਡਰਦੇ ਜਗਜਾਸੂ ਨੂੰ ਕਹਿੰਦੇ ਹਨ ਕਿ ਜਦ ਐਸੀ ਬਾਤ ਹੋ ਗਈ ਕਿ ਜੋ ਮਨ ਨੂੰ ਭਾਉਂਦਾ ਸੀ ਪਰਮੇਸ਼ੁਰ ਨੇ ਕਰ ਦਿੱਤਾ। ਅਰਥਾਤ ਪਰਮਾਰਥ ਦਾ ਸਾਂਗਾ ਬਣਾ ਦਿੱਤਾ, ਫਿਰ ਤੂੰ ਸਿਮਰਨ ਕਰਦਾ ਕਿਉਂ ਨਹੀਂ? ਸਿਰੋਂ ਪੈਰੋਂ (ਟੂਟਕੇ) ਹੋਕੇ ਲਗ। ਕਿਉਂਕਿ ਦੇਖ ਜਦ ਇਸਤ੍ਰੀ ਸਤੀ ਹੋਣੇ ਦਾ ਸੰਕਲਪ ਕਰਦੀ ਹੈ ਤਦ ਹਥ ਵਿਚ ਨਲੀਏਰ ਲੈ ਲੈਂਦੀ ਹੈ, ਭਾਵੇਂ ਕੁਝ ਹੋਵੇ

ਉਹ ਪੈਰ ਪਿਛੇ ਨਹੀਂ ਧਰਦੀ। ਤਿਸੀ ਪ੍ਰਕਾਰ ਤੂੰ ਜੇ ਭੇਖ ਲੈ ਲਿਆ ਹੈ, ਜਾਂ ਜਗਤਜਾਸੂ ਬਣਿਆਂ ਹੈਂ ਤਾਂ ਪਰਮਾਰਥ ਸਿੱਧ ਕਰ, ਸਾਧਨਾ ਦੇ ਔਖ ਅਥਵਾ ਹੋਰ ਭੈ ਕਰਕੇ ਕਾਇਰ ਨਾ ਬਨ। ਇਸੇ ਦੀ ਪੁਸ਼ਟੀ ਅਗੇ ਕਰਦੇ ਹਨ।

| ਮੂਲ | ਅਰਥ |
|---|---|
| **ਕਬੀਰ ਰਸ ਕੋ ਗਾਂਡੋ ਚੂਸੀਐ ਗੁਨ ਕਉ ਮਰੀਐ ਰੋਇ ॥ ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ ॥ ੭੨ ॥** | ਕਬੀਰ! (ਦੇਖੋ) ਰਸ ਨੂੰ ਗੰਨਾਂ ਚੂਪੀਦਾ ਹੈ, (ਤਿਵੇਂ) ਗੁਣਾਂ ਦੇ ਵਾਸਤੇ ਰੋਕੇ ਮਰ ਜਾਈਏ, (ਕਿਉਂ ਜੋ) ਔਗੁਣਾਂ ਵਾਲੇ ਆਦਮੀ ਨੂੰ ਭਲਾ ਕੋਈ ਨਹੀਂ ਕਹਿੰਦਾ॥੭੨॥ |

**ਪਦਾਰਥ—** ਗਾਂਡੋ=ਗੰਨਾ। ਚੂਸੀਐ=ਚੂਪੀਐ।

**ਭਾਵ—** ਗਾਂਡਾ ਗੰਨਾ ਇਕੋ ਗਲ ਹੈ। ਦੇਖੋ ਗੰਨਾ ਲਕੜੀ ਹੈ, ਪਰ ਉਸ ਵਿਚ ਰਸ ਹੈ ਇਸੇ ਰਸ ਕਰਕੇ ਲੋਕ ਇਸ ਨੂੰ ਚੂਪਦੇ ਹਨ। ਹੋਰ ਕਈ ਪ੍ਰਕਾਰ ਦੇ ਬਾਂਸ ਆਦਕ ਹਨ, ਰਸ ਦੇ ਗੁਣ ਨਾਂ ਹੋਣੇ ਕਰਕੇ ਕੋਈ ਨਹੀਂ ਚੂਪਦਾ। ਇਸ ਦ੍ਰਿਸ਼ਟਾਂਤ ਤੋਂ ਸਿੱਖਿਆ ਦਿੰਦੇ ਹਨ, ਕਿ ਆਪਣੇ ਵਿਖੇ ਗੁਣ ਧਾਰਨੇ ਲਈ ਰੋਕੇ ਮਰ ਜਾਓ, ਅਰਥਾਤ ਗੁਣ ਧਾਰਨੇ ਨਮਿਤ ਪਰਮ ਯਤਨ ਕਰੋ, ਕਿਉਂਕਿ ਗੁਣ ਹੀਣ ਨੂੰ ਭਲਾ ਕੋਈ ਨਹੀਂ ਕਹਿੰਦਾ। ਯਥਾ- **"ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥ ਜੇ ਗੁਣ ਹੋਵਨਿ੍ ਸਾਜਨਾ ਮਿਲਿ ਸਾਂਝ ਕਰੀਜੈ॥ ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥ ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ"**॥(ਸੂਹੀ:ਮ:੧, ਪੰਨਾ-੭੬੫)

| ਮੂਲ | ਅਰਥ |
|---|---|
| **ਕਬੀਰ ਗਾਗਰਿ ਜਲ ਭਰੀ ਆਜੁ ਕਾਲਿ੍ ਜੈਹੈ ਫੂਟਿ ॥ ਗੁਰੁ ਜੁ ਨ ਚੇਤਹਿ ਆਪਨੋ ਅਧ ਮਾਝਿ ਲੀਜਹਿਗੇ ਲੂਟਿ ॥ ੭੩ ॥** | ਕਬੀਰ, (ਕੱਚੀ) ਗਾਗਰ ਪਾਣੀ ਦੀ ਭਰੀ ਹੋਈ ਅਜ ਕਲ ਟੁਟ ਜਾਵੇਗੀ। ਜਿਹੜੇ ਆਪਣੇ ਗੁਰੂ ਨੂੰ ਨਹੀਂ ਚੇਤਦੇ ਅਧ ਵਿਚਾਲੇ ਲੁਟੇ ਜਾਣਗੇ॥੭੩॥ |

**ਪਦਾਰਥ—** ਫੂਟ=ਟੁੱਟ, ਭੱਜ। ਅਧਮਾਝ=ਅਧਵਿਚਾਲੇ।

**ਭਾਵ—** ਦੇਹ ਰੂਪੀ ਗਾਗਰ ਪ੍ਰਾਣਾਂ ਦੇ ਪਾਣੀ ਨਾਲ ਭਰੀ ਹੋਈ ਹੈ, ਅਜ ਕਲ ਹੀ ਇਸ ਨੇ ਟੁੱਟ ਭੱਜ ਜਾਣਾ ਹੈ। ਜਿਹੜੇ ਆਪਣੇ ਗੁਰੂ ਨੂੰ ਨਹੀਂ ਸਿਮਰਦੇ, ਓਹ ਆਪਣੇ ਜੀਵਨ ਦੀ ਸਫ਼ਲਤਾ ਨੂੰ ਨਹੀਂ ਪੁਜਣਗੇ, ਉਨ੍ਹਾਂ ਨੂੰ ਜਮਦੂਤ ਅਧ ਵਿਚਾਲੇ ਹੀ ਲੁਟ ਲੈ ਜਾਣਗੇ। 'ਅਧਵਾਟੇ ਲੁਟੇ ਜਾਣਗੇ' ਦਾ ਭਾਵ ਇਹ ਬੀ ਹੈ ਕਿ ਉਨ੍ਹਾਂ ਦਾ ਕੋਈ ਮਨੋਰਥ ਸਿਧ ਨਾ ਹੋਵੇਗਾ। ਸੰਸਾਰ ਤਾਂ ਪ੍ਰਾਪਤ ਹੋਇਆ ਬੀ ਅਪ੍ਰਾਪਤ ਹੈ, ਕਿਉਂਕਿ ਬਣਿਆਂ ਤਣਿਆਂ ਛੱਡਣਾ ਬਣਦਾ ਹੈ, ਤੇ ਪਰਮਾਰਥ ਸਿਧ ਨਾ ਹੋਇਆ ਸੋ ਵਿਚਾਲੇ ਹੀ ਮਾਰੇ ਗਏ। ਯਥਾ- **"ਕਾਚ ਗਗਰੀਆ ਅੰਭ ਮਝਰੀਆ॥"**(ਆਸਾ:ਮ:੫-੩੫)

| ਮੂਲ | ਅਰਥ |
|---|---|
| **ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥ ੭੪ ॥** | ਕਬੀਰ, (ਮੈਂ) ਰਾਮ ਦਾ ਕੂਕਰ ਹਾਂ, ਮੋਤੀ ਮੇਰਾ ਨਾਉਂ ਹੈ, (ਹੁਕਮ ਦੀ) ਮੇਰੇ ਗਲੇ ਰੱਸੀ ਹੈ ਜਿਧਰ ਖਿਚਦਾ ਹਾਂ ਉਧਰ ਜਾਂਦਾ ਹੈ॥੭੪॥ |

**ਪਦਾਰਥ**— ਮੁਤੀਆ=ਮੋਤੀ, ਜੋ ਅਕਸਰ ਕੁਤਿਆਂ ਦਾ ਨਾਮ ਧਰਦੇ ਹਨ ਭਾਵ ਤਾਬੇਦਾਰ। ਜੇਵਰੀ=ਰਸੀ।

**ਭਾਵ**— ਆਪਣੇ ਦ੍ਵਾਰਾ ਸਭ ਪ੍ਰਤਿ ਉੱਤਮ ਉਪਦੇਸ਼ ਦਿੰਦੇ ਹਨ ਕਿ ਹੇ ਭਾਈਓ! ਇਹੀ ਭਾਵਨਾ ਕਰੋ ਕਿ ਅਸੀਂ ਰਾਮ ਦੇ ਕੂਕਰ ਹਾਂ, ਜਿਹਾ ਕੁ ਕੁੱਤੇ ਦਾ ਨਾਉਂ ਮੋਤੀ ਹੁੰਦਾ ਹੈ, ਹਮਾਰਾ 'ਮੁਤੀਆ' ਯਾ 'ਮੁਤੀਆ' ਨਾਮ ਹੈ; ਇਸ ਦਾ ਅਰਥ ਫ਼ਾਰਸੀ ਵਿਖੇ ਤਾਬੇਦਾਰ ਹੈ। ਸਾਡੇ ਅੰਤਹਕਰਣ ਰੂਪ ਗਲ ਵਿਖੇ ਹੁਕਮ ਦੀ ਰੱਸੀ ਬੱਧੀ ਹੋਈ ਹੈ, ਜਿਹਾਕੁ ਸ੍ਰੀ ਗੁਰੂ ਵਾਕ **"ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥ ਜਹਾ ਦਾਣੇ ਤਹਾਂ ਖਾਣੈ ਨਾਨਕਾ ਸਚੁ ਹੇ"**॥(ਸੋਰ:ਵਾਰ-੨੮) ਜੋ ਜਿਸ ਪਾਸੇ ਅਕਾਲ ਪੁਰਖ ਖਿਚਦਾ ਹੈ ਚਲਦੇ ਹਾਂ। ਇਹ ਕਬੀਰ ਜੈਸੇ ਭਗਤਾਂ ਦੀ ਅਵਸਥਾ ਹੈ, ਜੋ ਨਿਰਵਿਕਾਰ ਹੋਕੇ ਕੇਵਲ ਈਸ੍ਵਰ ਪਰਾਇਣ ਅਰ ਰਜ਼ਾ ਪੁਰ ਦ੍ਰਿੜ ਹਨ, ਜਿਨ੍ਹਾਂ ਨੂੰ ਪਰਮੇਸ਼ੁਰ ਦੇ ਸਿਵਾ ਹੋਰ ਕੋਈ ਲਗਨ ਨਹੀਂ ਅਰ ਕੋਈ ਕਰਮ ਉਸਦੀ ਪ੍ਰੇਰਨਾ ਬਾਝ ਨਹੀਂ ਕਰਦੇ।

| ਮੂਲ | ਅਰਥ |
|---|---|
| **ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ ॥ ਹਿਰਦੈ ਰਾਮੁ ਨ ਚੇਤਹੀ ਇਹ ਜਪਨੀ ਕਿਆ ਹੋਇ ॥੭੫॥** | ਕਬੀਰ, ਕਾਠ ਦੀ ਮਾਲਾ ਕ੍ਰੀ ਲੋਕਾਂ ਨੂੰ ਦੱਸਦਾ ਹੈਂ? ਰਿਦੇ ਵਿਖੇ ਰਾਮ ਨੂੰ ਯਾਦ ਨਹੀਂ ਕਰਦਾ, ਇਸ ਮਾਲਾ (ਨਾਲ) ਕੀ ਹੋਣਾ ਹੈ?॥੭੫॥ |

**ਪਦਾਰਥ**— ਚੇਤਹੀ=ਸਿਰਮਣ ਕਰਦਾ ਹੈ। ਜਪਨੀ=ਮਾਲਾ।

**ਭਾਵ**— ਬਾਜੇ ਬੈਰਾਗੀ ਲੋਕ ਕਾਠ ਦੀ ਮਾਲਾ ਇਉਂ ਕੜੱਕ ਕੜੱਕ ਖੜਕਾਕੇ ਫੇਰਦੇ ਹਨ ਜਿਕੁਰ ਕੋਈ ਬੁੱਕਲ ਵਿਚ ਟਕੇ ਗਿਣਦਾ ਹੈ, ਪਰ ਜੇਕਰ ਰਿਦੇ ਵਿਚ ਭਗਤੀ ਨਹੀਂ ਤਾਂ ਨਿਰਾ ਕਾਂ ਦੇ ਦੰਦ ਗਿਣਦਾ ਹੈ। **"ਮਾਥੇ ਤਿਲਕੁ ਹਥਿ ਮਾਲਾ ਬਾਨਾਂ॥ ਲੋਗਨ ਰਾਮੁ ਖਿਲਉਨਾ ਜਾਨਾਂ"**॥ (ਭੈ:ਕਬੀ:-੫) ਪੁਨਾ: **"ਗਲਿ ਮਾਲਾ ਤਿਲਕੁ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥ ਜੋ ਜਾਨਸਿ ਬ੍ਰਹਮੰ ਕਰਮੰ॥ ਸਭ ਫੋਕਟ ਨਿਸਚੌ ਕਰਮੰ"**॥ (ਆਸਾ:ਵਾਰ-੧੪)

| ਮੂਲ | ਅਰਥ |
|---|---|
| **ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ ॥ ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ ॥ ੭੬ ॥** | ਕਬੀਰ, ਵਿਛੋੜੇ ਦਾ ਸਰਪ ਮਨ ਵਿਖੇ ਰਹਿੰਦਾ ਹੈ, ਉਹ ਕੋਈ ਮੰਤ੍ਰ ਨਹੀਂ ਮੰਨਦਾ। ਰਾਮ ਦਾ ਪ੍ਰੇਮੀ ਜੀਉਂਦਾ ਨਹੀਂ ਜੇ ਕਰ ਜੀਵੇ ਤਾਂ ਮਸਤਾਨਾ ਹੋ (ਰਹਿੰਦਾ ਹੈ)॥੭੬॥ |

**ਪਦਾਰਥ**— ਬਿਰਹੁ=ਵਿਛੋੜਾ, ਪ੍ਰੇਮ। ਭੁਯੰਗਮੁ=ਸਰਪ। ਬਉਰਾ=ਮਸਤਾਨਾ।

**ਭਾਵ**— ਜਿਸ ਭਗਤ ਜਨ ਦੇ ਮਨ ਵਿਖੇ ਈਸ਼੍ਵਰ ਦੇ ਵਿਛੋੜੇ ਦਾ ਸਰਪ ਵਸ ਗਿਆ ਹੈ ਉਸਨੂੰ ਉਹ ਡਾਢਾ ਦੁਖ ਦਿੰਦਾ ਹੈ, ਈਸ਼੍ਵਰ ਦੀ ਕਥਾ ਵਾਰਤਾ ਬਾਝ ਲੋਕਾਂ ਦੀਆਂ ਸਲਾਹਾਂ ਰੂਪੀ ਮੰਤ੍ਰ ਝਾੜੇ ਛਿੱਕੇ ਪੁਰ ਰਖਦਾ ਹੈ। ਅੱਵਲ ਤਾਂ ਉਹ ਵਿਦੇਹ ਮੁਕਤ ਹੋ ਜਾਂਦਾ ਹੈ, ਜੇ ਕਰ ਕਿਸੇ ਕਰਮਾਂ ਦੇ ਕਾਰਣ ਜੀਵੇ ਬੀ ਤਦ ਜੀਵਨ ਮੁਕਤ ਹੋ ਕਰ ਸੰਸਾਰ ਵਲੋਂ ਮਸਤਾਨੇ ਵਾਂਙੂ ਬੇਪਰਵਾਹ ਰਹਿੰਦਾ ਹੈ

"ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥ ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ"॥(ਆਸਾ:ਵਾ:-੨੦) ਪੁਨਾ:-"ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ"।(ਮਾਰੂ:ਮ:੧, ਪੰਨਾ-੯੯੩) ਪੁਨਾ: "ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ"॥(ਸ:ਵਾ:ਤੇ:ਵ-੨੦)

| ਮੂਲ | ਅਰਥ |
|---|---|
| **ਕਬੀਰ ਪਾਰਸ ਚੰਦਨੈ ਤਿਨ੍ ਹੈ ਏਕ ਸੁਗੰਧ॥ ਤਿਹ ਮਿਲਿ ਤੇਊ ਊਤਮ ਭਏ ਲੋਹ ਕਾਠ ਨਿਰਗੰਧ ॥ ੭੭ ॥** | ਕਬੀਰ, ਪਾਰਸ ਅਤੇ ਚੰਦਨ (ਜੋ ਹਨ) ਉਨ੍ਹਾਂ ਦਾ ਇਕੋ ਸੁਭਾਉ ਹੈ। ਉਨ੍ਹਾਂ ਨਾਲ ਮਿਲਕੇ ਹੀ ਓਹੀ ਲੋਹਾ, ਤੇ ਨਿਰਗੰਧ ਕਾਠ ਉਤਮ ਹੋ ਗਏ॥੭੭॥ |

**ਪਦਾਰਥ**— ਸੁਗੰਧ=ਖੁਸ਼ਬੂ, ਸੁਭਾਉ। ਨਿਰਗੰਧ=ਗੰਧ ਰਹਿਤ।

**ਭਾਵ**— ਪਾਰਸ ਤੇ ਚੰਦਨ ਵਾਂਗ ਉਨ੍ਹਾਂ ਵਿਚ ਇਕ ਸੁਗੰਧੀ ਹੈ ਜੋ ਨਿਰਗੰਧ ਉਨ੍ਹਾਂ ਨੂੰ ਮਿਲੇ ਓਹ ਉਸਨੂੰ ਲੋਹੇ ਤੇ ਕਾਠ ਵਾਂਙੂ ਉਤਮ ਕਰ ਦਿੰਦੇ ਹਨ। ਭਾਵ ਓਹ ਨਾਮ ਦੀ ਸੁਗੰਧੀ ਵਾਲੇ ਹੁੰਦੇ ਹਨ, ਪਰ ਪਾਰਸ ਤੇ ਚੰਦਨ ਵਰਗੇ ਦਾਤੇ ਹੁੰਦੇ ਹਨ। ਜਿੱਕੁਰ ਨਿਕਾਰਾ ਲੋਹਾ ਪਾਰਸ ਨੂੰ ਮਿਲਕੇ ਸੋਨਾ, ਅਰ ਮਾਮੂਲੀ ਕਾਠ ਚੰਦਨ ਨੂੰ ਮਿਲਕੇ ਸੰਦਲ ਬਣ ਜਾਂਦਾ ਹੈ, ਤਿਵੇਂ ਨਿਰਗੰਧ ਜਗਜਾਸੂ ਸੁਗੰਧੀ ਵਾਲੇ ਗੁਰਮੁਖ ਨੂੰ ਮਿਲਕੇ ਉਤਮ ਹੋ ਜਾਂਦੇ ਹਨ।

| ਮੂਲ | ਅਰਥ |
|---|---|
| **ਕਬੀਰ ਜਮ ਕਾ ਠੇਂਗਾ ਬੁਰਾ ਹੈ ਓਹੁ ਨਹੀ ਸਹਿਆ ਜਾਇ ॥ ਏਕੁ ਜੁ ਸਾਧੂ ਮੋੁਹਿ ਮਿਲਿਓ ਤਿਨ੍ਹਿ ਲੀਆ ਅੰਚਲਿ ਲਾਇ॥ ੭੮॥** | ਕਬੀਰ, ਜਮ ਦਾ ਡੰਡਾ ਬੁਰਾ ਹੈ, ਉਹ ਸਹਾਰਿਆ ਨਹੀਂ ਜਾਂਦਾ। ਇਕ ਮਹਾਤਮਾ ਮੈਨੂੰ ਮਿਲ ਗਏ ਉਨ੍ਹਾਂ ਨੇ (ਆਪਣੇ) ਲੜ ਲਾ ਲੀਤਾ॥੭੮॥ |

**ਪਦਾਰਥ**— ਠੇਂਗਾ=ਡੰਡਾ। ਸਾਧੂ=ਮਹਾਤਮਾ। ਅੰਚਲਿ=ਪੱਲੇ।

**ਭਾਵ**— ਜਮ ਮਾਰਗ ਵਿਖੇ ਜਮਾਂ ਦੇ ਸੋਟੇ ਸਿਰਾਂ ਪੁਰ ਪੈਂਦੇ ਹਨ, ਉਹ ਅਸਹਿ ਹਨ, ਇਸ ਲਈ ਉਪਦੇਸ਼ ਕਰਦੇ ਹਨ ਕਿ ਬਚੋ, ਅਰ ਬਚਣੇ ਦਾ ਉਪਾਵ ਦਸਣੇ ਲਈ ਅਪਣੇ ਸਿਰ ਬੀਤੀ ਦੱਸਦੇ ਹਨ, ਕਿ ਸੰਤ ਮਹਾਤਮਾਂ ਨੇ ਉਪਦੇਸ਼ ਦਾ ਪੱਲਾ ਫੜਾਕੇ ਮੈਨੂੰ ਬਚਾ ਲਿਆ ਹੈ, ਤੁਸੀਂ ਬੀ ਹੇ ਲੋਕੋ! ਇਸੀ ਪ੍ਰਕਾਰ ਕਰੋ, ਕਿਉਂਕਿ ਔਖੀ ਵੇਲੇ ਕਿਸੇ ਨਹੀਂ ਰਖਜਾ ਕਰਨੀ।

| ਮੂਲ | ਅਰਥ |
|---|---|
| **ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ ॥ ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ ॥ ੭੯ ॥** | ਕਬੀਰ, ਹਕੀਮ ਕਹਿੰਦਾ ਹੈ ਮੈਂ ਹੀ ਚੰਗਾ ਹਾਂ, ਔਖਧੀ ਮੇਰੇ ਵੱਸ ਹੈ, (ਪਰ) ਇਹ (ਪ੍ਰਾਣ) ਤਾਂ ਈਸ਼੍ਵਰ ਦੀ ਚੀਜ਼ ਹੈ, ਜਦ ਚਾਹੇ ਖੋਹ ਲੈਂਦਾ ਹੈ॥੭੯॥ |

**ਪਦਾਰਥ—** ਬਸਤੁ=ਚੀਜ। ਖਸਿ=ਖੋਹ।

**ਭਾਵ—** ਵੈਦ ਤਾਂ ਮਰਦਿਆਂ ਤੀਕ ਅਨੇਕ ਤਰ੍ਹਾਂ ਦੀਆਂ ਪੁੜੀਆਂ ਦੇਈ ਜਾਂਦਾ ਹੈ, ਪਰ ਕਾਲ ਉਨ੍ਹਾਂ ਨੂੰ ਬੋਚੀ ਜਾਂਦਾ ਹੈ। ਜਦ ਈਸ਼੍ਵਰ ਦੀ ਮਰਜ਼ੀ ਨਹੀਂ ਤਾਂ ਕੋਈ ਪੁੜੀ ਕੁਝ ਨਹੀਂ ਸਾਰਦੀ। ਸ੍ਰੀ ਗੁਰੂ ਜੀ ਲਿਖਦੇ ਹਨ **"ਅਉਖਦ ਆਏ ਰਾਸਿ ਵਿਚਿ ਖਲੋਇਆ"**। (ਫੁਨ:ਮ:੫-੨੩) ਜਿਥੋਂ ਤੀਕ ਆਪ ਵਿਚ ਨਾਂ ਖਲੋਵੇ ਕੋਈ ਔਖਧੀ ਗੁਣ ਨਹੀਂ ਕਰਦੀ। ਵੈਦ ਨੂੰ ਅਪਣੇ ਦਾਰੂਆਂ ਦਾ ਹੰਕਾਰ ਹੁੰਦਾ ਹੈ, ਇਹ ਨਹੀਂ ਲਖਦਾ ਕਿ ਪ੍ਰਾਣਾਂ ਦਾ ਮਾਲਕ ਕਰਤਾਰ ਹੈ। ਜਦ ਮਾਲਕ ਨੇ ਆਪਣੀ ਵਸਤੁ ਸੰਭਾਲੀ ਤਦ ਓਹ ਕੀ ਕਰ ਸਕਦਾ ਹੈ? ਇਹ ਸਲੋਕ ਵੈਦਾਂ ਦੀ ਹੰਕਾਰ ਨਿਬ੍ਰਿਤੀ ਹੇਤ ਪਰਮ ਉੱਤਮ ਹੈ।

| ਮੂਲ | ਅਰਥ |
|---|---|
| **ਕਬੀਰ ਨਉਬਤਿ ਆਪਨੀ ਦਿਨ ਦਸ ਲੇਹੁ ਬਜਾਇ ॥ ਨਦੀ ਨਾਵ ਸੰਜੋਗ ਜਿਉ ਬਹੁਰਿ ਨ ਮਿਲਹੈ ਆਇ ॥ ੮੦ ॥** | ਕਬੀਰ, ਆਪਣੀ ਨੌਬਤ ਦਸ ਦਿਨ ਵਜਾ ਲਵੋ। ਨਦੀ ਦੀ ਬੇੜੀ ਦੇ ਪੂਰ ਵਾਂਙ ਫੇਰ ਨਹੀਂ ਆਕੇ ਮੇਲ ਹੋਵੇਗਾ॥੮੦॥ |

**ਪਦਾਰਥ—** ਨਉਬਤ=ਨਗਾਰਾ। ਨਾਵ ਸੰਜੋਗ=ਬੇੜੀ ਦਾ ਪੂਰ।

**ਭਾਵ—** ਜਦ ਬੇੜੀ ਪਾਰ ਹੋ ਜਾਂਦੀ ਹੈ, ਰਾਹੀ ਆਪੋ ਆਪਣੇ ਰਾਹੀਂ ਪੈ ਜਾਂਦੇ ਹਨ, ਫੇਰ ਅਜਿਹਾ ਮੇਲ ਹੋਣਾ ਵੱਡਾ ਕਠਨ ਹੈ, ਇਸ ਲਈ ਆਪਣੇ ਸੁਾਸ ਦੀ ਨੌਬਤ ਵਜਾਕੇ ਸਫ਼ਲ ਕਰ ਲਵੋ। ਸ੍ਰੀ ਗੁਰੂ ਜੀ ਲਿਖਦੇ ਹਨ, **"ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥ ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥"**(ਮਾਰੂ:ਮ:੫,ਅੰਜ-੨) ਅਰਥਾਤ ਰਾਤ ਨੂੰ ਬ੍ਰਿਛ ਹੇਠ ਜਿਕੁਰ ਜੰਤੂ ਇਕੱਠੇ ਹੋਕੇ ਦਿਨ ਨੂੰ ਚਲੇ ਜਾਂਦੇ ਹਨ, ਤਿੱਕੁਰ ਏਹ ਸਨਬੰਧੀ ਜਿਉਂ ਜਿਉਂ ਅਵਸਥਾ ਦੀ ਰਾਤ ਗੁਜਰਦੀ ਹੈ ਮਰਦੇ ਜਾਂਦੇ ਹਨ, ਤਾਂਤੇ ਤੁਸੀਂ ਆਪਣੀ ਅਵਸਥਾ ਦੇ ਦਿਹਾੜੇ ਭਲੀ ਪ੍ਰਕਾਰ ਬਿਤਾਵੋ। ਇਨ੍ਹਾਂ ਲੋਕਾਂ ਵਿਚ ਮਗਨ ਰਹਿਕੇ ਆਪਣੀ ਆਯੂ ਵਿਅਰਥ ਨਾ ਗੁਆ ਦਿਓ।

| ਮੂਲ | ਅਰਥ |
|---|---|
| **ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥ ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥੮੧॥** | ਕਬੀਰ! (ਜੇ) ਸੱਤਾਂ ਸਮੁੰਦ੍ਰਾਂ ਨੂੰ ਸ਼ਾਹੀ ਬਣਾਓ (ਤੇ ਸਾਰੀ) ਬਨਾਸਪਤੀ ਨੂੰ ਲਿੱਖਣ ਬਣਾਓ ਧਰਤੀ ਦਾ ਜੇ ਕਾਗਦ ਬਣਾਓ (ਤਦ ਬੀ) ਹਰੀ ਜਸ ਲਿਖਿਆ ਨਾ ਜਾਊ॥੮੧॥ |

**ਪਦਾਰਥ—** ਮਸੁ=ਸ਼ਾਹੀ। ਬਨਰਾਇ=ਬਨਾਸਪਤੀ। ਬਸੁਧਾ=ਧਰਤੀ।

**ਭਾਵ—** **"ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ॥ ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ"**॥(ਸਿਰੀ:ਮ:੧-੨)

ਈਸ਼ਰ ਦੇ ਇਕ ਇਕ ਰੋਮ ਵਿਖੇ ਕੋਟ ਕੋਟ ਬ੍ਰਹਮੰਡ ਹਨ, ਉਸਦੇ ਜਸ ਦਾ ਅੰਤ ਕੌਣ ਲਿਖ ਸਕੇ? ਇਕ ਧਰਤੀ ਪੁਰ ਸਤਿ ਸਮੁੰਦਰ ਤੇ ਬਨਸਪਤੀ ਤੇ ਧਰਤੀ ਵੱਡੀ ਚੀਜ ਭਾਸਦੀ ਹੈ, ਪਰ

ਕਰਤਾਰ ਦੀ ਰਚਨਾ ਵਿਚ ਕਰੋੜਹਾਂ ਕਰੋੜ ਧਰਤੀਆਂ ਤੇ ਸੂਰਜ, ਤੇ ਤਾਰੇ ਬੇਗਿਣਤ ਬੇਹਦ ਰਚੇ ਪਏ ਹਨ, ਤਦ ਉਸ ਕਰਤੇ ਦਾ ਜਸ ਕੌਣ ਲਿਖ ਸਕੇ?

| ਮੂਲ | ਅਰਥ |
| --- | --- |
| **ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੇ ਗੁਪਾਲ ॥ ਕਬੀਰ ਰਮਈਆ ਕੰਠਿ ਮਿਲੁ ਚੂਕਹਿ ਸਰਬ ਜੰਜਾਲ ॥ ੮੨ ॥** | ਕਬੀਰ, ਜੁਲਾਹਾ ਜਾਤੀ ਕੀ ਕਰੇਗੀ (ਜਦ) ਰਿਦੇ ਵਿਖੇ ਹਰੀ ਵਸ ਰਿਹਾ ਹੈ ਤਾਂ ਕਬੀਰ (ਜੀ ਕਹਿੰਦੇ ਹਨ) ਈਸ਼੍ਵਰ ਕੰਠ ਨਾਲ ਮਿਲਿਆ ਸੱਭੇ ਧੰਦੇ ਚੁਕ ਜਾਂਦੇ ਹਨ॥੮੨॥ |

**ਪਦਾਰਥ**— ਗੁਪਾਲ=ਪ੍ਰਿਥੀ ਦਾ ਮਾਲਕ, ਹਰੀ। ਜੰਜਾਲ=ਧੰਦੇ।

**ਭਾਵ**— ਕਈ ਪ੍ਰੇਮੀ ਉਪਰਲੇ ਅਰਥ ਨੂੰ ਹੰਕਾਰ ਪੂਰਤ ਖਿਆਲ ਕਰਦੇ ਹਨ ਅਰ ਇਹ ਅਰਥ ਕਰਦੇ ਹਨ- ਜੁਲਾਹਾ ਜਾਤੀ ਕੀ (ਨੁਕਸਾਨ) ਕਰ ਸਕਦੀ ਹੈ (ਜੇ) ਹ੍ਰਿਦੇ ਵਿਚ ਪਰਮੇਸ਼੍ਵਰ ਵਸ ਪਵੇ (ਤਾਂ), ਹੇ ਰਮਈਆ! ਮੇਰੇ, ਕੰਠ ਮਿਲੋ (ਜੋ) ਸਾਰੇ ਧੰਦੇ ਦੂਰ ਹੋ ਜਾਣ।

ਸਲੋਕ ਦਾ ਭਾਵ ਇਹ ਹੈ ਕਿ ਜਾਤ ਤੁੱਛ ਬਾਤ ਹੈ, ਪਰਮੇਸੁਰ ਦੀ ਪ੍ਰਾਪਤੀ ਵਿਚ ਜਾਤ ਕਿਸੇ ਤਰ੍ਹਾਂ ਪ੍ਰਤਿਬੰਧਕ ਨਹੀਂ ਹੈ ਅਰ ਨਾਂ ਹੀ ਪਰਮੇਸੁਰ ਦੇ ਪਜਾਰੇ ਜਾਤ ਦੀ ਪ੍ਰਵਾਹ ਕਰਦੇ ਹਨ। ਏਹ ਬੰਧਨ ਤਾਂ ਸੰਸਾਰੀਆਂ ਨੂੰ ਜਾਂ ਝੂਠੇ ਤੇ ਪਖੰਡੀਆਂ ਅਧਰਮੀਆਂ ਨੂੰ ਪਏ ਹਨ, ਕਿਉਂਕਿ ਪਹਿਲੇ ਸਮਝਦੇ ਨਹੀਂ, ਤੇ ਦੂਜਿਆਂ ਦੀ ਦੁਕਾਨਦਾਰੀ ਨਹੀਂ ਤੁਰ ਸਕਦੀ। ਇਸੇ ਕਰਕੇ ਗੁਰੂ ਮਹਾਰਾਜ ਜੀ ਨੇ ਕਹਿ ਛੱਡਿਆ ਹੈ "**ਉਆ ਤੇ ਊਤਮੁ ਗਨਉ ਚੰਡਾਲਾ॥ ਨਾਨਕ ਜਿਹ ਮਨਿ ਬਸਹਿ ਗੁਪਾਲਾ**"॥(ਗਉ:ਮ:੫,ਬਾ:ਅ-੧੬)

| ਮੂਲ | ਅਰਥ |
| --- | --- |
| **ਕਬੀਰ ਐਸਾ ਕੋ ਨਹੀ ਮੰਦਰੁ ਦੇਇ ਜਰਾਇ॥ ਪਾਂਚਉ ਲਰਿਕੇ ਮਾਰਿ ਕੈ ਰਹੈ ਰਾਮ ਲਿਉ ਲਾਇ ॥ ੮੩ ॥** | ਕਬੀਰ, ਅਜਿਹਾ ਕੋਈ ਨਹੀਂ ਜੋ ਘਰ ਨੂੰ ਸਾੜ ਦੇਵੇ, ਤੇ ਪੰਜਾਂ ਪੁਤ੍ਰਾਂ ਨੂੰ ਮਾਰਕੇ ਰਾਮ ਵਿਖੇ ਲਿਵ ਲਾਈ ਰਖੇ॥੮੩॥ |

**ਪਦਾਰਥ**— ਮੰਦਰ=ਘਰ, ਸਰੀਰ, ਦੇਹ ਅਭਿਮਾਨ। ਲਰਿਕੇ=ਪੁਤ੍ਰ, ਕਾਮ ਕ੍ਰੋਧ ਆਦਿ।

**ਭਾਵ**— ਐਸਾ ਪੁਰਖ ਕੋਈ ਨਹੀਂ, ਭਾਵ ਵਿਰਲਾ ਲਭ਼ਦਾ ਹੈ ਜੋ ਦੇਹ ਅਭਿਮਾਨ ਨੂੰ ਗਜਾਨ ਦੀ ਅੱਗ ਨਾਲ ਸਾੜਕੇ ਤੇ ਪੰਜ ਕਾਮਾਦਿ ਵਿਸ਼ਿਆਂ ਨੂੰ ਨਾਸ਼ ਕਰਕੇ ਪਰਮੇਸੁਰ ਵਿਖੇ ਇਕ ਰਸ ਲਿਵ ਲਾਈ ਰਖੇ। ਸ੍ਰੀ ਗੁਰੂ ਜੀ ਫੁਰਮਾਉਂਦੇ ਹਨ:- "**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ**" (ਗੂਜ:ਮ:੫, ਪੰਨਾ-੪੯੫) ਪੁਨਾ:- "**ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ।**"(ਸ:ਵਾ:ਤੇ:ਵ-੧੨)

| ਮੂਲ | ਅਰਥ |
| --- | --- |
| **ਕਬੀਰ ਐਸਾ ਕੋ ਨਹੀ ਇਹੁ ਤਨੁ ਦੇਵੈ ਫੂਕਿ॥ ਅੰਧਾ ਲੋਗੁ ਨ ਜਾਨਈ ਰਹਿਓ ਕਬੀਰਾ ਕੂਕਿ ॥ ੮੪ ॥** | ਕਬੀਰ, ਅਜਿਹਾ ਕੋਈ ਨਹੀਂ ਹੈ ਜੋ ਇਸ ਤਨ ਨੂੰ ਫੂਕ ਦੇਵੇ, ਅੰਨ੍ਹੇ ਲੋਕ ਨਹੀਂ ਸਮਝਦੇ, ਕਬੀਰ (ਤਾਂ ਬਥੇਰਾ) ਕੂਕ ਰਿਹਾ ਹੈ॥੮੪॥ |

**ਪਦਾਰਥ**— ਫੂਕਿ=ਸਾੜ। ਕੂਕਿ=ਪੁਕਾਰ।

**ਭਾਵ**— ਪਿਛਲੇ ਅਰਥ ਨੂੰ ਫੇਰ ਦ੍ਰਿੜ੍ਹ ਕਰਦੇ ਹਨ ਕਿ ਅਜਿਹਾ ਦੇਹ ਅਭਿਮਾਨ ਦੇ ਫੂਕਣੇ ਵਾਲਾ ਕੋਈ ਤਤਵੇਤਾ ਕੋਟਾਂ ਮਧੇ ਹੈ। ਕਬੀਰ ਜੀ ਕਹਿੰਦੇ ਹਨ ਅਸੀਂ ਤਾਂ ਕੂਕ ਰਹੇ ਹਾਂ, ਲੋਕਾਂ ਨੂੰ ਡੰਕੇ ਦੀ ਚੋਟ ਨਾਲ ਸਮਝਾ ਰਹੇ ਹਾਂ, ਪਰ ਅੰਨ੍ਹੇ ਲੋਕ (ਅਗਜਾਨੀ) ਸੁਣਦੇ ਬੀ ਹਨ, ਫਿਰ ਸਮਝਦੇ ਨਹੀਂ, ਕਿਉਂਕਿ ਵਿਚਾਰ ਦੀ ਅੱਖ ਨਹੀਂ ਖੋਲਦੇ ਇਸ ਕਰਕੇ ਅੰਨ੍ਹੇ ਹਨ। ਉਂਵ ਤਾਂ ਸੁਜਾਖੇ ਹਨ, ਕੰਨੋ ਸੁਣਦੇ ਬੀ ਹਨ ਪਰ ਥਿੰਧੇ ਘੜੇ ਪੁਰੋਂ ਪਾਣੀ ਵਤ ਸਭ ਕੁਛ ਉਨ੍ਹਾਂ ਪੁਰੋਂ ਬੇ ਅਸਰ ਲੰਘ ਜਾਂਦਾ ਹੈ।

| ਮੂਲ | ਅਰਥ |
| --- | --- |
| **ਕਬੀਰ ਸਤੀ ਪੁਕਾਰੈ ਚਿਹ ਚੜੀ ਸੁਨੁ ਹੋ ਬੀਰ ਮਸਾਨ ॥ ਲੋਗੁ ਸਬਾਇਆ ਚਲਿ ਗਇਓ ਹਮ ਤੁਮ ਕਾਮੁ ਨਿਦਾਨ ॥ ੮੫ ॥** | ਕਬੀਰ, ਸਤੀ ਚਿਖਾ ਪੁਰ ਚੜੀ ਹੋਈ ਪੁਕਾਰਦੀ ਹੈ ਸੁਣੋ (ਹੇ) ਮਸਾਣ ਵਿਚ (ਆਏ) ਭਰਾਓ! ਸਾਰੇ ਲੋਕ (ਅਗੇ ਇਥੇ ਆਕੇ) ਚਲੇ ਗਏ, ਅਸੀਂ (ਬੀ ਚਲੇ ਹਾਂ) ਤੁਹਾਡਾ ਕੰਮ (ਬੀ) ਓੜਕ ਇਥੇ ਹੀ ਪਏਗਾ॥੮੫॥ |

**ਪਦਾਰਥ**— ਚਿਹ=ਚਿਖਾ। ਬੀਰ ਮਸਾਣ=ਮਸਾਣ (ਭੂਮੀ ਵਿਚ ਆਏ) ਭਰਾਵੋ!

**ਭਾਵ**— ਸਤੀ ਆਪਣੇ ਵਾਕਾਂ ਥੋਂ ਇਹ ਦ੍ਰਿੜ੍ਹ ਕਰਾਉਂਦੀ ਹੈ, ਹੇ ਭਾਈਓ! ਸਾਰਾ ਸੰਸਾਰ ਮਸਾਣ ਭੂਮੀ ਵਿਚ ਹੀ ਆ ਆਕੇ ਤੁਰ ਗਿਆ, ਹੁਣ ਮੈਂ ਚਲੀ ਹਾਂ ਅਜ ਤੁਸੀਂ ਤਮਾਸ਼ਾ ਦੇਖਕੇ ਘਰੋ ਘਰੀ ਜਾ ਸਵੋਂਗੇ, ਪਰ ਓੜਕ ਤੁਸਾਂ ਇਥੇ ਹੀ ਆਉਣਾ ਹੈ। ਅਸਲ ਬਸਤੀ ਇਸੇ ਨੂੰ ਜਾਣੋਂ, ਆਪਣੇ ਘਰਾਂ ਵਿਖੇ ਖਚਿਤ ਹੋਕੇ ਮਰਨਾ ਨਾ ਭੁਲਾ ਬੈਠੋ।

ਦੂਜਾ ਅਰਥ ਇਹ ਭੀ ਕਰਦੇ ਹਨ, ਸਤੀ, ਸਤਵਾਦੀ ਪੁਰਖ, ਜਿਸਨੂੰ ਚੌਥੀ ਭੂਮਿਕਾ ਦੀ (ਚਿਹ) ਰੰਗਣ ਚੜੀ ਹੋਈ ਹੈ, ਪੁਕਾਰਦਾ ਹੈ: ਹੇ ਬੀਰ ਮਸਾਣੋ! (ਰਬ ਵੱਲੋਂ ਮੁਰਦਿਓ), ਲੋਕ ਚਲੇ ਜਾਂਦੇ ਹਨ ਇਹ (ਹਮਤੁਮ) ਮੈਂ ਤੂੰ ਦਾ ਕੰਮ ਮੂਰਖਾਂ ਦਾ ਹੈ ਇਸਨੂੰ ਛੱਡਕੇ ਰੱਬ ਵਲ ਮੁੜੋ।

ਇਉਂ ਭੀ ਭਾਵ ਦੱਸਦੇ ਹਨ, ਕਿ ਜਿਸ ਵੇਲੇ ਤਮਾਸ਼ਾ ਦੇਖਣ ਆਏ ਲੋਕੀ ਘਰੋ ਘਰੀ ਚਲੇ ਗਏ ਉਸ ਵੇਲੇ ਸਤੀ ਮਸਾਣ ਦੇ ਬੀਰਾਂ ਨੂੰ ਕਹਿੰਦੀ ਹੈ। ਤੰਤ੍ਰ ਮਤ ਵਾਲੇ ਯੋਗਨੀਆਂ ਤੇ ਬੀਰ ਆਦਿ ਗੁਪਤ ਸ੍ਰਿਸਟੀ ਦੇ ਜੀਵ ਮੰਨਦੇ ਹਨ। ਸੋ ਮਸਾਣ ਦੇ ਬੀਰਾਂ ਨੂੰ ਸਤੀ ਕਹਿੰਦੀ ਹੈ, ਕਿ ਸਭ ਲੋਕ ਚਲੇ ਗਏ ਅੰਤ ਮੈਨੂੰ ਤੁਹਾਡੇ ਨਾਲ ਕੰਮ ਪਿਆ। ਅਰਥਾਤ ਕਬੀਰ ਜੀ ਲੋਕਾਂ ਨੂੰ ਸਤੀ ਦਾ ਸੰਕਲਪ ਦੱਸਦੇ ਹੋਏ ਇਹ ਉਪਦੇਸ਼ ਕਰਦੇ ਹਨ ਕਿ ਜਿਕੁਰ ਤੁਸੀਂ ਤਮਾਸ਼ਾ ਦੇਖਣੇ ਗਏ ਸੀ, ਪਰ ਸਤੀ ਤੁਹਾਡੇ ਤਮਾਸ਼ੇ ਨੂੰ ਨਹੀਂ ਦੇਖਦੀ ਸੀ, ਤੁਸੀਂ ਦਿੱਸਦੇ ਸਾਓ ਪਰ ਉਸ ਲਈ ਦਿੱਸਣੇ ਤੁੱਲ ਨਹੀਂ ਸਾਓ, ਉਸ ਦੀ ਸੁਰਤ ਮਸਾਣਾਂ ਦੇ ਬੀਰਾਂ ਵਲ ਸੀ, ਕਿ ਇਨ੍ਹਾਂ ਦਿੱਸਦੇ ਲੋਕਾਂ ਨਾਲ ਤਾਂ ਮੈਂ ਤਿਨਕਾ ਤੜ ਚੁਕੀ, ਇਨ੍ਹਾਂ ਨਾਲ ਕੀ ਪ੍ਰਯੋਜਨ? ਹੁਣ ਤਾਂ ਮੇਰਾ ਕੰਮ ਬੀਰ ਮਸਾਣਾਂ ਨਾਲ ਹੈ ਜਿਨ੍ਹਾਂ ਵਿਚ ਵਸਣਾ ਹੈ। ਤਿਸੀ ਪ੍ਰਕਾਰ ਸੰਸਾਰ ਤੋਂ ਉਪ੍ਰਾਮ ਹੋਏ ਬਾਉਲੇ ਦਿਸਦੇ ਸੰਤ ਨੂੰ ਕੋਈ ਤਮਾਸ਼ਾ ਸਮਝਕੇ ਦੇਖਦੇ ਹਨ, ਲੋਕਾਂ ਲਈ ਉਹ ਤਮਾਸ਼ਾ ਹੈ, ਪਰ ਉਸਦੀ ਸੁਰਤ ਅਪਣੇ ਸ੍ਵੈਰੂਪ ਵਿਚ ਲੀਨ ਹੈ। ਉਹ ਲੋਕਾਂ ਨੂੰ ਨਹੀਂ ਦੇਖਦਾ, ਕਿਉਂਕਿ ਸਤੀ ਦੇ ਤਮਾਸ਼ੇ ਵਤ ਲੋਕਾਂ ਚਲੇ ਜਾਣਾ ਹੈ ਉਨ੍ਹਾਂ ਨੇ ਲਿਵ ਉਥੇ ਜੋੜੀ ਹੈ ਕਿ ਜਿਥੇ ਉਨ੍ਹਾਂ ਨੇ ਆਪਣਾ ਅੰਤ ਪ੍ਰਯੰਤ ਨਿਬਾਹੁਣਾ ਹੈ।

| ਮੂਲ | ਅਰਥ |
|---|---|
| **ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ ॥ ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥ ੮੬ ॥** | ਕਬੀਰ; ਮਨ ਪੰਖੀ ਬਨ ਰਿਹਾ ਹੈ ਉਡ ਉਡਕੇ ਦਸੋ ਦਿਸ਼ਾ ਨੂੰ ਜਾਂਦਾ ਹੈ। ਜੋ ਜਿਹੀ ਸੰਗਤ ਨੂੰ ਮਿਲੇ ਉਹ ਤਿਹੋ ਜਿਹਾ ਹੀ ਫਲ ਖਾਂਦਾ ਹੈ॥੮੬॥ |

**ਪਦਾਰਥ**— ਪੰਖੀ=ਪੰਛੀ। ਸੰਗਤਿ=ਸੁਹਬਤ।

**ਭਾਵ**— ਸੰਕਲਪ ਵਿਕਲਪਾਂ ਦੇ ਪਰਾਂ ਨਾਲ ਮਨ ਪੰਛੀ ਕਈ ਭਲੀਆਂ ਬੁਰੀਆਂ ਸੁਹਬਤਾਂ ਰੂਪੀ ਬ੍ਰਿਛਾਂ ਪੁਰ ਬੈਠਕੇ ਪੁੰਨ ਪਾਪ ਰੂਪੀ ਫਲਾਂ ਨੂੰ ਖਾਕੇ ਸੁਖ ਦੁਖ ਭੋਗਦਾ ਹੈ। ਅਗੇ ਇਕ ਸਲੋਕ ਵਿਚ ਸਤਿਸੰਗਤ ਦੀ ਮਹਿਮਾਂ ਦੱਸਦੇ ਹਨ ਤੇ ਉਸ ਤੋਂ ਅਗਲੇ ਵਿਚ ਕੁਸੰਗ ਦਾ ਨੁਕਸਾਨ।

| ਮੂਲ | ਅਰਥ |
|---|---|
| **ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ॥ ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ ॥ ੮੭ ॥** | ਕਬੀਰ, ਜਿਸ ਨੂੰ ਲੱਭਦੇ ਸੇ ਉਹ (ਵਿਚੋਂ ਹੀਂ) ਥਾਉਂ ਲਭ ਪਿਆ ਹੈ, ਉਹੋ ਫਿਰ ਕਰ ਤੂੰ ਹੋ ਗਿਆ ਹੈਂ ਜਿਸਨੂੰ (ਤੂੰ) ਹੋਰ ਆਖਦਾ ਸੀ॥੮੭॥ |

**ਪਦਾਰਥ**— ਠਉਰੁ=ਥਾਂ, ਹ੍ਰਿਦਾ।

**ਭਾਵ**— "**ਜਹਾ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥ ਬੇਦ ਪੁਰਾਨ ਸਭ ਦੇਖੇ ਜੋਇ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ।**"(ਬੰਸ:ਰਾਮਾਨੰਦ-੧) ਬਾਹਰ ਤਾਂ ਜਲ ਜਾਂ ਪਥਰ ਹੀ ਹਨ, ਆਤਮਾਂ ਤਾਂ ਘਰ ਵਿਖੇ ਹੀ ਪੂਰਨ ਹੈ। ਪਹਿਲੇ ਜੀਵ ਤੀਰਥਾਦਿ ਬਨਾਂ ਵਿਖੇ ਢੂੰਡਦਾ ਫਿਰਦਾ ਹੈ, ਪਰ ਜਦ ਸਤਿਸੰਗਤ ਦਾ ਪ੍ਰਤਾਪ ਫਲਦਾ ਹੈ ਤਦ ਉਹ ਥਾਂ ਆਪਣੇ ਹੀ ਅੰਦਰ ਦਿਸ ਪੈਂਦਾ ਹੈ ਅਰ ਜਿਸ ਆਪਣੇ ਆਪ ਨੂੰ ਹੋਰ ਹੋਰ ਕਹਿਕੇ ਭਟਕਦਾ ਸੀ ਉਸ ਅਪਣੇ ਸ੍ਵੈ ਸਰੂਪ ਦਾ ਪਤਾ ਲਗ ਜਾਂਦਾ ਹੈ ਅਰ ਇਕ ਰਸ ਸਰਬ ਬਜਾਪੀ ਪਰਮੇਸੁਰ ਦਾ ਬੀ ਥਹੁ ਲਗ ਜਾਂਦਾ ਹੈ। ਗੁਰਵਾਕ- "**ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ।**"(ਧਨਾ:ਮ:੯-੧) ਅਗੇ ਕੁਸੰਗ ਦਾ ਦ੍ਰਿਸ਼ਟਾਂਤ ਦਿੰਦੇ ਹਨ।

| ਮੂਲ | ਅਰਥ |
|---|---|
| **ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ ॥ ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ ॥ ੮੮ ॥** | ਕਬੀਰ, ਕੁਸੰਗ ਦੀ ਮਾਰੀ ਮਰ ਰਹੀ ਹਾਂ, ਜਿੱਕੁਰ ਕੇਲੇ ਦੇ ਕੋਲ ਬੇਰ, ਉਹ (ਬੇਰ ਤਾਂ) ਝੂਲਦੀ (ਹੈ) ਉਹ (ਕੇਲਾ) ਚੀਰੀਦਾ ਹੈ, (ਸੋ ਤੂੰ) ਸਾਕਤਾਂ ਦੀ ਸੰਗਤ ਵਲ ਨਾ ਤੱਕ॥੮੮॥ |

**ਪਦਾਰਥ**— ਜੁ=ਜੈਸੇ। ਚੀਰੀਏ=ਚੀਰੀਦਾ ਹੈ। ਹੇਰਿ=ਦੇਖ।

**ਭਾਵ**— ਸਾਕਤ ਦੀ ਨਿਤ ਕ੍ਰਿਆ ਬੀ ਜਗਜਾਸੂ ਦੀ ਬੁਧਿ ਨੂੰ ਮੈਲੀ ਕਰਦੀ ਰਹੇਗੀ, ਇਸ ਲਈ ਪਰੇ ਰਹਿਣਾ ਹੀ ਸ੍ਰੇਸ਼ਟ ਹੈ ਕਿਉਂਕਿ ਜਦ ਬੇਰ ਝੂਲੇਗੀ, ਅਪਣੇ ਕੁਸੰਗ ਦਾ ਪ੍ਰਭਾਵ ਦਿਖਾਏਗੀ, ਤਦ ਕੋਲ ਖੜੇ ਕੇਲੇ ਦੇ ਪਤੇ ਉਸਦੇ ਕੰਡਿਆਂ ਨਾਲ ਚੀਰੇ ਜਾਣਗੇ। ਇਸੀ ਪ੍ਰਕਾਰ ਜਗਜਾਸੂ ਪੁਰਖ ਨੂੰ ਕੁਸੰਗਤ ਸਰਬ ਥਾਂ ਹਾਨੀਕਾਰਕ ਹੈ, ਜਿਸ ਕਿਸ ਪ੍ਰਕਾਰ ਬਨ ਪਵੇ ਛਡਣੀ ਹੀ ਯੋਗ ਹੈ।

| ਮੂਲ | ਅਰਥ |
|---|---|
| **ਕਬੀਰ ਭਾਰ ਪਰਾਈ ਸਿਰਿ ਚਰੈ ਚਲਿਓ ਚਾਹੈ ਬਾਟ ॥ ਅਪਨੇ ਭਾਰਹਿ ਨਾ ਡਰੈ ਆਗੈ ਅਉਘਟ ਘਾਟ ॥ ੮੯ ॥** | ਕਬੀਰ! ਪਰਾਈ ਪੰਡ ਸਿਰ ਪੁਰ ਚੁਕੇਂ (ਤੇ) ਤੁਰਿਆ ਚਾਹੇਂ ਰਸਤਾ। ਆਪਣੇ ਭਾਰੋਂ (ਤੂੰ) ਡਰਦਾ ਨਹੀਂ (ਕਿਉਂਕਿ) ਅਗੇ ਔਖਾ ਰਸਤਾ ਹੈ॥੮੯॥ |

**ਪਦਾਰਥ**— ਭਾਰ=ਪੰਡ। ਚਰ=ਚੜੇ, ਚੁਕ। ਬਾਟ=ਰਸਤਾ। ਅਉਘਟ ਘਾਟ=ਔਖਾ ਰਸਤਾ।

**ਭਾਵ**— ਪਖੰਡੀ ਸਾਧੂ ਪਰਥਾਇ ਕਬੀਰ ਜੀ ਕਹਿੰਦੇ ਹਨ, ਇਕ ਤਾਂ ਆਪਣੇ ਪਾਪਾਂ ਥੋਂ ਡਰਦਾ ਨਹੀਂ ਦੂਜਾ ਲੋਕਾਂ ਦੇ ਪੂਜਾ ਦੇ ਧਾਨ ਸਿਰ ਪੁਰ ਉਠਾਈ ਜਾਂਦਾ ਹੈ, ਅਗੇ ਔਖੀ ਘਾਟੀ ਹੈ ਕਿਕੁਰ ਪਾਰ ਹੋਵੇਂਗਾ? ਗੁਰੂ ਜੀ ਦਾ ਕਥਨ ਹੈ "**ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥ ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ॥**"(ਮਲਾ:ਵਾਰ-੧੯) ਅਰਥਾਤ ਉਹ ਚੇਲੇ ਮੂਰਖ ਹਨ ਜੋ ਪਖੰਡੀ ਸਾਧਾਂ ਨੂੰ ਵਡਿਆਉਂਦੇ ਹਨ, ਅਰ ਉਹ ਸਾਧ ਜੋ ਆਪ ਕੱਚਾ ਹੈ ਤੇ ਲੋਕਾਂ ਦੀ ਵਡਿਆਈ ਵਿਚ ਫਸਦਾ ਹੈ ਨਿਰਲਜ ਹੈ। ਕਿਉਂਕਿ ਚੂਹਾ ਤਾਂ ਆਪ ਹੀ ਖੁਡ ਵਿਚ ਮੇਉਂ ਨਹੀਂ ਸਕਦਾ ਤੇ ਛੱਜ ਬੰਨਦਾ ਹੈ ਲੱਕ ਨਾਲ ਉਹ ਕਿਸ ਪ੍ਰਕਾਰ ਸਮਾ ਸਕਦਾ ਹੈ। ਕਬੀਰ ਜੀ ਬੀ ਇਹੋ ਉਪਦੇਸ਼ ਦਿੰਦੇ ਹਨ, ਕਿ ਆਪਣੇ ਪਾਪਾਂ ਦੀ ਪੰਡ ਨੂੰ ਤਾਂ ਦੇਖ ਕਿ ਕਿਤਨੀ ਭਾਰੀ ਹੈ ਤੂੰ ਲੋਕਾਂ ਨੂੰ ਚੇਲੇ ਬਣਾਉਂਦਾ, ਉਨ੍ਹਾਂ ਦੇ ਪਦਾਰਥ ਖਾਂਦਾ ਤੇ ਮੁਕਤੀ ਦੇਣ ਦੀ ਜ਼ਿੰਮੇਵਾਰੀ ਦੀ ਪੰਡ ਅਰ ਉਨ੍ਹਾਂ ਦੇ ਪਾਪਾਂ ਦਾ ਬੋਝ ਸਿਰ ਪਰ ਚੁਕਦਾ ਹੈਂ, ਤੈਨੂੰ ਪਤਾ ਨਹੀਂ ਕਿ ਅਗੇ ਬਿਖਮ ਰਸਤਾ ਹੈ, ਵਿਸ਼ੇ ਵਿਕਾਰ ਮੰਦ ਸੰਕਲਪ ਕ੍ਰੋਧ ਆਦਿ ਕਠਨ ਮਾਰਗ ਹਨ। ਮਨ ਆਦਿ ਘਾਟੀਆਂ ਹਨ ਤੂੰ ਐਨਾਂ ਭਾਰ ਸਿਰ ਤੇ ਚੁਕਕੇ ਕਿਕੁਰ ਤੁਰੇਂਗਾ? ਤਾਂਤੇ ਡਰ ਅਰ ਗੁਰੂ ਬਣਨ ਤੋਂ ਟਲ।

| ਮੂਲ | ਅਰਥ |
|---|---|
| **ਕਬੀਰ ਬਨ ਕੀ ਦਾਧੀ ਲਾਕਰੀ ਠਾਢੀ ਕਰੈ ਪੁਕਾਰ ॥ ਮਤਿ ਬਸਿ ਪਰਉ ਲੁਹਾਰ ਕੇ ਜਾਰੈ ਦੂਜੀ ਬਾਰ ॥ ੯੦ ॥** | ਕਬੀਰ! ਬਨ ਦੀ ਜਲੀ ਹੋਈ ਲਕੜੀ ਖੜੋਤੀ ਪੁਕਾਰਦੀ ਹੈ, ਮਤਾਂ ਲੁਹਾਰ ਦੇ ਵੱਸ ਪੈ ਜਾਵਾਂ ਤੇ ਉਹ ਮੈਨੂੰ ਦੂਜੀ ਵਾਰ ਸਾੜੇ॥੯੦॥ |

**ਪਦਾਰਥ**— ਦਾਧੀ=ਸੜੀ ਹੋਈ। ਠਾਢੀ=ਖੜੀ ਹੋਈ।

**ਭਾਵ**— ਕਬੀਰ ਜੀ ਇਕ ਸੜੀ ਹੋਈ ਬਨ ਦੀ ਲਕੜੀ ਦੇਖਕੇ ਉਸ ਦ੍ਵਾਰਾ ਉਪਦੇਸ਼ ਦਿੰਦੇ ਹਨ। ਸੰਸਾਰ ਬਨ ਵਿਖੇ ਕਈ ਯੋਨੀਆਂ ਦੀ ਪੀੜਾਂ ਦੀ ਅਗ ਨਾਲ ਸੜੀ ਹੋਈ ਲਕੜੀ ਵਤ ਤੱਤ ਵੇਤਾ ਪੁਰਖ ਪ੍ਰਾਰਥਨਾ ਕਰਦਾ ਹੈ ਕਿ ਅਹੋ ਈਸ਼੍ਵਰ! ਮਤਾਂ ਮੈਂ ਫਿਰ ਯਮ ਲੁਹਾਰ ਦੇ ਵਸ ਪੈ ਜਾਵਾਂ ਤੂੰ ਆਵਾਗੌਣ ਦੀ ਪੀੜਾਂ ਥੋਂ ਰੱਖ ਲੈ।

ਇਕ ਮਹਾਤਮਾ ਐਉਂ ਬੀ ਭਾਵ ਕਹਿੰਦੇ ਹਨ ਕਿ ਹੇ ਈਸ਼੍ਵਰ ਮੈਂ ਜੋ ਸੰਸਾਰ ਬਨ ਵਿਖੇ ਲਕੜੀ ਵਤ ਦੇਹ ਅਭਿਮਾਨੀ ਹਾਂ ਮੈਨੂੰ ਤੇਰੀ ਕ੍ਰਿਪਾ ਕਰ ਜੋ ਪ੍ਰੇਮ ਅਗਨੀ ਲੱਗੀ ਹੈ ਅਰ ਸਾੜ ਰਹੀ ਹੈ ਹੁਣ ਮੈਂ ਡਰ ਰਹੀ ਹਾਂ ਅਰ ਪੁਕਾਰਦੀ ਹਾਂ ਕਿ ਮੇਰੀ ਰਖਜਾ ਕਰ ਜੋ ਮਤਾਂ ਕੁਸੰਗਤ ਰੂਪੀ ਲੁਹਾਰ ਮੈਨੂੰ ਦੇਖ ਲਵੇ ਅਰ ਵਿਸ਼ੇ ਸੁਖ ਰੂਪੀ ਪਾਣੀ ਪਾਕੇ ਮੇਰੇ ਕੋਲੇ ਕਰ ਲਵੇ, ਅਰ ਫੇਰ ਮੈਨੂੰ ਭੱਠੀ ਵਿਚ ਪਾ ਕੇ ਦੁਖ ਰੂਪੀ ਅਗਨੀ ਅਰ ਮੰਦ ਵਾਸ਼ਨਾਂ ਰੂਪੀ ਖੱਲਾਂ ਨਾਲ ਧੌਂਕੇ ਤੇ ਫੇਰ ਫੇਰ ਸਾੜੇ। ਤਾਂਤੇ ਹੇ ਕਰਤਾਰ! ਤੂੰ ਮੈਨੂੰ ਅਪਣੇ ਪ੍ਰੇਮ ਦੀ ਲਾਈ ਹੋਈ ਅਗਨੀ ਵਿਚ ਹੀ ਸਾੜ ਦੇਹ। ਭਾਵ ਦੇਹ ਅਭਿਮਾਨ ਆਦਿ ਤੋਂ ਰਹਿਤ ਕਰ ਦੇ। ਗੁਰਵਾਕ- "**ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥**"(ਗਉ:ਮ:੫, ਪੰਨਾ-੧੭੬) ਅਗੇ ਕਬੀਰ ਜੀ ਸੰਸਾਰ ਦੀ ਗਰਦਸ਼ ਵਲ ਦੇਖਕੇ ਲਿਖਦੇ ਹਨ।

| ਮੂਲ | ਅਰਥ |
|---|---|
| **ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ ॥ ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ ॥ ੯੧ ॥** | ਕਬੀਰ, ਇਕ ਦੇ ਮਰਦੇ ਦੋ ਮੋਏ, ਦੋ ਮਰਦੇ ਚਾਰ (ਮੋਏ) ਚਾਰ ਮਰਦੇ ਛੀ ਮੋਏ, ਚਾਰ ਪੁਰਖ ਤੇ ਦੋ ਤ੍ਰੀਮਤਾਂ॥੯੧॥ |

**ਭਾਵ**— ਇਕ ਦਿਨ ਬਨ ਵਿਖੇ ਕੀ ਡਿਠਾ, ਇਕ ਬਨਵਾਸੀ ਸ਼ਿਕਾਰੀ ਦੇ ਤੀਰਾਂ ਨਾਲ ਇਕ ਹਰਣ ਤੇ ਹਰਣੀ ਮਰ ਗਈ ਉਸਦੇ ਪੇਟੋਂ ਇਕ ਬਚਾ ਨਿਕਲਦੇ ਹੀ ਚਿਤ ਹੋ ਗਿਆ ਤਦੋਂ ਹੀ ਇਕ ਸੱਪ ਨੇ ਸ਼ਿਕਾਰੀ ਦਾ ਕੰਘਾ ਕਰ ਦਿੱਤਾ ਉਸਦੀ ਵਹੁਟੀ ਬੀ ਹਾਹੁਕੇ ਨਾਲ ਹੀ ਮਰ ਗਈ ਤੇ ਮਾਂ ਦੇ ਵਿਛੋੜੇ ਨਾਲ ਬਾਲਕ ਬੀ ਕਾਲ ਦੀ ਗ੍ਰਾਹੀ ਹੋ ਗਿਆ। ਇਸ ਤਰ੍ਹਾਂ ਮ੍ਰਿਗ, ਤੇ ਬੱਚਾ, ਬੱਧਕ ਤੇ ਬਾਲਕ ਏਹ ਚਾਰ ਪੁਰਖ ਮ੍ਰਿਗੀ ਤੇ ਬੱਧਕਿਆਣੀ ਇਹ ਦੋਨੋਂ ਨਾਰੀਆਂ ਮਿਲਕੇ ਸਾਰੇ ਛੇ ਜੀਵ ਮੋਏ।

ਹੁਣ ਅੰਤ੍ਰੀਵ ਭਾਵ ਦੱਸਦੇ ਹਨ-ਇਕ ਹੰਕਾਰ ਦੇ ਮਰਦਿਆਂ ਦੋ ਰਾਗ ਦ੍ਵੈਖ ਮਰ ਗਏ, ਫੇਰ ਕਾਮ ਕ੍ਰੋਧ ਲੋਭ ਮੋਹ ਨਾਸ ਹੋ ਗਏ, ਫਲ ਇਹ ਹੋਇਆ ਕਿ ਛੀ ਜਨਮ, ਮਰਨ, ਹਰਖ, ਸ਼ੋਕ, ਛੁਧਾ, ਪਿਪਾਸਾ, ਛੀਨ ਹੋ ਗਏ, ਇਨ੍ਹਾਂ ਛੀਆਂ ਵਿਚੋਂ ਚਾਰ ਪੁਲਿੰਗ ਤੇ ਦੋ ਇਸਤ੍ਰੀ ਲਿੰਗ ਹਨ।

| ਮੂਲ | ਅਰਥ |
|---|---|
| **ਕਬੀਰ ਦੇਖਿ ਦੇਖਿ ਜਗੁ ਢੂੰਢਿਆ ਕਹੂੰ ਨ ਪਾਇਆ ਠਉਰੁ ॥ ਜਿਨਿ ਹਰਿ ਕਾ ਨਾਮੁ ਨ ਚੇਤਿਓ ਕਹਾ ਭੁਲਾਨੇ ਅਉਰ ॥ ੯੨ ॥** | ਕਬੀਰ, ਦੇਖ ਦੇਖ ਕੇ (ਸਾਰਾ) ਜਹਾਨ ਢੂੰਡਿਆ, ਕਿਧਰੇ ਥਾਉਂ (ਅਰਾਮ ਦਾ) ਨਾ ਪਾਇਆ, ਜਿਨ੍ਹਾਂ ਨੇ ਹਰੀ ਦਾ ਨਾਮ ਨਹੀਂ ਚੇਤਿਆ, ਓਹ ਕਿੰਨ੍ਹਾਂ ਹੋਰਨਾਂ (ਪੱਤਣਾਂ ਪੁਰ) ਭਟਕਦੇ ਹਨ?॥੯੨॥ |

**ਪਦਾਰਥ**— ਢੂੰਢਿਆ=ਲੱਭਿਆ। ਠਉਰ=ਥਾਂਉ (ਆਰਾਮ)।

**ਭਾਵ**— ਸਾਰੇ ਸੰਸਾਰ ਨੂੰ ਅਵਗਾਹਨ ਕਰਕੇ ਚੰਗੀ ਤਰ੍ਹਾਂ ਦੇਖ ਲੀਤਾ ਹੈ ਕਿ ਸੁਖ ਹਰੀ ਦੇ ਨਾਮ ਵਿਖੇ ਹੈ, ਹੋਰ ਕਿਤੇ ਟਿਕਾਉ ਨਹੀਂ। ਸੰਸਾਰ ਵਿਚ ਰਹਿਣਾ ਨਹੀਂ, ਸ੍ਵਰਗਾਦੀ ਵਿਚ ਥਾਂ ਨਹੀਂ; ਵਿਸ਼ੇ ਵਿਕਾਰ ਦੇ ਸੁਖ ਅਸਥਾਈ ਨਹੀਂ, ਦੂਜੇ ਭੂਤ ਭੈਰੋਂ ਸੀਤਲਾ ਦੇਵੀ ਦੇਉਤੇ ਆਦਿ ਕੋਈ ਪੱਕਾ ਆਸਰਾ ਨਹੀਂ। ਪੱਕਾ ਆਸਰਾ ਈਸ਼੍ਵਰ ਵਿਚ ਹੈ, ਤਾਂਤੇ ਜੋ ਲੋਕ ਪਤਣੀ ਸਿਰ ਪਟਕਦੇ ਹਨ, ਧੋਖਾ ਖਾਂਦੇ ਹਨ, ਪਿਛੋਂ ਹਥ ਫਾਟਣਗੇ ਲਾਭ ਕੁਝ ਨਹੀਂ ਹੋਊ, ਇਸੇ ਲਈ ਗੁਰੂ ਜੀ ਪੁਕਾਰ ਕੇ ਕਹਿੰਦੇ ਹਨ **"ਮੇਰੇ ਮਨ ਕਰਨ ਸੁਣਿ ਹਰਿ ਨਾਮੁ॥ ਮਿਟਹਿ ਅਘ ਤੇਰੇ ਜਨਮ ਜਨਮ ਕੇ ਕਵਨੁ ਬਪੁਰੋ ਜਾਮ॥"** [ਮਾਰੂ ਮ:੫, ਪੰਨਾ-੧੦੦੬]

| ਮੂਲ | ਅਰਥ |
|---|---|
| **ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ ॥ ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ ॥ ੯੩ ॥** | ਕਬੀਰ, ਸੰਤਾਂ ਦੀ ਸੰਗਤ ਕਰੀਏ ਜਿਹੜੀ ਅੰਤ ਤੀਕ ਸਾਥ ਦੇਵੇ। ਸਾਕਤਾਂ ਦੀ ਸੰਗਤ ਨਾ ਕਰੀਏ, ਜਿਸ ਥੋਂ ਨੁਕਸਾਨ ਹੋਵੇ॥੯੩॥ |

**ਪਦਾਰਥ**— ਨਿਰਬਾਹੁ=ਤੋੜ ਪਹੁੰਚਾਨਾ। ਬਿਨਾਹੁ=ਨਾਸ।

**ਭਾਵ**— ਸੰਤ ਪਰੋਪਕਾਰੀ ਹਨ ਉਹ ਹਰੀ ਨਾਲ ਮਿਲਾਪ ਕਰਾ ਛੱਡਦੇ ਹਨ, ਯਥਾ-ਗੁਰਵਾਕ **"ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥ ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥"**(ਸੂਹੀ:ਮ:੫-੭) ਸਾਕਤ ਨਿਜ ਪ੍ਰਯੋਜਨੀ ਹਨ **"ਜਿਤ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥"**(ਗੌਂਡ:ਮ:੪-੨) ਜਦ ਜਾਣਦੇ ਹਨ ਇਨ੍ਹਾਂ ਤਿਲਾਂ ਵਿਚ ਤੇਲ ਨਹੀਂ ਫਰਕ ਕਰਕੇ ਤੁਰਤ ਤਿਲਕ ਜਾਂਦੇ ਹਨ **"ਨਾਨਕ ਕਚੜਿਆ ਸਿਉ ਤੋੜਿ ਢੂੰਢਿ ਸਜਣ ਸੰਤ ਪਕਿਆ॥ ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜ॥"**(ਮਾਰੂ:ਵਾਰ-੨੨)

| ਮੂਲ | ਅਰਥ |
|---|---|
| **ਕਬੀਰ ਜਗ ਮਹਿ ਚੇਤਿਓ ਜਾਨਿ ਕੈ ਜਗ ਮਹਿ ਰਹਿਓ ਸਮਾਇ ॥ ਜਿਨ ਹਰਿ ਕਾ ਨਾਮੁ ਨ ਚੇਤਿਓ ਬਾਦਹਿ ਜਨਮੇਂ ਆਇ ॥ ੯੪ ॥** | ਕਬੀਰ, (ਸੰਤਾਂ ਨੇ) ਜਗ ਵਿਖੇ ਚੇਤਿਆ ਹੈ (ਹਰੀ ਨੂੰ) ਸਾਰੇ ਜਗਤ ਵਿਖੇ ਸਮਾਇਆ ਹੋਇਆ ਜਾਣਕੇ। ਜਿਨ੍ਹਾਂ ਨੇ ਹਰੀ ਦਾ ਨਾਮ ਨਹੀਂ ਚੇਤਿਆ ਓਹ ਵਿਅਰਥ ਜਨਮ ਵਿਚ ਆਏ॥੯੪॥ |

**ਪਦਾਰਥ**— ਸਮਾਇ=ਪੂਰਣ। ਬਾਦਹਿ=ਵਿਅਰਥ।

**ਭਾਵ**— **"ਤਿਨ ਧੰਨੁ ਜਣੇਦੀ ਮਾਉ ਆਏ. ਸਫਲੁ ਸੇ"**(ਆਸ:ਛੰਤ-੧) ਸੰਤ ਸਾਰੇ ਹਰੀ ਨੂੰ ਪੂਰਣ ਜਾਣਦੇ ਹਨ; ਯਥਾ:- ਗੁਰੁ ਵਾਕ-**"ਸਭਿ ਘਟ ਤੇਰੇ ਤੂ ਸਭਨਾ ਮਾਹਿ॥ ਤੁਝ ਤੇ ਬਾਹਰਿ ਕੋਈ ਨਾਹਿ॥੧॥ ਹਰਿ ਸੁਖ ਦਾਤਾ ਮੇਰੇ ਮਨ ਜਾਪੁ॥ ਹਉ ਤੁਧੁ ਸਾਲਾਹੀ ਤੂ ਮੇਰਾ**

ਹਰਿ ਪ੍ਰਭੁ ਬਾਪੁ॥੧॥ਰਹਾਉ॥ ਜਹ ਜਹ ਦੇਖਾ ਤਹ ਹਰਿ ਪ੍ਰਭੁ ਸੋਇ॥ ਸਭ ਤੇਰੈ ਵਸਿ ਦੂਜਾ ਅਵਰੁ ਨ ਕੋਇ॥੨॥ ਜਿਸ ਕਉ ਤੁਮ ਹਰਿ ਰਾਖਿਆ ਭਾਵੈ॥ ਤਿਸ ਕੈ ਨੇੜੈ ਕੋਇ ਨ ਜਾਵੈ॥੩॥ ਤੂੰ ਜਲਿ ਥਲਿ ਮਹੀਅਲਿ ਸਭ ਤੈ ਭਰਪੂਰਿ॥ ਜਨ ਨਾਨਕ ਹਰਿ ਜਪਿ ਹਾਜਰਾ ਹਜੂਰਿ''॥੪॥੪॥ [ਭੈਰਉ ਮ:੪]

ਜਿਹੜੇ ਹਰੀ ਨੂੰ ਪੂਰਨ ਜਾਣਕੇ ਨਹੀਂ ਚਿੰਤਨ ਕਰਦੇ ਵਿਅਰਥ ਹੀ ਆਏ ਹਨ। ਯਥਾ- **'ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ'**। (ਮਾਝ:ਮ:੫-ਬਾ:ਮਾ-ਚੇਤ)

| ਮੂਲ | ਅਰਥ |
|---|---|
| **ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ॥ ਨਰਕਿ ਪਰਹਿ ਤੇ ਮਾਨਈ ਜੋ ਹਰਿ ਨਾਮ ਉਦਾਸ॥੯੫॥** | ਕਬੀਰ, ਆਸਾ ਇਕ ਰਾਮ ਦੀ ਕਰੀਏ, ਹੋਰ ਆਸਾਂ ਨਿਸਫ਼ਲ ਹਨ। ਓਹ ਪੁਰਖ ਨਰਕ ਵਿਖੇ ਪੈਂਦੇ ਹਨ ਜਿਹੜੇ ਹਰੀ ਨਾਮ ਤੋਂ ਉਦਾਸ ਰਹਿੰਦੇ ਹਨ॥੯੫॥ |

**ਪਦਾਰਥ**— ਨਿਰਾਸ=ਆਸਾਂ ਤੋਂ ਰਹਿਤ, ਨਿਸਫ਼ਲ। ਮਾਨਈ=ਮਾਨੁਖ।

**ਭਾਵ**— ਜੋ ਪੁਰਖ ਹਰੀ ਨਾਮ ਤੋਂ ਉਦਾਸ ਰਹਿਕੇ ਜਗਤ ਦੀ ਆਸ਼ ਵਿਖੇ ਰਹਿੰਦੇ ਹਨ, ਓਹ ਦੋਹੀਂ ਪਾਸੀਂ ਖਾਲੀ ਰਹਿਕੇ ਅੰਤ ਨੂੰ ਜਮ ਦੀ ਫਾਸ ਵਿਚ ਫਸ ਕੇ ਕੁੰਭੀ ਨਰਕ ਵਿਖੇ ਗੋਤੇ ਖਾਣਗੇ, ਕਿਉਂਕਿ ਪਰਮੇਸਰ ਦੀ ਆਸਾ ਕਰਨ ਤੇ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ, ਹੋਰ ਆਸਾਂ ਨਿਸਫ਼ਲ ਹਨ, ਕਿਉਂਕਿ ਪੂਰਨ ਨਹੀਂ ਹੁੰਦੀਆਂ, ਜੇ ਹੁੰਦੀਆਂ ਹਨ ਤਾਂ ਅੰਤ ਛਡਣੀਆਂ ਪੈਂਦੀਆਂ ਹਨ ਤੇ ਇਸ ਕਰ ਕੇ ਉਹ ਨਰਕ ਦਾ ਅਧਿਕਾਰੀ ਕਰਦੀਆਂ ਹਨ। ਉਹ ਬੁਰੀਆਂ ਹਨ, ਕਿਉਂਕਿ ਆਸਾਂ ਦਾ ਬੱਧਾ ਹੀ ਜੀਵ ਦੁਖ ਭੋਗਦਾ ਹੈ। ਯਥਾ- **'ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ॥'** (ਸਾਰੰ: ਵਾਰ-੩੧) ਜੋ ਜੀਵ ਨਾਮ ਤੋਂ ਉਦਾਸ ਹਨ ਉਹ ਅਨਆਸਾ ਦਾ ਸ਼ਿਕਾਰ ਹਨ, ਅਰ ਹੋਰ ਆਸਾ, ਜਾ ਹੋਰੇ ਪੁਰ ਕੀਤੀ ਹੋਈ ਆਸਾ ਖ਼ਰਾਬ ਕਰਦੀ ਹੈ।

| ਮੂਲ | ਅਰਥ |
|---|---|
| **ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ॥ ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ॥੯੬॥** | ਕਬੀਰ! ਸਿਖ ਤੇ ਪ੍ਰਸਿਖ ਬਥੇਰੇ ਕੀਤੇ, ਹਰੀ ਨੂੰ ਮਿਤ੍ਰ ਨਾ ਬਣਾਇਆ। ਚਲੇ ਸੇ ਹਰੀ ਦੇ ਮਿਲਣ ਨੂੰ (ਰਸਤੇ) ਵਿਚ ਹੀ ਚਿਤ ਅਟਕ ਗਿਆ॥੯੬॥ |

**ਪਦਾਰਥ**— ਸਿਖ=ਚੇਲੇ। ਸਾਖਾ=ਪ੍ਰਸਿਖ, ਪੋਤਰੇ ਚੇਲੇ, ਮਿਤ੍ਰ। ਕੇਸੋ=ਹਰੀ।

**ਭਾਵ**— ਮੰਦ ਵੈਰਾਗੀ ਲੋਕ ਬੁਲਬੁਲ ਵਾਂਙੂ ਹਨ, ਅੰਗੂਠੇ ਤੋਂ ਉਡਕੇ ਫੇਰ ਫਸ ਜਾਂਦੇ ਹਨ, ਕਿਉਂ ਜੋ ਇਸ ਦੇ ਪੇਟ ਵਿਚ ਪੇਟੀ ਪਈ ਹੁੰਦੀ ਹੈ ਅਤੇ ਉਨ੍ਹਾਂ ਦੇ ਪੇਟ ਵਿਚ ਲੋਭ ਦੀ ਪੇਟੀ ਹੈ। ਗ੍ਰਿਹਸਤ ਦਾ ਧੰਦਾ ਛਡਕੇ ਚੇਲੇ ਪਰ ਚੇਲੇ ਬਣਾ, ਜਾਂ ਚੇਲੇ ਤੇ ਉਪਮਾ ਕਰ ਕੇ ਲੋਕਾਂ ਨੂੰ ਫਸਾਉਣੇ ਵਾਲੇ ਮੰਤਰ ਸੁਣਾ ਕੇ ਮੰਡਲੀਆਂ ਵਿਚ ਮਾਲ੍ਹ ਪੂੜੇ ਖਾ ਖਾਕੇ ਢਿਡ ਤੇ ਹੱਥ ਫੇਰ ਛਡਦੇ ਹਨ।

ਇਸ ਲਈ ਧੋਬੀ ਦੇ ਕੁੱਤੇ ਵਾਂਙੂ ਘਰੋਂ ਘਾਟੋਂ ਜਾਂਦੇ ਰਹਿੰਦੇ ਹਨ। ਇਸ ਦਾ ਭਾਵ ੮੯ ਸਲੋਕ ਵਿਚ ਖੋਲ੍ਹਿਆ ਹੈ।

| ਮੂਲ | ਅਰਥ |
|---|---|
| **ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ ॥ ਜਿਹ ਜਿਹ ਡਾਲੀ ਪਗੁ ਧਰਉ ਸੋਈ ਮੁਰਿ ਮੁਰਿ ਜਾਇ ॥੯੭॥** | ਕਬੀਰ, ਕਾਰਣ ਵਿਚਾਰਾ ਕੀ ਕਰੇ ਜੇ ਰਾਮ ਨਾ ਸਹਾਇਤਾ ਕਰੇ। ਜਿਸ ਜਿਸ ਟਾਹਣੀ ਪੁਰ ਪੈਰ ਧਰਦਾ ਹਾਂ ਓਹੀ ਮੁੜਕ ਮੁੜਕ ਜਾਂਦੀ ਹੈ॥੯੭॥ |

**ਪਦਾਰਥ**— ਕਾਰਨ=ਯਤਨ, ਉਪਾਉ। ਸਹਾਇ=ਕੁਮਕ, ਮੱਦਦ। ਡਾਲੀ=ਟਾਹਣੀ।

**ਭਾਵ**— ਭਾਵੇਂ ਜੀਵ ਕਿੰਨੀ ਸਾਧਨਾਂ ਦੀਆਂ ਟਾਹਣੀਆਂ ਪੁਰ ਬੁਧੀ ਰੂਪੀ ਪੈਰ ਰਖੇ ਪਰਮੇਸ਼ਰ ਦੀ ਸਹਾਇਤਾ ਬਾਝ ਕੋਈ ਤੋੜ ਨਾ ਚੜ੍ਹੂ। **"ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥"** (ਭੈਰੋ:ਨਾਮ-ਪੰਨਾ-੧੧੬੫) ਇਥੇ ਕਬੀਰ ਜੀ ਉਨ੍ਹਾਂ ਲੋਕਾਂ ਨੂੰ ਸਿਖਿਆ ਦਿੰਦੇ ਹਨ ਜੋ ਈਸ਼੍ਵਰ ਨੂੰ ਕਾਦਰ ਨਹੀਂ ਮੰਨਦੇ, ਕੇਵਲ ਕਾਰਨ ਪੁਰ ਭਰੋਸਾ ਰਖਦੇ ਹਨ। ਕਾਰਨ ਦਾ ਕਾਰਨ ਖੋਜਦੇ ਅੰਤ ਇਕ ਥਾਂ ਦੇ ਕਾਰਨ ਅਗੇ ਹਨੇਰਾ ਆ ਜਾਂਦਾ ਹੈ। ਕਬੀਰ ਜੀ ਕਹਿੰਦੇ ਹਨ, ਕਾਰਨ ਵਿਚਾਰਾ ਕੀ ਕਰ ਸਕਦਾ ਹੈ ਜੇ ਪਰਮੇਸ਼ਰ ਸਹਾਈ ਨਾ ਹੋਵੇ ਤਾਂ? ਕਿਉਂਕਿ ਹਰ ਜੀਵ ਆਪਣੇ ਭਲੇ ਨਮਿਤ ਜਤਨ ਕਰਦਾ ਹੈ ਅਰ ਐਸੇ ਕਾਰਨ ਪੈਦਾ ਕਰਦਾ ਹੈ ਕਿ ਜਿਨ੍ਹਾਂ ਦਾ ਫਲ ਉਸ ਲਈ ਸੁਖਦਾਈ ਨਿਕਲੇ। ਪਰ ਸਭ ਦੇ ਕੰਮ ਸਿਰੇ ਨਹੀਂ ਚੜਦੇ, ਕੇਵਲ ਉਹੀ ਕਾਰਨ ਫਲੀਭੂਤ ਹੁੰਦੇ ਹਨ ਕਿ ਜਿਨ੍ਹਾਂ ਵਿਚ ਕਰਤਾਰ ਦੀ ਸਹਾਇਤਾ ਹੋਵੇ। ਇਸ ਲਈ ਕਬੀਰ ਜੀ ਕਹਿੰਦੇ ਹਨ ਮੈਂ ਜੋ ਜੋ ਸਾਧਨ ਪ੍ਰਾਪਤੀ ਦੇ ਕਰਦਾ ਹਾਂ ਸਭ ਟੁੱਟ ਜਾਂਦੇ ਹਨ। ਕੋਈ ਨਾ ਕੋਈ ਵਿਘਨ ਪੈ ਜਾਂਦਾ ਹੈ ਅਰ ਮੈਂ ਆਪਣੇ ਪਰਮਾਰਥ ਤੋਂ ਰਹਿ ਜਾਂਦਾ ਹਾਂ, ਤਾਂਤੇ ਕਾਰਨ ਦੇ ਹਥ ਕੁਝ ਨਹੀਂ। ਕਾਰਨ ਤਦ ਹੀ ਮੇਰੇ ਲਈ ਸੁਖ ਕੱਢੇਗਾ, ਜਦ ਪਰਮੇਸ਼ਰ ਸਹਾਇਤਾ ਕਰੇਗਾ **"ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ॥"** (ਫੁਨ:ਮ:੫-੨੩)

| ਮੂਲ | ਅਰਥ |
|---|---|
| **ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥ ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥ ੯੮ ॥** | ਕਬੀਰ! ਜੋ ਹੋਰਨਾਂ ਨੂੰ (ਹੀ) ਉਪਦੇਸ਼ ਦਿੰਦੇ ਹਨ ਉਨ੍ਹਾਂ ਦੇ ਮੂੰਹ ਵਿਚ ਰੇਤ ਪੈਂਦੀ ਹੈ। (ਓਹ) ਬਿਗਾਨੀ ਪੂੰਜੀ ਰਖਦੇ (ਹਨ, ਪਰ) ਘਰ ਦੀ ਪੈਲੀ ਖਾ ਲੈਂਦੇ ਹਨ॥੯੮॥ |

**ਪਦਾਰਥ**— ਰੇਤੁ=ਬਾਲੂ, ਮਿੱਟੀ। ਰਾਸ=ਪੂੰਜੀ। ਖੇਤ=ਪੈਲੀ।

**ਭਾਵ**— ਓਹ ਲੋਕ ਜੋ ਹੋਰਨਾਂ ਨੂੰ ਤਾਂ ਉਪਦੇਸ਼ ਦਿੰਦੇ ਹਨ, ਪਰ ਆਪ ਵਿਖਜ ਵਿਕਾਰਾਂ ਵਿਚ ਗੁਮਰਾਹ ਹੁੰਦੇ ਹਨ, ਆਪਣੀ ਸ੍ਵਾਸਾਂ ਦੀ ਪੈਲੀ ਤਬਾਹ ਕਰ ਬੈਠਦੇ ਹਨ। **"ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥"**(ਸੁਖਮਨੀ-੫) ਅੰਕ ੮੯ ਤੇ ੯੬ ਇਸੇ ਹੀ ਭਾਵ ਨਾਲ ਮਿਲਦੇ ਹਨ।

| | |
|---|---|
| **ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥ ਹੋਨਹਾਰੁ ਸੋ ਹੋਇਹੈ ਸਾਕਤ ਸੰਗਿ ਨ ਜਾਉ ॥ ੯੯ ॥** | ਕਬੀਰ, ਸੰਤਾਂ ਦੀ ਸੰਗਤ ਕਰਾਂ (ਭਾਵੇਂ) ਜਵਾਂ ਦੀ ਰੋਟੀ ਖਾ ਛਡਾਂ (ਜੋ) ਹੋਨਹਾਰ ਹੈ ਹੋ ਹ਼ੀ ਰਹੇਗੀ (ਪਰ ਮੈਂ ਤਾਂ) ਸਾਕਤਾਂ ਦੀ ਸੰਗਤ ਵਿਖੇ ਨਾ ਜਾਵਾਂ॥੯੯॥ |

**ਪਦਾਰਥ**— ਜਉ ਕੀ ਭੂਸੀ=ਜਵਾਂ ਦੀ ਰੋਟੀ।

**ਭਾਵ**— ਇਸ ਦਾ ਅਰਥ ਮੱਧਮ ਪੁਰਖ ਵਿਚ ਉਪਦੇਸ਼ ਵਤ ਬੀ ਕਰਦੇ ਹਨ, ਯਥਾ-ਸਾਧਾਂ ਦੀ ਸੰਗਤ ਵਿਖੇ ਰਹੋ ਜਵਾਂ ਦੀ ਰੋਟੀ ਖਾਓ ਹੋਨਹਾਰ ਹੋ ਰਹੇਗੀ, ਪਰ ਸਾਕਤ ਦੇ ਸੰਗ ਨਾ ਜਾਓ। ਪ੍ਰੇਮੀ ਜਨ ਜਵਾਂ ਦੀ ਰੋਟੀ ਅਥਵਾ ਜਵਾਂ ਦੇ ਛਿੱਲੜ ਬੀ ਖਾਕੇ ਪ੍ਰਾਣ ਰੱਛਾ ਕਰ ਛੱਡਦੇ ਹਨ, ਸਤਿਸੰਗ ਨਹੀਂ ਛਡਦੇ। ਓਹ ਜਾਣਦੇ ਹਨ ਕਿ ਪਦਾਰਥ ਪ੍ਰਾਰਬਧ ਵਿਖੇ ਹਨ ਤਾਂ ਆਪੇ ਮਿਲ ਜਾਣਗੇ, ਸਤਿਸੰਗ ਵਿਖੇ ਉਦਮ ਕਰਦੇ ਹਨ। ਭਾਵ ਇਹ ਕਿ ਔਖ ਝੱਲਕੇ ਭੀ ਸਤਿਸੰਗ ਕਰਨਾ ਚਾਹੀਏ ਅਰ ਸਾਕਤ ਦੇ ਸੰਗ ਤੋਂ ਸਦਾ ਬਚਣਾ ਚਾਹੀਏ। ਅੱਗੇ ਦੱਸਦੇ ਹਨ:-

| ਮੂਲ | ਅਰਥ |
|---|---|
| **ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ ॥ ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ ॥ ੧੦੦ ॥** | ਕਬੀਰ, ਸਾਧ ਦੀ ਸੰਗਤ (ਵਿਖੇ) ਦਿਨ ਦਿਨ ਪ੍ਰੇਮ ਦੂਣਾ ਹੁੰਦਾ ਹੈ, (ਪਰ) ਸਾਕਤ ਕਾਲੀ ਲੋਈ ਹੈ, (ਜੋ) ਧੋਤਿਆਂ ਚਿੱਟੀ ਨਹੀਂ ਹੁੰਦੀ॥੧੦੦॥ |

**ਪਦਾਰਥ**— ਹੇਤ=ਪ੍ਰੇਮ। ਕਾਂਬਰੀ=ਕੰਬਲੀ, ਲੋਈ। ਸੇਤੁ=ਚਿਟੀ।

**ਭਾਵ**— ਸੰਤਾਂ ਦੀ ਸੰਗਤ ਵਿਖੇ ਪ੍ਰੇਮ ਉਤਸ਼ਾਹ ਦਿਨੋ ਦਿਨ ਦੂਣਾ ਹੁੰਦਾ ਹੈ, ਪਰ ਸਾਕਤ ਦਾ ਸੰਗ ਘਾਟੇ ਦਾ ਥਾਂ ਹੈ ਉਹ ਛੱਡਣਾ ਉਚਿਤ ਹੈ। ਇਥੇ ਸ਼ੰਕਾ ਫੁਰਦੀ ਹੈ ਕਿ ਜੇ ਸਾਕਤ ਆਪਣਾ ਕੁਸੰਗ ਪਾ ਸਕਦਾ ਹੈ ਤਾਂ ਕੀ ਸਤਿਸੰਗੀ ਸਾਕਤ ਨੂੰ ਸੁਧ ਨਹੀਂ ਕਰ ਸਕਦਾ? ਕਬੀਰ ਜੀ ਦ੍ਰਿਸ਼ਟਾਂਤ ਦੇਕੇ ਕਹਿੰਦੇ ਹਨ, ਕਿ ਕਾਲੀ ਕੰਬਲੀ ਜਿਕੁਰ ਧੋਤਿਆਂ ਚਿੱਟੀ ਨਹੀਂ ਹੋ ਸਕ਼ਦੀ, ਉਕਰ ਸਾਕਤ ਦੇ ਔਗਣ ਯਤਨ ਕੀਤਿਆਂ ਬੀ ਨਹੀਂ ਦੂਰ ਹੋ ਸਕਦੇ, ਤਾਂਤੇ ਸਾਕਤ ਸੰਗ ਵਿਚ ਆਪਣਾ ਸ਼੍ਰਮ ਲਗਦਾ ਹੈ ਤੇ ਅਗਲੇ ਨੂੰ ਲਾਭ ਨਹੀਂ ਪਹੁੰਚਦਾ, ਇਸ ਲਈ ਤਿਆਗ ਕਰਨਾ ਹੀ ਸ੍ਰੇਸ਼ਟ ਹੈ।

ਇਹ ਜਗਜਾਸੂ ਪ੍ਰਤੀ ਉਪਦੇਸ਼ ਹੈ ਪੂਰਨ ਗੁਰੂ ਰੂਪ ਮਹਾਤਮਾ ਵਾਸਤੇ ਨਹੀਂ। ਓਹ ਤਾਂ ਸੰਗ ਕੁਸੰਗ ਸਭ ਥਾਂ ਆਨੰਦ ਸਰੂਪ ਅਰ ਹਰ ਅਸਰ ਤੋਂ ਅਤੀਤ ਹਨ। ਨਾਲੇ ਸੰਤਾਂ ਦੀ ਪ੍ਰੀਤ ਪਿਛਲੇ ਪਹਿਰ ਦਾ ਪਰਛਾਵਾਂ ਹੈ, ਪਲ ਪਲ ਵਿਖੇ ਵਧਦਾ ਹੈ ਤੇ ਸਾਕਤਾਂ ਦੀ ਪ੍ਰੀਤ ਸਵੇਰ ਦੀ ਛਾਂ ਹੈ ਜੋ ਪਹਿਲੇ ਬਹੁਤ ਤੇ ਪਿਛੋਂ ਘਟਦੀ ਜਾਂਦੀ ਹੈ।

| ਮੂਲ | ਅਰਥ |
|---|---|
| **ਕਬੀਰ ਮਨੁ ਮੂੰਡਿਆ ਨਹੀ ਕੇਸ** | ਕਬੀਰ, ਮਨ ਨੂੰ (ਤਾਂ) ਮੁੰਨਿਆਂ ਨਹੀਂ ਕੇਸ (ਐਵੇਂ) ਕਾਸ |

| | |
|---|---|
| **ਮੁੰਡਾਏ ਕਾਂਇ ॥ ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥ ੧੦੧ ॥** | ਨੂੰ ਮੁੰਨਾਏ? ਜੋ ਕੁਝ (ਵਿਗਾੜ) ਕੀਤਾ ਹੈ ਸੋ ਮਨ ਨੇ ਕੀਤਾ ਹੈ, ਸਿਰ ਅਜਾਈਂ ਮੁਨਾਇਆ॥੧੦੧॥ |

**ਪਦਾਰਥ**— ਮੂੰਡਾ=ਮੰਨਿਆਂ। ਅਜਾਂਇ=ਵਿਅਰਥ।

**ਭਾਵ**— ਇਕ ਪਰਮ ਹੰਸ ਨੂੰ (ਜੋ ਇਹ ਆਖਕੇ 'ਭਈ ਪਾਪ ਰੋਮਾਂ ਵਿਖੇ ਰਹਿੰਦੇ ਹਨ' ਸਿਰ ਅਠੀਂ ਦਿਨੀਂ ਚੱਟਮ ਕਰਾ ਛਡਦਾ ਸੀ) ਆਪ ਉਪਦੇਸ਼ ਦਿੰਦੇ ਹਨ: ਮਨ ਦੇ ਵਾਲ ਸੰਕਲਪ ਵਿਕਲਪਾਂ ਨੂੰ ਤੂੰ ਗਿਆਨ ਦੇ ਉਸਤਰੇ ਨਾਲ ਨਾ ਮੁਨਾਇਆ, ਖਾਲੀ ਸਿਰ ਪੁਰ ਉਸਤਰਾ ਫਿਰਾ ਲੀਤਾ ਤਾਂ ਕੀ ਹੋਇਆ? ਸਾਰੀਆਂ ਖਰਾਬੀਆਂ ਤਾਂ ਮਨ ਦੀਆਂ ਹਨ। ਜੋ ਲੋਕ ਕੇਸ ਨਹੀਂ ਰੱਖਦੇ ਅਰ ਸਿਖਾਂ ਪਰ ਤਰਕ ਕਰਦੇ ਹਨ ਉਨ੍ਹਾਂ ਨੂੰ ਕਬੀਰ ਜੀ ਦਾ ਇਹ ਉੱਤਮ ਵਾਕ ਵਿਚਾਰਨਾ ਚਾਹੀਏ ਕਿ ਸਿਰ ਮੁਨਾਕੇ ਬਦਸੂਰਤ ਬਣਨਾਂ ਕਿਸੇ ਪ੍ਰਕਾਰ ਚੰਗਾ ਨਹੀਂ, ਕਿਉਂਕਿ ਇਹ ਕਰਤਾਰ ਦੀ ਰਚਨਾ ਹੈ ਮਨ ਦੇ ਵਿਕਾਰ ਦੂਰ ਕਰਨੇ ਚਾਹੀਦੇ ਸਨ ਸੋ "**ਵਰਮੀ ਮਾਰੀ ਸਾਪੁ ਨ ਮੂਆ॥ ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ॥**" (ਪ੍ਰਭ:ਮ:੫-ਅਸਟ-੨) ਵਾਲੀ ਗਲ ਕੀਤੀ ਹੈ, 'ਭਾਵੈ ਘਰਰੁ ਮੁੰਡਾਇ' ਵਾਲੇ ਸਲੋਕ ਨੂੰ ਬੀ ਲੈਕੇ ਪ੍ਰਮਾਣ ਦੇਣ ਵੇਲੇ ਇਸ ਸਲੋਕ ਨੂੰ ਵਿਚਾਰਨਾ ਚਾਹੀਏ ਕਿ ਕਬੀਰ ਜੀ ਕੀ ਕਹਿੰਦੇ ਹਨ? ਪਿਛੇ ਜੋ 'ਭਾਵੈ ਘਰਰੁ ਮੁੰਡਾਇ' ਵਾਲਾ ਸਲੋਕ ਸੀ, ਉਸਦਾ ਅੰਤ੍ਰੀਵ ਭਾਵ ਪਰਵਿਰਤੀ ਅਰ ਨਿਰਵਿਰਤੀ ਮਾਰਗ ਤੋਂ ਹੈ ਕਿ ਕੋਈ ਪਖ ਅਖਤਜਾਰ ਕਰੋ, ਪਰ ਸਚੇ ਹੋਕੇ ਸਾਈਂ ਨੂੰ ਸਿਮਰੋ।

| ਮੂਲ | ਅਰਥ |
|---|---|
| **ਕਬੀਰ ਰਾਮੁ ਨ ਛੋਡੀਐ ਤਨੁ ਧਨੁ ਜਾਇ ਤ ਜਾਉ ॥ ਚਰਨ ਕਮਲ ਚਿਤੁ ਬੇਧਿਆ ਰਾਮਹਿ ਨਾਮਿ ਸਮਾਉ ॥ ੧੦੨ ॥** | ਹੇ ਕਬੀਰ, ਰਾਮ ਨੂੰ ਨਾ ਛਡੀਏ ਤਨ ਧਨ ਜਾਏ (ਤਾਂ ਬੇਸ਼ਕ) ਜਾਏ। (ਜਿਨ੍ਹਾਂ ਦਾ) ਚਰਣ ਕਮਲਾਂ ਵਿਖੇ ਮਨ ਵਿੰਨ੍ਹਿਆਂ ਗਿਆ ਹੈ (ਓਹ) ਰਾਮ ਨਾਮ ਵਿਖੇ ਸਮਾਏ ਰਹਿੰਦੇ ਹਨ॥੧੦੨॥ |

**ਪਦਾਰਥ**— ਬੇਧਿਆ=ਵਿੰਨ੍ਹਿਆਂ। ਸਮਾਉ=ਸਮਾ ਗਿਆ ਹੈ।

**ਭਾਵ**— ਜੋ ਪੁਰਖ ਪਦਾਰਥ ਹਾਨੀ ਅਥਵਾ ਸਰੀਰਕ ਕਸ਼ਟਾਂ ਤੋਂ ਡਰਕੇ ਪਰਮੇਸ਼ੁਰ ਨੂੰ ਤਿਆਗਦੇ ਹਨ ਉਨ੍ਹਾਂ ਪ੍ਰਤੀ ਉਪਦੇਸ਼ ਹੈ ਕਿ ਤਨ ਧਨ ਜਾਣ ਦਿਓ ਪਰਵਾਹ ਨਾ ਕਰੋ ਕਿਉਂਕਿ ਏਹ ਇਕ ਦਿਨ ਚਲੇ ਹੀ ਜਾਣ ਵਾਲੇ ਹਨ, ਤੁਸੀਂ ਪਰਮੇਸੁਰ ਨੂੰ ਨਾਂ ਛੱਡੋ। ਦੇਖੋ ਉਨ੍ਹਾਂ ਲੋਕਾਂ ਵਲ ਜੋ ਪਰਮੇਸ਼ੁਰ ਦੇ ਚਰਨਾਂ ਵਿੱਚ ਪ੍ਰੀਤ ਰੱਖਦੇ ਹਨ, ਓਹ ਸਦੀਵ ਰਾਮ ਨਾਮ ਵਿਖੇ ਖਚਿਤ ਰਹਿੰਦੇ ਹਨ, ਗੁਰੂ ਵਾਕ ਹੈ "**ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰੁ॥ ਧਨੁ ਵਿਰਲੀ ਸਚੁ ਸੰਚਿਆ ਨਿਰਮਲੁ ਨਾਮੁ ਪਿਆਰਿ॥ ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ**" ਤਥਾ- "**ਸੰਪੈ ਕਾਰਣਿ ਚਾਕਰ ਚੋਰ॥ ਸੰਪੈ ਸਾਥਿ ਨ ਚਾਲੈ ਹੋਰ॥**"(ਰਾਮ:ਦ:ਓ-੫੦) ਇਸੇ ਪ੍ਰਥਾਇ ਕਬੀਰ ਜੀ ਦੇ ਤਨ ਧਨ ਤੋਂ ਉਪ੍ਰਾਮ ਹੋ ਨਾਮ ਵਿਚ ਖਚਿਤ ਹੋਣੇ ਦਾ ਪ੍ਰਸੰਗ ਹੈ ਕਿ ਇਕੇਰਾਂ ਇਕ ਨੇ ਆਕੇ ਕਿਹਾ, ਮਹਾਰਾਜ ਆਪ ਤਾਂ ਮਾਲਾ ਵਿਖੇ ਲਗੇ ਹੋਏ ਹੋ ਫਲਾਣੇ ਭੇਖੀ ਸੰਤ ਆਪ ਦਾ ਸਾਰਾ ਮਾਲ ਮਤਾ ਚੁਰਾ ਲੈ ਗਏ ਹਨ। ਆਪ ਬੋਲੇ, ਭਾਈ ਜਿਸ ਚਿਤ ਨੇ ਧਿਆਨ ਦੇਣਾ ਸੀ ਉਹ ਤਾਂ ਈਸ਼੍ਵਰ ਦੇ ਚਰਨਾਰ ਬਿੰਦ ਵਿਚ ਵਿੰਨ੍ਹਿਆ

ਗਿਆ ਹੈ ਅਤੇ ਸ੍ਰੀਰ ਬੀ ਉਸਦੇ ਨਾਮ ਵਿਖੇ ਸਮਾ ਗਿਆ ਹੈ ਸਾਡਾ ਅਨਾਤਮ ਪਦਾਰਥਾਂ ਨਾਲ ਪ੍ਰੇਮ ਨਹੀਂ ਰਿਹਾ।

| ਮੂਲ | ਅਰਥ |
|---|---|
| **ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ ਗਈਂ ਸਭ ਤਾਰ ॥ ਜੰਤੁ ਬਿਚਾਰਾ ਕਿਆ ਕਰੈ ਚਲੇ ਬਜਾਵਨਹਾਰ ॥ ੧੦੩ ॥** | ਹੇ ਕਬੀਰ, ਜੋ ਅਸੀਂ ਬਾਜਾ ਬਜਾਂਵਦੇ ਸਾਂ (ਉਸਦੀਆਂ) ਸਾਰੀਆਂ ਤਾਰਾਂ ਟੁਟ ਗਈਆਂ ਹਨ। ਬਾਜਾ ਬਿਚਾਰਾ ਕੀ ਕਰੇ (ਜਦ) ਵਜਾਉਣ ਵਾਲਾ ਹੀ ਉਠ ਚਲਿਆ ਹੈ॥੧੦੩॥ |

**ਪਦਾਰਥ**— ਜੰਤੁ=ਬਾਜਾ। ਬਜਾਵਨਹਾਰ=ਵਜਾਉਣ ਵਾਲਾ, ਗਵੱਯਾ।

**ਭਾਵ**— ਕਹਿੰਦੇ ਹਨ ਕਿ ਕਿਸੇ ਸਿਖ ਨੇ ਕਿਹਾ ਮਹਾਰਾਜ! ਆਪ ਕਿਸੇ ਵਿਹਾਰ ਵਿਖੇ ਧਿਆਨ ਨਹੀਂ ਦਿੰਦੇ ਕੀ ਗੱਲ ਹੈ? ਉਤਰ ਦਿੱਤਾ ਜਿਸ ਵਾਸ਼ਨਾ ਦੀਆਂ ਤਾਰਾਂ ਨਾਲ ਅਸੀਂ ਦੇਹ ਬਾਜੇ ਨੂੰ ਬਜਾ ਰਹੇ ਸਾਂ ਓਹ ਟੁਟ ਗਈਆਂ ਹਨ, ਜੋ ਅੱਗੋਂ ਕਹਿਣ ਕੀ ਓਹ ਬਾਜਾ ਠੀਕ ਨਹੀਂ ਹੋ ਸਕਦਾ? ਉਤਰ, ਵਜਾਉਣੇ ਵਾਲਾ ਜੀਵ ਹੀ ਬਾਜੇ ਦੇ ਅਧਜਾਸ ਨੂੰ ਛੱਡ ਬੈਠਾ ਹੈ ਤਦ ਬਾਜਾ ਕੀ ਕਰੇ?

| ਮੂਲ | ਅਰਥ |
|---|---|
| **ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ ॥ ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥ ੧੦੪ ॥** | ਕਬੀਰ, ਉਸ ਗੁਰੂ ਦੀ ਮਾਂ ਦਾ (ਸਿਰ) ਮੁੰਨ ਸਿਟੋ ਜਿਸ ਕੋਲੋਂ ਭਰਮ ਨਾ ਜਾਵੇ। (ਕਿਉਂ ਜੋ) ਆਪ ਤਾਂ ਚਾਰ ਬੇਦਾਂ ਵਿਖੇ ਡੁੱਬੇ ਹੀ ਸਨ, ਨਾਲ ਚੇਲੇ ਭੀ ਰੁੜ੍ਹਾ ਦਿਤੇ॥੧੦੪॥ |

**ਪਦਾਰਥ**— ਮਾਇ=ਮਾਂ। ਭਰਮੁ=ਅਵਰਨ। ਬਹਾਇ=ਰੁੜ੍ਹਾਇ।

**ਭਾਵ**— ਬਹੁਤ ਲੋਕ ਗੁਰੂ ਧਾਰਨਾ ਇਕ ਰਸਮ ਸਮਝਦੇ ਹਨ ਅਰ ਮੰਤ੍ਰ ਲੈਕੇ ਸਮਝਦੇ ਹਨ ਕਿ ਬੱਸ ਲੇਖਾ ਪੂਰਾ ਹੋ ਗਿਆ। ਜੇ ਇਨ੍ਹਾਂ ਲੋਕਾਂ ਦੇ ਆਚਰਣ ਦੇਖੋ ਤਾਂ ਪੂਰੇ ਨਿਗੁਰਿਆਂ ਵਾਲੇ ਹੁੰਦੇ ਹਨ, ਕਾਰਣ ਇਹ ਕਿ ਉਨ੍ਹਾਂ ਲੋਕਾਂ ਨੂੰ ਗੁਰੂ ਧਾਰ ਲੈਂਦੇ ਹਨ ਕਿ ਜਿਨ੍ਹਾਂ ਵਿਚ ਗੁਣ ਨਹੀਂ ਹੁੰਦੇ। ਸੋ ਗੁਰੂ ਦੀ ਪੱਕੀ ਪਰਖ ਕਬੀਰ ਜੀ ਕਹਿੰਦੇ ਹਨ, ਇਹ ਹੈ ਕਿ ਭਰਮ ਦੀ ਨਿਵਿਰਤੀ ਕਰ ਦੇਵੇ **"ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹ ਤਨ ਤਾਪ"॥੧੫੯॥** ਜੇ ਭਰਮ ਦੀ ਨਵਿਰਤੀ ਨਾ ਕਰ ਸਕੇ ਤਾਂ ਉਹ ਗੁਰੂ ਕਾਹਦਾ? ਐਸੇ ਦੇ ਮਗਰ ਲੱਗਕੇ ਆਯੂ ਵਿਅਰਥ ਗੁਆਉਣੀ ਮੂਰਖਤਾ ਹੈ। ਜੋ ਪੁਰਖ ਬੁਰਾ ਹੋਵੇ, ਸ੍ਹਾਡੇ ਦੇਸ ਦੀ ਚਾਲ ਹੈ ਕਿ ਉਸਦੀ ਮਾਂ ਯਾ ਉਸਤਾਦ ਨੂੰ ਗਾਲ ਦੇਂਦੇ ਹਨ, ਇਹ ਇਕ ਮੁਹਾਵਰੇ ਦੀ ਬਾਤ ਹੈ, ਭਾਵ ਇਹ ਕਿ ਉਸ ਗੁਰੂ ਪਰ ਮਹਾਨ ਸ਼ੋਕ ਹੈ ਜੋ ਸਿਖ ਦਾ ਭਰਮ ਨ ਦੂਰ ਕਰ ਸਕੇ। ਕਬੀਰ ਜੀ ਨੇ ਐਸਾ ਕਰੜਾ ਵਾਕ ਇਸ ਲਈ ਕਥਨ ਕੀਤਾ ਹੈ ਕਿ ਅਕਸਰ ਲੋਕੀ ਧੋਖੇ ਵਿਚ ਆ ਕੇ ਠੱਗ ਗੁਰੂ ਧਾਰ ਬੈਠਦੇ ਹਨ। ਜਦ ਅੰਦਰ ਦੀ ਅੱਗ ਨਹੀਂ ਬੁਝਦੀ ਤੇ ਗੁਰੂ ਦਾ ਪਖੰਡ ਦਿਸ ਪੈਂਦਾ ਹੈ ਤਦ ਓਹ ਦਿਲੋਂ ਗੁਰੂ ਤੋਂ ਛੁਟਣਾ ਲੋਚਦੇ ਹਨ, ਪਰ ਕੁਝ ਲੋਕ ਲਾਜ ਦੇ ਭੈ

ਕਰਕੇ ਕੁਝ ਇਸ ਕਰਕੇ ਕਿ ਗੁਰੂ ਦਾ ਤਿਆਗਣਾ ਦੋਸ਼ ਹੈ ਓਹ ਫਾਥੇ ਸੱਟ ਖਾਂਦੇ ਰਹਿੰਦੇ ਹਨ ਅਰ ਮੁਕਤ ਤੋਂ ਅਭਾਗੀ ਰਹਿੰਦੇ ਹਨ। ਕਬੀਰ ਜੀ ਨੇ ਇਸ ਭ੍ਰਮ ਨਵਿਰਤੀ ਹਿਤ ਇਹ ਸਲੋਕ ਕਿਹਾ ਹੈ।

| ਮੂਲ | ਅਰਥ |
|---|---|
| **ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ॥ ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ ॥ ੧੦੫ ॥** | ਕਬੀਰ, ਜਿੰਨੇ ਪਾਪ ਕੀਤੇ ਹਨ ਤਲੇ ਲੁਕਾ ਰਖੇ ਹਨ। ਓੜਕ ਜਦ ਧਰਮ ਰਾਜ ਪੁੱਛੇਗਾ, ਸਾਰੇ ਪਰਗਟ ਹੋ ਜਾਣਗੇ॥੧੦੫॥ |

**ਪਦਾਰਥ—** ਦੁਰਾਇ=ਛਿਪਾਕੇ। ਨਿਦਾਨ=ਓੜਕ।

**ਭਾਵ—** ਕਬੀਰ ਜੀ ਸਭ ਨੂੰ ਸਾਧਾਰਣ ਉਪਦੇਸ਼ ਦਿੰਦੇ ਹਨ ਕਿ ਲੋਕ ਝੂਠ ਬੋਲਕੇ ਪਾਪ ਕਰੀ ਜਾਂਦੇ ਹਨ, ਪਰੰਤੂ ਧਰਮਰਾਜ ਦੀ ਕਚਹਿਰੀ ਵਿਖੇ ਸਚ ਪੁਰ ਨਿਬੇੜਾ ਹੋ ਜਾਊ **"ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ"**॥(ਰਾਮ:ਵਾਰ-੨੩) ਤਲੇ ਦੁਰਾਇ ਦਾ ਭਾਵ ਲੁਕਾ ਰੱਖਦੇ ਹਨ ਕਈ ਝੂਠ ਦੇ ਪਰਦੇ ਹੇਠ ਕਹਿੰਦੇ ਹਨ। ਕਈ ਦਿਲ ਵਿਚ ਕਹਿੰਦੇ ਹਨ। ਕਬੀਰ ਜੀ ਦਾ ਸਿਧਾਂਤ ਇਹ ਪ੍ਰਤੀਤ ਦਿੰਦਾ ਹੈ ਕਿ ਪਾਪਾਂ ਦਾ ਛੁਪਾਵਣਾ ਚੰਗਾ ਨਹੀਂ ਕਿਉਂਕਿ ਪਾਪ ਲੁਕਾਏ ਤੇ ਨਿਰਮੂਲ ਨਹੀਂ ਹੁੰਦੇ ਸਗੋਂ ਕੱਠੇ ਹੁੰਦੇ ਰਹਿੰਦੇ ਹਨ, ਅਰ ਅੰਤ ਨੂੰ ਧਰਮਰਾਜ ਦੇ ਅਗੇ ਪ੍ਰਗਟ ਹੋ ਜਾਣਗੇ। ਜਦ ਅੰਤ ਨੂੰ ਪ੍ਰਗਟ ਹੋਣੇ ਹਨ ਤਦ ਛਿਪਾਵਣਾ ਨਿਸ਼ਫਲ ਹੈ, ਇਸ ਕਰਕੇ ਸਲੋਕ ਦਾ ਸਿਧਾਂਤ ਇਹ ਨਿਕਲਿਆ ਕਿ ਪਾਪ ਕਰਨੇ ਨਹੀਂ ਚਾਹੀਏ ਜੋ ਹੋ ਜਾਣ ਸੋ ਲੁਕਾਉਣ ਯੋਗ ਨਹੀਂ, ਉਹ ਸਤਿਸੰਗ ਵਿਖੇ ਪ੍ਰਗਟ ਕਰਕੇ ਖਿਮਾ ਕਰਾਉਣੇ ਚਾਹੀਦੇ ਹਨ।

| ਮੂਲ | ਅਰਥ |
|---|---|
| **ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਪਾਲਿਓ ਬਹੁਤੁ ਕੁਟੰਬੁ ॥ ਧੰਧਾ ਕਰਤਾ ਰਹਿ ਗਇਆ ਭਾਈ ਰਹਿਆ ਨ ਬੰਧੁ ॥੧੦੬॥** | ਕਬੀਰ, ਹਰੀ ਦਾ ਸਿਮਰਨ ਛੱਡਕੇ ਬਹੁਤਾ ਕੋੜਮਾ ਪਾਲਿਆ ਧੰਧਾ ਕਰਦਾ ਹੀ ਮਰ ਗਿਆ, ਨਾ ਭਿਰਾਉ ਹੀ ਰਿਹਾ ਤੇ ਨਾ ਸਨਬੰਧੀ ਹੀ॥੧੦੬॥ |

**ਪਦਾਰਥ—** ਕੁਟੰਬ=ਕੋੜਮਾ। ਭਾਈ=ਸੱਕਾ ਭਿਰਾਉ। ਬੰਧ=ਸਨਬੰਧੀ।

**ਭਾਵ—** ਕਬੀਰ ਜੀ ਜਗਤ ਦਾ ਵਰਤਾਰਾ ਦੱਸਦੇ ਹਨ, ਭਈ ਜਿਨ੍ਹਾਂ ਸੁਤ, ਨਾਰਿ, ਭਾਈ ਬੰਧ ਆਦਿਕਾਂ ਦੀ ਪਾਲਣਾ ਵਿਖੇ ਹਰੀ ਦਾ ਭਜਨ ਛੱਡ ਦਿੱਤਾ ਸੀ ਓਹ ਬੀ ਅੰਤ ਨੂੰ ਸਭ ਕਾਲ ਦਾ ਗ੍ਰਾਸ ਹੋ ਜਾਂਦੇ ਹਨ, ਯਥਾ **"ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ॥"**(ਤਿਲੰ:ਕਬੀ-੧) ਜਿਨ੍ਹਾਂ ਦੇ ਪਾਲਣ ਪੋਖਣ ਹਿਤ ਆਪਣਾ ਅਮੋਲਕ ਸਮਾਂ ਵੰਵਾਇਆ, ਉਨ੍ਹਾਂ ਨੂੰ ਮਰਦਿਆਂ ਪਲ ਨਹੀਂ ਲੱਗਦੀ, ਨਾਲ ਕੋਈ ਨਿਭਦਾ ਨਹੀਂ, ਇਕ ਪ੍ਰਕਾਰ ਦੇ ਧੋਖੇ ਵਿਚ ਕਾਲ ਬਿਤੀਤ ਹੋ ਜਾਂਦਾ ਹੈ।

| ਮੂਲ | ਅਰਥ |
|---|---|
| **ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ ॥ ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ ॥ ੧੦੭ ॥** | ਕਬੀਰ, (ਜਿਹੜੀ ਤ੍ਰੀਮਤ) ਹਰੀ ਦਾ ਚਿੰਤਨ ਛੱਡਕੇ ਰਾਤ ਨੂੰ (ਮਸਾਣ) ਜਗਾਉਣ ਜਾਂਦੀ ਹੈ (ਉਹ) ਸਪਣੀ ਹੋਕੇ (ਮੁੜ) ਉਤਰਦੀ ਹੈ, ਤੇ ਆਪਣੇ ਹੀ ਬਚਿਆਂ ਨੂੰ ਖਾਂਦੀ ਹੈ॥੧੦੭॥ |

**ਪਦਾਰਥ**— ਜਗਾਵਨ=(ਮਸਾਣ) ਜਗਾਉਣਾ। ਜਾਏ=ਪੁਤ੍ਰ।

**ਭਾਵ**— ਕਿਸੇ ਨੇ ਕਬੀਰ ਜੀ ਨੂੰ ਕਿਹਾ, ਭਈ ਫਲਾਨੀ ਤ੍ਰੀਮਤ ਪੁਤਰ ਲਈ ਟੂਣੇ ਕਰਦੀ ਤੇ ਰਾਤੀ ਮਸਾਣ ਜਗਾਉਂਦੀ ਹੈ, ਉੱਤਰ ਦਿੱਤਾ ਇਸ ਪਾਪ ਦਾ ਫਲ ਓਹ ਸੱਪਣੀ ਹੋਕੇ ਆਪਣੀ ਹੀ ਸੰਤਾਨ ਪਈ ਖਾਊ, ਇਸ ਲਈ ਇਹ ਅਤਿ ਨਿੰਦਤ ਕਰਮ ਹੈ। ਬਾਜੇ ਪਹਿਲੀ ਵਾਰ ਜਿਥੇ ਦੰਪਤੀ ਸੁਤੇ ਪਏ ਹੋਣ ਉਨ੍ਹਾਂ ਨੂੰ ਜਾਦੂ ਨਾਲ ਜਗਾ ਦੇਣ ਪੁਰ ਬੀ ਅਰਥ ਕਰਦੇ ਹਨ।

| ਮੂਲ | ਅਰਥ |
|---|---|
| **ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ ॥ ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ ॥ ੧੦੮ ॥** | ਹਰੀ ਦਾ ਭਜਨ ਛੱਡ ਕੇ ਜੇਹੜੀ ਤ੍ਰੀਮਤ ਅਹੋਈ (ਦਾ ਵਰਤ) ਰੱਖਦੀ ਹੈ, ਉਹ ਖੋਤੀ ਹੋਕੇ ਉਤਰਦੀ ਹੈ (ਤੇ) ਚਾਰ ਮਣ ਭਾਰ ਚੁਕਦੀ ਹੈ॥੧੦੮॥ |

**ਪਦਾਰਥ**— ਅਹੋਈ=ਨ ਹੋਣ ਵਾਲੀ, ਇਕ ਵਰਤ। ਗਦਹੀ=ਖੋਤੀ। ਅਉਤਰੈ=ਉਤਰੇ। ਸਹੈ=ਚੁੱਕੇ ਵ ਸਹਾਰੇ। ਮਨ=ਮਣ।

**ਭਾਵ**— ਕੱਤਕ ਦੇ ਮਹੀਨੇ ਅਹੋਈ ਦਾ ਵਰਤ ਰਖਦੇ ਹਨ। ਕਹਿੰਦੇ ਹਨ ਇਹ ਸੀਤਲਾ ਦਾ ਵਰਤ ਹੈ, ਅਰ ਤ੍ਰੀਮਤਾਂ ਪੁਤ੍ਰਾਂ ਦੇ ਸੀਤਲਾ ਤੋਂ ਬਚਣੇ ਯਾ ਪ੍ਰਾਪਤੀ ਲਈ ਰਖਦੀਆਂ ਹਨ। ਕਬੀਰ ਜੀ ਕਹਿੰਦੇ ਹਨ ਜੋ ਇਸਤ੍ਰੀ ਪਰਮੇਸੁਰ ਦਾ ਭਜਨ ਛੱਡ ਕੇ ਐਸੇ ਬ੍ਰਤ ਧਾਰਨ ਕਰਦੀ ਹੈ ਉਹ ਸੀਤਲਾ ਦੇ ਬਾਹਨ ਦੀ ਜੂਨੇ ਪਏਗੀ। ਉਸਦਾ ਵਾਹਨ ਖੋਤਾ ਹੈ, ਸੋ ਹੋਈ ਰੱਖਣੇ ਵਾਲੀ ਖੋਤੀ ਬਣੇਗੀ ਅਰ ਭਾਰ ਚੁਕਣੇ ਦਾ ਕਸ਼ਟ ਸਹਾਰੇਗੀ। ਅਹੋਈ ਕਹਿਣੇ ਵਿਚ ਧੁਨੀ ਹੈ, ਜੋ ਹੋਈ ਹੀ ਨਹੀਂ, ਭਾਵ ਨਿਸਫ਼ਲ। ਜੋ ਇਸਤ੍ਰੀ ਪਰਮੇਸੁਰ ਦੇ ਨਾਮ ਰੂਪੀ ਸਫ਼ਲ ਧਰਮ ਨੂੰ ਛੱਡਕੇ ਕਾਮਨਾਂ ਨਾਲ ਪੂਰਤ ਨਿਸ਼ਫ਼ਲ ਬ੍ਰਤ ਧਾਰਨ ਕਰਦੀ ਹੈ ਉਹ ਪਰਮ ਮੂਰਖ ਹੈ, ਅਰ ਅਪਣੇ ਆਪ ਨੂੰ ਜੂਨਾਂ ਦੇ ਕਸ਼ਟ ਭੋਗਣੇ ਦਾ ਅਧਿਕਾਰੀ ਬਣਾ ਰਹੀ ਹੈ।

| ਮੂਲ | ਅਰਥ |
|---|---|
| **ਕਬੀਰ ਚਤੁਰਾਈ ਅਤਿ ਘਨੀ ਹਰਿ ਜਪਿ ਹਿਰਦੈ ਮਾਹਿ ॥ ਸੂਰੀ ਊਪਰਿ ਖੇਲਨਾ ਗਿਰੈ ਤ ਠਾਹਰ ਨਾਹਿ ॥ ੧੦੯ ॥** | ਹੇ ਕਬੀਰ! ਚਤੁਰਾਈ ਬਹੁਤ (ਏਹੀ) ਹੈ (ਜੋ) ਹਰੀ ਦਾ ਜਾਪ ਰਿਦੇ ਵਿਖੇ ਜਪੇ (ਪਰ) ਉਹ ਸੂਲੀ ਉਪਰ ਖੇਲਣਾ ਹੈ, ਜੇ ਡਿਗ ਪਵੇ ਤਾਂ ਕਿਧਰੇ ਥਾਉਂ ਨਹੀਂ॥੧੦੯॥ |

**ਪਦਾਰਥ**— ਘਨੀ=ਬਹੁਤ। ਸੂਰੀ=ਸੂਲੀ। ਠਾਹਰ=ਥਾਉਂ।

**ਭਾਵ**— ਪਿਛੇ ਉਨ੍ਹਾਂ ਤ੍ਰੀਮਤਾਂ ਨੂੰ, ਜੋ ਮਸਾਣ ਪੂਜਦੀਆਂ ਜਾਦੂ ਟੂਣੇ ਮੰਤ੍ਰ ਤਵੀਤ ਕਰਦੀਆਂ ਹਨ, ਹੋਈ ਆਦਿ ਵਰਤ ਰਖਦੀਆਂ ਹਨ ਤੇ ਪਰਮੇਸੁਰ ਦੇ ਭਜਨ ਰੂਪੀ ਸ੍ਰੇਸ਼ਟ ਕਰਮ ਤੋਂ ਸੱਖਣੀਆਂ

ਹਨ, ਨਿੰਦਤ ਦੱਸਿਆ ਸੀ, ਅਰ ਉਨ੍ਹਾਂ ਦੀ ਗਤੀ ਵਰਣਨ ਕੀਤੀ ਸੀ, ਹੁਣ ਕਹਿੰਦੇ ਹਨ ਕਿ ਤੁਸੀਂ ਉਹ ਚਤੁਰਾਈ ਜੋ ਨਖਿੱਧ ਕਰਮਾਂ ਵਿਚ ਵਰਤਦੀਆਂ ਹੋ, ਕਿਉਂ ਨਹੀਂ ਪਰਮੇਸੁਰ ਸਿਮਰਨ ਵਿਚ ਵਰਤਦੀਆਂ ਜੋ ਤੁਹਾਡਾ ਪਰਲੋਕ ਸਵਰੇ; ਪਰ ਧਿਆਨ ਰਖਣਾ ਕਿ ਇਹ ਹਰਿ ਸਿਮਰਨ ਕੋਈ ਖੇਲ ਨਹੀਂ। ਜੋ ਇਧਰੋਂ ਕੋਈ ਪਤਿਤ ਹੋ ਜਾਏ ਤਦ ਉਸ ਦਾ ਥਹੁ ਥਿੱਤਾ ਨਹੀਂ ਲਗਦਾ, ਕਿਉਂਕਿ ਏਹ ਪਰਮ ਸ੍ਰੇਸ਼ਟ ਕਰਮ ਹੈ, ਇਸ ਵਿਚੋਂ ਪਤਿਤ ਦਾ ਸਵਰਨਾ ਕਠਨ ਹੈ। ਜੈਸੇ ਅਤਰ ਮਹਾਂ ਉਤਮ ਅਰ ਸੂਛ ਵਸਤੂ ਹੈ ਪਰ ਜਦ ਚਟਕ ਜਾਵੇ ਤਦ ਉਸਦਾ ਕੋਈ ਉਪਾਯ ਨਹੀਂ ਹੈ, ਇਸ ਕਰਕੇ ਦ੍ਰਿੜ ਕਰਾਉਂਦੇ ਹਨ, ਕਿ ਲੱਕ ਬੰਨ੍ਹਕੇ ਲਗੋ ਜੋ ਚਤੁਰਾਈਆਂ ਤੁਸੀਂ ਸੰਸਾਰਕ ਧੰਦਿਆਂ ਵਿਚ ਵਰਤਦੇ ਹੋ ਉਹ ਪਰਮਾਰਥ ਸਿਧ ਨਹੀਂ ਕਰ ਸਕਦੀਆਂ, ਪਰਮਾਰਥ ਸਿਧ ਸਿਰ ਧੜ ਦੀ ਬਾਜ਼ੀ ਹੈ, ਜੈਸੇ ਖਜੂਰ ਪਰ ਚੜਨਾ ਹੈ। ਹੋਰ ਬ੍ਰਿਛ ਦਾ ਡਿਗਾ ਬਚ ਸਕਦਾ ਹੈ ਖਜੂਰ ਦਾ ਢੱਠਾ ਨਹੀਂ ਬੱਚ ਸਕਦਾ ਤਾਂਤੇ ਦ੍ਰਿੜਤਾ ਧਾਰੋ, ਫੋਕੀ ਚਤੁਰਾਈ ਕੰਮ ਨਹੀਂ।

| ਮੂਲ | ਅਰਥ |
|---|---|
| **ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ ॥ ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ ॥ ੧੧੦ ॥** | ਕਬੀਰ ਉਹ ਮੂੰਹ ਧੰਨ ਹੈ ਜਿਸ ਮੂੰਹ ਨਾਲ ਰਾਮ ਜਪੀਏ। ਦੇਹ ਕਿਸਦੀ ਵਿਚਾਰੀ ਹੈ (ਸਾਰਾ) ਨਗਰ ਹੀ ਪਵਿਤ੍ਰ ਹੋ ਜਾਵੇਗਾ॥੧੧੦॥ |

**ਪਦਾਰਥ—** ਬਾਪੁਰੀ=ਵਿਚਾਰੀ। ਗ੍ਰਾਮ=ਪਿੰਡ, ਨਗਰ।

**ਭਾਵ—** ਗੁਰੂ ਜੀ ਫੁਰਮਾਉਂਦੇ ਹਨ **"ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ"**(ਸੋਰ:ਮ:੫, ਪੰਨਾ-੬੦੮) ਨਾਮ ਜਪਣੇ ਵਾਲਾ ਆਪ ਤਾਂ ਪਵਿਤ੍ਰ ਹੈ, ਪਰ ਚੰਦਨ ਦੇ ਬੂਟੇ ਵਤ ਨਾਮ ਦੀ ਸੁਗੰਧੀ ਚੁਫੇਰੇ ਫੈਲਾਕੇ ਪਿਵੱਤ੍ਰਤਾ ਬਖਸ਼ਦਾ ਹੈ।

| ਮੂਲ | ਅਰਥ |
|---|---|
| **ਕਬੀਰ ਸੋਈ ਕੁਲ ਭਲੀ ਜਾ ਕੁਲ ਹਰਿ ਕੋ ਦਾਸੁ ॥ ਜਿਹ ਕੁਲ ਦਾਸੁ ਨ ਊਪਜੈ ਸੋ ਕੁਲ ਢਾਕੁ ਪਲਾਸੁ ॥ ੧੧੧ ॥** | ਕਬੀਰ, ਉਹ ਕੁਲ ਉਤਮ ਹੈ ਜਿਸ ਕੁਲ ਵਿਖੇ ਹਰੀ ਦਾ ਭਗਤ ਹੋਵੇ। ਜਿਸ ਕੁਲ ਵਿਖ ਭਗਤ ਨਾ ਜਨਮੇ ਉਹ ਸਾਰੀ ਕੁਲ ਹੀ ਛਿਛਰਾ ਹੈ॥੧੧੧॥ |

**ਪਦਾਰਥ—** ਭਲੀ=ਸ੍ਰੇਸ਼ਟ। ਦਾਸ=ਭਗਤ। ਊਪਜੈ=ਜਨਮੇ। ਢਾਕ=ਸਮੂਹ, ਢਕ ਜੋ ਇਕ ਪ੍ਰਕਾਰ ਦਾ ਛਿਛਰਾ ਹੈ। ਕਈ ਢਕ ਪਲਾਸ ਨੂੰ ਨਰ ਮਾਦੀ ਦਾ ਭੇਦ ਕਰਕੇ ਦੱਸਦੇ ਹਨ। ਪਲਾਸ=ਛਿਛਰਾ।

**ਭਾਵ—** ਇਕ ਸੰਤ ਨੇ ਪ੍ਰਸ਼ਨ ਕੀਤਾ: ਜੀ! ਕੁਲ ਕਿਹੜੀ ਕੰਮ ਦੀ ਹੈ? ਉਤਰ ਦਿੱਤਾ, ਭਈ ਜਿਸ ਕੁਲ ਵਿਖੇ ਪ੍ਰਹਲਾਦ ਵਾਂਙੂ ਇਕ ਬੀ ਭਗਤ ਹੋਵੇ ਉਹ ਛਬਿ ਪਾਉਂਦੀ ਹੈ, ਨਹੀਂ ਤਾਂ ਛਿਛਰਾ

ਹੈ। ਧੁਨੀ ਇਹ ਕਿ ਪਤ੍ਰ ਤਾਂ ਬਾਹਲੇ ਹੁੰਦੇ ਹਨ, ਫਲ ਕੁਝ ਨਹੀਂ ਹੁੰਦਾ। ਪੱਤੇ ਬੀ ਓੜਕ ਜੂਠ ਕਰਕੇ ਸਿੱਟਣੇ ਹੀ ਪੈਂਦੇ ਹਨ। ਇਹ ਭੀ ਲਿਖਿਆ ਹੈ ਕਿ ਇਕ ਭਗਤ ਹੋਣ ਨਾਲ ਇੱਕੀ ਕੁਲਾਂ ਤਰਦੀਆਂ ਹਨ। ਯਥਾ, ਗੁਰਵਾਕ- "**ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ॥ ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ।**"(ਭੈਰੋਂ:ਮ:੩-੧੦)

| ਮੂਲ | ਅਰਥ |
|---|---|
| **ਕਬੀਰ ਹੈ ਗਇ ਬਾਹਨ ਸਘਨ ਘਨ ਲਾਖ ਧਜਾ ਫਹਰਾਹਿ ॥ ਇਆ ਸੁਖ ਤੇ ਭਿਖ੍ਯਾ ਭਲੀ ਜਉ ਹਰਿ ਸਿਮਰਤ ਦਿਨ ਜਾਹਿ ॥ ੧੧੨ ॥** | ਕਬੀਰ, ਘੋੜੇ, ਹਾਥੀ, ਰਥ ਆਦਿ ਬਹੁਤੇ ਹਨ, ਤੇ ਲਖਾਂ ਝੰਡੇ ਝੁੱਲਦੇ ਹਨ। ਇਸ ਸੁਖ ਨਾਲੋਂ ਭਿਖਿਆ ਚੰਗੀ ਹੈ (ਪਰ) ਜੇ ਕਰ ਹਰੀ ਦੇ ਭਜਨ ਵਿਚ ਦਿਨ ਬਿਤੀਤ ਹੋਵੇ॥੧੧੨॥ |

**ਪਦਾਰਥ**— ਹੈ=ਘੋੜੇ। ਗਇ=ਹਾਥੀ। ਬਾਹਨ=ਰਥ, ਹੋਰ ਸਵਾਰੀਆਂ। ਸਘਨ ਘਨ=ਸੰਘਣੇ ਤੇ ਬਹੁਤੇ।

**ਭਾਵ**— ਪਾਤਸ਼ਾਹ ਨੂੰ ਸਾਰੇ ਜਹਾਨ ਦਾ ਫਿਕਰ ਤੇ ਫਕੀਰ ਨੂੰ ਇਕ ਜਾਨ ਦਾ ਬੀ ਫਿਕਰ ਨਹੀਂ ਹੁੰਦਾ। ਬੇਫਿਕਰੀ ਦੇ ਕਾਰਨ ਨਾਮ ਵਿਚ ਲਗਾ ਰਹਿੰਦਾ ਹੈ। ਇਸ ਸ਼ਲੋਕ ਵਿਚ ਹਰੀ ਸਿਮਰਨ ਕਰਨੇ ਵਾਲੇ ਦੀ ਮਹਿੰਮਾ ਹੈ ਕਿ ਉਹ ਸਭ ਤੋਂ ਸ੍ਰੇਸ਼ਟ ਹੈ, ਉਸਦੇ ਸਾਮ੍ਹਣੇ ਪਾਤਸ਼ਾਹ ਧਨੀ ਆਦਿ ਤੁੱਛ ਹਨ। ਕਿਉਂਕਿ ਉਹ ਪਰਮਾਰਥ ਸਿਧ ਕਰਕੇ ਜਨਮ ਜਿੱਤ ਰਿਹਾ ਹੈ, ਪਰ ਧਨੀ ਪੁਰਖ ਅਭਿਮਾਨ ਆਦਿ ਦੇ ਕਾਰਨ ਆਪਣੇ ਆਪ ਨੂੰ ਹੋਰ ਫਸਾ ਰਿਹਾ ਹੈ।

| ਮੂਲ | ਅਰਥ |
|---|---|
| **ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ ॥ ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ ॥ ੧੧੩ ॥** | ਕਬੀਰ, ਢੋਲ ਨੂੰ ਮੋਢੇ ਪੁਰ ਰੱਖ ਕੇ ਮੈਂ ਸਾਰਾ ਜਹਾਨ ਫਿਰਿਆ ਹਾਂ। ਕੋਈ ਕਿਸੇ ਦਾ (ਹੈ) ਨਹੀਂ ਜੇ, ਮੈਂ (ਚੰਗੀ ਭਾਂਤ) ਠੋਕ ਵਜਾਕੇ ਸਾਰੀ (ਦੁਨਿਆਂ) ਦੇਖ ਲਈ ਹੈ॥੧੧੩॥ |

**ਪਦਾਰਥ**— ਮਾਂਦਲੁ=ਢੋਲ। ਕੰਧ=ਮੋਢੇ। ਠੋਕ ਬਜਾਇ=ਪਰਤਾਕੇ।

**ਭਾਵ**— ਕੋਈ ਕਿਸੇ ਦਾ ਸਨਬੰਧੀ ਨਹੀਂ। ਇਸਤ੍ਰੀ ਪੁਤ੍ਰ ਪਰਵਾਰ ਸਾਰੇ ਸ੍ਵਾਰਥੀ ਯਾਰ ਹਨ। ਅਪਨੇ ਮਤਲਬ ਨੂੰ ਸਭ ਕੋਈ ਆ ਪ੍ਰੀਤੀ ਕਰਦਾ ਹੈ। ਕਿਸੇ ਦੇ ਮਤਲਬ ਨੂੰ ਕੋਈ ਨਹੀਂ। ਅਪਣਾ ਭਲਾ ਪ੍ਰਯੋਜਨ ਰਖਦੇ ਹਨ, ਉਪਰੋਂ ਭਾਵੇਂ ਕੁਝ ਲੱਲੋ ਪੱਤੋ ਕਰਨੁ, ਦਿਲੋਂ ਸਹਾਈ ਕੋਈ ਨਹੀਂ। ਨੌਵੀਂ ਪਾਤਸ਼ਾਹੀ ਦਾ ਵਾਕ ਹੈ- '**ਇਹ ਜਗਿ ਮੀਤੁ ਨ ਦੇਖਿਓ ਕੋਈ॥ ਸਗਲ ਜਗਤੁ ਅਪਨੈ ਸੁਖ ਲਾਗਿਓ ਦੁਖ ਮੈ ਸੰਗਿ ਨ ਹੋਈ॥੧॥ਰਹਾਉ॥ ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥ ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥੧॥ ਕਹਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ॥ ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾਕੋ**

**ਬਿਸਰਾਇਓ॥੨॥ ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ॥ ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ॥੩॥"**(ਸੋਰ:ਮ:੯-੯)

| ਮੂਲ | ਅਰਥ |
|---|---|
| **ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ ॥ ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ ॥ ੧੧੪ ॥** | ਰਸਤੇ ਵਿਚ ਮੋਤੀ ਖਿੱਲਰੇ ਹੋਏ (ਹਨ) ਅੰਨ੍ਹਾਂ (ਬੀ) ਆ ਨਿਕਲਿਆ। ਈਸ਼੍ਵਰ ਦੀ ਜੋਤਿ ਬਾਝ ਜਗਤ (ਮੋਤੀਆਂ) ਉਤੋਂ ਲੰਘਿਆ ਜਾਂਦਾ ਹੈ॥੧੧੪॥ |

**ਪਦਾਰਥ—** ਮਾਰਗ=ਰਸਤਾ। ਬੀਥਰੇ=ਖਿਲਰੇ ਹੋਏ।

**ਭਾਵ—** ਇਕੇਰਾ ਬਨ ਵਿਖੇ ਇਕ ਗਰੀਬ ਨੂੰ ਬਾਹਲਾ ਦੁਖੀ ਦੇਖਕੇ ਇਕ ਧਨਪਾਤ੍ਰ ਮਹਾਤਮਾ ਨੇ ਕੁਝ ਮੋਤੀ ਰਾਹ ਵਿਚ ਖਲੇਰ ਦਿਤੇ। ਗਰੀਬ ਦੇ ਮਨ ਵਿਚ ਆਈ: ਭਈ ਅੰਧੇ ਕੀਕੁਰ ਤੁਰਦੇ ਹੋਣਗੇ? ਜਦ ਅੱਖਾਂ ਮੀਟਕੇ ਤੁਰਣ ਲਗਿਆ ਤਦ ਕਹਿਣ ਲੱਗਾ: ਠੀਕ ਅੰਧੇ ਸੱਚੇ ਹਨ, ਪੈਰਾਂ ਵਿਚ ਵੱਡੇ ਰੋੜ ਰੜਕਦੇ ਹਨ, ਗੱਲ ਕੀ ਉਹ ਮੋਤੀਆਂ ਥੋਂ ਖਾਲੀ ਹੱਥੀਂ ਰਿਹਾ। ਇਸੇ ਪ੍ਰਕਾਰ ਸੰਸਾਰ ਮਾਰਗ ਹੈ ਤੇ ਸ਼ੁਭ ਗੁਣਾਂ ਰੂਪ ਮੋਤੀ ਹਨ ਪਰ ਈਸ਼੍ਵਰ ਦੀ ਗਜਾਤ ਰੂਪ ਜੋਤ ਥੋਂ ਬਾਝ ਜਗਤ ਲੰਘਕੇ ਟੱਪਕੇ ਕਾਮਾਦਿ ਵਿਸ਼ਿਆਂ ਵਿਖੇ ਚਲਿਆ ਜਾਂਦਾ ਹੈ।

| ਮੂਲ | ਅਰਥ |
|---|---|
| **ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ॥ ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ ॥ ੧੧੫ ॥** | ਕਬੀਰ ਦਾ ਕੁਲ ਡੁਬ ਗਿਆ (ਕਿਉਂਕਿ) ਕਮਾਲਾ ਪੁਤਰ ਜੰਮ ਪਿਆ। (ਜੋ) ਹਰੀ ਦਾ ਸਿਮਰਨ ਵੇਚ ਕੇ ਘਰ ਵਿਖੇ ਧਨ ਲੈ ਆਇਆ॥੧੧੫॥ |

**ਪਦਾਰਥ—** ਬੰਸ=ਕੁਲ। ਉਪਜਿਓ=ਜੰਮਿਆ। ਛਾਡ ਕੇ=ਵੇਚ ਕੇ, ਦੇ ਕੇ।

**ਭਾਵ—** ਕਹਿੰਦੇ ਹਨ ਕਿ ਕਬੀਰ ਦਾ ਪੁਤਰ ਕਮਾਲਾ ਕਥਾ ਸੁਣਦਾ ਹੁੰਦਾ ਸੀ, ਇਕ ਬਣੀਏ ਨੇ ਕਿਹਾ ਹੇ ਕਮਾਲਾ ਮੋਥੋਂ ਕਥਾ ਸੁਣਨ ਕੁਝ ਦਿਨ ਜਾਇਆ ਨਹੀਂ ਜਾਣਾ ਤੁਸੀਂ ਕੁਝ ਰੁਪਏ ਲੈਕੇ ਆਪਣੀ ਸੁਣੀ ਕਥਾ ਦਾ ਫਲ ਦੇ ਦੇਵੋ। ਇਹ ਸੁਣਕੇ ਕਮਾਲਾ ਰੁਪਏ ਲੈਕੇ ਘਰ ਆਇਆ। ਕਬੀਰ ਜੀ ਨੇ ਪੁੱਛਿਆ ਇਹ ਧਨ ਕੈਸਾ ਹੈ? ਜਦ ਕਮਾਲੇ ਦੀ ਗਲ ਮਲੂਮ ਹੋਈ, ਤਦ ਬਚਨ ਕੀਤਾ, ਇਸ ਨੇ ਹਰੀ ਦਾ ਸਿਮਰਣ ਛੱਡ ਕੇ ਮਾਲ ਨਾਲ ਮੋਹ ਕੀਤਾ ਹੈ ਇਸ ਲਈ ਆਪਣੀ ਕੁਲ ਹੀ ਡੋਬ ਦਿਤੀ ਹੈ। ਇਹ ਉਨ੍ਹਾਂ ਪੁਰਖਾਂ ਲਈ ਉਪਦੇਸ਼ ਹੈ ਜੋ ਪਰਮੇਸ਼ਰ ਦਾ ਨਾਮ ਵੇਚਦੇ ਹਨ, ਪੂਜਾ ਖਾਂਦੇ ਹਨ, ਮਨ, ਅਰ ਅਪਣੇ ਈਸ਼ਰ ਦੇ ਧਿਆਨ ਨੂੰ ਇਕ ਰੋਟੀ ਦਾ ਠੂਠਾ ਬਣਾ ਲੈਂਦੇ ਹਨ। ਬਾਜੇ ਮਾਲ ਦਾ ਅਰਥ ਇਸਤ੍ਰੀ ਬੀ ਕਰਦੇ ਹਨ, ਕਿਉਂ ਜੋ ਉਹ ਹਰਿ ਦਾ ਸਿਮਰਨ ਛਡਕੇ ਆਪਣੇ ਸਹੁਰੇ ਦੇ ਕਹੇ ਮੂਜਬ ਵਿਆਹ ਕਰ ਬੈਠਾ ਸੀ ਤੇ ਭਜਨ ਵਿਖੇ ਘੱਟ ਧਿਆਨ ਰਖਦਾ ਸੀ।

| ਮੂਲ | ਅਰਥ |
|---|---|
| **ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ ॥ ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ ॥ ੧੧੬ ॥** | ਕਬੀਰ, ਸੰਤ ਨੂੰ ਮਿਲਣ ਜਾਈਏ ਤਾਂ ਸਾਥੀ ਨਾਲ ਨ ਲਈਏ। ਪਿਛਾਹਾਂ ਪੈਰ ਨ ਦੇਈਏ ਅਗੇ ਜੋ ਹੋਵੇ ਸੋ ਪਿਆ ਹੋਵੇ॥੧੧੬॥ |

ਭਾਵ— ਸੰਤਾਂ ਨੂੰ ਮਿਲਣੇ ਵਾਲੇ ਪੁਰਖਾਂ ਲਈ ਦੋ ਉਤਮ ਉਪਦੇਸ਼ ਹਨ: ਪਹਿਲਾਂ ਤਾਂ ਇਹ ਕਿ ਸਾਥੀ ਨਾਲ ਨਾ ਲਈਏ ਕਿਉਂਕਿ ਸਾਥੀ ਦੇ ਨਾਲ ਹੋਣ ਕਰਕੇ ਬ੍ਰਿਤੀ ਇਕ ਪਾਸੇ ਨਹੀਂ ਹੋਵੇਗੀ। ਸਾਥੀ ਸੰਤਾਂ ਵਿਖੇ ਅਸ਼ਰਧਕ ਹੋਕੇ ਆਪਣੀ ਸ਼ਰਧਾ ਬੀ ਹਟਾ ਦੇਵੇ ਤਾਂ ਸੰਭਵ ਹੈ। ਆਪ ਨਿਸ਼ਕਾਮ ਜਾਣਾ ਹੋਇਆ, ਤੇ ਸਾਥੀ ਮਤਾਂ ਕਾਮਨਾ ਲੈਕੇ ਜਾਂਦਾ ਹੋਵੇ। ਫੇਰ ਸੰਤਾਂ ਨਾਲ ਕੋਈ ਦਿਲ ਦੀਆਂ ਬਾਤਾਂ ਕਰਨੀਆਂ ਹੋਣ ਤਾਂ ਉਸਦੀ ਸ਼ੰਕਾ ਕਰ ਰਹ ਜਾਣਗੀਆਂ, ਫੇਰ ਸੰਤਾਂ ਦੇ ਜਾਕੇ ਚਿਤ ਸਾਥੀ ਦੇ ਸੁਖ ਅਰਾਮ ਵਲ ਰਹੇਗਾ। ਅਪਣਾ ਲਾਭ ਮੁਖ ਨਾ ਰਹੇਗਾ। ਸਾਥੀ ਨੂੰ ਕੰਮ ਪੈ ਜਾਵੇ, ਪਿਛੇ ਝਬਦੇ ਮੁੜਨਾ ਚਾਹੇ, ਅਪਣਾ ਚਿਤ ਉਥੋਂ ਨਾ ਉਠਣਾ ਚਾਹੇ, ਤਦ ਕੁਰੱਸ ਪਵੇਗਾ। ਜੇ ਕਿਸੇ ਨੇ ਵੇਲੇ ਸਿਰ ਪਹੁੰਚਣਾ ਹੋਯਾ ਸਾਥੀ ਨੇ ਚਿਰ ਲਾਯਾ ਤਾਂ ਸਮਾਂ ਖੁੰਝ ਜਾਣੇ ਦਾ ਹਾਹੁਕਾ ਲਗੇਗਾ। ਦੂਜੀ ਇਹ ਹੈ ਕਿ ਜਦ ਸੰਤਾਂ ਦੇ ਜਾਣੇ ਦਾ ਸੰਕਲਪ ਹੋਵੇ ਤਦ ਇਹ ਸੋਚਕੇ ਕਿ ਫਲਾਣੇ ਦਾ ਕੰਮ ਵਿਗੜਦਾ ਹੈ, ਘਰ ਨੂੰ ਮੁੜ ਚਲੀਏ, ਕਦੀ ਨਾ ਕਰੋ, ਕਿਉਂਕਿ ਸੰਸਾਰ ਦੇ ਕੰਮ ਪ੍ਰਾਰਬਧ ਅਨੁਸਾਰ ਵਿਗੜਦੇ ਸੌਰਦੇ ਰਹਿੰਦੇ ਹਨ ਅਰ ਸੰਤਾਂ ਦੇ ਦਰਸ਼ਨ ਦੁਰਲਭ ਹਨ, ਇਸ ਲਈ ਤੁਰ ਕੇ ਪੈਰ ਪਿਛਾਂ ਸਿਟਣਾ ਭੀ ਮਾੜਾ ਹੈ, ਸਗੋਂ ਬੇਪਰਵਾਹ ਹੋਕੇ ਚਲਣਾ ਚਾਹੀਏ ਕਿ ਜੋ ਪਿਛੇ ਹੋਣਾ ਹੈ ਸੋ ਪਿਛੇ ਹੋ ਰਹੇਗਾ। ਅਰ ਜੋ ਅਗੋ ਪਰਮਾਰਥ ਵਿਖੇ ਜਗਜਾਸਾ ਕਾਲ ਵਿਚ ਦੁਖ ਸੁਖ ਹੋਣਾ ਹੈ ਉਹ ਬੀ ਹੋਏ, ਪਰ ਕਿਸੇ ਅਪਣੇ ਕੰਮ ਕਰਕੇ ਜਾਂ ਸਾਧਨਾਂ ਸੇਵਾ ਆਦਿ ਦੀ ਕਰੜਾਈ ਕਰਕੇ ਪਿਛੇ ਹਟਣਾ ਸ੍ਰੇਸ਼ਟ ਨਹੀਂ। ਅੰਤ੍ਰੀਵ ਅਰਥ ਈਸ਼ਵਰ ਪਰ ਬੀ ਕਰਦੇ ਹਨ ਭਈ ਜਤਨ ਕਰਨ ਵੇਲੇ ਕੋਈ ਕਾਮਨਾ ਨਾ ਚਿਤਵੀਏ ਤੇ ਬੁੱਧੀ ਦਾ ਪੈਰ ਪਿਛਾਹਾਂ ਨਾ ਦੇਈਏ, ਅਗੇ ਦੁਖ ਸੁਖ ਜੋ ਲਿਖਿਆ ਹੈ ਸੋ ਪਿਆ ਹੋਵੇ ਆਪ ਨਿਰਵਿਕਲਪ ਰਹੇ। ਅਗੇ ਇਸ ਤੋਂ ਬਚਨ ਦੀ ਬੇਨਤੀ ਕਰਦੇ ਹਨ।

| ਮੂਲ | ਅਰਥ |
|---|---|
| **ਕਬੀਰ ਜਗੁ ਬਾਧਿਓ ਜਿਹ ਜੇਵਰੀ ਤਿਹ ਮਤ ਬੰਧਹੁ ਕਬੀਰ ॥ ਜੈਹਹਿ ਆਟਾ ਲੋਨ ਜਿਉ ਸੋਨ ਸਮਾਨਿ ਸਰੀਰੁ ॥ ੧੧੭ ॥** | ਕਬੀਰ, ਜਗਤ ਜਿਸ ਜੇਵੜੀ ਨਾਲ ਬੰਨ੍ਹਿਆ ਹੋਇਆ ਹੈ ਹੇ ਕਬੀਰ! (ਤੂੰ) ਉਸ ਨਾਲ ਨਾ ਬੱਝ। (ਕਿਉਂ ਜੋ) ਇਹ ਸੋਨੇ ਵਰਗਾ ਸਰੀਰ ਆਟੇ ਵਿੱਚ ਲੂਣ ਵਾਂਗੂ ਗਲ ਜਾਏਗਾ॥੧੧੭॥ |

**ਪਦਾਰਥ**— ਜੇਵਰੀ=ਰੱਸੀ, ਮਾਯਾ। ਮਤ ਬੰਧਹੁ=ਨਾ ਬੱਝਹੁ।

ਭਾਵ— ਬਾਜੇ ਆਟਾ ਲੋਨ ਦਾ ਅਰਥ ਲੂਣ ਦਾ ਭਿੱਕਾ ਕਰਦੇ ਹਨ ਜਿਕੁਰ ਉਹ ਪਾਣੀ ਵਿਖੇ ਗਲ ਜਾਂਦਾ ਹੈ, ਤਿਵੇਂ ਦੇਹ ਦੀ ਗੱਲ ਹੈ। ਬਾਹਰਲੀਆਂ ਮੱਲਾਂ ਨਾ ਮੱਲ ਬੈਠੋ ਇਹ ਦੇਹ ਪ੍ਰਣਾਮੀ ਹੈ ਯਥਾ ਆਸਾ ਸੇਖ ਫਰੀਦ- '**ਕੰਚਨ ਵੰਨੇ ਪਾਸ ਕਲਵਤਿ ਚੀਰਿਆ॥੪॥ ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥ ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥**'(ਆਸਾ:ਫਰੀਦ-੨)

| ਮੂਲ | ਅਰਥ |
|---|---|
| **ਕਬੀਰ ਹੰਸੁ ਉਡਿਓ ਤਨੁ ਗਾਡਿਓ ਸੋਝਾਈ ਸੈਨਾਹ ॥ ਅਜਹੂ ਜੀਉ ਨ ਛੋਡਈ ਰੰਕਾਈ ਨੈਨਾਹ ॥ ੧੧੮ ॥** | ਕਬੀਰ, ਜੀਵ (ਸਰੀਰ ਥੋਂ) ਉਦਾਸ ਹੈ, ਦੇਹ ਗਡੀਣ ਵਾਲਾ ਹੈ, ਸੈਨਤਾਂ ਨਾਲ ਸੁਝਾਉਂਦਾ ਹੈ। ਅਜੇ ਤੋੜੀਂ ਜੀਵ ਅਖੀ ਦੀ ਕੰਗਾਲਤਾਈ ਨਹੀਂ ਛਡਦਾ॥੧੧੮॥ |

**ਪਦਾਰਥ—** ਹੰਸੁ=ਜੀਵ। ਉਡਿਓ=ਉਦਾਸ। ਗਾਡਿਓ=ਖੜਾ ਹੈ, ਵਾ ਗਡਣਾ ਹੈ। ਸੈਨਾਹ=ਸ਼ਾਰਤ, ਸੈਨਤ। ਰੰਕਾਈ=ਕੰਗਾਲਤਾਈ। ਨੈਨਾਹ=ਨੇਤ੍ਰਾਂ ਦੀ।

**ਭਾਵ—** ਸਾਰੀ ਆਯੂ ਤਾਂ ਸਨਬੰਧੀਆਂ ਦੇ ਸਰਫੇ ਵਿਚ ਗਈ, ਹੁਣ ਮਰਣ ਕਾਲ ਵਿਚ ਭੀ ਨੈਨਾਂ ਦੀਆਂ ਸ਼ਾਰਤਾਂ ਨਾਲ ਸੁਤ ਇਸਤ੍ਰੀ ਧਨ ਦੀ ਸੌਂਪਣਾਂ ਲਈ ਸੈਨਤਾਂ ਕਰਦਾ ਹੈ, ਭਈ ਇਨ੍ਹਾਂ ਦੀ ਰੱਛਿਆ ਰਖਣੀ। ਆਪਣੇ ਭਜਨ ਦੀ, ਜਿਸ ਨੇ ਨਾਲ ਜਾਣਾ ਹੈ ਕੋਈ ਚਿੰਤਾ ਨਹੀਂ, ਦਬੇ, ਰਖੇ ਰਖਾਏ ਧਨ ਦੇ ਪਤੇ ਦੱਸਦਾ ਹੈ, ਅਖਾਂ ਵਿਚ ਵਿਛੋੜੇ ਦੇ ਸੱਲ ਕਰ ਹੰਝੂ ਭਰੇ ਹਨ, ਪਰ ਕੰਗਾਲਪਨਾ ਅਜੇ ਤਕ ਐਤਨਾ ਹੈ ਕਿ ਹੁਣ ਭੀ ਉਦਾਰਤਾ ਨਹੀਂ ਕਰ ਸਕਦਾ। ਸੋਝਾਈ ਸਨਾਹ ਦਾ ਅਰਥ ਇਹ ਬੀ ਕਰਦੇ ਹਨ ਕਿ ਈਸ਼੍ਵਰ ਦੀ ਬੂਝ ਅਜੇ ਨਹੀਂ ਹੈ।

| ਮੂਲ | ਅਰਥ |
|---|---|
| **ਕਬੀਰ ਨੈਨ ਨਿਹਾਰਉ ਤੁਝ ਕਉ ਸ੍ਰਵਨ ਸੁਨਉ ਤੁਅ ਨਾਉ ॥ ਬੈਨ ਉਚਰਉ ਤੁਅ ਨਾਮ ਜੀ ਚਰਨ ਕਮਲ ਰਿਦ ਠਾਉ ॥੧੧੯॥** | ਕਬੀਰ, ਨੇਤ੍ਰਾਂ ਕਰਕੇ ਤੈਨੂੰ ਦੇਖਾਂ, ਕੰਨਾਂ ਨਾਲ ਤੇਰਾ ਨਾਮ ਸੁਣਾਂ, ਬਚਨਾਂ ਕਰ ਤੇਰਾ ਨਾਮ ਉਚਰਾਂ, ਹੇ ਮਹਾਰਾਜ! ਰਿਦੇ ਵਿਖੇ ਤੇਰੇ ਚਰਣਾਂ ਕਮਲਾਂ ਨੂੰ ਥਾਂ (ਦੇਵਾਂ)॥੧੧੯॥ |

**ਪਦਾਰਥ—** ਸ੍ਰਵਨ=ਕੰਨ। ਬੈਨ=ਬਚਨ। ਉਚਰਉ=ਉਚਰਾਂ, ਬੋਲਾਂ। ਠਾਉ=ਥਾਉਂ।

**ਭਾਵ—** ਕਬੀਰ ਜੀ ਪ੍ਰਾਰਥਨਾ ਕਰਦੇ ਹੋਏ ਮੰਗਦੇ ਹਨ: ਹੇ ਮਹਾਰਾਜ! ਮੈਂ ਨੇਤ੍ਰਾਂ, ਕੰਨਾਂ ਆਦਿ ਇੰਦ੍ਰੀਆਂ ਕਰ ਤੇਰਾ ਹੀ ਦਰਸ਼ਨ ਆਦਿ ਕਰਦਾ ਰਹਾਂ ਮੈਨੂੰ ਹੋਰ ਨਾਸ਼ੀ ਪਦਾਰਥਾਂ ਦੀ ਤ੍ਰਿਸ਼ਨਾ ਨਹੀਂ, **"ਕਾਂਖੀ ਏਕੈ ਦਰਸ ਤਿਹਾਰੋ"**। (ਸੁਖਮਨੀ-੧) ਐ ਪ੍ਰਭੂ ਆਪ ਦੇ ਹੀ ਦਰਸ਼ਨ ਦਾ ਚਾਹਕ ਹਾਂ, ਹੋਰ ਸਭ ਪਦਾਰਥ ਨਾਸ਼ੀ ਹਨ। ਕੇਵਲ ਹਰਿਨਾਮ ਅਵਿਨਾਸ਼ ਹੈ ਸੋ ਮੰਗਦੇ ਹਨ ਅਰ ਚਾਹੁੰਦੇ ਹਨ ਕਿ ਨੇਤ੍ਰ ਕੰਨ ਰਸਨਾ ਤੇ ਮਨ ਇਕ ਪਰਮੇਸ਼ੁਰ ਦੇ ਪ੍ਰੇਮ ਨਾਲ ਹੀ ਸਫ਼ਲ ਹੁੰਦੇ ਰਹਿਣ, ਹੋਰ ਨਿਕਾਰੇ ਕੰਮਾਂ ਵਿਚ ਲੱਗਕੇ ਅੱਫਲ ਨਾ ਜਾਣ।

| ਮੂਲ | ਅਰਥ |
|---|---|
| **ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥ ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥ ੧੨੦ ॥** | ਕਬੀਰ! ਸਤਿਗੁਰਾਂ ਦੀ ਕ੍ਰਿਪਾ ਕਰਕੇ ਮੈਂ ਨਰਕ ਸੁਰਗ (ਦੀ ਇਛਾ) ਥੋਂ ਰਹਿ ਚੁਕਾ। (ਭਗਵੰਤ ਦੇ) ਚਰਨਾਂ ਕਮਲਾਂ ਦੀ ਮੌਜ ਵਿਚ ਸਦੀਵ ਹੀ (ਡੁਬਾ) ਰਹਾਂ॥੧੨੦॥ |

**ਪਦਾਰਥ—** ਪਰਸਾਦਿ=ਕ੍ਰਿਪਾ। ਮਉਜ=ਲਹਿਰ। ਅੰਤਿ ਆਦਿ=ਸਦਾ ਸਦਾ।

**ਭਾਵ—** ਕਬੀਰ ਜੀ ਪੂਰਣ ਅਵਸਥਾ ਦਾ ਵਰਣਨ ਕਰਦੇ ਹਨ, ਕਿ ਨਰਕ ਪਾਪੀਆਂ ਲਈ ਹਨ ਸੁਰਗ ਪੁਨੀਆਂ ਲਈ ਹਨ, ਅਸੀਂ ਦੁਹਾਂ ਤੋਂ ਅਤ੍ਰਿਕਤ ਹੋ ਚੁਕੇ ਹਾਂ, ਕਿਉਂਕਿ ਪੁੰਨ ਪਾਪ ਦੁਹਾਂ ਤੋਂ ਛੁਟ ਗਏ ਹਾਂ। ਇਹ ਅਵਸਥਾ ਗੁਰਾਂ ਦੀ ਕ੍ਰਿਪਾ ਕਰ ਪ੍ਰਾਪਤ ਹੋਈ ਹੈ। ਹੁਣ ਅਸੀਂ ਸਦੀਵ ਚਰਨਾਂ ਕਮਲਾਂ ਦੀ ਮੌਜ ਵਿਚ ਰਹਿੰਦੇ ਹਾਂ, ਅਰਥਾਤ ਅਕਾਲ ਪੁਰਖ ਦੇ ਚਰਨਾਂ ਕਮਲਾਂ ਦਾ ਜੋ ਅਥਾਹ ਸਾਗਰ ਹੈ ਉਸਦੀਆਂ ਲਹਿਰਾਂ ਵਿਚ ਨਿਤ ਮਗਨ ਰਹਿੰਦੇ ਹਾਂ। ਨਰਕ ਅਰ ਸੁਰਗ ਦਾ ਅੰਤ ਹੋ ਜਾਂਦਾ ਹੈ, ਕਬੀਰ ਜੀ ਕਹਿੰਦੇ ਹਨ ਇਥੇ ਆਦਿ ਅੰਤ ਨਹੀਂ। ਆਦਿ ਅੰਤ ਦਾ ਸਰੂਪ ਚਰਨਾਂ ਕਮਲਾਂ ਦੀ ਮੌਜ ਹੈ, ਭਾਵ ਇਸ ਦਾ ਅੰਤ ਨਹੀਂ ਹੋਣਾ। ਜਦ ਅੰਤ ਨਾ ਹੋਇਆ ਤਾਂ ਆਦਿ ਕਿਥੋਂ ਹੋਊ? ਤਾਂਤੇ ਆਦਿ ਅੰਤ ਦਾ ਭਾਵ ਸਦੀਵ ਹੋਇਆ। ਸਦੀਵ ਅਸੀਂ ਇਕ ਰਸ ਆਨੰਦ ਵਿਚ ਹਾਂ।

| ਮੂਲ | ਅਰਥ |
|---|---|
| **ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥ ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥ ੧੨੧ ॥** | ਹੇ ਕਬੀਰ! ਚਰਨ ਕਮਲਾਂ ਦੀ ਲਹਿਰ ਨੂੰ ਮੈਂ ਕਿਸ ਦੇ ਬਰਾਬਰ ਵਿਚਾਰ ਕਰ ਸਕਾਂ (ਕਿਉਂ ਜੋ) ਕਹਿਣ ਨੂੰ ਕੋਈ ਉਪਮਾਨ ਨਹੀਂ (ਮਿਲਦਾ), (ਇਹ) ਦੇਖਿਆ ਹੀ (ਠੀਕ) ਪ੍ਰਮਾਣ ਹੈ॥੧੨੧॥ |

**ਪਦਾਰਥ—** ਉਨਮਾਨ=ਅਨੁਮਾਨ, ਵਿਚਾਰ, ਅਤਾਪਤਾ। ਪਰਵਾਨੁ=ਠੀਕ ਹੈ।

**ਭਾਵ—** ਹਰ ਬਾਤ ਦੇ ਸਮਝਾਵਣੇ ਯਾ ਲਖਾਵਣੇ ਹਿਤ ਪ੍ਰਮਾਣ ਹੁੰਦੇ ਹਨ ਜੋ ੬ ਪ੍ਰਕਾਰ ਦੇ ਹਨ।

(੧) ਪ੍ਰਤਖਜ-ਇੰਦਰੇ ਅਰ ਵਿਸ਼ੇ ਦੇ ਸੰਬੰਧ ਜਨਜ ਜੋ ਗਿਆਨ ਹੋਵੇ, ਜੈਸੇ ਅਖਾਂ ਦੇ ਦੇਖਣੇ ਤੇ ਰੂਪ ਦਾ ਗਜਾਨ ਹੁੰਦਾ ਹੈ।

(੨) ਅਨੁਮਾਨ-ਕਿਸੇ ਖਾਸ ਨਿਸ਼ਾਨੀ ਤੋਂ ਕਿਸੇ ਖਾਸ ਪਦਾਰਥ ਦਾ ਗਿਆਨ ਹੋਣਾ, ਜੈਸੇ ਧੂੰਆਂ ਦੇਖਕੇ ਅੱਗ ਦਾ ਹੋਣਾ ਸਮਝੀਦਾ ਹੈ।

(੩) ਸ਼ਬਦ-ਯਥਾਰਥ ਵਕਤਾ ਤੇ ਜੋ ਗਜਾਨ ਹੋਵੇ ਜੈਸੇ ਮਹਾਂ ਪੁਰਖਾਂ ਦੇ ਵਾਕਜ।

(੪) ਉਪਮਾਨ-ਜੋ ਉਪਮਾ ਕਰਕੇ ਜਾਣਿਆ ਜਾਵੇ ਜੈਸੇ ਰੋਝ ਗਊ ਵਰਗਾ ਹੀ ਹੁੰਦਾ ਹੈ।

(੫) ਅਰਥਾੱਪਤੀ-ਕਾਰਜ ਨੂੰ ਅਨਬਣਦਾ ਦੇਖਕੇ ਕਾਰਣ ਦੀ ਕਲਪਣਾ ਕਰਨੀ ਜੈਸੇ ਬਿਰਛ ਹਰਾ ਭਰਾ ਹੈ, ਖਾਂਦਾ ਪੀਂਦਾ ਨਹੀਂ ਦਿਸਦਾ ਤਾਂਤੇ ਧਰਤੀ ਵਿਚੋਂ ਰਸ ਚੂਸਦਾ ਹੈ।

(੬) ਅਨੁਪ ਲਬਧੀ-ਜਿਸ ਤੋਂ ਅਭਾਵ ਦਾ ਗਜਾਨ ਹੋਵੇ ਜੈਸੇ ਇਥੇ ਸ਼ੇਰ ਨਹੀਂ ਹੈ ਤਾਂ ਸ਼ੇਰ ਦਾ ਨਾ ਹੋਣਾ ਇਥੇ ਸਿਧ ਹੋਇਆ।

ਪਰਮੇਸ਼ਰ ਇਨ੍ਹਾਂ ਛੇਆਂ ਪ੍ਰਮਾਣਾਂ ਤੋਂ ਅਵਿਸ਼ੇ ਹੈ। ਉਹ ਕੇਵਲ ਅਨੁਭਵ ਨਾਲ ਲੱਭਦਾ ਹੈ।

(੧) ਕਿਉਂਕਿ ਇੰਦ੍ਰਿਆਂ ਦਾ ਵਿਸ਼ਾ ਨਹੀਂ (੨) ਕਿਸੇ ਖਾਸ ਨਿਸ਼ਾਨੀ ਕਰ ਪ੍ਰਤੀਤ ਨਹੀਂ ਹੁੰਦਾ (੩) ਸ਼ਬਦ ਕੇਵਲ ਪ੍ਰੋਖਜ ਗਜਾਨ ਕਰਦਾ ਹੈ ਸਾਖਜਾਤਕਾਰ ਨਹੀਂ ਕਰਦਾ। (੪) ਉਸ ਸਦਰਸ਼ ਕੋਈ ਹੈ ਨਹੀਂ ਉਸ ਕਰਕੇ ਉਪਮਾਨ ਦੁਆਰਾ ਨਹੀਂ ਜਾਣਿਆਂ ਜਾਂਦਾ। (੫) ਪ੍ਰਤੱਖ ਪਰਮੇਸ਼ੂਰ

ਕਦਾਚਿਤ ਦਿਸਦਾ ਨਹੀਂ, ਇਸ ਕਰਕੇ ਕਾਰਜ ਤੋਂ ਕਾਰਨ ਦਾ ਗਿਆਨ ਨਹੀਂ ਹੁੰਦਾ (੬) ਪਰਮੇਸ਼ੂਰ ਦਾ ਅਭਾਵ, ਕਦੀ ਅਰ ਕਿਸੇ ਤਰ੍ਹਾਂ ਨਹੀਂ, ਕਿਉਂਕਿ ਉਹ ਸਦਾ ਭਾਵ ਹੈ, ਤਾਂਤੇ ਅਨੁਪਲਬਧੀ ਭੀ ਅਸਿਧ ਹੈ। ਇਹ ਛੀਏ ਪ੍ਰਮਾਣ ਪਰਮੇਸ਼ੁਰ ਨੂੰ ਪਰਤੱਖ ਨਹੀਂ ਕਰਦੇ। ਕੋਈ ਇਹ ਨਾ ਸਮਝੇ ਕਿ ਏਹ ਛੀ ਪ੍ਰਮਾਣ ਪਰਮੇਸ਼ੁਰ ਨੂੰ ਸਿਧ ਨਹੀਂ ਕਰਦੇ, ਸਿਧ ਤਾਂ ਛੀਏ ਕਰਦੇ ਹਨ, ਅਪ੍ਰੋਖ ਗਜਾਨ ਬੀ ਦੇਂਦੇ ਹਨ, ਪਰ ਸਾਖਜਾਤਕਾਰ ਨਹੀਂ ਕਰਦੇ, ਉਹ ਕੇਵਲ ਅਨੁਭਵ ਨਾਲ ਹੋ ਸਕਦਾ ਹੈ। ਕਬੀਰ ਜੀ ਨੇ ਇਸ ਕਰਕੇ 'ਸ਼ੋਭਾ ਨਹੀਂ' ਕਿਹਾ ਹੈ। ਜਿਸਦਾ ਭਾਵ ਇਹ ਹੈ ਕਿ ਜੋ ਲੁਤਫ ਅਰ ਸ਼ੋਭਾ ਅਨੁਭਵ ਦੁਆਰਾ ਪਰਮੇਸ਼ੁਰ ਦੇ ਸਾਖਜਾਤਕਾਰ ਹੋਣੇ ਦੀ ਹੈ ਉਹ ਹੋਰਨਾਂ ਪ੍ਰਮਾਣਾਂ ਦੁਆਰਾ ਉਸਦੇ ਪਰੋਖ ਗਿਆਨ ਵਿਚ ਨਹੀਂ ਹੈ। ਵਿਦਵਾਨ ਲੋਕ ਤਾਂ ਇਹਨਾਂ ਯਾ ਇਨ੍ਹਾਂ ਵਿੱਚੋਂ ਕਈਆਂ ਦੁਆਰਾ ਪਰੋਖ ਗਿਆਨ ਪੈਦਾ ਕਰਦੇ ਹਨ, ਪਰ ਮਹਾਤਮਾ ਲੋਕ ਅਨੁਭਵ ਦੁਆਰਾ ਅਪਰੋਖ ਗਿਆਨ ਪ੍ਰਾਪਤ ਕਰਦੇ ਹਨ। ਕਬੀਰ ਜੀ ਨੇ ਕੇਵਲ ਅਪ੍ਰੋਖ ਦੀ ਮਹਿਮਾ ਦੀ ਵਡਿਆਈ ਦਿਖਲਾਈ ਹੈ ਕਿਸੇ ਪੱਖ ਦੀ ਨਿੰਦਿਆ ਨਹੀਂ ਕੀਤੀ। ਅਰ ਅਨੁਮਾਨ ਤੇ ਸ਼ਬਦ ਪ੍ਰਮਾਣ ਇਸ ਲਈ ਨਹੀਂ ਹਨ ਕਿ ਮਨ ਕਰ ਵਿਚਾਰ ਤੇ ਬਾਣੀ ਕਰ ਕਥਨ ਨਹੀਂ ਹੋ ਸਕਦਾ। ਉਪਮਾਨ ਪ੍ਰਮਾਣ ਇਸ ਲਈ ਨਹੀਂ ਕਿ ਕੋਈ ਉਪਮਾ ਦੇਣ ਲਈ ਤਤ ਸਦਰਸ਼ ਵਸਤੂ ਨਹੀਂ ਜਾਪਦੀ ਇਸ ਲਈ ਉਸਦਾ ਦੇਖਣਾ ਹੀ ਪ੍ਰਮਾਣ ਹੈ।

**"ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥"** (ਗੌਂਡ:ਕਬੀ-੭)

**"ਅਲਉਤੀ[1] ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ॥"** (ਗੌਂਡ:ਕਬੀ-੩)

ਜਿਹਾ ਕੁ ਇਕ ਵਹੁਟੀ ਨੂੰ ਜੰਵ ਵਿਚ ਇਕ ਜਾਂਞੀ ਵਲ ਵੇਖਕੇ ਸਖੀ ਨੇ ਕਿਹਾ ਤੇਰਾ ਉਹ ਭਰਤਾ ਹੈ? ਉਸ ਨੇ ਕਿਹਾ 'ਨਹੀਂ'। ਇਸ ਤਰ੍ਹਾਂ ਦੂਜੇ ਤੀਜੇ ਚੌਥੇ ਆਦਿ ਵਲ ਉਸ ਨੂੰ ਦਿਖਾ ਕਰਕੇ ਪੁਛਦੀ ਗਈ, ਵਹੁਟੀ ਨਾਂਹ ਕਰਦੀ ਗਈ, ਜਦ ਉਸਦੇ ਪਤੀ ਦੀ ਵਾਰੀ ਆਈ ਤਦ ਘੁੰਡ ਕੱਢ ਕੇ ਗੁੰਗੀ ਬਣ ਗਈ। **'ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ॥ ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ॥"** (ਆਸਾ:ਮ:੫- )ਇਸੇ ਅਰਥ ਨੂੰ ਅਗੇ ਦ੍ਰਿੜ ਕਰਦੇ ਹਨ:-

| ਮੂਲ | ਅਰਥ |
|---|---|
| **ਕਬੀਰ ਦੇਖਿ ਕੈ ਕਿਹ ਕਹਉ ਕਹੇ ਨ ਕੋ ਪਤੀਆਇ ॥ ਹਰਿ ਜੈਸਾ ਤੈਸਾ ਉਹੀ ਰਹਉ ਹਰਖਿ ਗੁਨ ਗਾਇ ॥ ੧੨੨ ॥** | ਕਬੀਰ, ਦੇਖ ਕੇ ਕਿਸ ਨੂੰ ਕਹਾਂ ਕਹਿਆਂ ਕੋਈ ਨਹੀਂ ਪਤੀ-ਜਦਾ। ਜਿਹਾ ਹਰੀ (ਹੈ) ਉਸ ਜੈਸਾ ਉਹ (ਆਪ ਹੀ ਹੈ), (ਤਾਂਤੇ ਮੈਂ ਉਸ ਦੇ) ਗੁਣਾਨੁਵਾਦ ਕਰਕੇ ਪ੍ਰਸੰਨ ਰਹਿੰਦਾ ਹਾਂ॥੧੨੨॥ |

**ਪਦਾਰਥ**— ਪਤੀਆਇ=ਪਤੀਜਣਾ।

**ਭਾਵ**— ਕਬੀਰ ਜੀ ਅਨਨ੍ਵਾਲੰਕਾਰ[2] ਦੁਆਰੇ ਆਖਦੇ ਹਨ ਕਿ ਹਰੀ ਜੈਸਾ ਹਰੀ ਹੀ ਹੈ ਦੇਖ "ਬਿਲਾਵਲ ਅਸਟਪਦੀ-੧, ਮ:੫॥ **ਉਪਮਾ ਜਾਤ ਨ ਕਹੀ॥ ਮੇਰੇ ਪ੍ਰਭ ਕੀ ਉਪਮਾ ਜਾਤ ਨ ਕਹੀ ਤਜਿ ਆਨ ਸਰਣਿ ਗਹੀ**" ਜਦ ਅਕਥਨੀਯ ਹੈ ਤਾਂ ਕੀ ਕਹੀਏ?

---

੧. ਅਲਾਉਤੀ ਕਾ ਬਰੇਡਾ ਮਹੂਏ ਦਾ ਮਦਰਾ, ਦੇਖੋ ਸ੍ਰੀ ਗੁਰੂ ਗਰੰਥ ਕੋਸ਼।

੨. ਅਨਨ੍ਵਾ ਅਲੰਕਾਰ ਉਹ ਹੈ ਜਿਸ ਕਿਸੇ ਦਾ ਉਪਮਾਨ ਨਾ ਦਿਤਾ ਜਾਵੇ ਜਿਹਾ "ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ"॥ ਇਥੇ ਗੁਰੂ ਅਮਰ ਦਾਸ ਜੀ ਦੇ ਬਰਾਬਰ ਹੋਰ ਉਪਮਾ ਨਹੀਂ ਹੈ ਕੇਵਲ ਆਪ ਹੀ ਉਪਮੇਯ ਹਨ।

ਭਲਾ ਜੇ ਕੁਝ ਅਤੇ ਪਤੇ ਲਾਈਏ ਬੀ ਤਾਂ ਕੋਈ ਪਤੀਜਦਾ ਨਹੀਂ, ਪਤੀਜਦਾ ਓਹੋ ਹੀ ਹੈ ਜੋ ਦੇਖਦਾ ਹੈ। ਤਾਂਤੇ ਮੈਂ ਇਸ ਝਗੜੇ ਵਿਚ ਪੈਕੇ ਕਿਉਂ ਅਪਣਾ ਸਮਾਂ ਗਵਾਵਾਂ, ਕਿਉਂ ਨਾ ਉਸ ਅਨੰਦ ਦੀ ਮਗਨਤਾਈ ਵਿਚ ਗੁਣ ਗਾਉਂਦਾ ਤੇ ਪ੍ਰਸੰਨ ਬਦਨ ਰਹਾਂ।

| ਮੂਲ | ਅਰਥ |
|---|---|
| **ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ ॥ ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ ॥ ੧੨੩ ॥** | ਕਬੀਰ, (ਕੂੰਜ ਦਾਣੇ ਚੁੰਝ ਨਾਲ) ਚੁਗਦੀ ਹੈ (ਮਨ ਨਾਲ ਬੱਚਿਆਂ ਨੂੰ) ਚਿਤਵਦੀ ਹੈ, ਫੇਰ ਚੁਗਦੀ ਹੈ, ਚੁਗ ਚੁਗ (ਕੇ ਫੇਰ) ਯਾਦ ਕਰਦੀ ਹੈ। ਜ਼ਿਕਰ (ਕੂੰਜ ਦਾ ਮਨ) ਬੱਚਿਆਂ ਵਿਚ (ਹੈ ਤਿਹਾ ਹੀ, ਰੇ ਭਾਈ ਜੀਵ) ਦਾ ਮਨ ਮਾਇਆ ਦੀ ਮਮਤਾ ਵਿਚ (ਫਸ ਰਿਹਾ ਹੈ)॥੧੨੩॥ |

**ਪਦਾਰਥ**— ਚਿਤਾਰੇ=ਚਿਤਵਦੀ ਹੈ, ਯਾਦ ਕ਼ਰਦੀ ਹੈ। ਚੁਗਿ ਚੁਗਿ=ਦਾਣੇ ਚੁਣ ਚੁਣ ਕੇ।

**ਭਾਵ**— ਸ਼ੰਕਾ ਹੁੰਦੀ ਹੈ ਕਿ ਈਸ਼੍ਵਰ ਦੀ ਪ੍ਰਾਪਤੀ ਕਿਉਂ ਨਹੀਂ ਹੁੰਦੀ? ਉਸ ਦਾ ਉਤਰ ਇਸ ਸ਼ਲੋਕ ਵਿਚ ਹੈ। ਜੀਵ ਤਾਂ ਕੂੰਜ ਵਾਂਙੂ ਮਾਇਆ ਦੇ ਮੋਹ ਵਿਚ ਫਸਿਆ ਹੈ ਜਿਕੁਰ **"ਗਗਨ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ॥ ਉਹ ਰਾਖੈ ਚੀਤ ਪੀਛੈ ਬਿਚ ਬਚਰੇ ਨਿਤ ਹਿਰਦੈ ਸਾਰਿ ਸਮਾਲੀ"॥** ਅਰਥਾਤ ਕੂੰਜ ਅਕਾਸ਼ ਵਿਖੇ ਉਡਦੀ ਹੈ ਧਿਆਨ ਪਿਛੇ ਬਚਿਆਂ ਵਲ ਰਖਕੇ ਰਿਦੇ ਵਿਖੇ ਨਿਤ ਯਾਦ ਕਰਦੀ ਰਹਿੰਦੀ ਹੈ, ਅਜਿਹਾ ਹੀ ਜੀਵ ਦਾ ਮਨ ਮਾਇਆ ਵਿਖੇ ਖਚਿਤ ਰਹਿੰਦਾ ਹੈ। ਜੇਕਰ ਇਕੁਰ ਈਸ਼੍ਵਰ ਪਰਾਯਣ ਹੋਵੇ ਤਦ ਪ੍ਰਾਪਤੀ ਵਿਖੇ ਸੰਦੇਹ ਨਹੀਂ ਹੈ।

| ਮੂਲ | ਅਰਥ |
|---|---|
| **ਕਬੀਰ ਅੰਬਰ ਘਨਹਰੁ ਛਾਇਆ ਬਰਖਿ ਭਰੇ ਸਰ ਤਾਲ ॥ ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ ਹਵਾਲੁ ॥ ੧੨੪ ॥** | ਕਬੀਰ, ਅਕਾਸ਼ (ਵਿਖੇ) ਬੱਦਲ ਛਾ ਰਿਹਾ ਹੈ (ਜਿਸਨੇ) ਵਰਖ ਕੇ ਸਰ ਤੇ ਤਾਲਾਉ ਭਰ ਦਿਤੇ ਹਨ। (ਜੇਹੜੇ) ਚਾਤ੍ਰਿਕ ਵਾਂਙੂ ਤਰਸਦੇ ਹੀ ਰਹੇ ਉਨ੍ਹਾਂ ਦਾ ਕੀ ਹਵਾਲ ਹੋਊ?॥੧੨੪॥ |

**ਪਦਾਰਥ**— ਅੰਬਰ=ਅਕਾਸ਼। ਘਨਹਰੁ=ਬਦਲ। ਸਰਤਾਲ=ਵਡੇ ਛੋਟੇ ਤਾਲ।

**ਭਾਵ**— ਚੇਤਨ ਅਕਾਸ਼ ਵਿਖੇ ਗੁਰੂ ਬੱਦਲ ਛਾਇਕੇ ਸ਼ਬਦ ਦੀ ਵਰਖਾ ਕਰ ਰਹੇ ਹਨ ਅਰ ਜਗਜਾਸੂ ਦੇ ਰਿਦੇ ਰੂਪ ਵਡੇ ਛੋਟੇ ਤਲਾਉ ਲਬਾਲਬ ਭਰ ਰਹੇ ਹਨ। ਜਿਹੜੇ ਚਾਤ੍ਰਿਕ ਵਾਂਙੂ ਉਪਦੇਸ਼ ਦੀ ਸ੍ਵਾਂਤੀ ਬੂੰਦ ਥੋਂ ਖਾਲੀ ਹੋਣਗੇ ਉਨ੍ਹਾਂ ਦਾ ਕੀ ਹਵਾਲ ਹੋਊ? **"ਗੁਰਮੰਤ੍ਰ ਹੀਣਸ੍ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥ ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ"**॥(ਸ:ਸਹਸ-੩੩) ਪਰ ਅਸਲ ਭਾਵ ਇਹ ਪ੍ਰਤੀਤ ਦਿੰਦਾ ਹੈ ਕਿ ਗੁਰੂ ਜੀ ਦੇ ਉਪਦੇਸ਼ਾਂ ਨਾਲ ਆਮ ਜਗਜਾਸੂ ਸ੍ਰੋਤੇ ਗਦ ਗਦ ਹੋ ਰਹੇ ਹਨ, ਪਰ ਜੋ ਬੰਬੀਹੇ ਵਾਂਗ ਤਰਸਦੇ ਹੀ ਰਹਿ ਗਏ ਕਿ ਸਾਨੂੰ ਸੁਵਾਂਤੀ ਬੂੰਦ ਮਿਲੇ ਉਨ੍ਹਾਂ ਦਾ ਕੀ ਹਾਲ? ਜੋ ਗੁਰੂ ਉਪਦੇਸ਼ ਦੇ ਹੁੰਦਿਆਂ ਚਾਤ੍ਰਿਕ ਵਾਂਗ ਜਲ ਦੇ ਵਸਦਿਆਂ ਬੀ

ਸ੍ਵਾਂਤੀ ਬੂੰਦ ਨੂੰ ਤਰਸਦੇ ਹਨ ਉਨ੍ਹਾਂ ਦਾ ਕੀ ਹਾਲ? ਚਾਤ੍ਰਿਕ ਮੀਂਹ ਨਾਲ ਤਲਾਵਾਂ, ਸਮੁੰਦ੍ਰਾਂ ਨਾਲ ਤ੍ਰਿਪਤ ਨਹੀਂ ਹੁੰਦਾ ਕੇਵਲ ਸ੍ਵਾਂਤਿ ਬੂੰਦ ਨਾਲ। ਤਿਵੇਂ ਹੀ ਹੋਰ ਜਗਜਾਸੂ ਤਾਂ ਕਥਾ ਵਾਰਤਾ ਕੀਰਤਨ ਆਦਿ ਨਾਲ ਪ੍ਰਸੰਨ ਹੋ ਜਾਂਦੇ ਹਨ ਪਰ ਚਾਤ੍ਰਿਕ ਵਤ ਪ੍ਰੇਮੀ ਤੇ ਅਨਿੰਨ ਜਗਜਾਸੂ ਸ੍ਵਾਂਤੀ ਅਰਥਾਤ ਉਸ ਸ਼ਬਦ ਨੂੰ ਤਰਸਦੇ ਹਨ ਜਿਸਦੀ ਬਾਬਤ ਕਬੀਰ ਜੀ ਦਾ ਵਾਕ ਹੈ **'ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥ ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ'॥੧੯੪॥** ਇਹ ਪਰਮ ਉਤਮ ਅਧਿਕਾਰੀ ਦੀ ਅਵਸਥਾ ਕਥਨ ਕੀਤੀ ਹੈ ਜੋ ਉਸ ਸ਼ਬਦ ਬਿਨਾਂ ਤ੍ਰਿਪਤ ਨਹੀਂ ਹੁੰਦਾ ਕਿ ਜੋ ਕਿਸੇ ਅਸਚਰਜ ਸਮੇਂ ਅਸਚਰਜ ਅਵਸਥਾ ਵਿਖੇ ਗੁਰੂ ਤੋਂ ਸਿਖ ਨੂੰ ਪ੍ਰਾਪਤ ਹੋਕੇ ਉਸਨੂੰ ਘਾਇਲ ਕਰ ਸਿਟਦਾ ਹੈ। ਇਕ ਇਉਂ ਭਾਵ ਕਥਨ ਕਰਦੇ ਹਨ, ਕਿ ਅੰਬਰ ਸੰਸਾਰ ਹੈ, ਬਦਲ ਦੈਵ ਆਸਰੀ ਸੰਪਦਾ ਹੈ, ਉਨ੍ਹਾਂ ਦਾ ਵਸਣਾ ਭੋਗਾਂ ਦਾ ਸੁਖ ਹੈ, ਚਾਤ੍ਰਿਕ ਵਤ ਤਰਸਨੇ ਵਾਲੇ ਜਗਜਾਸੂ ਹਨ, ਜੋ ਉਨ੍ਹਾਂ ਸੁਖਾਂ ਨਾਲ ਨਹੀਂ ਰਜਦੇ ਕੇਵਲ ਆਤਮ ਸੁਖ ਨੂੰ ਲੋਚਦੇ ਹਨ।

| ਮੂਲ | ਅਰਥ |
|---|---|
| **ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥ ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੇ ਨ ਰਾਤਿ ॥ ੧੨੫ ॥** | ਕਬੀਰ, ਚਕਵੀ ਵਾਂਗ (ਜੋ) ਰਾਤ ਨੂੰ ਵਿਛੜੇ (ਓਹ) ਸਵੇਰੇ ਆ ਮਿਲੇ, ਜਿਹੜੇ ਆਦਮੀ ਨਾਮ ਤੋਂ (ਮੂਲੋਂ) ਵਿਛੁੜੇ, ਓਹ ਨਾਂ ਦਿਨੇ ਤੇ ਨਾ ਰਾਤ (ਹੀ) ਮਿਲਦੇ ਹਨ॥੧੨੫॥ |

**ਪਦਾਰਥ—** ਚਕਈ=ਇਕ ਪੰਛੀ ਹੈ। ਜਉ=ਜਿਉਂ। ਨਿਸਿ=ਰਾਤ। ਪਰਭਾਤਿ=ਸਵੇਰ।

**ਭਾਵ—** ਚਕਵੀ ਚਕਵਾ ਰਾਤ ਨੂੰ ਵਿਛੁੜਦੇ ਹਨ ਪਰ ਸਵੇਰੇ ਮਿਲ ਜਾਂਦੇ ਹਨ। ਪਰ ਜੋ ਲੋਕ ਪਰਮੇਸਰ ਤੋਂ ਵਿਛੜੇ ਹਨ ਨਾ ਦਿਨੇ ਨਾ ਰਾਤ ਕਦੇ ਨਹੀਂ ਮਿਲਦੇ। ਕਿਉਂਕਿ ਚਕਵੀ ਦੇ ਵਿਛੋੜੇ ਦੀ ਔਧੀ ਕੇਵਲ ਰਾਤ ਭਰ ਹੈ, ਜਦ ਹਨੇਰਾ ਦੂਰ ਹੋਇਆ ਤਦ ਮਿਲ ਗਏ, ਪਰ ਜੀਵ ਜੋ ਪਰਮੇਸੁਰ ਤੋਂ ਵਿਛੁੜਿਆ ਹੈ ਉਸ ਨੂੰ ਕਦੇ ਨਹੀਂ ਮਿਲਦਾ। ਕਾਰਣ ਇਹ ਹੈ ਕਿ ਕੋਈ ਦਿਨ ਰਾਤ ਦਾ ਆਵਰਣ ਥੋੜਾ ਹੈ ਜੋ ਉਦੇ ਅਸਤ ਨਾਲ ਨਵਿਰਤ ਹੋ ਜਾਵੇਗਾ, ਇਹ ਤਾਂ ਅਵਿਦਿਆ ਦਾ ਆਵਰਣ ਹੈ, ਜੋ ਅਪਣੇ ਹੀ ਵਿਚਾਰ ਬਿਨਾਂ ਦੂਰ ਨਹੀਂ ਹੋ ਸਕਦਾ ਤੇ ਉਂਞ ਵੀ ਜੀਵਾਂ ਦੇ ਦਿਨ ਧੰਦਿਆਂ ਵਿਚ ਤੇ ਰਾਤ ਸੁਪਨਿਆਂ ਵਿਚ ਬੀਤ ਜਾਂਦੀ ਹੈ, ਮਨੁਖਾ ਜਨਮ ਵਿਹਾਰਕ ਧੰਦਿਆਂ ਵਿਚਂ ਅਰ ਚੁਰਾਸੀ ਮੂੜਤਾ ਵਿਚ ਲੰਘ ਜਾਂਦੀ ਹੈ ਟਿੰਡਾਂ ਦੀ ਮਾਲ੍ਹ ਵਾਂਙੂ ਦੌਰ ਚਲ ਰਿਹਾ ਹੈ। ਜਦ ਤਕ ਕੋਈ ਹੋਰ ਕਾਰਨ ਨਾ ਆਕੇ ਬਣੇ ਟਿੰਡ ਮਾਲ੍ਹ ਵਿਚੋਂ ਨਹੀਂ ਛੁਟ ਸਕਦੀ, ਇਸੇ ਤਰ੍ਹਾਂ ਰਾਮ ਤੋਂ ਵਿਛੁੜ ਰਾਮ ਨੂੰ ਨਾ ਦਿਨੇ ਤੇ ਨਾ ਰਾਤ ਮਿਲ ਸਕਦੇ ਹਨ।

| ਮੂਲ | ਅਰਥ |
|---|---|
| **ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰਿ ॥ ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ ॥ ੧੨੬ ॥** | (ਕਹਿੰਦੇ ਹਨ) ਕਬੀਰ ਜੀ: ਰੇ ਸਮੁੰਦਰ ਤੋਂ ਵਿਛੁੜੇ ਹੋਏ ਸੰਖ! (ਉਸੇ ਦੇ) ਵਿਚੇ ਰਹੁ; (ਨਹੀਂ ਤਾਂ) ਮੰਦਰਾਂ ਮੰਦਰਾਂ ਵਿਚ ਸੂਰਯੋਦਯ ਕਾਲ ਧਾਹਾਂ ਪਿਆ ਮਾਰੇਂਗਾ॥੧੨੬॥ |

**ਪਦਾਰਥ**— ਰੈਨਾਇਰ=ਸਮੁੰਦਰ, ਮਝੂਰਿ=ਵਿਚ। ਧਾਹੜੀ=ਪੁਕਾਰ। ਦੇਵਲ=ਮੰਦਰ। ਸੂਰ=ਸੂਰਜ।

**ਭਾਵ**— ਇਥੇ ਕਬੀਰ ਜੀ ਅਨਜੋਕਤੀ ਅਲੰਕਾਰ ਦਵਾਰੇ ਸੰਖ ਦੇ ਪਰਿਥਾਇ ਜੀਵ ਪ੍ਰਤਿ ਉਪਦੇਸ਼ ਕਰਦੇ ਹਨ ਕਿ ਹੇ ਜੀਵ! ਪਰਮੇਸਰ ਸਮੁੰਦਰ ਤੋਂ ਨਾ ਵਿਛੜ ਨਹੀਂ ਤਾਂ ਕਈ ਜੂਨੀਆਂ ਦੀਆਂ ਦੇਹਾਂ ਰੂਪ ਮੰਦਰਾਂ ਵਿਖੇ ਹਰ ਜਨਮ ਸਮੇਂ ਰੂਪੀ ਸੂਰਯੋਦੇ ਸਮੇਂ ਢਾਹਾਂ ਪਿਆ ਮਾਰੇਂਗਾ।

| ਮੂਲ | ਅਰਥ |
|---|---|
| **ਕਬੀਰ ਸੁਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ ॥ ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ ॥ ੧੨੭ ॥** | ਕਬੀਰ (ਤੂੰ) ਸੁਤਾ ਹੋਇਆ ਕੀ ਕਰਦਾ ਹੈਂ? ਜਾਗਕੇ ਸੰਸਾਰ ਦੇ ਦੁਖਾਂ ਨੂੰ (ਯਾਦ ਕਰਕੇ) ਰੋ। ਜਿਨ੍ਹਾਂ ਦਾ ਵਾਸਾ ਕਬਰ ਵਿਚ (ਹੋਣਾ ਹੈ) ਓਹ ਕਿਉਂ ਸੁਖੀ ਹੋਕੇ ਸੌਂਦੇ ਹਨ?॥੧੨੭॥ |

**ਪਦਾਰਥ**— ਭੈ=ਸੰਸਾਰ, ਭਵ। ਬਾਸਾ=ਵਾਸਾ ਰਿਹਾਇਸ਼। ਗੋਰ=ਕਬਰ ਜਾਂ ਮੜ੍ਹੀ।

**ਭਾਵ**— ਅਵਿਦਯਾ ਦੀ ਨੀਂਦ੍ਰ ਵਿਖੇ ਸੁੱਤਾ ਹੋਇਆ ਕੀ ਕਰਦਾ ਹੈਂ? ਸਾਵਧਾਨ ਹੋਕੇ ਜਨਮ ਮਰਣ ਦੇ ਦੁਖਾਂ ਨੂੰ ਯਾਦ ਕਰ, ਕਹਿੰਦੇ ਹਨ ਜਨਮ ਸਮਜ ਸੁਨਾਰ ਦੀ ਤਾਰ ਨੂੰ ਜੰਦਰੀ ਵਿਚੋਂ ਕਢਣ ਜਿਹਾ ਅਤੇ ਮਰਣ ਵੇਲੇ ਇਕ ਸ੍ਵਾਸ ਵਿਚ ਜੋ ਬਿਛੂ ਦੇ ਡੰਗ ਵਾਂਙ ਦੁਖ ਹੁੰਦਾ ਹੈ। ਗੁਰੂ ਜੀ ਪੁਕਾਰਦੇ ਹਨ "**ਪ੍ਰਭ ਜਨਮ ਮਰਨ ਨਿਵਾਰਿ॥ ਹਾਰਿ ਪਰਿਓ ਦੁਆਰਿ**"॥(ਬਿਲਾ:ਮ:੫,ਅਸਟ-੨) ਜਿਨ੍ਹਾਂ ਨੂੰ ਆਪਣਾ ਮਰਣਾ ਯਾਦ ਹੈ ਉਹ ਹਰੀ ਵਲੋਂ ਚਿਤ ਨਹੀਂ ਫੇਰਦੇ, ਤਾਂਤੇ ਕਬੀਰ ਜੀ ਮਨ ਨੂੰ ਸਮਝਾਉਂਦੇ ਹਨ ਕਿ ਸੌਂ ਕੇ ਸਮਾ ਨਾ ਬਿਤਾ, ਜਾਗ, ਅਰ ਜਾਗਕੇ ਸੋਚ ਕਿ ਜਨਮਾਂ ਜਨਮਾਂ ਤੇ ਸੰਸਾਰ ਦੇ ਕਿੰਨੇਕੁ ਦੁਖ ਮੈਂ ਭੋਗੇ ਹਨ? ਤਾਂਤੇ ਹੁਣ ਤਾਂ ਸੌਂ ਸੌਂਕੇ ਜਨਮ ਨਾ ਗੁਆਵਾਂ। ਅਪਣੇ ਸਿਰਜਣਹਾਰ ਨੂੰ ਯਾਦ ਕਰਾਂ ਜੋ ਇਹ ਦੁਖ ਮਿਟ ਜਾਣ। ਇਹ ਸੰਸਾਰ ਦਾ ਵਾਸਾ ਕਬਰ ਤੁੱਲ ਹੈ ਜਿਥੇ ਆਦਮੀ ਅਤਯੰਤ ਦੁਖੀ ਹੁੰਦਾ ਹੈ, ਮਿੱਟੀ ਦੇ ਭਾਰ ਕਰਕੇ, ਇਸ ਕਬਰ ਵਿਚ ਕਰਮਾਂ ਦੇ ਭਾਰ ਕਰਕੇ ਜੀਵ ਮਹਾਨ ਦੁਖੀ ਹੋ ਰਿਹਾ ਹੈ। ਐਸੇ ਕਸ਼ਟ ਹੇਠ ਨੀਂਦ ਕਿਕੁਰ ਚੰਗੀ ਲਗਦੀ ਹੈ ਤਾਂਤੇ ਜਾਗ ਅਰ "**ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ**"(ਗਉ:ਮ:੯-੯) ਇਸੇ ਨੂੰ ਅੱਗੇ ਥੂਨੀ ਖੰਨਣ ਨਜਾਇ ਨਾਲ ਪੱਕਾ ਕਰਦੇ ਹਨ।

| ਮੂਲ | ਅਰਥ |
|---|---|
| **ਕਬੀਰ ਸੁਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ ॥ ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥ ੧੨੮ ॥** | ਕਬੀਰ ਸੌਂ ਕੇ ਕੀ ਕਰਦਾ ਹੈਂ? ਉਠਕੇ ਕਿਉਂ ਨਹੀਂ ਅਕਾਲ ਪੁਰਖ ਦਾ ਭਜਨ ਕਰਦਾ? ਇਕ ਦਿਨ (ਤਾਂ) ਲੰਮੇ ਗੋਡੇ ਫੈਲਾਕੇ ਤੇਰਾ ਸੌਣਾ ਹੋਊ॥੧੨੮॥ |

**ਪਦਾਰਥ**— ਮੁਰਾਰਿ=ਅਕਾਲ ਪੁਰਖ। ਗੋਡ=ਗੋਡੇ। ਪਸਾਰਿ=ਫੈਲਾ ਕੇ।

**ਭਾਵ**— ਸੌਂ ਕੇ ਕਿਉਂ ਰਾਤ ਬ੍ਰਿਥਾ ਗੁਆਉਂਦਾ ਹੈਂ? ਉਠਕੇ ਭਜਨ ਕਰ, ਜਦ ਅੰਤ ਨੂੰ ਚਿਖਾ ਜਾਂ ਕਬਰ ਵਿਖੇ ਗੋਡੇ ਫੈਲਾਕੇ ਪਵੇਂਗਾ ਫੇਰ ਰੱਜ ਕੇ ਸੌਂ ਲਵੀਂ "**ਭਿੰਨੀ ਰੈਨੜੀਐ ਚਾਮਕਨਿ ਤਾਰੇ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ**"॥ (ਆਸਾ:ਮ:੫, ਪੰਨਾ-੪੫੯)

| ਮੂਲ | ਅਰਥ |
|---|---|
| **ਕਬੀਰ ਸੁਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ ॥ ਜਾ ਕੇ ਸੰਗ ਤੇ ਬੀਛੁਰਾ ਤਾ ਹੀ ਕੇ ਸੰਗਿ ਲਾਗੁ ॥ ੧੨੯ ॥** | ਕਬੀਰ, (ਸਾਰੀ ਰਾਤ) ਸੌਂ ਕੇ ਕੀ ਕਰੇਂਗਾ ਬੈਠਾ ਰਹੁ ਅਰ ਜਾਗ, ਜਿਸ ਦੇ ਨਾਲੋਂ ਵਿਛੜ ਗਿਆ ਹੈਂ ਉਸੇ ਦੇ ਨਾਲ ਲੱਗ॥੧੨੯॥ |

**ਪਦਾਰਥ—** ਸੰਗ=ਸਾਥ। ਬੀਛਰਾ=ਵਿਛੁੜਿਆ।

**ਭਾਵ—** ਸਾਰੀ ਉਮਰ ਅਵਿਦਿਆ ਦੀ ਨੀਂਦ੍ਰ ਵਿਖੇ ਕਿਉਂ ਕੱਟਦਾ ਹੈਂ? ਸੁਚੇਤ ਹੋ, ਅਰ ਜਾਗ, ਗਿਆਨ ਵੈਰਾਗ ਦੀਆਂ ਅੱਖਾਂ ਖੋਲ। ਨੀਂਦ੍ਰ ਤਾਂ ਮਿੱਠੀ ਹੁੰਦੀ ਹੈ ਪਰ ਚੋਰ ਬੀ ਪਿਛੇ ਲਗੇ ਹੋਏ ਹਨ। ਪਰਮਾਤਮਾ ਦਾ ਸੰਗ ਨਾ ਛਡ ਨਹੀਂ ਤਾਂ ਡਾਕੂ ਆਦਿ ਧਾੜਵੀ ਲੁਟ ਲੈਣਗੇ।

| ਮੂਲ | ਅਰਥ |
|---|---|
| **ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ ॥ ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ ॥ ੧੩੦ ॥** | ਕਬੀਰ, ਸੰਤਾਂ ਦਾ ਪਿਛਾ ਨ ਛਡੀਏ (ਉਨ੍ਹਾਂ ਦੇ) ਰਸਤੇ ਲਗੇ ਜਾਓ, (ਕਿਉਂਕਿ) ਦੇਖਦਿਆਂ ਪਵਿਤ੍ਰ ਹੋਈ ਦਾ ਹੈ ਸੰਗਤ ਕਰਦਿਆਂ ਨਾਮ ਜਪੀਦਾ ਹੈ॥੧੩੦॥ |

**ਪਦਾਰਥ—** ਗੈਲ=ਪਿਛਾ। ਮਾਰਗਿ=ਰਸਤਾ। ਪੇਖਤ=ਦੇਖਦਿਆਂ ਹੀ। ਭੇਟਤ=ਮਿਲਣ ਕਰਕੇ।

**ਭਾਵ—** ਗੁਰੂ ਜੀ ਲਿਖਦੇ ਹਨ **"ਸਾਧ ਕੈ ਸੰਗਿ ਨਹੀ ਕਛੁ ਘਾਲ॥ ਦਰਸਨੁ ਭੇਟਤ ਹੋਤ ਨਿਹਾਲ"**॥(ਸੁਖਮਨੀ-੭) ਕੋਈ ਕਹੇ ਉਨਾਂ ਦਾ ਪਿਛਾ ਨਾ ਛਡਣ ਵਿਖੇ ਕੀ ਲਾਭ ਹੈ? ਉਤਰ:- ਦਰਸ਼ਨ ਕਰਨ ਤੇ ਪਵਿਤ੍ਰ ਹੋਈਦਾ ਹੈ ਤੇ ਸੰਗਤ ਵਿਖੇ ਨਾਮ ਦਾ ਲਾਭ ਹੁੰਦਾ ਹੈ **'ਨਾਮੁ ਜਪਤ ਗੋਬਿੰਦ ਨਹ ਅਲਸਾਈਐ॥ ਭੇਟਤ ਸਾਧੂ ਸੰਗ ਜਮਪੁਰਿ ਨਹ ਜਾਈਐ॥ ਦੂਖ ਦਰਦ ਨ ਭਉ ਬਿਆਪੈ ਨਾਮੁ ਸਿਮਰਤ ਸਦ ਸੁਖੀ॥ ਸਾਸਿ ਸਾਸਿ ਆਰਾਧਿ ਹਰਿ ਹਰਿ ਧਿਆਇ ਸੋ ਪ੍ਰਭੁ ਮਨਿ ਮੁਖੀ'**॥

[ਛੰਤ ਆਸਾ ਮ:੫-੩]

| ਮੂਲ | ਅਰਥ |
|---|---|
| **ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥ ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥ ੧੩੧ ॥** | ਕਬੀਰ, ਸਾਕਤ ਦੀ ਸੰਗਤ ਨਾ ਕਰੀਏ, ਦੂਰੋਂ ਭਜ ਜਾਈਏ। (ਜਦ) ਕਾਲਾ ਭਾਂਡਾ ਛੋਹੀਦਾ ਹੈ, ਤਦ ਕੁਝ (ਨਾ ਕੁਝ) ਕਾਲਖ ਲਗ ਹੀ ਜਾਂਦੀ ਹੈ॥੧੩੧॥ |

**ਪਦਾਰਥ—** ਬਾਸਨੁ=ਭਾਂਡਾ। ਪਰਸੀਐ=ਛੋਹੀਏ। ਦਾਗੁ=ਕਾਲਖ।

ਭਾਵ— ਕੁਸੰਗ ਤੋਂ ਐਨਾ ਰੋਕਦੇ ਹਨ ਕਿ ਹਦ ਨਹੀਂ। ਤਦੇ ਦੁਹਾਈ ਦੇਕੇ ਕਹਿੰਦੇ ਹਨ ਕਿ ਸਾਕਤ ਦੀ ਸੰਗਤ ਨਾ ਕਰੋ ਸਗੋਂ ਉਹ ਰਾਹ ਹੀ ਛਡਕੇ ਦੂਰੋਂ ਹੋਰ ਪਾਸੇ ਭੱਜ ਜਾਓ, ਕਿਉਂ ਜੋ ਉਨ੍ਹਾਂ ਦੀ ਕੁਸੰਗਤ ਵਿਖੇ ਸਦਾ ਦੁਖ ਹੀ ਦੁਖ ਹੈ; ਯਥਾ ਗੁਰਵਾਕ- **'ਦੂਜੈ ਭਾਇ ਦੁਸਟਾ ਕਾ ਵਾਸਾ॥ ਭਉਦੇ ਫਿਰਹਿ ਬਹੁ ਮੋਹ ਪਿਆਸਾ॥ ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ'॥** (ਮਾਰੂ:ਮ:੩, ਪੰਨਾ-੧੦੬੮)

| ਮੂਲ | ਅਰਥ |
|---|---|
| **ਕਬੀਰਾ ਰਾਮੁ ਨ ਚੇਤਿਓ ਜਰਾ ਪਹੂੰਚਿਓ ਆਇ ॥ ਲਾਗੀ ਮੰਦਰਿ ਦੁਆਰ ਤੇ ਅਬ ਕਿਆ ਕਾਢਿਆ ਜਾਇ ॥ ੧੩੨ ॥** | ਕਬੀਰ, ਰਾਮ ਨਾ ਚਿੰਤਨ ਕੀਤਾ, (ਤੇ) ਬੁਢੇਪਾ ਆ ਪਹੁੰਚਾ। ਮੰਦ੮ ਨੂੰ (ਅਗ) ਦਰਵਾਜੇ ਥੋਂ ਆਨ ਲਗੀ, ਹੁਣ ਕੀ ਕਢਿਆ ਜਾਏਗਾ॥੧੩੨॥ |

ਪਦਾਰਥ— ਜਰਾ=ਬੇਢੇਪਾ। ਮੰਦਿਰ=ਘਰ, ਦੇਹ। ਦੁਆਰ=ਦਰਵਾਜ਼ਾ।

ਭਾਵ— ਕਬੀਰ ਜੀ ਕਹਿੰਦੇ ਹਨ ਕਿ ਰਾਮ ਦਾ ਨਾਮ ਨਾ ਚੇਤਿਆ ਤੇ ਜੁਆਨੀ ਦੀ ਅਵਸਥਾ ਜਿਸ ਵਿਚ ਸਭ ਕੰਮ ਸਾਧੇ ਜਾ ਸਕਦੇ ਸੀ, ਸੋ ਬੀਤ ਗਈ ਹੁਣ ਬੁਢੇਪਾ ਆ ਗਿਆ। ਬੁਢੇਪੇ ਵਿਚ ਜਪਣਾ ਕਠਨ, ਕਿਉਂਕਿ ਉਮਰ ਪੱਕ ਗਈ, ਬਿਰਤੀ ਸੰਸਾਰਾਕਾਰ ਪੂਰੀ ਪੂਰੀ ਹੋ ਗਈ, ਬਲ ਘਟ ਗਿਆ, ਸਰੀਰ ਰੂਪੀ ਮੰਦਰ ਜਿਸ ਆਸਰੇ ਜਪਨਾ ਸੀ ਸੋ ਤਾਂ ਜਰਜਰੀ ਹੋ ਗਿਆ, ਹੁਣ ਕੀ ਹੋ ਸਕਦਾ ਹੈ। ਉਹ ਮੰਦਰ ਕੇਵਲ ਪੁਰਾਣਾ ਹੀ ਨਹੀਂ ਹੋ ਗਿਆ ਉਸਨੂੰ ਅਗ ਆ ਪਹੁੰਚੀ ਹੈ ਅਰ ਮੰਦਰ ਦੇ ਬੂਹੇ ਨੂੰ ਲਗ ਬੀ ਪਈ ਹੈ। ਮੰਦਰ ਦਾ ਬੂਹਾ ਮੂੰਹ ਹੈ ਅਰ ਦਾੜੇ ਕੇਸਾਂ ਦਾ ਚਿਟ ਹੋ ਜਾਣਾ ਅੱਗ ਹੈ। ਸੋ ਜੋ ਅਗ ਬੂਹੇ ਨੂੰ ਲਗੀ ਹੈ, ਉਹ ਸਾਰਾ ਮੰਦਰ ਫੂਕੇਗੀ, ਅਰ ਅੰਦਰੋਂ ਕੁਝ ਬੀ ਨਹੀਂ ਕੱਢਣਾ ਮਿਲੇਗਾ। ਅਗ ਤੋਂ ਭਾਵ ਮੌਤ ਦੀ ਲਾਮ ਡੋਰੀ ਅਰਥਾਤ ਬੁਢੇਪਾ ਹੈ, ਇਹ ਬੁਢੇਪਾ ਪਰਮ ਦੁਖਾਂ ਦੀ ਖਾਣ ਹੈ। ਇਸ ਨੇ ਹੁਣ ਕੋਈ ਕੰਮ ਨਹੀਂ ਕਰਣੇ ਦੇਣਾ, ਯਥਾ- **'ਤਿਨ ਜਰੁ ਵੈਰੀ ਨਾਨਕਾ ਜਿ ਬੁਢੇ ਥੀਇ ਮਰੰਨਿ'**॥(ਸੂਹੀ:ਵਾਰ-੧੦) ਇਸ ਤੋਂ ਉਪਦੇਸ਼ ਇਹ ਮਿਲਦਾ ਹੈ, ਕਿ ਜੁਬਾ ਅਵਸਥਾ ਵਿਚ ਧਿਆਨ ਕਰ ਲਵੇ, ਇਹ ਨਾ ਉਡੀਕੇ ਕਿ ਬੇਢੇਪਾ ਆਵੇਗਾ, ਤਾਂ ਵਿਹਲੇ ਹੋਕੇ ਕਰਾਂਗੇ, ਉਸ ਵੇਲੇ ਕੁਝ ਹੋ ਸਕਣਾ ਕਠਨ ਹੈ। ਕਈ ਸਜਣ ਇਉਂ ਬੀ ਕਹਿੰਦੇ ਹਨ: ਕਾਲ ਅਗਨੀ ਤੇਰੀ ਦੇਹ ਦੇ ਮੰਦਰ ਨੂੰ ਮੂੰਹ ਦੇ ਦਰਵਾਜੇ ਥਾਣੀ ਆ ਲਗੀ, ਜਦ ਜ਼ਬਾਨ ਬੰਦ ਹੋ ਗਈ, ਤਾਂ ਧਨ ਦੀ ਕੀ ਗਲ ਹੈ, ਹਰੀ ਦਾ ਨਾਮ ਭੀ ਮੂੰਹੋਂ ਨਹੀਂ ਨਿਕਲਣਾ **'ਜਬ ਲਗ ਬਿਕਲ ਭਈ ਨਹੀ ਬਾਨੀ॥ ਭਜਿ ਲੇਹਿ ਰੇ ਮਨ ਸਾਰਿਗ ਪਾਨੀ॥੨॥ ਅਬ ਨ ਭਜਸਿ ਭਜਸਿ ਕਬ ਭਾਈ॥ ਆਵੈ ਅੰਤੁ ਨ ਭਜਿਆ ਜਾਈ'**॥ (ਭੈਰੋ:ਕਬੀ-ਪੰਨਾ-੧੧੫੯)

| ਮੂਲ | ਅਰਥ |
|---|---|
| **ਕਬੀਰ ਕਾਰਨੁ ਸੋ ਭਇਓ ਜੋ ਕੀਨੋ ਕਰਤਾਰਿ ॥ ਤਿਸੁ ਬਿਨੁ ਦੂਸਰੁ ਕੋ ਨਹੀ ਏਕੈ ਸਿਰਜਨਹਾਰੁ ॥ ੧੩੩ ॥** | ਕਬੀਰ, ਕਾਰਨ ਓਹੀ ਹੋਇਆ ਜੋ ਕਰਤਾਰ ਨੇ ਕਰ ਰਖਿਆ ਹੈ। ਉਸ ਤੋਂ ਬਾਝ ਦੂਜਾ ਕੋਈ ਨਹੀਂ, ਇਕੋ ਰਚਨਹਾਰ (ਸ੍ਰਿਸ਼ਟੀ ਦਾ) (ਉਹੋ) ਹੈ॥੧੩੩॥ |

**ਪਦਾਰਥ**— ਕਾਰਨੁ=ਸਬਬ। ਸਿਰਜਨਹਾਰ=ਰਚਨਹਾਰ।

**ਭਾਵ**— ਵਿਦਵਾਨ ਲੋਕ ਹਰ ਕਾਰਜ ਦਾ ਕਾਰਣ ਮੰਨਦੇ ਹਨ। ਕੋਈ ਕੰਮ ਐਸਾ ਨਹੀਂ ਜੋ ਕਾਰਨ ਤੋਂ ਬਿਨਾਂ ਹੋਵੇ। ਇਕ ਕੰਮ ਦਾ ਇਕ (ਜਾਂ ਬਹੁਤੇ) ਕਾਰਣ ਜ਼ਰੂਰ ਹੁੰਦਾ ਹੈ। ਹੁਣ ਇਸ ਕਾਰਣ ਦਾ ਕਾਰਣ ਲੱਭੀਏ ਤਦ ਇਕ ਹੋਰ ਕਾਰਣ ਲੱਭਦਾ ਹੈ, ਉਸਦਾ ਅਗੋਂ ਲੱਭੀਏ ਤਾਂ ਇਕ ਹੋਰ ਨਿਕਲ ਪੈਂਦਾ ਹੈ। ਇਕੁਰ ਕਾਰਣ ਕਾਰਜ ਦੀ ਲੜੀ ਤੁਰ ਪੈਂਦੀ ਹੈ ਅਰ ਦੂਰ ਤਕ ਚਲੀ ਜਾਂਦੀ ਹੈ, ਪਰ ਇਕ ਥਾਂ ਜਾਕੇ ਬੁੱਧੀ ਅਟਕ ਜਾਂਦੀ ਹੈ ਅਰ ਉਸ ਥਾਂ ਤੋਂ ਕਾਰਣ ਨਹੀਂ ਲੱਭਦਾ। ਇਸ ਥਾਂ ਤੇ ਪਹੁੰਚ ਕੇ ਨਾਸਤਕ ਲੋਕ ਤਾਂ ਇਹ ਮੰਨਦੇ ਹਨ ਕਿ ਇਸ ਕਾਰਣ ਦਾ ਵੀ ਕਾਰਣ ਹੈ, ਪਰ ਸਾਡੀ ਬੁਧੀ ਅਜੇ ਉਸ ਨੂੰ ਪਕੜਦੀ ਨਹੀਂ। ਸਮਾਂ ਆਵੇਗਾ ਕਿ ਮਨੁੱਖ ਦੀ ਬੁਧੀ ਹੋਰ ਚਤੁਰ ਹੋ ਜਾਵੇਗੀ ਫੇਰ ਲੱਭ ਪਏਗਾ। ਪਰ ਸ਼ੋਕ ਦੀ ਬਾਤ ਇਹ ਹੈ ਕਿ ਫੇਰ ਉਸਦਾ ਕਾਰਣ ਨਾ ਮਿਲੇਗਾ। ਇਥੇ ਬੀ ਫਿਰ ਉਹ ਆਪਣੀ ਬੁਧੀ ਦੀ ਕਮਜ਼ੋਰੀ ਦਾ ਉਤਰ ਦੇਂਦੇ ਹੈਨ। ਕਈ ਲੋਕ ਮੰਨਦੇ ਹਨ ਕਿ ਇਹ ਸੁਤੇ ਹੀ ਹੈ, ਸੁਤੇ ਹੀ ਤੋਂ ਭਾਵ ਇਹ ਹੁੰਦਾ ਹੈ ਕਿ ਜਿਸ ਦਾ ਕਾਰਣ ਮਲੂਮ ਨਹੀਂ। ਇਸ ਪ੍ਰਕਾਰ ਕਈ ਲੋਕ ਇਸੇ ਕਾਰਜ ਦੇ ਕਾਰਣ ਦੀ ਸੰਗਲੀ ਵਿਚ ਫਸੇ ਰਹਿੰਦੇ ਹਨ ਤੇ ਆਪਣਾ ਮਤਲਬ ਦੂਰ ਰਹਿ ਜਾਂਦਾ ਹੈ। ਕਈ ਕਿਸਮਤ ਦੇ ਮੱਥੇ ਮਲਦੇ ਹਨ, ਕਈ ਪਿਛਲੇ ਜਨਮਾਂ ਤੇ ਸੱਟਦੇ ਹਨ, ਉਹ ਬੀ ਫੇਰ ਪਿਛਲੇ ਤੋਂ ਪਿਛਲੇ ਜਨਮਾਂ ਪੁਰ ਪੈ ਪੈਕੇ ਇਕ ਥਾਂ ਜਾ ਅਟਕਦਾ ਹੈ। ਇਸ ਪ੍ਰਕਾਰ ਦੇ ਸੰਸੇ ਦੂਰ ਕਰਨੇ ਹਿਤ ਕਬੀਰ ਜੀ ਦੱਸਦੇ ਹਨ ਕਿ ਇਹ ਜੋ ਕਾਰਜ ਰੂਪ ਸੰਸਾਰ ਹੈ ਇਸ ਦਾ ਕਾਰਣ ਜ਼ਰੂਰ ਹੈ, ਫੇਰ ਕਾਰਣ ਦਾ ਕਾਰਣ ਬੀ ਹੈ, ਪਰ ਧੁਰ ਛੇਕੜਲਾ ਕਾਰਣ ਜੋ ਹੈ, ਜਿਥੇ ਬੁਧੀ ਜਾ ਕੇ ਲੰਗੜੀ ਹੋ ਜਾਂਦੀ ਹੈ ਉਸ ਦਾ ਕਾਰਨ ਪਰਮੇਸ਼ੁਰ ਹੈ। ਉਸ ਆਦਿ ਜਾਂ ਮੁੱਢ ਕਾਰਨ ਨੂੰ ਪਰਮੇਸ਼ੁਰ ਨੇ ਬਨਾਇਆ ਹੈ ਤਾਂ ਤੇ ਕਾਰਣ ਦਾ ਕਾਰਣ ਆਦਿ ਕਾਰਣ ਅਥਵਾ ਮਹਾ ਕਾਰਣ, ਉਹ ਪਰਮੇਸ਼ੁਰ ਹੈ, ਅਰ ਕੇਵਲ ਉਹ ਹੈ ਉਸ ਬਿਨਾ ਕਿਸੇ ਹੋਰ ਦੂਸਰੇ ਵਿਚ ਪੈਦਾ ਕਰਨੇ ਦੀ ਸ਼ਕਤੀ ਨਹੀਂ ਹੈ, ਤਾਂਤੇ ਨਿਰੇ ਝਗੜੇ ਵਿਚ ਫਸਕੇ ਪਰਮੇਸੁਰ ਤੋਂ ਬੇ-ਮੁਖ ਨਾ ਰਹਿ ਜਾਓ। ਕਾਰਣ ਕਾਰਜ ਦੇ ਸੰਬੰਧਾਂ ਨੂੰ ਸਮਝਕੇ ਛੇਕੜਲੇ ਮੁੱਢ ਕਾਰਣ ਪਰਮੇਸੁਰ ਨੂੰ ਮੰਨੋ। ਉਰੇ ਉਰੇ ਹੀ ਚਕਰਾਕੇ ਨਾਂ ਨਾਸਤਕ ਬਣੋ। ਉਸ ਰਚਨਹਾਰ ਪੁਰ ਭਰੋਸਾ ਕਰੋ ਜੋ ਸਭ ਦਾ ਕਾਰਣ ਅਰ ਮੂਲ ਕਾਰਣ ਹੈ ਅਰ ਇਹੋ ਰਚਨਹਾਰ ਹੈ ਅਰ ਉਸਤੋਂ ਬਿਨਾਂ ਕੋਈ ਨਹੀਂ। ਜੀਵ ਦੇ ਕਰੁਮਾਨੁਸਾਰ ਜੋ ਦੁਖ ਅਤੇ ਸੁਖਾਂ ਦਾ ਕਾਰਣ ਬਣਾ ਰਖਿਆ ਹੈ ਓਹੀ ਹੁੰਦਾ ਹੈ ਇਸੀ ਤੇ ਉਸਦੇ ਨਾਮ ਕਰਤਾਰ ਤੇ ਸਿਰਜਨਹਾਰ ਹਨ ਕਿ ਓਹੀ ਕਰਤਾ ਓਹੀ ਜਗਤਕਾਰਕ ਹੈ, ਦੂਜਾ ਨਹੀਂ ਹੈ।

| ਮੂਲ | ਅਰਥ |
|---|---|
| **ਕਬੀਰ ਫਲ ਲਾਗੇ ਫਲਨਿ ਪਾਕਨਿ ਲਾਗੇ ਆਂਬ ॥ ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ ॥ ੧੩੪ ॥** | ਕਬੀਰ, ਬ੍ਰਿਛ ਫਲਣ ਲੱਗੇ ਅੰਬ ਪੱਕਣ ਲੱਗੇ, ਖਸਮ ਨੂੰ ਜਾ ਪਹੁੰਚਣਗੇ (ਪਰ) (ਕੇਵਲ ਓਹ) ਜੋ ਵਿਚ ਕਾਂਬ (ਰੋਗ) ਨਾ ਲਾ ਲੈਣਗੇ॥੧੩੪॥ |

**ਪਦਾਰਥ**— ਫਲ=ਬ੍ਰਿਛ। ਖਸਮ=ਮਾਲਕ। ਕਾਂਬ=ਕਾਣ, ਇਕ ਪ੍ਰਕਾਰ ਦਾ ਰੋਗ ਜੋ ਅੰਬਾਂ ਨੂੰ ਲਗਦਾ ਹੈ ਤੇ ਗੰਦੇ ਹੋ ਜਾਂਦੇ ਹਨ।

**ਭਾਵ**— ਕਬੀਰ ਜੀ ਕਿਸੇ ਬਾਗ ਵਿਚ ਅੰਬ ਲੱਗੇ ਹੋਏ ਬ੍ਰਿਛਾਂ ਪਰ ਮਾਲੀਆਂ ਨੂੰ ਦਾਗੀ ਅੰਬਾਂ

ਦੀ ਛਾਂਟ ਕਰਦਿਆਂ ਦੇਖਕੇ ਵਿਚਾਰ ਕਰਦੇ ਹਨ, ਕਿ ਦੇਖੋ ਸਾਰੇ ਅੰਬ ਬਾਗ ਦੇ ਮਾਲਕ ਪਾਸ ਨਹੀਂ ਪਹੁੰਚਣਗੇ। ਭਾਵੇਂ ਬਾਗ ਮਾਲਕ ਦਾ ਹੈ, ਬ੍ਰਿਛ ਦੇ ਸਾਰੇ ਫਲ ਪਤ ਉਸਦੇ ਹਨ, ਪਰੰਤੂ ਉਸਦੇ ਪਾਸ ਉਹੋ ਪਹੁੰਚਣਗੇ ਜੋ ਠੀਕ ਪੱਕੇ ਹੋਏ ਤੇ ਬੇਦਾਗ ਹੋਣ। ਜਿਨ੍ਹਾਂ ਨੂੰ ਕਾਣ ਪੈ ਗਈ ਹੈ, ਜਾਂ ਦਾਗੀ ਹਨ, ਉਹ ਨਹੀਂ ਪਹੁੰਚਣਗੇ। ਇਸ ਤੋਂ ਸਿਖਜਾ ਕੱਢਦੇ ਹਨ ਕਿ ਸਭ ਜਗਜਾਸੂ ਅੰਬਾਂ ਵਤ ਹਨ, ਜੋ ਸਾਬਤ ਰਹੇ ਅਰ ਅੰਤ ਤਕ ਨਿਭ ਗਏ ਓਹ ਤਾਂ ਪਰਮੇਸ਼ੁਰ ਨੂੰ ਪ੍ਰਾਪਤ ਹੋਣਗੇ, ਜੋ ਕਿਸੇ ਪ੍ਰਕਾਰ ਬੀ ਨੁਕਸ ਵਾਲੇ ਹੋ ਗਏ ਉਹ ਨਹੀਂ ਪਹੁੰਚਣਗੇ; ਓਹ ਤਰ੍ਹਾਂ ਤਰ੍ਹਾਂ ਦੇ ਸੰਸਾਰਕ ਦੁਖ ਪਏ ਭੋਗਣਗੇ। ਸਪਸ਼ਟ ਇਉਂ ਬੀ ਹੋ ਜਾਂਦਾ ਹੈ, ਕਿ ਜਗਜਾਸੂ ਜੋ ਕਰਮ ਕਰ ਰਹੇ ਹਨ ਇਹ ਅੰਬ ਪੱਕ ਰਹੇ ਹਨ। ਜਿਨ੍ਹਾਂ ਦੇ ਕਰਮ ਨਿਸ਼ਕਾਮ ਹਨ ਉਹ ਤਾਂ ਬੇਦਾਗ਼ ਪੱਕ ਗਏ ਹਨ ਜਿਨ੍ਹਾਂ ਨੇ ਸਕਾਮ ਕੀਤੇ, ਉਨ੍ਹਾਂ ਦੇ ਪੱਕਣ ਵਿਚ ਸਕਾਮਤਾ ਰੂਪੀ ਦਾਗ਼ ਲਗ ਗਿਆ ਉਹ ਪਰਮੇਸੁਰ ਨੂੰ ਪ੍ਰਾਪਤ ਨਹੀਂ ਹੋਣਗੇ।

| ਮੂਲ | ਅਰਥ |
|---|---|
| **ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨਹਠਿ ਤੀਰਥ ਜਾਹਿ ॥ ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥ ੧੩੫ ॥** | ਕਬੀਰ, (ਜਿਹੜੇ) ਠਾਕੁਰ ਮੁਲ ਲੈਕੇ ਪੂਜਦੇ ਹਨ, ਮਨ ਦੇ ਹਠ ਕਰਕੇ ਤੀਰਥੀਂ ਜਾਂਦੇ ਹਨ। ਦੇਖਾ ਦੇਖੀ ਕਰਕੇ (ਓਹ) ਸ੍ਵਾਂਗ ਧਾਰਦੇ ਹਨ, ਭੁੱਲੇ ਹੋਏ ਧੱਕੇ ਖਾਂਦੇ ਫਿਰਦੇ ਹਨ॥੧੩੫॥ |

ਪਦਾਰਥ— ਸ੍ਵਾਂਗ=ਨਕਲ। ਭਟਕਾ=ਧੱਕੇ।

ਭਾਵ— ਮੂਰਤੀ ਪੂਜਕ ਡਿੰਭੀਆਂ ਦੀ ਨਿਖੇਧੀ ਕਰਦੇ ਹਨ। ਮੂਰਖ ਲੋਕ ਪਰਮੇਸੁਰ ਦੀ ਭਗਤੀ ਕਰਨ ਲੱਗੇ ਬੀ ਪਰਮੇਸੁਰ, ਜਾਗਦੇ ਅਕਾਲ ਪੁਰਖ ਨੂੰ ਛਡਕੇ ਪੱਥਰ ਦੇ ਠਾਕੁਰ ਮੁੱਲ ਲੈਕੇ, ਉਸਨੂੰ ਪੂਜਦੇ ਹਨ। ਉਹ ਇਕ ਨਿਰਜੀਵ, ਦੂਜੇ ਮੁੱਲ ਲੀਤਾ ਹੋਇਆ, ਤੀਜੇ ਉਪਦੇਸ਼ ਉਪਕਾਰ ਤੋਂ ਖਾਲੀ, ਉਸਨੂੰ ਪਰਮੇਸ਼ੁਰ ਕਰਕੇ ਪੂਜਣਾ ਕਿਸ ਪ੍ਰਕਾਰ ਯੋਗ ਹੈ? ਫਿਰ ਅਚਰਜ ਇਹ ਹੈ ਕਿ ਮੂਰਤੀ ਪੂਜਕਾਂ ਦੇ ਮਤ ਵਿਖੇ ਇਸਨੂੰ ਤਾਮਸੀ ਨਖਿਧ ਪੂਜਾ ਜਾਣਦੇ ਹੋਏ ਬੀ ਫਿਰ ਪੂਜਾ ਕਰਦੇ ਹਨ, ਤਾਂਤੇ ਭੁੱਲੇ ਹੋਏ ਹਨ, ਫੇਰ ਕੀ ਕਰਦੇ ਹਨ? ਕਿ ਮਨੋ ਹਠ ਕਰਕੇ ਤੀਰਥੀਂ ਜਾਂਦੇ ਹਨ, ਦਿਲ ਦਾ ਸ਼ੌਕ ਨਹੀਂ ਹੁੰਦਾ, ਜੇ ਹੁੰਦਾ ਹੈ ਤਾਂ ਟੁਟ ਜਾਂਦਾ ਹੈ, ਕਿਉਂਕਿ "**ਤੀਰਥਿ ਜਾਉ ਤ ਹਉ ਹਉ ਕਰਤੇ**"। (ਆਸਾ:੫, ਪੰਨਾ-੩੮੫) ਕੋਈ ਸੁਖ ਨਹੀਂ ਪ੍ਰਾਪਤ ਹੁੰਦਾ, ਪਰ ਲੋਕਾਂ ਦੀ ਰੀਸੇ ਤੀਰਥੀਂ ਭਟਕਦੇ ਫਿਰਦੇ ਹਨ, ਲਾਭ ਕੁਝ ਨਹੀਂ। ਫੇਰ ਸ੍ਵਾਂਗੀ ਬਣਦੇ ਹਨ,ਜੇ ਗੁਆਂਢੀਆਂ ਨੇ ਠੱਪਾ ਲੁਆਇਆ ਹੈ, ਤਾਂ ਆਪ ਬੀ ਠੱਪਾ ਲੁਆ ਕੇ ਮੰਜੇ ਪੈ ਗਏ ਹਨ। ਜੇ ਮਾਂ ਪਿਉ ਕੰਠੀ ਪਾਉਂਦੇ ਹਨ ਤਾਂ ਦੇਖਾ ਦੇਖੀ ਉਹ ਬੀ ਕਰਨਗੇ, ਪਤਾ ਮਲੂਮੀ ਕੁਝ ਨਹੀਂ, ਰੀਸ ਪਿਟ ਰਹੇ ਹਨ। ਐਸੇ ਪੁਰਖਾਂ ਲਈ ਕਹਿੰਦੇ ਹਨ ਕਿ ਉਹ ਅਸਲ ਬਾਤ ਤੋਂ ਭੁਲੇ ਹੋਏ ਹਨ ਅਰ ਅਪਨੀ ਭੁੱਲ ਦੇ ਭਟਕਾਏ ਹੋਏ ਭਟਕ ਰਹੇ ਹਨ, ਅਪਣਾ ਸਮਾਂ, ਬੁਧੀ ਤੇ ਮਨ ਵਿਅਰਥ ਗੁਆ ਰਹੇ ਹਨ।

| ਮੂਲ | ਅਰਥ |
|---|---|
| **ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥ ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥ ੧੩੬ ॥** | ਕਬੀਰ, ਪੱਥਰ ਨੂੰ ਪਰਮੇਸੁਰ ਕਰਕੇ ਸਾਰਾ ਸੰਸਾਰ ਪੂਜਦਾ ਹੈ। ਇਸਦੇ ਭਰੋਸੇ ਜੋ ਰਹਿੰਦਾ ਹੈ ਸੋ ਕਾਲੀ ਧਾਰ ਵਿਖੇ ਡੁਬੇਗਾ॥੧੩੬॥ |

**ਪਦਾਰਥ**— ਭਰਵਾਸੇ=ਭਰੋਸੇ। ਕਾਲੀ ਧਾਰ=ਕਾਲੀ ਦੀ ਧਾਰ, ਪ੍ਰਵਾਹ।

**ਭਾਵ**— ਜੋ ਲੋਕ ਪਥਰ ਪੂਜਾ ਥੋਂ ਹੀ ਮੁਕਤੀ ਦਾ ਭਰੋਸਾ ਰਖਦੇ ਹਨ ਓਹ ਉਲਟਾ (ਕਾਲ) ਜਨਮ ਮਰਣ ਦੀ ਧਾਰਾ ਵਿਖੇ ਡੁਬੇ ਰਹਿੰਦੇ ਹਨ, ਕਿਉਂ ਜੋ ਗੁਰੂ ਜੀ ਕਲਿਆਣ ਰਾਗ ਵਿਖੇ ਬਚਨ ਕਰਦੇ ਹਨ **"ਸਾਧ ਸੰਗਿ ਭ੍ਰਮ ਭੈ ਮਿਟੇ ਕਥੇ ਨਾਨਕ ਬ੍ਰਹਮ ਗਿਆਨ"**(ਕਲਿ:ਮ:੫, ਪੰਨਾ-੧੩੨੨)ਅਰਥਾਤ ਸੰਸਾਰ ਦਾ ਭ੍ਰਮਣਾ ਬ੍ਰਹਮ ਦੇ ਗਿਆਨ ਕਰਕੇ ਹੀ ਮਿਟਦਾ ਹੈ ਹੋਰ ਦੰਭ ਦੇ ਕਰਮਾਂ ਵਿਖੇ ਛੁਟਕਾਰਾ ਨਹੀਂ ਹੈ। ਪਿੱਛੇ ਕਿਹਾ ਸਾਨੇ ਕਿ ਪੱਥਰ ਪੂਜ ਭਟਕਦੇ ਹਨ। ਹੁਣ ਉਸ ਭਟਕਣ ਦਾ ਅੰਤ ਦੱਸਦੇ ਹਨ, ਕਿ ਐਸੇ ਲੋਕ ਜਿਨ੍ਹਾਂ ਨੇ ਪੱਥਰ ਵਿਚ ਪਰਮੇਸਰ ਬੁਧੀ ਕੀਤੀ ਹੈ ਅਰ ਇਹ ਭਰੋਸਾ ਰਖਦੇ ਹਨ ਕਿ ਸਾਡੀ ਕਲਜਾਣ ਹੋ ਗਈ, ਉਹ ਡੁਬਣਗੇ ਕਾਲੀ ਧਾਰ ਵਿਖੇ। ਕਾਲੀ ਧਾਰ ਅਰ ਕਾਲਾ ਪਾਣੀ ਮੁਹਾਵਰਾ ਹੈ, ਦੇਸ ਭਾਸ਼ਾ ਵਿਖੇ ਅਪਨੇ ਦੇਸ ਤੋਂ ਕੱਢੇ ਜਾਣ ਦਾ ਨਾਮ ਹੈ। ਸੋਈ ਕਬੀਰ ਜੀ ਭਾਵ ਲੈਂਦੇ ਹਨ ਕਿ ਉਹ ਪੁਰਖ ਸ੍ਵੈ ਸਰੂਪ ਤੋਂ ਦੇਸ ਨਿਕਾਲਾ ਪਾਉਣਗੇ, ਸਰੂਪ ਨੂੰ ਪ੍ਰਾਪਤ ਹੋਣੇ ਦੀ ਥਾਂ ਵਿਪ੍ਰੀਤ ਹੋ ਜਾਣਗੇ। ਐਸੇ ਲੋਕ ਤ੍ਰਿਗਦ ਜੋਨੀਆਂ ਅਥਵਾ ਸਰੂਪ ਦੇ ਪਰਮ ਖਿੰਡਾਉ ਰੂਪੀ ਨਰਕ ਨੂੰ ਭੋਗਦੇ ਹਨ, ਉਨ੍ਹਾਂ ਨੂੰ ਸਰੂਪ ਦੀ ਗਜਾਤ ਹੋਣੀ ਮਹਾਂ ਕਠਨ ਹੋ ਜਾਂਦੀ ਹੈ। ਇਹ ਕਾਲੀ ਧਾਰ ਵਿਚ ਡੁਬਣਾ ਹੈ। ਕਾਲੀ ਧਾਰ ਦਾ ਇਕ ਭਾਵ ਉਪਰ ਬੀ ਦੱਸ ਆਏ ਹਾਂ ਕਿ ਕਾਲ ਦੀ ਧਾਰ ਵਿਚ ਡੁਬੇ ਰਹਿੰਦੇ ਹਨ। ਜੰਮਣ ਮਰਣੋਂ ਛੁਟਕਾਰਾ ਨਹੀਂ ਮਿਲਦਾ; ਕਾਲ ਰਹਿਤ ਨਹੀਂ ਹੋ ਸਕਦੇ।

ਅਗੇ ਹੁਣ ਫੋਕੇ ਵਿਦਵਾਨਾਂ ਨੂੰ ਸਮੋਧ ਕਰਦੇ ਹਨ:-

| ਮੂਲ | ਅਰਥ |
|---|---|
| **ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ ॥ ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ ॥ ੧੩੭ ॥** | ਕਾਗਦ ਦੀ ਕੋਠੀ ਨੂੰ ਅੱਖਰਾਂ ਦੇ ਤਖਤੇ (ਲਗੇ ਹੋਏ ਹਨ), ਪਥਰਾਂ ਨੇ ਧਰਤੀ ਡੋਬ ਦਿੱਤੀ ਹੈ ਪੰਡਤਾਂ ਨੇ ਡਾਕਾ ਮਾਰਿਆ ਹੈ॥੧੩੭॥ |

**ਪਦਾਰਥ**— ਓਬਰੀ=ਕੋਠੀ। ਮਸੁ ਕੇ ਕਰਮ=ਸ਼ਾਹੀ ਦੇ ਕਰਮ, ਕਰਮ ਕਾਂਡ, ਭਾਵ ਅਖਰ। ਪਾੜੀ ਬਾਟ=ਡਾਕਾ ਮਾਰਿਆ।

**ਭਾਵ**— ਇਥੇ ਪੰਡਿਤ ਲੋਕ ਸ਼ੰਕਾ ਕਰ ਸਕਦੇ ਹਨ, ਕਿ ਆਪ ਪੱਥਰ ਪੂਜਾ ਬੁਰੀ ਕਹਿੰਦੇ ਹੋ, ਉਹ ਤਾਂ ਵੇਦਾਂ ਪੁਰਾਣਾਂ ਵਿਚ ਲਿਖੀ ਹੈ, ਤੁਸੀਂ ਬੁਰਾ ਕਿਉਂ ਕਹਿੰਦੇ ਹੋ? ਇਸਦੇ ਉਤਰ ਵਿਚ ਕਹਿੰਦੇ ਹਨ ਕਿ ਵੇਦ ਸ਼ਾਸਤ੍ਰ ਕਾਗਤਾਂ ਦੀ ਬਣੀ ਹੋਈ ਕੋਠੜੀ ਵਾਂਙੂ ਹਨ, ਤੇ ਅਖਰ ਜੋ ਉਥੇ ਲਿਖੇ ਹਨ, ਸੋ ਤਖਤੇ ਹਨ, ਇਸ ਤਖਤਿਆਂ ਵਾਲੀ ਕੋਠੜੀ ਵਿਚ ਲੋਕੀ ਕੈਦ ਹਨ। ਅਰਥਾਤ ਐਨੀ ਬਾਤ ਸੁਣਕੇ ਕਿ ਵੇਦਾਂ ਸ਼ਾਸਤ੍ਰਾਂ ਵਿਚ ਲਿਖੀ ਹੈ, ਉਹ ਪੱਥਰ ਪੂਜਾ ਦੇ ਕੈਦੀ ਹੋ ਰਹੇ ਹਨ। ਛੁਟਦੇ ਨਹੀਂ, ਉਨ੍ਹਾਂ ਪਥਰਾਂ ਨੇ ਧਰਤੀ ਡੋਬ ਛੱਡੀ ਹੈ। ਅਲੰਕਾਰ ਦੁਆਰਾ ਕਹਿੰਦੇ ਹਨ, ਜੈਸੇ ਪਥਰ ਦੇ ਭਾਰ ਕਰ ਵਸਤੂ ਪਾਣੀ ਵਿਚ ਡੁਬ ਜਾਂਦੀ ਹੈ ਤੈਸੇ ਇਨ੍ਹਾਂ ਪਥਰਾਂ ਦੀ ਪੂਜਾ ਕਰਨੇ ਤੇ ਬੁੱਧੀ ਨੂੰ ਜੜ੍ਹਤਾ ਰੂਪੀ ਭਾਰ ਬੱਝਦਾ ਹੈ, ਸੋ ਉਸ ਨੂੰ ਅਗਜਾਨ ਵਿਚ ਡੋਬਦਾ ਹੈ। ਤਰਕੇ ਬਾਹਰ ਗਜਾਨ ਪ੍ਰਕਾਸ਼ ਵਿਚ ਨਿਕਲਨੇ ਨਹੀਂ ਦੇਂਦਾ। ਇਹ ਤਾਂ ਪਥਰ ਪੂਜਾ ਦੀ ਕ੍ਰਿਪਾ ਹੋਈ। ਹੁਣ ਪੰਡਿਤ ਲੋਕਾਂ ਵਲ ਦੇਖੋ ਕਿ ਜੋ ਲੋਕ ਉਪਰ ਕਹੀ ਕੋਠੜੀ ਨੂੰ ਭਨ ਨਿਕਲਣ, ਕਰਮ ਕਾਂਡ ਤੇ ਪਥਰ ਪੂਜਾ ਤੋਂ ਤਰ ਨਿਕਲਣ, ਅਰ ਸ਼ੁਭ

ਮਾਰਗ ਪਰ ਤੁਰ ਪੈਣ, ਉਨ੍ਹਾਂ ਪੁਰ ਪੰਡਿਤ ਲੋਕ ਡਾਕੂਆਂ ਵਤ ਪੈਕੇ ਕਹਿੰਦੇ ਹਨ: ਪਰਮੇਸੁਰ ਮਾਰਗ ਇਨ੍ਹਾਂ ਨੇ ਪਾੜ ਘੱਤਿਆ ਹੈ ਭਾਵ ਏਹ ਕਿ ਵੇਦ ਸ਼ਾਸਤ੍ਰ ਦੇ ਪ੍ਰਮਾਣਾਂ ਦਾ ਡੰਡਾ ਲੈਕੇ ਮਗਰ ਪੈ ਜਾਂਦੇ ਹਨ ਅਰ ਨਿੰਦਾ ਦੀ ਛੁਰੀ ਉਨ੍ਹਾਂ ਦੇ ਗਲੇ ਵਿਚ ਫੇਰਕੇ ਨਿਸ਼ਕਾਮ ਕਰਮਾਂ ਦੀ ਖੇਪ ਲੁਟਕੇ ਫੇਰ ਉਨ੍ਹਾਂ ਨੂੰ ਕਰਮ ਕਾਂਡ ਦੇ ਦੁਖੜਿਆਂ ਵਿਚ ਪਾ ਦੇਂਦੇ ਹਨ। ਤਾਂਤੇ ਜੋ ਲੋਕ ਪਰਮੇਸੁਰ ਨੂੰ ਪ੍ਰਾਪਤ ਹੋਇਆ ਚਾਹੁੰਦੇ ਹਨ, ਪਥਰ ਪੂਜਾ ਦੇ ਜੰਜਾਲ ਨੂੰ ਤੋੜਨ, ਵੇਦਾਂ ਪੁਰਾਣਾਂ ਦੀ ਕੋਠੜੀ ਤੋਂ ਬਾਹਰ ਆਉਣ: ਪੰਡਤਾਂ ਦੇ ਭੈ ਤੋਂ ਦੂਰ ਹੋਣ, ਫੇਰ ਭਗਤੀ ਦੇ ਸੁਗਮ ਮਾਰਗ ਨੂੰ ਧਾਰਨ ਕਰਨ ਤਦ ਸਚੇ ਪਰਮੇਸੁਰ ਨੂੰ ਘਟ ਘਟ ਵਿਚ ਵਸਦਾ ਦੇਖਕੇ ਆਨੰਦ ਹੋਣਗੇ ਤੇ ਜਨਮ ਸਫ਼ਲ ਕਰਨਗੇ। ਕਬੀਰ ਜੀ ਨੇ ਕਿਸੇ ਦੀ ਨਿੰਦਾ ਨਹੀਂ ਕਰੀ ਜੋ ਸੱਚਾ ਮਾਰਗ ਸੀ ਓਹ ਦੱਸਿਆ ਅਰ ਦੰਭ ਦੀ ਨਿਖੇਧੀ ਕੀਤੀ ਹੈ। ਪੁਰਾਤਨ ਸਮਿਆਂ ਤੋਂ ਦੇਖੋ ਪੰਡਿਤ ਸਦੀਵ ਭਗਤਾਂ ਨੂੰ ਦੁਖ ਦੇਂਦੇ ਆਏ ਹਨ, ਜਿਤਨੇ ਭਗਤ ਹੋਏ ਹਨ ਕੋਈ ਇਨ੍ਹਾਂ ਦੇ ਡੰਡੇ ਤੋਂ ਖਾਲੀ ਨਹੀਂ ਰਿਹਾ, ਕਿਉਂਕਿ ਭਗਤ (ਸਚ) ਪ੍ਰਗਟ ਕਰ ਦੇਂਦੇ ਹਨ, ਅਰ ਨਿਸ਼ਕਾਮ ਹੋਕੇ ਸੰਸਾਰ ਦਾ ਭਲਾ ਚਾਹੁੰਦੇ ਹਨ, ਪਰ ਇਸ ਤਰ੍ਹਾਂ ਹੋਣ ਨਾਲ ਪੰਡਤਾਂ ਦੀ ਰੋਟੀ ਮਰਦੀ ਹੈ। ਹੁਣ ਤਾਂ ਧੋਖੇ ਵਿਚ ਫਸੇ ਹੋਏ ਲੋਕੀ ਵਰਤ ਰਖਦੇ ਪੂਜਾ ਕਰਦੇ ਭੇਟਾ ਚੜ੍ਹਾਉਂਦੇ ਤੇ ਡਰਦੇ ਅਗੋਂ ਹੁਤ ਨਹੀਂ ਕਰਦੇ। ਜਦ ਉਨ੍ਹਾਂ ਨੂੰ ਹੀਜ ਪਿਆਜ ਮਲੂਮ ਹੋ ਜਾਂਦਾ ਹੈ ਅਰ ਭਗਤੀ ਮਾਰਗ ਸਿਖਾਲ ਦੇਂਦਾ ਹੈ ਕਿ "**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ**"(ਆਸਾ:ਵਾਰ-੯) ਹੈ, ਤਦ ਇਨ੍ਹਾਂ ਦੇ ਫੰਧੇ ਵਿਚ ਕੌਣ ਰਹਿ ਸਕਦਾ ਹੈ? ਇਸ ਲਈ ਇਨ੍ਹਾਂ ਲੋਕਾਂ ਦਾ ਵਿਰੋਧੀ ਹੋਣਾ ਅਸਚਰਜ ਨਹੀਂ ਹੈ। ਹੋਰ ਮਤਾਂ ਵਾਲੇ ਤਾਂ ਕਿਤੇ ਰਹੇ ਇਨ੍ਹਾਂ ਅਪਣੇ ਘਰ ਨੂੰ ਨਹੀਂ ਛਡਿਆ। ਕ੍ਰਿਸ਼ਨ ਜੀ ਇਨ੍ਹਾਂ ਦੇ ਹਥੋਂ ਤੰਗ ਹੋਏ ਹੋਏ ਗੀਤਾ ਵਿਚ ਬਾਰ ਬਾਰ ਕਹਿੰਦੇ ਹਨ, ਹੋਰ ਦੇਉਤਿਆਂ ਕਰਮਾਂ ਆਦਿਕਾਂ ਨੂੰ ਛੱਡੋ, ਕੇਵਲ ਮੇਰੀ ਸ਼ਰਨ ਫੜੋ। ਰਾਮ ਚੰਦ੍ਰ ਜੀ ਦੀ ਸੰਪ੍ਰਦਾ ਦੇ ਸਾਰ ਭਗਤਾਂ ਕਬੀਰ, ਰਾਮਾ ਨੰਦ, ਨਾਮ ਦੇਵ ਆਦਿ ਸਾਰਿਆਂ ਨੂੰ ਸਤਾਉਂਦੇ ਰਹੇ, ਪੁਰਾਤਣ ਸਮੇਂ ਪ੍ਰਹਲਾਦਿ ਆਦਿ ਇਨ੍ਹਾਂ ਦੇ ਹਥੋਂ ਨਾ ਬਚੇ, ਤਾਂਤੇ ਜੋ ਛੁਟਣਾ ਚਾਹੇ ਇਨ੍ਹਾਂ ਦੇ ਬੰਧਨ ਤੋੜਕੇ ਭਗਤੀ ਨੂੰ ਧਾਰਨ ਕਰੇ, ਜੜ ਨੂੰ ਛੱਡ ਕੇ ਚੇਤਨ ਦੀ ਪੂਜਾ ਕਰੇ।

| ਮੂਲ | ਅਰਥ |
| --- | --- |
| **ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁ ਇਤਾਲ ॥ ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ ॥ ੧੩੮ ॥** | ਕਬੀਰ! ਕੱਲ ਕਰਦਾ ਅਜ ਕਰ, ਅਜ ਕਰਦਾ (ਹੁਣੇ) ਇਸੇ ਖਿਣ ਕਰ। ਪਿੱਛੋਂ ਕੁਝ ਨਹੀਂ ਹੋਊ ਜਦ ਸਿਰ ਪੁਰ ਕਾਲ ਆ ਜਾਊ॥੧੩੮॥ |

ਪਦਾਰਥ— ਇਤਾਲ=ਇਸੇ ਪਲ, ਸ਼ੀਘ੍ਰ, ਹੁਣੇ।

ਭਾਵ— ਕਬੀਰ ਜੀ, ਇਕ ਸਿਖ ਨੂੰ, ਜਿਹੜਾ ਕਹਿੰਦਾ ਹੁੰਦਾ ਸੀ ਅਜੇ ਭਜਨ ਦਾ ਬਹੁਤ ਵੇਲਾ ਪਿਆ ਹੈ, ਉਪਦੇਸ਼ ਦਿੰਦੇ ਹਨ ਕਿ ਅਜ ਦਾ ਕੰਮ ਕਲ ਪੁਰ ਰਖਣਾ ਚੰਗਾ ਨਹੀਂ ਹੈ। ਗੁਰੂ ਜੀ ਲਿਖਦੇ ਹਨ- "**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ**"। (ਬਿਹਾ:ਮ:੪-੫) ਸੋ ਹੁਣੇ ਕਰ ਇਕ ਪਲ ਬੀ ਨਾ ਗੁਆ ਕਿਉਂਕਿ ਜਿਸ ਵੇਲੇ ਮੌਤ ਆ ਗਈ ਤਦ ਕੁਝ ਨਹੀਂ ਹੋ ਸਕੇਗਾ।

| ਮੂਲ | ਅਰਥ |
|---|---|
| **ਕਬੀਰ ਐਸਾ ਜੰਤੁ ਇਕੁ ਦੇਖਿਆ ਜੈਸੀ ਧੋਈ ਲਾਖ ॥ ਦੀਸੈ ਚੰਚਲੁ ਬਹੁ ਗੁਨਾ ਮਤਿ ਹੀਨਾ ਨਾਪਾਕ ॥ ੧੩੯ ॥** | ਕਬੀਰ, ਅਜਿਹਾ ਜੀਵ ਇਕ ਡਿਠਾ ਹੈ ਜਿਹੀ ਧੋਤੀ ਹੋਈ ਲਾਖ (ਹੁੰਦੀ ਹੈ)। (ਬਾਹਰੋਂ) ਚਲਾਕ ਅਰ ਬਾਹਲੇ ਗੁਣਾਂ ਵਾਲਾ ਦਿਸਦਾ ਹੈ (ਅੰਦਰੋਂ ਦੁਰਮਤ ਕਰਕੇ) ਮੂਰਖ ਤੇ ਪਲੀਤ ਹੈ॥੧੩੯॥ |

**ਪਦਾਰਥ**— ਜੰਤੁ=ਜੀਵ। ਧੋਈ ਲਾਖ=ਧੋਤੀ ਹੋਈ ਲਾਖ। ਚੰਚਲੁ=ਚਲਾਕ। ਨਾਪਾਕ=ਪਲੀਤ।

**ਭਾਵ**— ਕਹਿੰਦੇ ਹਨ ਕਿ ਇਕ ਪਖੰਡੀ ਨੇ ਇਕ ਸਾਧੂ ਦੀ ਅੰਡੀ ਚੁਰਾ ਲੀਤੀ ਸੀ। ਉਸ ਦੇ ਪਖੰਡ ਪਰਥਾਇ ਆਪ ਬਚਨ ਕਰਦੇ ਹਨ, ਭਈ ਉਪਰੋਂ ਤਾਂ ਧੋਤੀ ਲਾਖ ਵਾਂਗੂ ਕਿਹੇ ਚਮਕਾਰੇ ਮਾਰਦਾ ਅਰ ਬਾਣੀ ਵਿਖੇ ਚਪਲ, ਮਹਾ ਵਾਕ ਬੋਲਦਾ ਸੀ ਅਰ ਸਾਧਨਾ ਵਿਚ ਬੀ ਬਹੁਗੁਣਾ ਸੀ, ਪਰ ਅੰਦਰੋਂ ਅਪਵਿਤ੍ਰ ਹੀ ਨਿਕਲਿਆ, ਮੋਰ ਦੇਖਣ ਨੂੰ ਕਿਹਾ ਸੁੰਦਰ ਤੇ ਪਾਇਲਾਂ ਪਾਉਂਦਾ ਹੈ, ਪਰ ਭੋਜਨ ਸੱਪਾਂ ਦਾ ਕਰਦਾ ਹੈ। ਸਿੱਟਾ ਇਹ ਕਿ ਰਿਦੇ ਕਰਕੇ ਸੁੰਦਰ ਹੋਣਾ ਚਾਹੀਦਾ ਹੈ ਬਾਹਰ ਭਾਵੇਂ ਕਿਸੇ ਤਰ੍ਹਾਂ ਦਾ ਹੋਵੇ, ਯਥਾ- **"ਜਿਨ ਪਟੁ ਅੰਦਰ ਬਾਹਰਿ ਗੁਦੜੁ ਤੇ ਭਲੇ ਸੰਸਾਰਿ"।** (ਆਸਾ:ਵਾਰ-੨੦)

| ਮੂਲ | ਅਰਥ |
|---|---|
| **ਕਬੀਰ ਮੇਰੀ ਬੁਧਿ ਕਉ ਜਮੁ ਨ ਕਰੈ ਤਿਸਕਾਰ॥ ਜਿਨਿ ਇਹੁ ਜਮੂਆ ਸਿਰਜਿਆ ਸੁ ਜਪਿਆ ਪਰਵਿਦਗਾਰ ॥ ੧੪੦ ॥** | ਕਬੀਰ, ਮੇਰੀ ਬੁਧ ਨੂੰ ਧਰਮਰਾਜ ਬੁਰਾ ਨਹੀਂ ਕਹੂ (ਕਿਉਂ ਜੋ) ਜਿਨ ਧਰਮਰਾਜ ਰਚਿਆ ਹੈ, ਉਸ ਪਾਲਨ ਹਾਰ ਨੂੰ (ਮੈਂ) ਜਪਿਆ ਹੈ॥੧੪੦॥ |

**ਪਦਾਰਥ**— ਜਮੁ=ਧਰਮਰਾਜ। ਤਿਸਕਾਰ=ਨਿਰਾਦਰ, ਬੁਰਾ ਕਰਨਾ। ਸਿਰਜਿਆ=ਰਚਿਆ। ਪਰਵਿਦਗਾਰ=ਪਾਲਨ ਹਾਰ, ਈਸ਼ਵਰ।

**ਭਾਵ**— ਮਨਮੁਖਾਂ ਦੀਆਂ ਬੁੱਧੀਆਂ ਨੂੰ ਧਰਮਰਾਜ ਤ੍ਰਿਸਕਾਰ ਕਰਦਾ ਹੈ, ਪਰੰਤੂ ਜੋ ਈਸ਼ਵਰ ਦਾ ਪੱਲਾ ਪੱਕਾ ਪਕੜਦੇ ਹਨ ਉਨ੍ਹਾਂ ਨੂੰ ਉਹ ਬੁਰਾ ਕਹਿਣਾ ਤਾਂ ਕਿਤੇ ਰਿਹਾ ਉਨ੍ਹਾਂ ਤੋਂ ਥਰਥਰ ਕੰਬਦਾ ਹੈ, ਗੁਰੂ ਵਾਕ ਹੈ: **'ਅਤਿ ਡਰਪੈ ਧਰਮ ਰਾਇਆ'॥ 'ਜਹ ਸਾਧੂ ਗੋਬਿੰਦ ਭਜਨੁ ਕੀਰਤਨੁ ਨਾਨਕ ਨੀਤ॥ ਣਾ ਹਉ ਣਾ ਤੂੰ ਣਹ ਛੁਟਹਿ ਨਿਕਟ ਨ ਜਾਈਅਹੁ ਦੂਤ'॥**(ਗਉ:ਵਾਰ-੩੧) ਅਰਥਾਤ ਧਰਮਰਾਜ ਨੇ ਦੂਤ ਨੂੰ ਕਹ ਰਖਿਆ ਹੈ ਕਿ ਜਿਥੇ ਸੰਤ ਗੋਬਿੰਦ ਦਾ ਭਜਨ ਕਰਨ ਜਾਂ ਕੀਰਤਨ ਹੁੰਦਾ ਹੋਵੇ ਉਸਦੇ ਕੋਲ ਨਾ ਜਾਣਾ, ਨਹੀਂ ਤਾਂ ਨਾ ਮੈਂ, ਨਾ ਤੂੰ, ਨਾ ਇਹ ਮੇਰੀ ਨਗਰੀ ਹੀ ਛੁਟੇਗੀ। ਕਾਰਣ ਇਹ ਕਿ ਪਰਮੇਸ਼ਰ ਮਾਲਕ ਹੈ ਧਰਮਰਾਜ ਨੌਕਰ ਹੈ, ਅਸਾਂ ਮਾਲਕ ਨਾਲ ਪ੍ਰੇਮ ਪਾ ਲਿਆ ਹੈ, ਹੁਣ ਧਰਮਰਾਜ ਆਪਣੇ ਮਾਲਕ ਦਾ ਪ੍ਰੇਮੀ ਜਾਣਕੇ ਸਾਡੇ ਵਲ ਉਸ ਦ੍ਰਿਸ਼ਟੀ ਨਾਲ ਨਹੀਂ ਵੇਖ ਸਕਦਾ ਕਿ ਜਿਸ ਨਾਲ ਉਹ ਬੇਮੁਖਾਂ ਨੂੰ ਵੇਖਦਾ ਹੈ, ਸਗੋਂ ਉਸ ਨੂੰ ਬੀ ਆਦਰ ਕਰਨਾ ਲਗਦਾ ਹੈ।

| ਮੂਲ | ਅਰਥ |
|---|---|
| **ਕਬੀਰੁ ਕਸਤੂਰੀ ਭਇਆ ਭਵਰ ਭਏ ਸਭ ਦਾਸ॥ ਜਿਉ ਜਿਉ ਭਗਤਿ ਕਬੀਰ ਕੀ ਤਿਉ ਤਿਉ ਰਾਮ ਨਿਵਾਸ ॥੧੪੧॥** | ਪਰਮੇਸੁਰੀ ਕਸਤੂਰੀ (ਵਤ ਹੋਇਆ) ਹੈ ਸਾਰੇ ਦਾਸ ਭੌਰੇ ਹੋਏ ਹਨ। ਜਿਉਂ ਜਿਉਂ ਪਰਮੇਸੁਰ ਦੀ ਭਗਤੀ (ਕਰਦੇਹਨ) ਤਿਉਂ ਤਿਉਂ ਰਾਮ ਵਿਖੇ ਵਾਸਾ ਹੁੰਦਾ ਹੈ॥੧੪੧॥ |

**ਪਦਾਰਥ**— ਕਬੀਰ=ਵਡਾ ਪਰਮੇਸੁਰ। ਕਸਤੂਰੀ=ਇਕ ਕਿਸਮ ਦੀ ਖੁਸ਼ਬੋਦਾਰ ਚੀਜ, ਸੁਗੰਧੀ। ਭਵਰ=ਭੌਰਾ। ਰਾਮ ਨਿਵਾਸ=ਰਾਮ ਵਿਖੇ ਵਾਸਾ।

**ਭਾਵ**— ਪਰਮੇਸੁਰ ਨੂੰ ਕਸਤੂਰੀ ਨਾਲ ਉਪਮਾ ਦੇਂਦੇ ਹਨ ਤੇ ਭਗਤਾਂ ਨੂੰ ਭੌਰਿਆਂ ਨਾਲ। ਭੌਰੇ ਸੁਗੰਧੀ ਦੇ ਪ੍ਰੇਮੀ ਹੁੰਦੇ ਹਨ। ਇਸ ਪ੍ਰਕਾਰ ਭਗਤ ਪਰਮੇਸੁਰ ਦੇ ਪ੍ਰੇਮੀ ਹਨ ਹੋਰ ਕੁਝ ਨਹੀਂ ਚਾਹੁੰਦੇ। ਜਿਕੁਰ ਭੌਰਾ ਖੁਸ਼ਬੋ ਦੇ ਵੱਸ ਹੋਇਆ ਉਸੇ ਵਿਚ ਵਧ ਤੋਂ ਵਧ ਖਚਿਤ ਹੁੰਦਾ ਜਾਂਦਾ ਹੈ ਤਿਵੇਂ ਭਗਤ ਜਨ ਰਾਮ ਵਿਚ ਮਗਨ ਹੁੰਦੇ ਜਾਂਦੇ ਹਨ। **"ਸਾਚੁ ਕਹੋ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਯੋ"**॥ (ਪਾ:੧੦) ਬਾਜ਼ੇ ਅਰਥ ਕਰਦੇ ਹਨ ਕਿ ਕਬੀਰ ਕਸਤੂਰੀ ਹੈ ਅਰ ਦਾਸ ਜੋ ਜਗਯਾਸੂ ਹਨ ਭੌਰੇ ਹਨ, ਓਹ ਪਰਮਾਤਮਾ ਦੀ ਭਗਤੀ ਕਰਕੇ ਉਸ ਵਿਖੇ ਅਭੇਦ ਹੁੰਦੇ ਹਨ। ਜੋ ਕੋਈ ਕਹੇ ਕਿ ਅਜੇ ਬਹੁਤ ਵੇਲਾ ਹੈ ਸਮਾਂ ਪਾਕੇ ਭਗਤੀ ਕਰ ਲਵਾਂਗੇ ਤਾਂ ਅਗੇ ਸਮੇਂ ਦੀ ਅਨਸਾਥਰਤਾ ਦੱਸਦੇ ਹਨ:-

| ਮੂਲ | ਅਰਥ |
|---|---|
| **ਕਬੀਰ ਗਹਗਚਿ ਪਰਿਓ ਕੁਟੰਬ ਕੈ ਕਾਂਠੈ ਰਹਿ ਗਇਓ ਰਾਮੁ ॥ ਆਇ ਪਰੇ ਧਰਮ ਰਾਇ ਕੇ ਬੀਚਹਿ ਧੂਮਾ ਧਾਮ ॥ ੧੪੨ ॥** | ਕਬੀਰ! (ਜੀਵ) ਕੋੜਮੇ ਦੇ ਘਮਸਾਨ ਵਿਚ ਹੀ ਪਿਆ ਰਿਹਾ, ਤੇ ਰਾਮ ਕਿਨਾਰੇ ਹੀ ਰਹਿ ਗਿਆ। ਧਰਮਰਾਇ ਦੇ ਦੂਤ (ਇਸ) ਧੂਮ ਧਾਮ ਦੇ ਵਿਚ ਹੀ ਆ ਪਏ॥੧੪੨॥ |

**ਪਦਾਰਥ**— ਗਹ ਗਚਿ=ਘਮਸਾਣ, ਡੰਡਰੌਲੀ। ਕਾਂਠੇ=ਕਿਨਾਰੇ। ਧੂੰਮਧਾਮ=ਡੰਡਰੌਲੀ।

**ਭਾਵ**— ਕੋੜਮੇ ਦੀ ਘਮਸਾਨ ਚੌਦਸ਼ ਵਿਚ ਅਜਿਹਾ ਮਸਤ ਹੋਕੇ ਡੁੱਬਾ ਕਿ ਰਾਮ ਦਾ ਨਾਮ ਕੰਢੇ ਹੀ ਰਹਿ ਗਿਆ, ਇੰਨੇ ਵਿਚ ਯਮਦੂਤਾਂ ਨੇ ਆਕੇ ਸੰਘੀ ਘੁਟ ਲੀਤੀ ਫਿਰ ਤਾਂ ਮਨ ਦੀ ਮਨ ਵਿਚ ਹੀ ਰਹਿ ਗਈ। ਯਥਾ-**"ਮਨ ਕੀ ਮਨਹੀ ਮਾਹਿ ਰਹੀ॥ ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ"**॥(ਸੋਰ:੯-੨) ਆਦਮੀ ਸੋਚਦਾ ਰਹਿੰਦਾ ਹੈ ਕਿ ਫਲਾਨਾ ਕੰਮ ਮੁਕਾਕੇ ਹਰੀ ਦਾ ਸਿਮਰਨ ਕਰਾਂਗੇ, ਅਮਕੀ ਗਲੋਂ ਵਿਹਲ ਪਾਕੇ ਕਰਾਂਗੇ, ਵਿਹਲ ਕਦੇ ਲੱਗਦੀ ਨਹੀਂ, ਉਸੇ ਰੁਝੇਵੇਂ ਦੇ ਵਿਚ ਮੌਤ ਆ ਜਾਂਦੀ ਹੈ; ਅੰਤ ਵੇਲੇ ਕੁਝ ਕਰਨਾ ਚਾਹੁੰਦਾ ਹੈ ਪਰ ਸਰੀਰ ਬੇਵਸ ਰੋਗੀ ਹੁੰਦਾ ਹੈ, ਚਿਤ ਬੇ ਠਿਕਾਨੇ ਹੁੰਦਾ ਹੈ ਕੁਝ ਨਹੀਂ ਹੋ ਸਕਦਾ, ਇਸ ਲਈ ਭਾਗ ਹੀਣ ਹੀ ਤੁਰ ਜਾਂਦਾ ਹੈ। ਹੇਠਲੀ ਵਾਰਤਾ ਇਸ ਪਰਕਰਣ ਪਰ ਕਰਦੇ ਹਨ ਕਿ ਇਕ ਧਨੀ ਨੇ ਕੰਧ ਵਿਚ ਲਖ ਰੁਪਜਾ ਚਿਣ ਛਡਿਆ ਸੀ, ਅੰਤ ਸਮੇਂ ਜੀਭ ਬੰਦ ਹੋ ਗਈ ਲੋਕਾਂ ਨੇ ਕਿਹਾ ਲਾਲਾ ਜੀ ਕੁਛ ਪੁੰਨ ਕਰਾਓ ਤਦੋਂ ਹਥੇ ਨਾਲ ਕੰਧ ਵਲ ਸ਼ਾਰਤ ਕੀਤੀ, ਭਾਈ ਇਥੋਂ ਕਢੋ। ਪੁਤ ਬੋਲੇ ਬਾਪੂ ਆਖਦਾ ਹੈ ਕਿ ਮੈਂ ਕੰਧਾਂ ਪੁਰ ਹੀ ਲਾ ਬੈਠਾ ਹਾਂ, ਹੁਣ ਪਾਸ ਕੁਝ ਨਹੀਂ। ਫਿਰ ਧਨੀ ਨੇ ਉਂਗਲ ਨਾਲ ਕਿਹਾ ਕਿ ਇਹ ਗਲ ਨਹੀਂ ਹੈ, ਪੁਤ ਬੋਲੇ ਲਾਲਾ ਕਹਿੰਦਾ ਹੈ ਇਨ੍ਹਾਂ ਨੇ ਬੀ ਨਾ ਵਰਜਿਆ। ਭਲਾ ਅਸੀਂ ਕੀ ਵਰਜਦੇ। ਜਦ ਇਹ ਗਲ ਸੁਣੀ, ਮਥੇ ਪੁਰ ਹਥ ਮਾਰਿਆ, ਭਈ ਦੇਖੋ ਏਹ ਕਿਹਾ ਟਾਲ ਮਟੋਲਾ ਕਰਦੇ ਹਨ। ਪੁਤ ਬੋਲੇ ਲਾਲਾ ਜੀ ਅਫਸੋਸ ਕਰਦੇ ਹਨ ਕਿ ਮੇਰੇ ਕਰਮ੍ਹ ਸੜ ਗਏ ਪਾਸ ਕੁਝ ਨਹੀਂ ਰਿਹਾ। ਜਦ ਅੱਖਾਂ ਵਿਚੋਂ ਪਾਣੀ ਆਇਆ ਤਦੋਂ ਅੰਤ ਦਾ ਸ਼ਨਾਨ ਕਰਾਉਣ ਲਗ ਪਏ, ਗਲ ਕੀ ਲਾਲੇ ਹੁਰੀ ਨਾ ਮਰਦੇ ਬੀ ਮਰ ਗਏ ਤੇ ਮਨ ਦੀ ਮਨ ਹੀ ਰਹੀ। ਅਗੇ ਦਸਦੇ ਹਨ ਕਿ ਅਜਿਹੇ ਸਾਕਤਾਂ ਨਾਲੋਂ ਤਾਂ ਪਸ਼ੂ ਚੰਗੇ ਹਨ।

| ਮੂਲ | ਅਰਥ |
|---|---|
| **ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ ॥ ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ ॥ ੧੪੩ ॥** | ਕਬੀਰ, ਸਾਕਤ ਨਾਲੋਂ ਸੂਰ ਚੰਗਾ ਹੈ (ਕਿਉਂ ਜੋ ਉਹ) ਪਿੰਡ ਨੂੰ ਚੰਗਾ (ਸੁਥਰਾ) ਰਖਦਾ ਹੈ। (ਜਦ) ਉਹ ਸਾਕਤ ਵਿਚਾਰਾ ਮਰ ਗਿਆ (ਉਸਦਾ) ਕੋਈ ਨਾਮ (ਬੀ) ਨਹੀਂ ਲੈਂਦਾ॥੧੪੩॥ |

**ਪਦਾਰਥ**— ਸੂਕਰ=ਸੂਰ। ਗਾਉ=ਪਿੰਡ। ਬਪੁਰਾ=ਵਿਚਾਰਾ।

**ਭਾਵ**— ਪਿੰਡਾਂ ਦੇ ਦੁਆਲੇ ਜੋ ਗੰਦਗੀ ਹੁੰਦੀ ਹੈ ਸੂਰ ਖਾ ਜਾਂਦੇ ਹਨ, ਇਸ ਪ੍ਰਕਾਰ ਪਿੰਡ ਸੁਛ ਰਹਿੰਦਾ ਹੈ, ਇਸ ਲਈ ਉਸਦੇ ਮੋਇਆਂ ਸਾਰੇ ਲੋਕ ਯਾਦ ਕਰਦੇ ਹਨ 'ਵਿਚਾਰਾ ਸੂਰ ਕਿਹਾ ਬਸਤੀ ਨੂੰ ਸਾਫ ਰਖਦਾ ਸੀ'। ਜੇ ਸਾਕਤ ਮਰ ਜਾਏ ਤਾਂ ਉਸਦਾ ਕੋਈ ਉਪਕਾਰ ਨਾ ਹੋਣੇ ਤੇ ਲੋਕ ਉਸ ਨੂੰ ਯਾਦ ਨਹੀਂ ਕਰਦੇ, ਸਗੋਂ ਬਲਾ ਟਲੀ ਸਮਝਦੇ ਹਨ। ਜਿਨ੍ਹਾਂ ਦੇ ਪਿਛੇ ਧਰਮਸਾਲਾਂ ਆਦਿ ਪੁੰਨ ਦੀਆਂ ਨਿਸ਼ਾਨੀਆਂ ਰਹਿੰਦੀਆਂ ਹਨ ਉਨ੍ਹਾਂ ਦਾ ਨਾਮ ਸਦਾ ਜੀਂਵਦਾ ਹੈ। ਸਾਕਤਾਂ ਦਾ ਨਾਮ ਬੀ ਦੇਹ ਦੇ ਨਾਲ ਹੀ ਮਰ ਜਾਂਦਾ ਹੈ।

| ਮੂਲ | ਅਰਥ |
|---|---|
| **ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ ॥ ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ ॥ ੧੪੪ ॥** | ਕਬੀਰ, ਕੌਡੀ ਕੌਡੀ ਜੋੜ ਕੇ ਲੱਖਾਂ ਕਰੋੜਾਂ ਜਮਾਂ ਕੀਤੇ। ਚਲਦੀ ਵਾਰੀ ਕੁਝ ਬੀ ਨਾ ਮਿਲਿਆ (ਸਗੋਂ) ਤੜਾਗੀ ਬੀ ਤੋੜ ਲੀਤੀ॥੧੪੪॥ |

**ਪਦਾਰਥ**— ਲਾਖ=ਸੌ ਹਜ਼ਾਰ। ਕਰੋਰ=ਸੌ ਲਾਖ।

**ਭਾਵ**— ਸਾਧਾਂ ਦੀ ਪਿਤਲ ਦੀ ਤੇ ਧਨੀਆਂ ਦੀ ਚਾਂਦੀ ਦੀ ਤੜਾਗੀ ਹੁੰਦੀ ਹੈ, ਅੰਤ ਦੇ ਸ਼ਨਾਨ ਦੇ ਵੇਲੇ ਉਹ ਬੀ ਸਨਬੰਧੀ ਲਾਹ ਲੈਂਦੇ ਹਨ। ਜਦ ਐਨੀ ਚੀਜ਼ ਬੀ ਨਾਲ ਨਹੀਂ ਜਾਂਦੀ, ਤਦ ਲੱਖਾਂ ਕਰੋੜਾਂ ਜੋੜੇ ਹੋਏ ਕਿਸ ਪ੍ਰਕਾਰ ਨਾਲ ਜਾਣਗੇ? ਜਦ ਨਹੀਂ ਜਾ ਸਕਦੇ ਤਦ ਉਨ੍ਹਾਂ ਦੇ ਸੰਗ੍ਰਹ ਵਿਚ ਲਗਕੇ ਪਰਮਾਰਥ ਤੋਂ ਬੇਮੁਖ ਹੋਣਾ ਬਹੁਤ ਮਾੜਾ ਹੈ।

| ਮੂਲ | ਅਰਥ |
|---|---|
| **ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀਂ ਚਾਰਿ ॥ ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ ॥ ੧੪੫ ॥** | ਕਬੀਰ, ਵੈਸ਼ਨਵ ਬਣਿਆਂ ਤਾਂ ਕੀ ਹੋਇਆ? ਚਾਰ ਮਾਲਾ (ਸੋਹਣੀ ਮਾਲਾ ਚਾਹੇ ਲਕੜੀ ਦੀ ਜਾਂ ਹੀਰਿਆਂ ਦੀ) ਪਾ ਲੀਤੀ। ਬਾਹਰੋਂ (ਭਾਵੇਂ) ਸੋਨਾ ਬਾਰਾਂਵੰਨੀਆਂ ਦਾ ਹੈ ਅੰਦਰ (ਤਾਂ) ਲਾਖ ਹੀ ਭਰੀ ਹੋਈ ਹੈ॥੧੪੫॥ |

**ਪਦਾਰਥ**— ਚਾਰਿ=ਚਾਰੁ, ਸੁੰਦਰ। ਮੇਲੀਂ=ਪਾ ਲੀਤੀ। ਬਾਰਹਾ=ਬਾਰਾਂ ਵੰਨੀਆਂ ਦਾ। ਭੰਗ੍ਰਾਰ=ਲਾਖ।

**ਭਾਵ**— ਗੁਰੂ ਜੀ ਸੁਖਮਨੀ ਵਿਚ ਵੈਸ਼ਨੋ ਦਾ ਲਛਣ ਲਿਖਦੇ ਹਨ **"ਬੈਸਨੋ ਸੋ ਜਿਸੁ ਊਪਰਿ ਸੁ ਪ੍ਰਸੰਨ॥ ਬਿਸਨ ਕੀ ਮਾਇਆ ਤੇ ਹੋਇ ਭਿੰਨ॥ ਕਰਮ ਕਰਤ ਹੋਵੈ ਨਿਹਕਰਮ॥ ਤਿਸੁ ਬੈਸਨੋ ਕਾ ਨਿਰਮਲ ਧਰਮ"**॥(ਸੁਖ-੯) ਪਖੰਡੀ ਬੈਸਨੋ ਬਾਹਰੋਂ ਤੁਲਸੀ ਦੀਆਂ ਮਾਲਾਂ ਪਾਕੇ ਉਤੋਂ ਤਾਂ ਸੁਧ ਸੋਨੇ ਵਾਂਙ ਦਿਖਾਈ ਦਿੰਦੇ, ਅੰਦਰੋਂ ਕਪਟ ਦੀ ਲਾਖ ਨਾਲ ਭਰੇ ਹੋਏ ਲੋਕਾਂ ਨੂੰ ਕਣਕ ਦਿਖਾਕੇ ਜੌਂ ਵੇਚਦੇ ਹਨ। ਬਿੱਲੀਆਂ ਵਾਂਙੂ ਛਹ ਮਾਰਦੇ, ਚੂਹਾ ਵੇਖਕੇ ਗੜੱਪ ਕਰ ਜਾਂਦੇ ਹਨ। ਯਥਾ-**"ਬਾਹਰ ਭੇਖ ਨ ਪਾਈਐ ਪ੍ਰਭੁ ਅੰਤਰਜਾਮੀ॥ ਇਕਸੁ ਹਰਿ ਜੀਉ ਬਾਹਰੀ ਸਭ ਫਿਰੈ ਨਿਕਾਮੀ"**॥(ਮਾਰੂ:ਵਾਰ-੧੪) **'ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ'**॥(ਆਸਾ:ਕਬੀ-੪) ਅਗੇ ਸਚੀ ਭਗਤੀ ਦਾ ਰੂਪ ਦੱਸਦੇ ਹਨ:-

| ਮੂਲ | ਅਰਥ |
|---|---|
| **ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥ ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥ ੧੪੬ ॥** | ਕਬੀਰਾ ਰੋੜਾ ਹੋ ਰਹੁ ਰਸਤੇ ਦਾ ਮਨ ਦਾ ਅਭਿਮਾਨ ਛਡ। ਅਜਿਹਾ ਜਦ ਕੋਈ ਦਾਸ ਹੋਏ ਉਸ ਨੂੰ ਭਗਵਾਨ ਮਿਲ ਜਾਵੇਗਾ॥੧੪੬॥ |
| **ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ ॥ ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ ॥ ੧੪੭ ॥** | ਕਬੀਰ ਜੇ ਰੋੜਾ (ਰਸਤੇ ਦਾ) ਹੋ ਗਿਆ ਤਦ ਕੀ ਹੋਇਆ ਜਦ ਰਾਹੀਆਂ ਨੂੰ ਦੁਖ ਦੇਣ ਲਗਾ। ਅਜਿਹਾ ਤੇਰਾ ਦਾਸ ਹੁੰਦਾ ਹੈ ਜਿਕੁਰ ਧਰਤੀ ਦੀ ਮਿੱਟੀ ਹੁੰਦੀ ਹੈ॥੧੪੭॥ |
| **ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ ॥ ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ ॥ ੧੪੮ ॥** | ਕਬੀਰ, ਜੇ ਮਿਟੀ ਹੋ ਗਿਆ ਤਦ ਕੀ ਹੋਇਆ ਜਦ ਉਡਕੇ ਸਰੀਰ ਨੂੰ ਚੰਮੜਨ ਲਗੀ। ਹਰੀ ਦਾ ਦਾਸ ਪਾਣੀ ਵਾਂਙੂ ਹੋਣਾ ਚਾਹੀਦਾ ਹੈ, (ਕਿਉਂਕਿ) ਉਹ ਸਭ ਨਾਲ ਮਿਲਿਆ ਰਹਿੰਦਾ ਹੈ॥੧੪੮॥ |
| **ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ॥ ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥ ੧੪੯ ॥** | ਕਬੀਰ, (ਜੇ) ਪਾਣੀ ਹੋਇਆ ਤਾਂ ਕੀ ਹੋਇਆ (ਉਹ ਬੀ) ਕਦੀ ਠੰਢਾ ਕਦੀ ਤੱਤਾ ਹੁੰਦਾ ਹੈ। ਹਰੀ ਜਨ ਅਜਿਹਾ ਹੋਣਾ ਚਾਹੀਦਾ ਹੈ ਜਿਹਾ ਆਪ ਹਰੀ ਹੈ॥੧੪੯॥ |

**ਪਦਾਰਥ**— ਬਾਟ ਕਾ=ਰਸੱਤ ਦਾ। ਪੰਥੀ=ਰਾਹੀ। ਅੰਗ=ਸਰੀਰ। ਸਰਬੰਗ=ਸਰਬ ਰੂਪ। ਸੀਰਾ ਤਾਤਾ=ਠੰਢਾ ਤੱਤਾ।

**ਭਾਵ**— ਜਿਕੁਰ ਰੋੜਾ ਰਾਹੀਆਂ ਦੇ ਪੈਰਾਂ ਦੇ ਪ੍ਰਹਾਰ ਸਹਾਰਦਾ ਹੈ, ਤਿਕਰ ਤੂੰ ਬੀ ਕਠੋਰ ਬਚਨਾਂ ਨੂੰ ਸਹਾਰ, ਤਦ ਭਗਵਾਨ ਤੈਨੂੰ ਮਿਲ ਜਾਊ। ਰੋੜਾ ਹੋਕੇ ਸਿਰ ਤੇ ਸਟਾਂ ਤਾਂ ਝੱਲੀਆਂ ਪਰ ਵਾਸਤਵ ਤਾਂ ਕਠੋਰ ਹੀ ਰਿਹਾ ਇਸ ਲਈ ਖੇਹ ਵਾਂਗੂੰ ਨਰਮ ਹੋਣਾ ਚਾਹੀਦਾ ਹੈ ਪਰ ਅਜਿਹਾ ਬੀ ਨਾ ਹੋਵੇ ਜੋ ਉਡਕੇ ਲੋਕਾਂ ਦੇ ਸਰੀਰਾਂ ਨੂੰ ਮੈਲਾ ਕਰ ਦੇਵੇ; ਤਾਂਤੇ ਪਾਣੀ ਵਾਂਗੂੰ ਸਭ ਨਾਲ ਮਿਲਨੇ ਵਾਲਾ ਆਪਣਾ ਸੁਭਾਉ ਕਰ ਲਵੇ। ਪਾਣੀ ਬੀ ਚੰਗਾ ਨਹੀਂ ਜੋ ਬੁਰੇ ਰੰਗ ਨਾਲ ਬੁਰਾ ਰੰਗ ਤੇ ਭਲੇ ਨਾਲ ਮਿਲਕੇ ਭਲਾ ਰੰਗ ਹੋ ਜਾਂਦਾ ਹੈ, ਇਕ ਰਸ ਬ੍ਰਿਤੀ ਵਿਚ ਫਰਕ ਪੈ ਜਾਂਦਾ ਹੈ, ਇਸ ਲਈ ਹਰੀ ਦੇ

ਸਮਾਨ ਹੀ ਹਰੀਜਨ ਹੋ ਜਾਵੇ। ਇਨ੍ਹਾਂ ਸਲੋਕਾਂ ਵਿਚ ਪਰਮੇਸੁਰ ਦੇ ਖੋਜੀਆਂ ਲਈ ਨਿੰਮਰਤਾ ਦਾ ਉਪਦੇਸ਼ ਹੈ ਅਰ ਨਿੰਮਰਤਾ ਧਾਰਨੇ ਦੀਆਂ ਮਾਨੋ ਪੌੜੀਆਂ ਵਰਣਨ ਕੀਤੀਆਂ ਹਨ। ਪਹਿਲੀ ਤਾਂ ਇਹ ਹੈ ਕਿ ਰਸਤੇ ਦੇ ਰੋੜੇ ਵਤ ਨਿੰਮਰ ਹੋ, ਕੋਈ ਠੁਡਾ ਮਾਰੇ, ਕੋਈ ਪਰੇ ਸਿਟੇ ਕੋਈ ਦੁਖ ਦੇਵੇ ਪਰ ਉਕਤ ਪੁਰਖ ਸਹਾਰਾ ਕਰੇ ਪਰ ਇਸ ਦਸ਼ਾ ਵਿਚ ਕਠੋਰਤਾ ਰਹਿੰਦੀ ਹੈ ਅਰ ਲੋਕਾਂ ਨੂੰ ਦੁਖ ਪਹੁੰਚ ਜਾਂਦਾ ਹੈ। ਇਸ ਲਈ ਕਹਿੰਦੇ ਹਨ ਕਿ ਹੋਰ ਬੀ ਨੀਵਾਂ ਹੋ ਅਰਥਾਤ ਖਹ ਵਤ ਹੋਂ, ਆਪ ਨਰਮ ਹੋ ਜਾਹ, ਜਣੇ ਖਣੇ ਦੀ ਲਤ ਹੇਠ ਆ ਪਰ ਉਸ ਨੂੰ ਚੁਭ ਨਹੀਂ, ਅਰ ਨਾਂ ਹੀ ਕਿਸੇ ਪ੍ਰਕਾਰ ਦੁਖਦਾਈ ਰਹੁ। ਪਰ ਇਥੇ ਇਹ ਹੁੰਦਾ ਹੈ ਕਿ ਲੋਕ ਅਤਿ ਨਿਮਰਤਾ ਤੋਂ ਘਾਬਰਦੇ ਹਨ, ਕਿਉਂਕਿ ਉਹ ਰੁੱਖੀ ਰੁੱਖੀ ਹੁੰਦੀ ਹੈ। ਦਿਲ ਵਿਚ ਖੇਹ ਦੇ ਕਿਣਕਿਆਂ ਵਤ ਬਰੀਕ ਅਭਿਮਾਨ ਹੁੰਦਾ ਹੈ, ਉਸ ਅਭਿਮਾਨ ਦੇ ਆਸਰੇ ਜੋ ਨਿੰਮਰਤਾ ਕੀਤੀ ਜਾਂਦੀ ਹੈ, ਸੋ ਅਗਲੇ ਨੂੰ ਭਾਉਂਦੀ ਨਹੀਂ, ਜਿਕੁਰ ਖੇਹ ਉਡਕੇ ਉਤੇ ਪਈ ਨਹੀਂ ਭਾਉਂਦੀ, ਇਸ ਕਰਕੇ ਕਹਿੰਦੇ ਹਨ ਕਿ ਜਲ ਵਾਲੀ ਨਿੰਮਰਤਾ ਧਾਰ। ਸਦਾ ਨੀਵੀ ਗਤੀ ਰਖ, ਜੈਸਾ ਜੋ ਮਿਲੇ ਉਸ ਨਾਲ ਸਮਾਂ ਕੱਟ ਲਿਆ। ਅਪਣਾ ਸੁਭਾਵ ਉਸਦੇ ਅਨੁਸਾਰ ਕਰ ਦਿਤਾ ਅਰ ਸਭ ਨਾਲ ਅਨਕੂਲਤਾ ਪੂਰਬਕ ਨਿਰਬਾਹ ਕੀਤਾ, ਪਰ ਇਸ ਵਿਚ ਇਹ ਦੋਖ ਹੈ ਕਿ ਜਲ ਜਿਕੁਰ ਠੰਢੇ ਤਤੇ ਜਲ ਨਾਲ ਠੰਢਾ ਤਤਾ ਹੋ ਜਾਂਦਾ ਹੈ ਤਿਵੇਂ ਅਨਕੂਲ ਹੋਣਾ ਪੈਂਦਾ ਹੈ, ਐਸੇ ਵੇਲੇ ਅਪਣੇ ਪਾਸੋਂ ਦੁਸ਼ਟਤਾ ਹੋਣੇ ਦਾ ਸਮਾਂ ਆ ਜਾਂਦਾ ਹੈ, ਜੋ ਭਗਤਾਂ ਨੂੰ ਮਾੜਾ ਲਗਦਾ ਹੈ ਇਸ ਲਈ ਕਹਿੰਦੇ ਹਨ, ਕਿ ਹਰੀ ਵਤ ਰਾਗ ਦ੍ਵੇਖ ਤੋਂ ਰਹਤ ਨਿੰਮਰਤਾ ਵਾਲਾ ਹੋ। ਕੋਈ ਹਰੀ ਨੂੰ ਗਾਲਾਂ ਕਢੇ ਕੋਈ ਚੰਗਾ ਕਹੇ ਕੋਈ ਕੁਝ ਉਹ ਸਭ ਤੋਂ ਅਟੰਕ ਤੇ ਨਿਰਖੋਭ ਹੈ ਕਰਮਾਂ ਦੁਆਰਾ ਲੋਕੀ ਦੁਖ ਪਾ ਰਹੇ ਹਨ।

| ਮੂਲ | ਅਰਥ |
|---|---|
| **ਊਚ ਭਵਨ ਕਨ ਕਾਮਨੀ ਸਿਖਰਿ ਧਜਾ ਫਹਰਾਇ ॥ ਤਾ ਤੇ ਭਲੀ ਮਧੂਕਰੀ ਸੰਤਸੰਗਿ ਗੁਨ ਗਾਇ ॥ ੧੫੦ ॥** | ਉਚਾ ਘਰ, ਸੋਨਾ, ਇਸਤ੍ਰੀ, ਉਚੀ ਧਜਾ ਫਹਰਾਉਂਦੀ (ਹੋਵੇ), ਇਸ (ਦਸ਼ਾ) ਨਾਲੋਂ ਮਧੂਕਰੀ ਚੰਗੀ ਹੈ, (ਜਦ) ਸਤਿਸੰਗ ਵਿਖੇ ਈਸ਼ਵਰ ਦਾ ਜਸ ਗਾਇਨ (ਕੀਤਾ ਜਾਵੇ)॥੧੫੦॥ |

**ਪਦਾਰਥ—** ਭਵਨ=ਘਰ। ਕਨ=ਸੋਨਾ। ਸਿਖਰਿ ਧਜਾ=ਊਚਾ ਝੰਡਾ।

**ਭਾਵ—** ਪੂਰਬੋਕਤ ਪਦਾਰਥ ਹਰੀ ਦੇ ਨਾਮ ਨਾਲ ਮਿਲ ਕਰ ਸੋਹਣੇ ਹਨ ਨਹੀਂ ਤਾਂ ਕੌਡੀ ਦੇ ਕੰਮ ਦੇ ਨਹੀਂ। ਜੇਕਰ ਸਤਿਸੰਗ ਨਾਲ ਮਿਲਕੇ ਭਿਖਿਆ ਬੀ ਮੰਗਕੇ ਖਾਣੀ ਪੈ ਜਾਵੇ ਤਾਂ ਬੀ ਸ੍ਰੇਸ਼ਟ ਹੈ।

| ਮੂਲ | ਅਰਥ |
|---|---|
| **ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤ ਜਿਹ ਠਾਇ ॥ ਰਾਮ ਸਨੇਹੀ ਬਾਹਰਾ ਜਮ ਪੁਰੁ ਮੇਰੇ ਭਾਂਇ ॥ ੧੫੧ ॥** | ਕਬੀਰ! ਉਸ ਸ਼ਹਰ ਨਾਲੋਂ ਉਜਾੜ ਚੰਗੀ ਹੈ ਜਿਥੇ ਰਾਮ ਦਾ ਭਗਤ ਹੋਵੇ। ਰਾਮ ਦੇ ਭਗਤ ਤੋਂ ਬਾਝ (ਸ਼ਹਰ) ਮੇਰੇ ਭਾਣੇ ਜਮ ਪੁਰ ਹੈ॥੧੫੧॥ |

**ਪਦਾਰਥ—** ਪਾਟਨ=ਸ਼ਹਰ।

**ਭਾਵ—** ਇਸ ਸਲੋਕ ਤੋਂ ਕਬੀਰ ਜੀ ਦੀ ਭਗਤੀ ਦੀ ਅਵਧੀ ਪ੍ਰਤੀਤ ਦਿੰਦੀ ਹੈ। ਆਪ

ਕਹਿੰਦੇ ਹਨ ਕਿ ਜਿਥੇ ਰਾਮ ਦਾ ਭਗਤ ਬੈਠਾ ਹੋਵੇ ਉਹ ਉਜਾੜ ਘੁਘ ਵਸਦੇ ਨਗਰਾਂ ਤੋਂ ਸ੍ਰੇਸ਼ਟ ਹੈ ਕਿਉਂਕਿ ਆਦਮੀਆਂ ਦੀ ਵਸੋਂ ਦਾ ਨਾਮ ਵਸੋਂ ਨਹੀਂ ਹੋਣਾ ਚਾਹੀਦਾ; ਕਠੇ ਤਾਂ ਕੀੜੇ ਬੀ ਰਹਿੰਦੇ ਹਨ। ਕਈ ਪੰਛੀ ਕੱਠੇ ਆਲ੍ਹਣੇ ਬਣਾਕੇ ਰਹਿੰਦੇ ਹਨ। ਭੇਡਾਂ ਬਕਰੀਆਂ ਦੇ ਅੱਯੜ ਫਿਰਦੇ ਹਨ, ਉਨ੍ਹਾਂ ਦੇ ਵਸੇਬੇ ਨੂੰ ਕੋਈ ਨਗਰ ਨਹੀਂ ਕਹਿੰਦਾ। ਨਗਰ ਆਦਮੀਆਂ ਦੀ ਵਸੋਂ ਦਾ ਨਾਮ ਹੈ, ਤੇ ਆਦਮੀ ਉਹੋ ਹੈ ਜਿਸ ਵਿਚ ਜੀਵਾਂ ਨਾਲੋਂ ਕੁਝ ਵਿਸ਼ੇਸ਼ਤਾ ਹੋਵੇ। ਸੋ ਵਿਸ਼ੇਸ਼ਤਾ ਅਪਣੇ ਸਿਰਜਨਹਾਰ ਨਾਲ ਭਗਤੀ ਕਰਨੀ ਹੈ। ਬਸ ਐਸੇ ਆਦਮੀਆਂ ਦਾ ਵਸੇਬਾ, ਪਟਨ ਹੈ, ਭਾਵੇਂ ਉੱਜੜ ਹੋਵੇ ਭਾਵੇਂ ਵਸੋਂ। ਤੇ ਜਿਥੇ ਰਾਮ ਸਨੇਹੀ ਕੋਈ ਨਹੀਂ, ਭਾਵੇਂ ਨਗਰ ਹੋਵੇ, ਉਹ ਜਮ ਦੀ ਪੁਰੀ ਹੈ। ਆਪ ਵਰਤਾਰੇ ਵਿਚ ਬੀ ਦੇਖੋ ਕਿ ਭਾਵੇਂ ਕਿਡੀ ਵਸੋਂ ਹੋਵੇ ਜੇ ਆਪਣਾ ਸਿਆਣੂ ਉਥੇ ਕੋਈ ਨਾ ਹੋਵੇ ਤਦ ਉਜਾੜ ਨਾਲੋਂ ਉਥੇ ਵਧੀਕ ਉਦਾਸੀ ਹੁੰਦੀ ਹੈ। ਇਸੇ ਪ੍ਰਕਾਰ ਹਰਿ ਭਗਤਾਂ ਦੀ ਸਿਆਣ ਤੇ ਹਿਤ ਹਰੀ ਦੇ ਪ੍ਰੇਮੀਆਂ ਨਾਲ ਹੀ ਹੁੰਦਾ ਹੈ ਭਾਵੇਂ ਸਾਕ ਬੀ ਹੋਵੇ ਉਸ ਨੂੰ ਓਹ ਓਪਰਾ ਸਮਝਦੇ ਹਨ। ਜਿਥੇ ਸਾਰੇ ਓਪਰੇ ਵਸਦੇ ਹੋਣ ਕਬੀਰ ਜੀ ਉਸ ਨੂੰ ਉਜਾੜ ਕਹਿੰਦੇ ਹਨ। ਅਰ ਜਿਥੇ ਹੋਵੇ ਉਜਾੜ ਪਰ ਆਪਣਾ ਸਿਆਣੂ ਅਰਥਾਤ ਪਰਮੇਸੁਰ ਦਾ ਪਿਆਰਾ ਵਸਦਾ ਹੋਵੇ ਉਹੋ ਵਸੋਂ ਹੈ, ਭਾਵੇਂ ਓਹ ਪਰਮੇਸੁਰ ਦਾ ਪਿਆਰਾ ਅਆਪਣਾ ਵਾਕਬ ਹੋਵੇ ਭਾਵੇਂ ਨਾ, ਪਰ ਭਗਤ ਜਨਾਂ ਨੂੰ ਉਹ ਆਪਣੇ ਆਪ ਤੋਂ ਪਿਆਰਾ ਲਗਦਾ ਹੈ **'ਜਿਥੇ ਨਾਮੁ ਜਪੀਐ ਪ੍ਰਭ ਪਿਆਰੇ॥ ਸੇ ਅਸਥਲ ਸੋਇਨ ਚਉਬਾਰੇ॥ ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ'॥੧॥** (ਮਾਝ:ਮ:੫-੩੦)

| ਮੂਲ | ਅਰਥ |
|---|---|
| **ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ ॥ ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ ॥ ੧੫੨ ॥** | ਕਬੀਰ! ਗੰਗਾ ਤੇ ਜਮਨਾ ਦੇ ਵਿਚਾਲੇ ਸਹਜ ਸੁੰਨ ਦੇ ਥਾਉਂ ਵਿਖੇ ਕਬੀਰ (ਪਰਮਾਤਮਾ) ਨੇ ਕੋਠਾ ਬਣਾਇਆ ਹੈ (ਜਿਸਦੇ ਪਾਉਣ ਦਾ) ਮੁਨਿ ਜਨ ਰਸਤਾਂ ਲਭਦੇ ਹਨ॥੧੫੨॥ |

**ਪਦਾਰਥ**— ਗੰਗ ਜਮੁਨ=ਸਜੀ ਤੇ ਖਬੀ ਸੁਰ। ਸਹਜ ਸੁੰਨ=ਸੁਖਮਨਾ ਨਾੜੀ। ਘਾਟ=ਥਾਂਉਂ। ਮਟੁ=ਕੋਠਾ।

**ਭਾਵ**— ਇਸ ਸਲੋਕ ਵਿਚ ਕਬੀਰ ਜੀ ਨੇ ਯੋਗ ਦੀ ਇਕ ਕ੍ਰਿਆ ਦਾ ਵਰਣਨ ਕੀਤਾ ਹੈ। ਗੰਗਾ ਜਮਨਾ ਨਾਮ ਇੜਾ ਪਿੰਗਲਾ ਦਾ ਹੈ, ਸਹਜ ਸੁੰਨ ਦਾ ਘਾਟ ਸੁਖਮਨਾ ਜਾਂ ਦਸਮ ਦੁਆਰ ਹੈ। ਉਸ ਅਸਥਾਨ ਵਿਖੇ ਪਰਮੇਸ਼ੁਰ ਦਾ ਨਿਵਾਸ ਹੈ। ਮੁਨੀ ਲੋਕ ਅਭਜਾਸ ਕਰ ਕਰਕੇ ਉਸ ਰਸਤੇ ਨੂੰ ਲੱਭਣ ਦਾ ਯਤਨ ਕਰਦੇ ਹਨ, ਕਿਉਂਕਿ ਉਥੇ ਪਹੁੰਚਕੇ ਪਰਮਾਤਮਾ ਦਾ ਦਰਸ਼ਨ ਹੁੰਦਾ ਹੈ, ਯਥਾ **'ਦਸਵੈ ਦੁਆਰਿ ਕੁੰਚੀ ਜਬ ਦੀਜੈ॥ ਤਉ ਦਇਆਲ ਕੋ ਦਰਸਨੁ ਕੀਜੈ'**(ਗਉ:ਕਬੀ-ਬਾ:ਅ-੨੪) ਇਹ ਪ੍ਰਕ੍ਰਿਆ ਕਠਨ ਹੈ ਅਰ ਅਜਕਲ ਬਹੁਤ ਘਟ ਗਈ ਹੈ, ਕਈ ਲੋਕ ਠਗੀ ਕਰਕੇ ਲੋਕਾਂ ਨੂੰ ਇਸ ਚਾਟ ਲਾਕੇ ਲੁਟਦੇ ਹਨ। ਯਥਾਰਥ ਕ੍ਰਿਆ ਦਾ ਵਾਕਫ ਬਹੁਤ ਘਟ ਹੈ, ਕਬੀਰ ਜੀ ਨੇ ਇਹ ਮੁਨੀ ਲੋਕਾਂ ਦਾ ਮਤ ਕਥਨ ਕੀਤਾ ਹੈ।

ਇਸ ਸਲੋਕ ਦਾ ਤਾਤਪਰਜ ਸਹਜ ਅਵਸਥਾ ਤੋਂ ਬੀ ਪਰਤੀਤ ਦੇਂਦਾ ਹੈ ਅਰ ਉਪਰਲੇ ਭਾਵ ਤੋਂ ਵਧੀਕ ਸਪਸ਼ਟ ਜਾਪਦਾ ਹੈ। ਗੰਗਾ ਦਾ ਜਲ ਚਿੱਟਾ ਹੈ, ਜਮਨਾ ਦਾ ਜਲ ਕਾਲਾ ਹੈ ਇਨ੍ਹਾਂ ਦੁਹਾਂ ਤੋਂ ਭਾਵ ਦਵੰਦ ਦਾ ਹੈ, ਹਰਖ ਸੋਗ ਰਾਗ ਦੁਵੈਖ ਆਦਿ ਟਾਕਰੇ ਦੇ ਸਾਰੇ ਜੋੜੇ ਜਿਨ੍ਹਾਂ ਨੂੰ ਦਵੰਦ ਕਹੀਦਾ ਹੈ, ਇਨ੍ਹਾਂ ਦੇ ਵਿਚਕਾਰ, ਅਰਥਾਤ ਦੁਹਾਂ ਦੇ ਅਸਰ ਤੋਂ ਖਾਲੀ ਜਿਕੁਰ ਤਕੜੀ ਦੀ ਬੋਦੀ

ਦੁਹਾਂ ਛਾਬਿਆਂ ਦੇ ਭਾਰ ਤੋਂ ਅਤੀਤ ਹੈ, ਇਕੁਰ ਦਵੰਦਾਤੀਤ ਹੋਣਾ ਫਿਰ ਨਾਲ ਸੁੰਨਤਾ ਹੋਣੀ ਭਾਵ ਏਹ ਕਿ ਅਫੁਰ। ਦਵੰਦਾ ਤੋਂ ਅਤੀਤ ਜੋ ਅਵਸਥਾ ਹੈ ਉਹ ਸਹਜ ਅਵਸਥਾ ਕਹੀਦੀ ਹੈ, ਉਸ ਅਵਸਥਾ ਵਿਚ ਮੈਂ ਕਬੀਰ ਦੀ ਇਸਥਿਤੀ ਹੋ ਗਈ ਹੈ, ਪਰ ਇਹ ਪ੍ਰਾਪਤ ਹੋਣੀ ਕਠਨ ਹੈ, ਮੁਨੀ ਲੋਕ ਭੀ ਇਸੇ ਹੀ ਰਾਹ ਦੀ ਖੋਜ ਵਿਚ ਰਹਿੰਦੇ ਹਨ ਕਿ ਕਿਵੇਂ ਪ੍ਰਾਪਤ ਹੋਵੇ।

| ਮੂਲ | ਅਰਥ |
| --- | --- |
| **ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥ ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥ ੧੫੩ ॥** | ਕਬੀਰ, ਜੇਹੀ ਮੁੰਢ ਥੋਂ ਉਪਜੀ ਹੈ (ਜੇਕਰ) ਅੰਤ ਤੋੜੀ ਓਹੋ ਜਿਹੀ ਨਿਭ ਜਾਵੇ (ਤਾਂ ਇਕ) ਹੀਰਾ ਕਿਸ ਦਾ ਵਿਚਾਰਾ ਹੈ (ਉਸ ਨੂੰ ਤਾਂ) ਕਰੋੜਾਂ ਰਤਨ ਭੀ ਨਹੀਂ ਪੁੱਜ ਸਕਦੇ?॥੧੫੩॥ |

**ਪਦਾਰਥ**— ਪੇਡ=ਮੁੰਢ ਤੇ। ਓੜਿ=ਅੰਤ ਤੀਕ।

**ਭਾਵ**— ਇਸ ਸਲੋਕ ਵਿਚ ਇਕ ਉਤਮ ਅਸੂਲ ਦਾ ਵਰਣਨ ਹੈ। ਜੋ ਪਦਾਰਥ ਨਵਾਂ ਹੁੰਦਾ ਹੈ, ਚੰਗਾ ਲਗਦਾ ਹੈ, ਜਦ ਉਸਦੀ ਨਵੀਨਤਾ ਦੂਰ ਹੋਈ, ਤਦ ਉਸਦਾ ਚੰਗਾ ਲਗਣਾ ਬੀ ਗਿਆ। ਇਸ ਬਾਤ ਨੂੰ ਦ੍ਰਿਸ਼ਟਾਂਤ ਦੇਕੇ ਵਰਣਨ ਕਰਦੇ ਹਨ। ਜੈਸੇ ਸਾਖਾ ਬ੍ਰਿਛ ਤੋਂ ਨਿਕਲਦੀ ਹੈ, ਕੈਸੀ ਸੁੰਦਰ ਲਗਦੀ ਹੈ? ਪਰ ਜਦ ਰੰਗ ਗੂੜਾ ਹੋਕੇ ਪੱਤਰ ਪਕੇ ਹੋ ਜਾਂਦੇ ਹਨ, ਉਸਦੀ ਉਹ ਚਾਹ ਦਿਲੋਂ ਦੂਰ ਹੋ ਜਾਂਦੀ ਹੈ। ਇਸੇ ਬਾਤ ਨੂੰ ਕਬੀਰ ਜੀ ਪ੍ਰੀਤ ਪਰ ਘਟਾਉਂਦੇ ਹਨ ਕਿ ਜੈਸੇ ਪਰਮੇਸੁਰ ਦੇ ਪਾਸੇ ਪਹਿਲ ਪ੍ਰੀਤ ਉਪਜਦੀ ਹੈ, ਉਹੋ ਜਿਹੀ ਨਹੀਂ ਰਹਿੰਦੀ, ਕਿਉਂਕਿ ਪ੍ਰੀਤ ਦੇ ਨਿਰਬਾਹ ਦਾ ਜਦ ਸਮਾਂ ਆਉਂਦਾ ਹੈ ਤਦ ਤਰ੍ਹਾਂ ਤਰ੍ਹਾਂ ਦੇ ਕਲੇਸ਼ ਪੈ ਜਾਂਦੇ ਹਨ, ਉਸ ਵੇਲੇ ਚਾਹ ਦੀ ਸ਼ਕਲ ਬੀ ਹੋਰ ਹੋ ਜਾਂਦੀ ਹੈ। ਟੁਟਦੀ ਨਹੀਂ ਹਟਦੀ ਨਹੀਂ, ਪਰ ਪਕੀਆਂ ਹੋਈਆਂ ਡਾਲੀਆਂ ਵਾਂਙ ਉਹ ਪਹਿਲੇ ਵਾਲੀ ਪਰਮ ਰੁਚੀ ਦੀ ਗਲ ਨਹੀਂ ਰਹਿੰਦੀ। ਇਸ ਪਰ ਉਪਦੇਸ਼ ਦਿੰਦੇ ਹਨ, ਕਿ ਇਹ ਚੰਗਾ ਨਹੀਂ, ਪ੍ਰੀਤ ਅੰਤ ਤਕ ਇਕ ਰਸ ਨਿਭਣੀ ਚਾਹੀਦੀ ਹੈ। ਜੋ ਪ੍ਰੀਤ ਇਕ ਰਸ ਨਿਭੇ ਓਹ ਅਮੋਲਕ ਹੈ, ਇਸ ਪਰ ਹੀਰੇ ਦਾ ਪ੍ਰਮਾਣ ਦਿੰਦੇ ਹਨ। ਹੀਰੇ ਵਿਚ ਇਹ ਸਿਫ਼ਤ ਹੈ ਕਿ ਜੈਸਾ ਉਹ ਬਣੇ ਇਕ ਰਸ ਰਹਿੰਦਾ ਹੈ, ਹੋਰ ਸਸਤੇ ਪਥਰਾਂ ਦੇ ਰੰਗ ਬਦਲਦੇ ਹਨ, ਘਾਸਾਂ ਪੈਂਦੀਆਂ ਹਨ, ਫਿਟ ਜਾਂਦੇ ਹਨ, ਪਰ ਹੀਰਾ ਇਕ ਰਸ ਰਹਿੰਦਾ ਹੈ। ਭੰਨੋ ਚੀਰੋ ਕੁਝ ਕਰੋ ਓਹ ਕਿਸੇ ਅਸਰ ਤੋਂ ਆਪਣੇ ਗੁਣਾਂ ਵਿਚ ਫਰਕ ਨਹੀਂ ਪੈਣ ਦੇਂਦਾ। ਫੇਰ ਸਚੇ ਪ੍ਰੇਮ ਵਾਂਙ ਹੀਰਾ ਦੁਰਲਭ ਹੈ। ਇਸੇ ਕਰਕੇ ਅਮੋਲਕ ਹੈ। ਕਬੀਰ ਜੀ ਕਹਿੰਦੇ ਹਨ ਕਿ ਜਿਸਦੀ ਪ੍ਰੀਤ ਹੀਰੇ ਵਾਂਙ ਇਕ ਰਸ ਨਿਭੇ ਉਹ ਹੀਰੇ ਨਾਲੋਂ ਅਤਯੰਤ ਸ੍ਰੇਸ਼ਟ ਹੈ, ਹੀਰਾ ਕੀ ਹੈ? ਕਰੋੜਹਾ ਰਤਨ ਉਸਦੇ ਅੱਗੇ ਤੁਛ ਹਨ। ਪ੍ਰੀਤ ਐਸਾ ਅਮੁਲਜ ਪਦਾਰਥ ਹੈ ਪਰ ਤਾਂ ਜੇ ਇਕ ਰਸ ਨਿਭੇ, ਇਸੀ ਪਰ ਮਹਾਰਾਜ ਨੇ ਕਿਹਾ ਹੈ **"ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ"** ਪੁਨਾ: **"ਪੂਰਬ ਪ੍ਰੀਤਿ ਪਿਰਾਣਿ ਲੈ ਮੋਟਉ ਠਾਕੁਰੁ ਮਾਣਿ"**(ਮਾਰੂ:ਵਾਰ-੧੩) ਇਉਂ ਬੀ ਕਥਨ ਕਰਦੇ ਹਨ ਕਿ ਜਿਹੀ ਪ੍ਰੀਤ ਮਾਤਾ ਦੇ ਪਟ ਵਿਚ ਸੀ ਜਿਥੇ ਕਹਿੰਦਾ ਸੀ 'ਹੇ ਭਗਵਾਨ ਮੈਨੂੰ ਇਸ ਨਰਕੋਂ ਕਢੋ ਤਾਂ ਮੈਂ ਸਾਰੀ ਉਮਰ ਉਪਕਾਰ ਨਾ ਵਿਸਾਰਾਂਗਾ, ਜੇ ਉਹ ਅੰਤ ਤੀਕ ਨਿਭ ਜਾਵੇ, ਜਾਂ ਜਗਜਾਸਾ ਕਾਲ ਤੋਂ ਜੋ ਸਰਧਾ ਸੀ ਪੂਰਣ ਰਹੇ ਤਾਂ ਕਰੋੜ ਰਤਨ ਕੀ ਗਲ ਹੈ? ਉਸ ਸੰਤ ਦੀ ਮਹਿਮਾ ਬੇਦ ਨਹੀਂ ਜਾਣ ਸਕਦਾ।

| ਮੂਲ | ਅਰਥ |
|---|---|
| **ਕਬੀਰਾ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ ॥ ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ ॥ ੧੫੪ ॥** | ਕਬੀਰ, ਇਕ ਅਚਰਜ (ਅਸਾਂ) ਡਿੱਠਾ, (ਕੀ?) ਹੀਰਾ ਹੱਟ ਪੁਰ ਵਿਕਦਾ ਸੀ, ਗਾਹਕ ਥੋਂ ਬਾਝ ਕਉਡੀ ਦੇ ਮੁੱਲ ਚਲਾ ਗਿਆ॥੧੫੪॥ |

**ਪਦਾਰਥ—** ਅਚੰਭਉ=ਅਚਰਜ। ਬਨਜਨ ਹਾਰੇ=ਗਾਹਕ। ਬਦਲੈ=ਮੁਲ।

**ਭਾਵ—** ਜੋ ਲੋਕ ਪਰਮਾਰਥ ਦੀ ਵਿਦਿਆ ਪੜ੍ਹਕੇ ਅਪਣਾ ਜੀਵਨ ਨਹੀਂ ਸੁਧਾਰਦੇ ਸਗੋਂ ਉਸਨੂੰ ਦੁਕਾਨਦਾਰੀ ਵਤ ਵਿਹਾਰ ਬਨਾ ਲੈਂਦੇ ਹਨ, ਉਨ੍ਹਾਂ ਦੀ ਬਾਬਤ ਕਹਿੰਦੇ ਹਨ, ਕਥੱਕੜਾਂ ਦੀ ਹੱਟੀ ਰੂਪ ਕਥਾ ਸਮਾਗਮ ਪਰ ਉਪਦੇਸ਼ ਰੂਪ ਹੀਰਾ ਵਿਕਦਾ ਹੈ। ਉਸ ਹੀਰੇ ਦੀ ਕਦਰ (ਪਛਾਣ) ਤਾਂ ਨਾਂ ਵੇਚਣ ਵਾਲੇ (ਕਥੱਕੜ) ਨੂੰ ਹੈ ਤੇ ਨਾ ਸੁਣਨੇ ਵਾਲੇ ਸ੍ਰੋਤਾਜਨਾਂ ਨੂੰ ਹੈ, ਉਹ ਸਮਝਦਾ ਹੈ ਕਿ ਮੈਂ ਇਹਨਾਂ ਨੂੰ ਰਿਝਾਕੇ ਇਨ੍ਹਾਂ ਦੇ ਖੀਸਿਆਂ ਵਿਚੋਂ ਪੈਸੇ ਉਡਾਉਣੇ ਹਨ, ਤੇ ਓਹ ਸਮਝਦੇ ਹਨ ਕਿ ਦੋ ਘੜੀ ਦਾ ਪਰਚਾ ਸਹੀ, ਜੋ ਉਹ ਉਪਦੇਸ਼ ਜੋ ਹੀਰਿਆਂ (ਹ੍ਰਿਦਿਆਂ) ਦੇ ਮੁੱਲ ਤੋਂ ਬੀ ਅਮੋਲਕ ਸੀ ਦੁਵੱਲੀ ਨਕਦਰੀ ਕਰਕੇ ਕੌਡੀ ਦੇ ਮੁੱਲ ਵਿਕ ਗਿਆ। ਭਾਵ ਵਿਅਰਥ ਗਿਆ, ਕਿਉਂਕਿ ਕਹਿਣ ਵਾਲੇ ਦੇ ਅੰਦਰੋਂ ਐਉਂ ਨਿਕਲਿਆ, ਜਿਕੁਰ ਪਥਰ ਦੇ ਮਟ ਵਿੱਚੋਂ ਪਾਣੀ, ਤੇ ਸੁਣਨ ਵਾਲਿਆਂ ਪੁਰ ਐਉਂ ਪਿਆ ਜਿਕਰ ਥਿੰਧੇ ਘੜੇ ਪੁਰ ਪਾਣੀ। ਇਸ ਦੇ ਉਲਟ ਜੇ ਉਪਦੇਸ਼ਟਾ ਕਰਨੀ ਵਾਲਾ ਹੁੰਦਾ ਅਰ ਸ੍ਰੋਤਾ ਭਾਵਨਾ ਜਗਜਾਸਾ ਵਾਲਾ, ਤਦ ਦੁਵੱਲੀ ਸਫ਼ਲਤਾ ਹੁੰਦੀ। ਇਹ ਵਾਰਤਾ ਬੀ ਕਥਨ ਕਰਦੇ ਹਨ ਕਿ ਇਕ ਸ੍ਰੋਤਾ ਕਥਾ ਸੁਣਕੇ ਰੋ ਪੈਂਦਾ ਹੁੰਦਾ ਸੀ, ਕਿਸੇ ਨੇ ਉਸਨੂੰ ਬੜਾ ਪ੍ਰੇਮੀ ਜਾਣਕੇ ਪੁਛਿਆ ਕਿ ਆਪ ਤਾਂ ਵਡੇ ਪ੍ਰੇਮੀ ਹੋ, ਵੈਰਾਗ ਨੇ ਆਪ ਦਾ ਅੰਦਰ ਸਾਫ਼ ਕਰ ਦਿੱਤਾ ਹੋਣਾ ਹੈ, ਕਿਉਂਕਿ ਆਪ ਪੁਰ ਕਥਾ ਵਿਚ ਬੜਾ ਅਸਰ ਹੁੰਦਾ ਹੈ। ਉਤਰ ਦਿੱਤਾ ਮੈਂ ਤਾਂ ਪੰਡਤ ਜੀ ਦੀ ਦਾੜ੍ਹੀ ਹਿਲਦੀ ਦੇਖ ਕੇ ਰੋਂਦਾ ਹੁੰਦਾ ਹਾਂ ਕਿਉਂਕਿ ਜੋ ਮੇਰਾ ਬਕਰਾ ਬੀ ਇਸੇ ਤਰ੍ਹਾਂ ਕਰਦਾ ਕਰਦਾ ਮਰ ਗਿਆ ਸੀ। ਉਸ ਵਿਚਾਰੇ ਨਾਲ ਮੇਰਾ ਬੜਾ ਪਿਆਰ ਸੀ, ਪੰਡਤ ਜੀ ਦੀ ਦਾੜ੍ਹੀ ਕਰਕੇ ਮੈਨੂੰ ਉਹ ਯਾਦ ਆ ਜਾਂਦਾ ਹੈ। ਉਧਰ ਜਦ ਭੋਗ ਪਿਆ ਅਰ ਇਸ ਸਰਧਾਲੂ ਨੇ ਕੁਝ ਨਾ ਚੜ੍ਹਾਇਆ ਤਾਂ ਪੰਡਿਤ ਜੀ ਨੇ ਕ੍ਰੋਧਾਤੁਰ ਹੋਕੇ ਕਿਹਾ, ਉਤੋਂ ਕਿਡਾ ਭਗਤ ਜਾਪਦਾ ਹੈ, ਤੇ ਚੜ੍ਹਾਈ ਇਕ ਕੌਡੀ ਬੀ ਨਹੀਂ ਸੁ (ਇਥੇ ਹੀਰਾ ਹਾਟ ਵਿਕਣੇ ਪਰ ਸ਼ੋਕ ਕੀਤਾ ਨੇ) ਸਲੋਕ ੧੬੧ ਵਿਚ ਹੀਰੇ ਵਣਜਣ ਦੀ ਥਾਂ ਦੱਸਣਗੇ।

| ਮੂਲ | ਅਰਥ |
|---|---|
| **ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥ ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥ ੧੫੫ ॥** | ਕਬੀਰਾ, ਜਿਥੇ ਗਿਆਨ (ਹੈ) ਉਥੇ ਧਰਮ ਹੈ ਜਿਥੇ ਝੂਠ (ਹੈ) ਉਥੇ ਪਾਪ। ਜਿਥੇ ਲੋਭ ਉਥੇ ਕਾਲ ਹੈ, ਤੇ ਜਿੱਥੇ ਖਿਮਾ (ਹੈ) ਉਥੇ ਆਪ (ਹਰੀ) ਹੈ॥੧੫੫॥ |

**ਭਾਵ—** ਖਾਸ ਖਾਸ ਗੁਣਾਂ ਤੋਂ ਖਾਸ ਖਾਸ ਫਲ ਨਿਕਲਦੇ ਹਨ, ਉਨ੍ਹਾਂ ਦਾ ਕੁਝ ਵਰਣਨ ਕਰਦੇ ਹਨ: ਜਿਥੇ ਗਿਆਨ ਹੈ ਉਥੇ ਧਰਮ। ਧਰਮ ਨਾਮ ਹੈ ਅਪਣੇ ਫਰਜ਼ ਨੂੰ ਪੂਰਾ ਕਰਨੇ ਦਾ। ਫਰਜ਼ ਪੂਰਾ ਉਹੋ ਕਰ ਸਕਦਾ ਹੈ ਜਿਸਨੂੰ ਗਿਆਨ ਦੇ ਚਾਨਣੇ ਨੇ ਸਾਰਾ ਪਤਾ ਦੇ ਦਿਤਾ ਹੈ। ਗਿਆਨੀ, ਜਿਸਨੂੰ ਧਰਮ ਕੁਧਰਮ ਦੀ ਸਮਝ ਹੀ ਨਹੀਂ, ਕੀਹ ਕਰ ਸਕਦਾ ਹੈ। ਇਥੇ ਗਿਆਨ ਨਾਮ

ਕੇਵਲ ਚਾਨਣੇ ਦਾ ਨਹੀਂ, ਗਿਆਨ ਤੋਂ ਭਾਵ ਪਰਮੇਸੁਰ ਦਾ ਗਿਆਨ ਹੈ। ਪੂਰਾ ਧਰਮੀ ਉਹੋ ਪੁਰਖ ਹੈ ਜੋ ਪਰਮੇਸੁਰ ਦੇ ਗਿਆਨ ਤੋਂ ਪ੍ਰਕਾਸ਼ਤ ਹੈ ਉਸਨੂੰ ਸਤਜ ਅਸਤਿ, ਯੋਗ ਅਯੋਗਜ ਦੀ ਯਥਾਰਥ ਸਮਝ ਹੈ ਉਹੋ ਧਰਮਾਂ ਨੂੰ ਪਛਾਣਨੇ ਤੇ ਕਰਨੇ ਵਾਲਾ ਹੈ। ਇਸੀ ਪ੍ਰਕਾਰ ਜਿਥੇ ਝੂਠ ਹੈ ਉਥੇ ਪਾਪ ਹੈ। ਗੁਰੂ ਸਾਹਿਬ ਕਹਿੰਦੇ ਹਨ **'ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ'**। (ਆਸਾ ਵਾਰ-੧੦) ਸੋ ਜਿਥੇ ਸਚ ਨਹੀਂ ਉਥੇ ਪਾਪ ਕਿਸਨੇ ਧੋਕੇ ਕੱਢਣੇ ਹਨ ਤੇ ਜਿੱਥੇ ਸਚ ਦੇ ਠੀਕ ਉਲਟ ਝੂਠ ਨੇ ਵਾਸਾ ਕੀਤਾ ਹੈ, ਉਥੇ ਤਾਂ ਪਾਪਾਂ ਨੇ ਪੂਰਣ ਪ੍ਰਵੇਸ਼ ਕਰਨਾ ਹੈ, ਝੂਠ ਪੜਦਾ ਹੈ ਜੋ ਸਚ ਰੂਪੀ ਸੂਰਜ ਨੂੰ ਲੁਕਾਉਂਦਾ ਹੈ। ਕਈ ਕੁ ਲੋਕ ਝੂਠ ਨੂੰ ਕਿਤੇ ਕਿਤੇ ਪੁੰਨ ਬੀ ਸਮਝਦੇ ਹਨ। ਪਰ ਝੂਠ ਸਤਿ ਪਦਾਰਥ ਨੂੰ ਅਸਤਿ ਕਰਦਾ ਹੈ। ਜੋ ਹੈ ਉਸਨੂੰ ਨਹੀਂ, ਜੋ ਨਹੀਂ ਉਸਨੂੰ ਹੈ ਕਰਕੇ ਦਿਖਾਲਦਾ ਹੈ, ਸਚ ਨੂੰ ਦੂਰ ਕਰਦਾ ਹੈ, ਸਚ ਹੀ ਸਾਰ ਵਸਤੂ ਹੈ। ਜਿਸ ਨੇ ਸਾਰ ਨੂੰ ਅਸਾਰ ਕਰ ਦਿਤਾ ਉਸ ਨੇ ਪਾਪ ਵਿਚ ਕੀ ਕਸਰ ਛੱਡੀ। ਇਸ ਪ੍ਰਕਾਰ ਜਿਥੇ ਲੋਭ ਹੋਵੇ ਉਥੇ ਮੌਤ ਹੁੰਦੀ ਹੈ। ਜੈਸੇ ਚੋਗੇ ਦੇ ਲੋਭ ਪਿਛੇ ਮਛੀ ਕੁੰਡੀ ਨੂੰ ਨਿਗਲਕੇ ਫਸਦੀ ਤੇ ਮਰਦੀ ਹੈ। ਜਗਜਾਸੂ ਮਾਯਾ ਦੇ ਲੋਭ ਕਰ ਸੰਸਾਰ ਜਿੱਲ੍ਹਣ ਵਿਚ ਫਸਕੇ ਪਰਮਾਰਥ ਵਲੋਂ ਮਰ ਜਾਂਦੇ ਹਨ। ਅਰ ਅਨੇਕ ਪ੍ਰਕਾਰ ਦੇ ਸੰਸਾਰੀਆਂ ਦੇ ਦੁਖਾਂ ਵਿਚ ਪੈਕੇ ਸੱਟਾਂ ਖਾਂਦੇ ਹਨ। ਇਸੀ ਪ੍ਰਕਾਰ ਕਹਿੰਦੇ ਹਨ ਕਿ ਜਿਥੇ ਖਿਮਾਂ ਹੈ ਉਥੇ ਆਪ ਪਰਮੇਸ਼ੁਰ ਹੈ। ਖਿਮਾ ਨਾਮ ਹੈ ਕਿਸੇ ਦੇ ਦੋਸ਼ ਨੂੰ ਦੇਖਕੇ ਕੋਪਿਤ ਨਾ ਹੋਣਾ ਸੋ ਦੇਖ ਕੇ ਕੋਪ ਕਰਨ ਤੋਂ ਉਹ ਬਚਦਾ ਹੈ ਜੋ ਦੋਖੀ ਨੂੰ ਦੋਖੀ ਨਾ ਸਮਝੇ। ਅਥਵਾ ਕਰਮ ਗਤੀ ਤੇ ਭਾਵੀ ਨੂੰ ਮੁੱਖ ਰਖਕੇ ਕਰਨ ਵਾਲੇ ਤੋਂ ਨਜ਼ਰ ਪਿਛੇ ਹਟਾਕੇ ਉਸਦੇ ਪ੍ਰੇਰਕ ਕਾਰਣ ਵਲ ਦ੍ਰਿਸ਼ਟੀ ਦੇਂਦਾ ਹੈ। ਜੋ ਸਮਝਦਾ ਹੈ ਕਿ ਜੀਵ ਭੁੱਲ ਗਿਆ ਤਾਂ ਇਸਦਾ ਕੀ ਦੋਸ਼? ਇਸਦੀ ਪ੍ਰਕ੍ਰਿਤੀ ਐਸੀ ਹੈ, ਸੁਭਾਵ ਐਸਾ ਹੈ, ਮੈਂ ਕੋਪ ਕਿਸ ਬਾਤ ਪਰ ਹੋਵਾਂ? ਇਸੇ ਤਰ੍ਹਾਂ ਸੰਸਾਰ ਰਚਨਾ ਚਲ ਰਹੀ ਹੈ, ਇਹ ਹਰੀ ਦਾ ਬਾਗ ਹੈ ਤਰ੍ਹਾਂ ਤਰ੍ਹਾਂ ਦੇ ਬਿਰਛ ਹਨ। ਸਭ ਵਿਚ ਹਰੀ ਦਾ ਵਾਸਾ ਹੈ, ਕੋਪ ਕਿਸ ਪਰ? ਕਥਨ ਫੇਰ ਹੈ:- **'ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ'**। (ਸਰੋ:ਮ:੫-੫) ਜਿਸਨੇ ਵਿਆਪਕ ਬ੍ਰਹਮ ਨੂੰ ਪਛਾਣਿਆ ਹੈ, ਉਸਦੀ ਸਮਝ ਵਿਚ ਕੋਈ ਭੁਲਾ ਹੀ ਨਹੀਂ ਜਦ ਭੁਲਾ ਹੀ ਕੋਈ ਨਹੀਂ ਤਦ ਕੋਪ ਕਿਸ ਪਰ ਕਰਦਾ ਹੈ, ਜਦ ਕੋਪ ਨਹੀਂ ਤਾਂ ਖਿਮਾ ਹੋਈ, ਇਸ ਤੋਂ ਸਿਧ ਹੋ ਗਿਆ ਕਿ ਖਿਮਾ ਲਖਣ ਜਿਥੈ ਹੋਵੇ ਉਹ ਪਰਮੇਸ਼ੁਰ ਦੇ ਉਥੇ ਹੋਣ ਦਾ ਲਖਾਯਕ ਹੈ। ਇਸ ਸਲੋਕ ਵਿਚ ਕਬੀਰ ਜੀ ਦਾ ਉਪਦੇਸ਼ ਖਿਮਾ ਧਾਰਨ ਕਰਨੇ ਦਾ ਹੈ। ਕਿਉਂਕਿ ਗੱਲਾਂ ਕਰ ਲੈਣੀਆਂ, ਪਰਮਾਰਥ ਦੀ ਸਮਝ ਕਰ ਲੈਣੀ, ਗਿਆਨੀ ਧਿਆਨੀ ਕਹਾ ਲੈਣਾ ਸੌਖਾ ਹੈ, ਪਰ ਵਾਸਤਵ ਵਿਚ ਪਰਮੇਸ਼ੁਰ ਨੂੰ ਪ੍ਰਾਪਤ ਹੋਣਾ ਕਠਨ ਹੈ। ਸੋ ਪ੍ਰਾਪਤ ਉਹੋ ਹੁੰਦਾ ਹੈ ਜਿਸ ਵਿਚ ਖਿਮਾਂ ਦਾ ਗੁਣ ਹੋਵੇ ਯਾ ਜੋ ਪ੍ਰਾਪਤ ਹੁੰਦਾ ਹੈ ਉਸ ਵਿਚ ਖਿਮਾਂ ਜ਼ਰੂਰ ਹੁੰਦੀ ਹੈ। ਖਿਮਾਂ ਤੇ ਪ੍ਰਾਪਤੀ ਦਾ ਪਰਸਪਰ ਮੇਲ ਹੈ। ਖਿਮਾਂ ਜੋ ਕਰਦਾ ਹੈ ਉਹ ਸਮਝਦਾ ਹੈ ਕਿ ਮੈਂ ਬੀ ਪਾਪੀ ਹਾਂ, ਹਰ ਵੇਲੇ ਭੁਲਦਾ ਹਾਂ, ਅਕਾਲ ਪੁਰਖ ਅੱਗੇ ਹਰ ਵੇਲੇ ਪ੍ਰਾਰਥਨਾ ਕਰਦਾ ਹੈ ਕਿ ਮੈਨੂੰ ਬਖਸ਼ੋ? ਇਸੇ ਤਰ੍ਹਾਂ ਮੇਰਾ ਅਪਰਾਧੀ ਬੀ ਭੁੱਲਣ ਹਾਰ ਹੈ, ਮੇਰਾ ਧਰਮ ਹੈ ਕਿ ਉਸ ਪੁਰ ਖਿਮਾਂ ਕਰਾਂ। ਇਕੁਰ ਖਿਮਾਂ ਦੇ ਅਭਜਾਸ ਕਰਦੇ ਕਰਦੇ ਅਕਾਲ ਪੁਰਖ ਦੀ ਪ੍ਰਾਪਤੀ ਹੋ ਜਾਂਦੀ ਹੈ, ਅਰ ਜਿਨ੍ਹਾਂ ਨੂੰ ਪ੍ਰਾਪਤੀ ਹੋਈ ਹੈ ਉਨ੍ਹਾਂ ਵਿਚ ਖਿਮਾਂ ਜ਼ਰੂਰ ਹੁੰਦੀ ਹੈ। ਜੋ ਪ੍ਰਾਪਤੀ ਦੇ ਸਾਧਨ ਕਰ ਰਹੇ ਹਨ ਉਹ ਖਿਮਾਂ ਧਾਰੇ ਬਿਨਾਂ ਸਾਧਨ ਤੋਂ ਡਿਗ ਪੈਂਦੇ ਹਨ, ਕਿਉਂਕਿ ਖਿਮਾਂ ਨਾ ਕਰਨੇ ਤੇ ਬਿਰਤੀ ਖਿੰਡਦੀ ਅਰ ਮੂੜ੍ਹ ਹੋ ਜਾਂਦੀ ਹੈ। ਖਿਮਾਂ ਧਾਰਨ ਕਰਨੇ ਤੇ ਚਿਤ ਦੀ ਅਡੋਲਤਾ ਬਣੀ ਰਹਿੰਦੀ ਹੈ। ਕਿਸੇ ਪ੍ਰਕਾਰ ਦਾ ਖੋਭ ਨਹੀਂ ਹੁੰਦਾ। ਇਥੇ ਖਿਮਾਂ ਅਰ ਸਹਾਰੇ ਦਾ ਫ਼ਰਕ ਸਮਝ ਲੈਣਾ ਜ਼ਰੂਰੀ ਹੈ। ਸਹਾਰਾ ਕਪਟੀ ਲੋਕ ਬੀ ਕਰ ਸਕਦੇ ਹਨ, ਪਰ ਖਿਮਾਂ ਕੇਵਲ ਪਰਮੇਸ਼ੁਰ ਦੇ ਪਿਆਰੇ ਕਰ ਸਕਦੇ ਹਨ। ਸਹਾਰਾ ਕਰਨੇ ਵਾਲੇ ਹਿਰਦੇ ਵਿਚੋਂ ਕ੍ਰੋਧ ਨਹੀਂ ਜਾਂਦਾ ਉਪਰੋਂ ਚੁਪ ਧਾਰਦਾ ਹੈ। ਅਰ ਉਸਦੀ ਨੀਯਤ ਵਿਚ

ਫੇਰ ਬਦਲਾ ਲੈਣ ਯਾ ਅਪਰਾਧੀ ਦੀ ਕਿਸੇ ਹੋਰ ਤਰ੍ਹਾਂ ਹਾਨੀ ਹੋਣੇ ਦੀ ਸੋਚ ਵਿਚ ਹੁੰਦਾ ਹੈ ਅਰ ਕਿਸੇ ਨਾ ਕਿਸੇ ਸ਼ੈਤਾਨੀ ਕਰਣ ਕਰਕੇ ਸਮਾਂ ਟਪਾਉਂਦਾ ਹੈ। ਯਾ ਸਹਾਰਾ ਉਹ ਬੀ ਕਿਹਾ ਜਾਂਦਾ ਹੈ, ਜੋ ਮਨ ਪਰ ਜੋਰ ਪਾਕੇ ਕ੍ਰੋਧ ਨੂੰ ਰੋਕਣਾ ਅਰ ਬੜੇ ਯਤਨ ਨਾਲ ਦਬਾ ਲੈਣਾ। ਪਰ ਖਿਮਾਂ ਇਕ ਦੈਵੀ ਵਸਤੂ ਹੈ। ਖਿਮਾਂ ਵਿਚ ਚਿਤ ਅਪਰਾਧੀ ਦੇ ਅਪਰਾਧ ਨੂੰ ਅਪਰਾਧ ਕਰਕੇ ਹੀ ਨਹੀਂ ਜਾਣਦਾ, ਉਸ ਦੇ ਔਗੁਣਾਂ ਵਿਚ ਦੁਵੈਖ ਦ੍ਰਿਸ਼ਟੀ ਹੀ ਨਹੀਂ ਕਰਦਾ। ਅਪਰਾਧੀ ਨੂੰ ਅਪਰਾਧੀ ਅਰ ਅਪਣੇ ਆਪ ਨੂੰ ਖਿਮਾਂ ਕਰਨੇ ਵਾਲਾ ਹੀ ਨਹੀਂ ਸਮਝਦਾ। ਉਹ ਉਸ ਅਡੋਲ ਪਾਰੇ ਦੇ ਸਮੁੰਦਰ ਦੀ ਤਰ੍ਹਾਂ ਹੈ ਕਿ ਜਿਸਨੂੰ ਹਨੇਰੀ ਦੇ ਫਰਾਟੇ ਉਛਾਲ ਨਹੀਂ ਸਕਦੇ, ਉਸਨੇ ਪਰਮੇਸ਼ੁਰ ਨੂੰ ਪਛਾਣਿਆ ਹੈ ਉਸਨੇ ਕਾਰਨਾਂ ਦੇ ਕਾਰਨ ਮਹਾਂ ਕਾਰਨ ਨੂੰ ਡਿੱਠਾ ਹੈ। ਉਹ ਉਸੇ ਦੇ ਆਨੰਦ ਵਿਚ ਮਗਨ ਹੈ ਕਿਸੇ ਦਾ ਅਪਰਾਧ ਉਸ ਨੂੰ ਖਿੰਡਾ ਨਹੀਂ ਸਕਦਾ। ਪਹਿਲੇ ਸਹਾਰਾ ਕਰਨਾ ਸਿਖੀ ਦਾ ਹੈ, ਫੇਰ ਅਪਰਾਧ ਬਖਸ਼ਣਾ ਸਿਖੀਦਾ ਹੈ, ਫੇਰ ਬਖਸ਼ਕੇ ਭੁੱਲ ਜਾਣਾ ਸਿਖੀਦਾ ਹੈ, ਅੰਤ ਵਿਚ ਖਿਮਾਂ ਅਪਣਾ ਦੈਵੀ ਰੂਪ ਦਿਖਾਲਦੀ ਹੈ। ਇਕ ਉਦਾਹਰਣ ਇਸ ਪਰ ਹੈ: ਕੱਖਾਂ ਪਰ ਅਗ ਪਈ, ਉਹ ਭੜਕ ਉਠੇ, ਸੜਕੇ ਸੁਆਹ ਹੋ ਗਏ, ਇਹ ਕ੍ਰੋਧ ਅਵਸਥਾ ਹੈ। ਲਕੜਾਂ ਪੁਰ ਅਗ ਪਈ ਉਹ ਧੁਖ ਉਠੀਆਂ ਪਰ ਪਾਣੀ ਪਾਇਆ ਤਾਂ ਬੁਝ ਗਈ, ਉਹ ਅਪਰਾਧ ਬਖਸ਼ਣੇ ਦੀ ਅਵਸਥਾ ਹੈ; ਇਸ ਵਿਚ ਲਕੜ ਠੰਢੀ ਤਾਂ ਹੋ ਗਈ, ਪਰ ਕਾਲੋਂ ਜਿਹੀ ਪ੍ਰਤੀਤ ਦਿੰਦੀ ਹੈ। ਤੀਜੀ ਅੱਗ ਕੋਲਿਆਂ ਪਰ ਪਈ ਜੋ ਪਾਣੀ ਪਾਕੇ ਬੁਝਾਈ, ਪਰ ਕੋਈ ਨਿਸ਼ਾਨ ਬਾਕੀ ਨਾ ਰਿਹਾ, ਇਹ ਬਖਸ਼ਕੇ ਭੁੱਲ ਜਾਣਾ ਹੈ। ਚੌਥੇ ਅਗ ਪਹਾੜ ਪਰ ਜਾਂ ਧਰਤੀ ਪੁਰ ਪਈ, ਜਿਥੇ ਕੋਈ ਚੀਜ਼ ਸੜਨ ਧੁਖਨੇ ਲਾਇਕ ਨਹੀਂ ਸੀ ਉਥੇ ਅਗ ਆਪ ਹੀ ਬੁਝ ਗਈ। ਇਹ ਖਿਮਾਂ ਦੀ ਅਵਸਥਾ ਹੈ। ਖਿਮਾਂ ਧਾਰਨੇ ਵਾਲੇ ਵਿਚੋਂ ਸੰਸਾਰਾਕਾਰ ਬ੍ਰਿਤੀ, ਜੋ ਅਗ ਨੂੰ ਗ੍ਰਹਣ ਕਰਕੇ ਸੜਦੀ ਸੀ, ਦੂਰ ਹੋ ਗਈ; ਹੁਣ ਉਥੇ ਪਰਮੇਸ਼ੁਰ ਦਾ ਵਾਸਾ ਹੈ, ਤੇ ਵਿਸ਼ਿਆਂ ਵਰਗੀ ਸੜਨੇ ਵਾਲੀ ਓਥੇ ਕੋਈ ਚੀਜ਼ ਨਹੀਂ ਹੈ।

| ਮੂਲ | ਅਰਥ |
|---|---|
| **ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ ॥ ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥ ੧੫੬ ॥** | ਕਬੀਰ, ਮਾਇਆ ਤਿਆਗੀ ਤਾਂ ਕੀ ਹੋਇਆ ਜੇ ਮਾਨ ਨਾ ਛਡਿਆ ਜਾਵੇ। ਮਾਨ ਨੇ ਮੁਨੀ (ਅਤੇ) ਵਡੇ ਮੁਨੀ ਨਿਗਲ ਲੀਤੇ, ਮਾਨ ਸਭ ਨੂੰ ਖਾ ਜਾਂਦਾ ਹੈ॥੧੫੬॥ |

**ਪਦਾਰਥ**— ਮੁਨਿਵਰ=ਵਡੇ ਮੁਨੀ।

**ਭਾਵ**— ਸੰਨਜਾਸ ਮਤ ਨੇ ਹਿੰਦੁਸਤਾਨ ਵਿਚ ਤਿਆਗ ਦਾ ਅਸੂਲ ਫੈਲਾਇਆ। ਤਾਤਪਰਜ ਇਹ ਸੀ ਕਿ ਨਾ ਪਾਸ ਕੁਝ ਹੋਵੇ ਤੇ ਨਾਂ ਉਸਦੀ ਪਕੜ (ਮੋਹ) ਪਵੇ। ਇਹੋ ਅਸੂਲ ਜੈਨੀ ਸਾਧੂਆਂ ਵਿਚ ਹੈ। ਪਰ ਇਸ ਤਿਆਗ ਨੇ ਬੀ ਬਾਹਰਲੀ ਸ਼ਕਲ ਫੜੀ, ਅਰ ਸਹਜੇ ਸਹਜੇ ਧੋਖ ਦਾ ਕਾਰਣ ਬਣ ਗਿਆ। ਆਮ ਲੋਕਾਂ ਵਿਚ ਪ੍ਰਸਿੱਧ ਹੋ ਗਿਆ ਕਿ ਤਿਆਗ ਕਰਨਾ ਸ੍ਰੇਸ਼ਟ ਧਰਮ ਹੈ ਅਰ ਤਿਆਗੀ ਸਦੈਵ ਮਹਾਤਮਾ ਹੁੰਦੇ ਹਨ। ਠਗਾਂ ਨੂੰ ਇਹ ਹੋਰ ਆੜ ਮਿਲੀ, ਉਨ੍ਹਾਂ ਨੇ ਪਦਾਰਥਾਂ ਦਾ ਜਾਹਰੀ ਤਿਆਗ ਕਰਕੇ ਲੋਕਾਂ ਨੂੰ ਮਗਰ ਲਾਕੇ ਲੁੱਟਿਆ। ਜੋ ਠਗ ਨਹੀ ਸਨ, ਸਚਮੁਚ ਤਿਆਗੀ ਬਣੇ, ਉਹ ਸਥੂਲ ਪਦਾਰਥਾਂ ਨੂੰ ਛਡ ਬੈਠੇ। ਤਰ੍ਹਾਂ ਤਰ੍ਹਾਂ ਦੇ ਕਸ਼ਟ ਇਸ ਤਿਆਗ ਦੇ ਕਾਰਣ ਸਹਾਰੇ ਪਰ ਤਦ ਬੀ ਮਾਇਆ ਪਟਲ ਨੇ ਅੱਖਾਂ ਨ ਖੁੱਲ੍ਹਣ ਦਿਤੀਆਂ। ਐਸੇ ਉਂਜ ਤਾਂ ਤਿਆਗੀ ਪਰ ਅਵਿਦਯਾ ਕਰਕੇ ਗ੍ਰਸਤ ਪੁਰਖਾਂ ਨੂੰ ਦੇਖਕੇ ਕਬੀਰ ਜੀ ਨੇ ਮੂਲ ਕਾਰਣ ਦੱਸਿਆ ਕਿ ਮਾਇਆ ਅਥਵਾ ਮਾਇਕ

ਪਦਾਰਥਾਂ ਦੇ ਤਿਆਗ ਦਾ ਕੁਝ ਲਾਭ ਨਹੀਂ ਹੈ। ਕਿਉਂ ਕਿ ਇਹਨਾਂ ਨੂੰ ਤਿਆਗ ਕੇ ਪਹਿਲੀ ਪਕੜ ਇਨ੍ਹਾਂ ਥੋ ਕਰੜੀ ਇਹ ਪੈਂਦੀ ਹੈ ਕਿ ਮੈਂ ਤਿਆਗੀ ਹਾਂ, ਮੈਂ ਸੰਸਾਰ ਛਡਿਆ ਹੈ, ਇਹ ਸਗੋਂ ਭਾਰਾ ਗ੍ਰਹਣ ਮਨ ਨੂੰ ਪੈ ਜਾਂਦਾ ਹੈ, ਮਾਯਾ ਛਡਕੇ ਅਭਿਮਾਨੀ ਹੋ ਜਾਂਦਾ ਹੈ, ਫੇਰ ਮਾਨ ਨਹੀਂ ਛੁਟਦਾ। ਲੋਕਾਂ ਦੀ ਵਾਹ ਵਾਹ, ਅਪਣੇ ਆਪ ਨੂੰ ਸਾਧੂ ਸੁਣਕੇ ਖੁਸ਼ ਹੋਣਾ, ਆਦਿ ਮਾਨ ਦੇ ਸੰਗਲ ਹੋਰ ਵਜ ਜਾਂਦੇ ਹਨ। ਚਾਰ ਆਦਮੀ ਮਗਰ ਲਗ ਪੈਣ, ਅਰ ਮਾਨ ਕਰਨ ਲਗ ਜਾਣ, ਤਦ ਤਿਆਗੀ ਹੁਰੀਂ ਇਸ ਭਿੱਤੀ ਪਰ ਫਸਕੇ ਮਛੀ ਵਾਂਗ ਮੋਹ ਦੇ ਸ਼ਿਕਾਰ ਬਣਦੇ ਹਨ, ਅਰ ਇਹ ਮਾਨ ਦੀ ਭੁੱਖ ਐਸੀਆਂ ਅੱਖਾਂ ਅੰਨ੍ਹੀਆਂ ਕਰਦੀ ਹੈ ਕਿ ਜੇ ਸਮਝਾਓ ਬੀ ਤਾਂ ਅਗੋਂ ਇਹ ਉਤਰ ਦਿੰਦੇ ਹਨ, ਕਿ ਨਹੀਂ ਅਸੀਂ ਤਾਂ ਮਾਨ ਤੋਂ ਅਤੀਤ ਹਾਂ, ਇਸਨੂੰ ਕਾਕ ਵਿਸ਼ਟਾ ਤੁੱਲ ਜਾਣਦੇ ਹਾਂ, ਇਹ ਤਾਂ ਕੇਵਲ ਸ਼ਰਧਾ ਵਾਲਿਆਂ ਦੀ ਸ਼ਰਧਾ ਹੈ, ਓਹ ਪ੍ਰੇਮ ਕਰਦੇ ਹਨ, ਅਸੀਂ ਬੀ ਪ੍ਰੇਮ ਦੇ ਵਸ ਹੋ ਜਾਂਦੇ ਹਾਂ, ਪ੍ਰੇਮ ਦੇ ਵਸ ਤਾਂ ਰਾਮ ਕ੍ਰਿਸ਼ਨ ਬੀ ਹੋ ਗਏ, ਆਪ ਪਰਮੇਸ਼ੁਰ ਬੀ ਪ੍ਰੇਮ ਦੇ ਵਸ ਹੋ ਗਿਆ, ਜੇ ਅਸਾਂ ਪ੍ਰੇਮੀਆਂ ਦੀ ਸ਼ਰਧਾ ਪੂਰ ਦਿਤੀ ਤਦ ਕੀ ਹਨੇਰ ਹੋਯਾ। ਪਰ ਸ਼ੋਕ ਏਹ ਦਲੀਲਾਂ ਦੇਂਦੇ ਹੋਏ, ਓਹ ਮਾਨ ਦੇ ਨਸ਼ੇ ਵਿਚ ਹੁੰਦੇ ਹਨ। ਮਾਨ ਦਾ ਰਸ ਮਾਨ ਨੂੰ ਦੂਰ ਨਹੀਂ ਹੋਣ ਦਿੰਦਾ, ਓਹ ਸਮਝਦੇ ਰਹਿੰਦੇ ਹਨ, ਕਿ ਇਹ ਪ੍ਰੇਮੀਆਂ ਦੀ ਖਿੱਚ ਹੈ। ਇਸ ਪ੍ਰਕਾਰ ਮਾਨ ਵਿਚ ਫਸਕੇ ਇਤਰ ਜੀਵਾਂ ਦਾ ਕੀ ਕਥਨ ਹੈ ਰਿਖੀ ਮੁਨੀ ਬੀ ਗਲ ਗਏ, ਨਸ਼ਟ ਹੋ ਗਏ, ਸੰਸਾਰ ਤਿਆਗਿਆ, ਕਸ਼ਟ ਝੱਲੇ ਸਾਧਨਾਂ ਕੀਤੀਆਂ, ਪਰ ਮਾਨ ਦੇ ਨਾ ਤਿਆਗ ਨੇ ਮਾਰ ਲਿਆ। ਤਿਆਗਣੇ ਯੋਗ ਮਾਨ ਸੀ ਉਹ ਨਾ ਛਡਿਆ, ਸਗੋਂ ਨਾ ਛੱਡਣੇ ਯੋਗ ਸੰਸਾਰ ਨੂੰ ਛਡਕੇ ਤਿਆਗ ਦਾ ਹੋਰ ਮਾਨ ਧਾਰ ਲਿਆ, ਅਰ ਫੇਰ ਲੋਕਾਂ ਦੇ ਮਾਨ ਦੇ ਚਾਹਵਾਨ ਹੋਕੇ ਪਰਮਾਰਥ ਤੋਂ ਪਤਿਤ ਹੋ ਗਏ। ਤਦੇ ਗੁਰੂ ਜੀ ਦੁਹਾਈ ਦੇਂਦੇ ਹਨ **'ਸਾਧੋ ਮਨ ਕਾ ਮਾਨੁ ਤਿਆਗਉ'**(ਗਉ:ਮ:੯,ਪੰਨਾ-੨੧੯) ਪੁਨਾ: **'ਮਾਈ ਮੈ ਮਨ ਕੋ ਮਾਨੁ ਨ ਤਿਆਗਿਓ॥ ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨਿ ਨਹੀ ਲਾਗਿਓ॥੧॥ਰਹਾਉ॥ ਜਮ ਕੋ ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ॥ ਕਹਾ ਹੋਤ ਅਬ ਕੈ ਪਛੁਤਾਏ ਛੂਟਤ ਨਾਹਿਨ ਭਾਗਿਓ'**॥(ਮਾਰੂ: ਮ: ੯-੩) ਗਲ ਕੀ ਮਾਨ ਹੀ ਸਭ ਉਪੱਦ੍ਰਵਾਂ ਦਾ ਮੁੱਢ ਹੈ।

| ਮੂਲ | ਅਰਥ |
|---|---|
| **ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ ॥ ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ ॥ ੧੫੭ ॥** | ਕਬੀਰ, ਸਚਾ ਸਤਿਗੁਰ ਮੈਨੂੰ ਮਿਲਿਆ ਉਸਨੇ ਸਬਦ (ਦਾ ਬਾਣ) ਇਕ ਚਲਾਇਆ, (ਉਸਦੇ) ਲਗਦੇ ਹੀ ਧਰਤੀ ਪੁਰ ਡਿਗ ਪਿਆ (ਤੇ) ਕਲੇਜੇ ਵਿਚ ਛੇਕ ਪੈ ਗਿਆ॥੧੫੭॥ |

**ਪਦਾਰਥ—** ਬਾਹਿਆ=ਚਲਾਇਆ।

**ਭਾਵ—** ਇਸ ਸ਼ਲੋਕ ਵਿਚ ਮਾਨ ਨਿਬ੍ਰਿਤੀ ਦੇ ਉਪਾਉ ਦਾ ਅਪਣਾ ਤਜਰਬਾ ਦੱਸਦੇ ਹਨ ਕਿ ਮੈਨੂੰ ਸਚਾ ਸਤਿਗੁਰੂ ਮਿਲ ਗਿਆ। ਉਸ ਸਚੇ ਸਤਿਗੁਰੂ ਨੇ ਇਕ ਤੀਰ ਚਲਾਇਆ-ਕਾਹਦਾ? ਸਬਦ ਦਾ; ਅਰਥਾਤ ਉਸਨੇ ਸਬਦ ਦਾ ਉਪਦੇਸ਼ ਦਿਤਾ ਜਿਸ ਨੇ ਮੇਰੇ ਮਨ ਨੂੰ ਮਾਨ ਅਭਿਮਾਨ ਦੀ ਆਕੜ ਤੋਂ ਡੇਗਕੇ ਨਿਰ-ਅਭਿਮਾਨਤਾ ਦੀ ਧਰਤੀ ਨਾਲ ਮਿਲਾ ਦਿਤਾ, ਅਰ ਮੇਰੇ ਦੇਹ ਅਭਿਮਾਨ ਰੂਪੀ ਕਲੇਜੇ ਵਿਚ ਛੇਕ ਪੈ ਗਿਆ। ਅਰਥਾਤ ਇਹ ਬੀ ਦੂਰ ਹੋ ਗਿਆ। ਮੁਹਾਵਰੇ ਵਿਚ ਭੋਂ ਨਾਲ ਮਿਲ ਜਾਣ ਤੋਂ ਅਤਿ ਨਿੰਮ੍ਰ ਹੋ ਜਾਣਾ ਹੈ, ਅਰ ਕਲੇਜੇ ਛੇਕ ਪੈਣ ਤੋਂ ਦਿਲ ਟੁੱਟ ਜਾਣੇ ਅਰ ਮਰ ਜਾਣੇ ਦਾ ਭਾਵ ਹੈ। ਸੋ ਮਾਨ ਨਿਬ੍ਰਿਤੀ ਦਾ ਉਪਾਉ ਸ਼ਬਦ ਹੈ, ਹੋਰ ਕੋਈ ਨਹੀਂ। ਪਦਾਰਥ ਤਿਆਗਣੇ

ਨਿਸ਼ਫਲ ਹਨ। ਇਉਂ ਬੀ ਕਹਿੰਦੇ ਹਨ ਸਬਦ ਦੇ ਬਾਣ ਦੇ ਲਗਦੇ ਹੀ ਨਿੰਮ੍ਰਤਾ ਦੀ ਧਰਤੀ ਪੁਰ ਮੈਂ ਡਿਗ ਪਿਆ ਤੇ ਕਲੇਜੇ ਵਿਚ ਵੈਰਾਗ ਦਾ ਛੇਕ ਪੈ ਗਿਆ, ਸੰਸਾਰ ਨੂੰ ਅਸੱਤਿ ਜਾਣਕੇ ਈਸ਼੍ਵਰ ਪਰਾਇਣ ਹੋ ਗਿਆ।

ਮਤਾਂ ਕੋਈ ਇਹ ਸਮਝੇ ਕਿ ਸਤਿਗੁਰੂ ਦਾ ਉਪਦੇਸ਼ ਕੇਵਲ ਤਾਰਦਾ ਹੈ, ਸਿਖ ਵਿਚ ਅਧਿਕਾਰਤਾ ਹੋਵੇ ਭਾਵੇਂ ਨਾ। ਇਸ ਸ਼ੰਕਾ ਨਿਬ੍ਰਿਤੀ ਲਈ ਅਗਲਾ ਸਲੋਕ ਆਖਦੇ ਹਨ:-

| ਮੂਲ | ਅਰਥ |
|---|---|
| **ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥ ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ ॥ ੧੫੮ ॥** | ਕਬੀਰ, ਸਚਾ ਸਤਿਗੁਰ ਕੀ ਕਰੇ ਜਦ ਸਿਖਾਂ ਵਿਖੇ (ਹੀ) ਕਸਰ ਹੋਵੇ। (ਉਸ) ਅੰਧੇ ਨੂੰ ਇਕ ਬਚਨ ਬੀ ਨਹੀਂ ਲਗਦਾ (ਜਿਕੁਰ) ਬਾਂਸ (ਨੂੰ) ਫੂਕ ਮਾਰੀ (ਨਹੀਂ ਲਗਦੀ)॥੧੫੮॥ |

**ਪਦਾਰਥ—** ਚੂਕ=ਕਸਰ, ਕਮੀ। ਲਾਗਈ=ਲਗਦੀ, ਪੌਂਹਦੀ, ਅਸਰ ਕਰਦੀ। ਫੂਕ=ਸਵਾਸ।

**ਭਾਵ—** ਜਿਕੁਰ ਬਾਂਸ ਵਿਖੇ ਫੂਕ ਮਾਰੀਏ ਪਾਰ ਨਿਕਲ ਜਾਂਦੀ ਹੈ, ਬਾਂਸ ਨੂੰ ਛੇਦਨ ਨਹੀਂ ਕਰਦੀ, ਤਿਹਾ ਹੀ ਅਨ ਅਧਿਕਾਰੀ ਨੂੰ ਦਿਤਾ ਹੋਇਆ ਉਪਦੇਸ਼ ਨਿਸ਼ਫਲ ਜਾਂਦਾ ਹੈ। ਉਨ੍ਹਾਂ ਦੇ ਕਲੇਜੇ ਨੂੰ ਛੇਕ ਨਹੀਂ ਪੈਂਦਾ, ਕਿਉਂਕਿ ਉਨ੍ਹਾਂ ਦੇ ਹਿਰਦੇ ਆਸੁਰੀ ਸੰਪਦਾ ਨਾਲ ਕਠੋਰ ਹੋ ਰਹੇ ਹਨ, ਅਰ ਗੁਰੂ ਪਾਸ ਤਾਂ ਕਿਸੇ ਖੋਟੀ ਨੀਅਤ ਨਾਲ ਜਾਂਦੇ ਹਨ। ਜੇ ਨੀਅਤ ਖੋਟੀ ਨਹੀਂ ਬੀ ਤਾਂ ਸੰਸਾਰ ਦੀ ਦੇਖਾ ਦੇਖੀ ਅਰ ਇਸ ਗਲ ਦੇ ਪੂਰਨ ਕਰਨ ਹਿਤ ਕਿ ਗੁਰੂ ਹੋਣਾ ਚਾਹੀਦਾ ਹੈ, ਭਾਵੇਂ ਕੁਝ ਹੋਵੇ। ਸੋ ਵਰ੍ਹੇ ਪਿਛੋਂ ਗੁਰੂ ਨੂੰ ਰੋਟੀ ਖੁਆ, ਰੁਪਯੇ ਦੇ, ਤੇ ਸਾਹਬ ਸਾਹਬ ਕਰਕੇ ਤੋਰ ਦਿਤਾ, ਉਹ ਗੁਰੂ ਹੋ ਗਿਆ, ਉਹ ਸਿਖ ਹੋ ਗਿਆ, ਲਾਭ ਕੀ ਹੋਇਆ? ਕੇਵਲ ਇੰਨਾਂ ਕਿ ਲੋਕਾਂ ਨੇ ਨਿਗੁਰਾ ਨਾ ਕਿਹਾ। ਐਸੇ ਸਿਖ ਨੂੰ ਜੇ ਪੂਰਾ ਗੁਰੂ ਬੀ ਮਿਲ ਜਾਵੇ, ਤਾਂ ਉਸਨੂੰ ਲਾਭ ਨਹੀਂ ਪਹੁੰਚਦਾ, ਕਿਉਂਕਿ ਉਸਨੇ ਕੰਡੈਲੇ ਵਾਂਗ ਗੁਛਾ ਮੁਛਾ ਹੋਕੇ ਆਪਣਾ ਮਨ ਮਾਇਆ ਨਾਲ ਵਾਲਿਆ ਹੈ, ਉਸ ਪਰ ਸ਼ਬਦ ਦਾ ਕੀ ਅਸਰ ਪਵੇ, ਤੇ ਸਤਿਗੁਰੂ ਕੀ ਕਰੇ? ਹਾਂ, ਜੇ ਉਨ੍ਹਾਂ ਦਾ ਮਨ ਸਿਧਾ ਹੋਵੇ, ਅਰ ਵਿਚਾਰ ਤੇ ਸ਼ਰਧਾ ਵਾਲਾ ਹੋਵੇ ਫੇਰ ਅਸਰ ਪੈਂਦਾ ਹੈ।

| ਮੂਲ | ਅਰਥ |
|---|---|
| **ਕਬੀਰ ਹੈ ਗੈ ਬਾਹਨ ਸਘਨ ਘਨ ਛਤ੍ਰਪਤੀ ਕੀ ਨਾਰਿ ॥ ਤਾਸੁ ਪਟੰਤਰ ਨ ਪੁਜੈ ਹਰਿ ਜਨ ਕੀ ਪਨਿਹਾਰਿ ॥ ੧੫੯ ॥** | ਕਬੀਰ ਘੋੜੇ ਹਾਥੀ (ਹੋਰ) ਸਵਾਰੀਆਂ ਬਾਹਲੀਆਂ (ਵਾਲੇ) ਰਾਜੇ ਦੀ ਰਾਣੀ (ਹੈ) (ਪਰੰਤੂ) ਉਹ ਹਰੀ ਜਨਾਂ ਦੀ ਪਾਣੀ ਭਰਨ ਵਾਲੀ ਦੇ ਬਰਾਬਰ ਨਹੀਂ ਪੁਜ ਸਕਦੀ॥੧੫੯॥ |

**ਪਦਾਰਥ—** ਹੈ=ਘੋੜੇ। ਗੈ=ਹਾਥੀ। ਸਘਨ ਘਨ=ਬਹੁਤੇ। ਛਤ੍ਰਪਤੀ=ਰਾਜਾ। ਪਟੰਤਰ=ਬਰਾਬਰ। ਪਨਿਹਾਰਿ=ਪਾਣੀ ਭਰਨੇ ਵਾਲੀ।

**ਭਾਵ—** ਸ਼ੰਕਾ ਹੁੰਦੀ ਹੈ ਕਿ ਇਤਨੀ ਸਮਗ੍ਰੀ ਤੇ ਸੰਪਦਾ ਦੇ ਹੁੰਦਿਆਂ ਕਿਉਂ ਕਿਹਾ ਹੈ ਕਿ ਰਾਣੀ ਪਾਣੀਹਾਰ ਦੇ ਬਰਾਬਰ ਨਹੀਂ? ਇਸ ਦਾ ਉਤਰ ਹੇਠ ਦੱਸਦੇ ਹਨ:-

| ਮੂਲ | ਅਰਥ |
| --- | --- |
| **ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ ॥ ਓਹ ਮਾਂਗ ਸਵਾਰੈ ਬਿਖੈ ਕਉ ਓਹੁ ਸਿਮਰੈ ਹਰਿ ਨਾਮੁ ॥ ੧੯੦॥** | ਕਬੀਰ, ਰਾਜਾ ਦੀ ਰਾਣੀ ਕਿਉਂ ਨਿੰਦੀ ਦੀ ਹੈ ਅਰ ਹਰੀ ਦੀ ਦਾਸੀ ਦਾ ਆਦਰ ਕਿਉਂ (ਕੀਤਾ ਜਾਂਦਾ ਹੈ) ? (ਇਸ ਲਈ) ਕਿ ਉਹ ਵਿਸ਼ੇ ਭੋਗ ਵਾਸਤੇ ਮਾਂਗ ਸਵਾਰਦੀ ਹੈ, ਤੇ ਉਹ ਹਰੀ ਦਾ ਨਾਮ ਜਪਦੀ ਹੈ॥੧੯੦॥ |

**ਪਦਾਰਥ**— ਨ੍ਰਿਪਨਾਰੀ=ਰਾਜਾ ਦੀ ਰਾਣੀ। ਮਾਂਗ=ਪਟੀਆਂ ਦੇ ਵਿਚਕਾਰਲੀ ਥਾਂ ਜੋ ਸੰਧੂਰ ਨਾਲ ਭਰਦੀਆਂ ਹਨ।

**ਭਾਵ**— ਰਾਣੀ ਕੇਵਲ ਰਾਜਾ ਦੇ ਪ੍ਰਸੰਨ ਰਖਣ ਲਈ ਸ਼ਿੰਗਾਰ ਕਰਦੀ ਹੈ। ਜਿਸ ਰਬ ਨੇ ਰਾਜਾ ਪਤੀ ਅਤੇ ਹੈ, ਗੈ ਆਦਿ ਦਾਤਾਂ ਬਖਸ਼ੀਆਂ ਹਨ ਸੁਪਨੇ ਵਿਖੇ ਬੀ ਯਾਦ ਨਹੀਂ ਕਰਦੀ। **'ਦਾਤਿ ਪਿਆਰੀ ਵਿਸਰਿਆ ਦਾਤਾਰਾ'**। (ਧਨਾ:ਮ:੫, ਪੰਨਾ-੬੭੬) ਅਰਥਾਤ ਜਿਸ ਨੇ ਇਡੀ ਕਿਰਪਾ ਕੀਤੀ ਹੈ ਉਸਦਾ ਕੀਤਾ ਨਹੀਂ ਜਾਣਦੀ। ਹਰਿ ਚੇਰੀ ਨਿਰਮਾਨ ਹੋ ਕਰ ਹਰੀ ਦੇ ਪ੍ਰਸੰਨ ਰਖਣ ਦੇ ਆਹਰ ਵਿਚ ਰਹਿੰਦੀ ਹੈ। ਰਾਣੀ ਦਾਤੇ ਨੂੰ ਭੁਲਾਕੇ ਦਾਤਾਂ ਨਾਲ ਪਿਆਰ ਕਰਦੀ ਹੈ, ਅਰ ਵਿਸ਼ੇ ਭੋਗਾਂ ਵਿਚ ਪੈਕੇ ਅਪਣੇ ਆਪ ਨੂੰ ਉਸ ਤੋਂ ਦੂਰ ਕਰਦੀ ਹੈ। ਪਰ ਹਰਿ ਚੇਰੀ ਦਾਤਾਂ ਦੇਣ ਵਾਲੇ ਨੂੰ ਸਿਮਰਦੀ ਹੈ, ਅਰ ਮਾਇਆ ਦੇ ਚਿਕੜ ਤੋਂ ਨਿਕਲਕੇ ਪਰਮੇਸ਼ੁਰ ਪਰਾਇਣ ਹੋ ਰਹੀ ਹੈ, ਸਗੋਂ ਹੋਰਨਾਂ ਲਈ ਬੀ ਹਰੀ ਪ੍ਰੇਮ ਦੀ ਦਾਤੀ ਹੈ। ਰਾਣੀ ਪਰਮਾਰਥ ਸੁਖ ਦੀ ਬਾਧਕ ਹੈ। ਹਰਿ ਚੇਰੀ ਉਸ ਸੁਖ ਦੀ ਸਹਾਇਕ ਹੈ।

| ਮੂਲ | ਅਰਥ |
| --- | --- |
| **ਕਬੀਰ ਥੂਨੀ ਪਾਈ ਥਿਤਿ ਭਈ ਸਤਿਗੁਰ ਬੰਧੀ ਧੀਰ ॥ ਕਬੀਰ ਹੀਰਾ ਬਨਜਿਆ ਮਾਨ ਸਰੋਵਰ ਤੀਰ ॥ ੧੯੧ ॥** | ਕਬੀਰ, (ਜਦ) ਥੰਮੀ ਪਾਈ ਇਸਥਿਤੀ ਹੋ ਗਈ, ਸਤਿਗੁਰਾਂ ਨੇ ਧੀਰਜੁ ਬੰਨ੍ਹਾ ਦਿਤਾ। ਕਬੀਰ ਨੇ ਹੀਰਾ ਮਾਨ ਸਰੋਵਰ ਦੇ ਕਿਨਾਰੇ ਬਣਜ ਲੀਤਾ॥੧੯੧॥ |

**ਪਦਾਰਥ**— ਥੂਨੀ=ਥੰਮੀ। ਥਿਤਿ=ਇਸਥਿਤੀ। ਧੀਰ=ਧੀਰਜ। ਤੀਰ=ਪਾਸੋਂ, ਕਿਨਾਰਾ।

**ਭਾਵ**— ਮਾਨ ਸਰੋਵਰ ਸਤਿਸੰਗ ਹੈ ਸਤਿਗੁਰੂ ਹੰਸ ਰੂਪ ਹੀਰੇ ਵੇਚਣੇ ਵਾਲੇ ਹਨ, ਹੀਰਾ ਨਾਮ ਸਤਿਗੁਰਾਂ ਦਾ ਉਪਦੇਸ਼ ਹੈ। ਥੂਣੀ ਨਿਸਚੇ ਰੂਪ ਥੰਮੀ ਹੈ। ਧੀਰਜ ਬਨ੍ਹਾਇਆ, ਸੰਸੇ ਦੂਰ ਹੋਕੇ ਡੋਲਨਾ ਮਿਟ ਗਿਆ। ਭਾਵ ਏਹ ਕਿ ਸਤਿਸੰਗ ਵਿਚ ਸਤਿਗੁਰੂ ਜੀ ਨੇ ਨਾਮ ਬਖਸ਼ਿਆ, ਨਿਸ਼ਚਾ ਬੱਝ ਗਿਆ, ਉਸ ਵਿਚ ਇਸਥਿਤੀ ਹੋ ਗਈ, ਕਿਉਂਕਿ ਸਤਿਗੁਰੂ ਨੇ ਸੰਸੇ ਦੂਰ ਕਰਕੇ ਅਡੋਲਤਾ ਬਖਸ਼ੀ। ਇਹ ਸਲੋਕ ੧੫੪ ਸਲੋਕ ਦਾ ਉਪਾਇ ਹੈ। ਅਗਲੇ ਸਲੋਕ ਵਿਚ ਇਸੇ ਭਾਵ ਨੂੰ ਖੋਹਲਦੇ ਹਨ, ਅਰ ਦੱਸਦੇ ਹਨ ਕਿ ਉਹ ਹੀਰਾ ਮਾਨ ਸਰੋਵਰ ਪਰ ਹੀ ਨਹੀਂ, ਹੱਟੀ ਪਰ ਬੀ ਵਿਕਦਾ ਹੈ, ਪਰ ਉਹ ਹੱਟੀ ਕਿਹੀ ਹੈ, ਕਿਕੁਰ (ਕਿਸ ਤਰ੍ਹਾਂ) ਵਿਕਦਾ ਹੈ ਅੱਗੇ ਦੱਸਦੇ ਹਨ।

| ਮੂਲ | ਅਰਥ |
|---|---|
| **ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ ॥ ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ ॥ ੧੬੨ ॥** | ਕਬੀਰ, ਅਕਾਲ ਪੁਰਖ ਹੀਰਾ ਹੈ (ਉਸਦੇ) ਦਾਸ ਜਉਹਰੀ (ਹਨ) (ਹੀਰਾ) ਲੈਕੇ (ਹਿਰਦੇ ਰੂਪੀ) ਹਟੀ (ਵਿਚ) ਰਖਦੇ ਹਨ। ਜਦ ਪ੍ਰੀਖਜਕ ਪਾਈਦਾ ਹੈ ਤਦ ਹੀਰਿਆਂ ਦੀ ਵਟ ਸਟ (ਹੁੰਦੀ ਹੈ)॥੧੬੨॥ |

**ਪਦਾਰਥ**— ਜਉਹਰੀ=ਜਵਾਹਰੀ। ਮਾਂਡੈ=ਬਣਾਕੇ ਰਖਣਾ। ਪਾਰਖੂ=ਪਰੀਖਜਕ। ਸਾਟ=ਵੱਟ ਸਟ। ਸਾਟ=ਬਦਲੇ।

**ਭਾਵ**— ਅਕਾਲ ਪੁਰਖ ਜਾਂ ਉਸਦਾ ਨਾਮ ਰੂਪੀ ਹੀਰਾ ਹੈ। ਕਿਉਂਕਿ ਨਾਮ ਨਾਮੀ ਦੀ ਅਭੇਦਤਾ ਹੈ, ਦਾਸ ਜੌਹਰੀ ਹਨ ਜਿਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ: ਪ੍ਰਾਪਤ ਕਰਕੇ ਓਹ ਹਿਰਦੇ ਰੂਪੀ ਹਟ ਵਿਚ ਰਖਦੇ ਹਨ। ਕਥੱਕੜਾਂ ਵਾਂਗ ਗਵਾਉਂਦੇ ਨਹੀਂ ਫਿਰਦੇ। ਜਦ ਪਰਖਣ ਵਾਲੇ ਆ ਮਿਲੇ ਅਰਥਾਤ ਸੰਤਾਂ ਨੂੰ ਸੰਤ ਮਿਲੇ ਤਦ ਹੀਰਿਆਂ ਦੀ ਵੱਟ ਸੱਟ ਹੁੰਦੀ ਹੈ। ਅਰ ਇਕ ਦੂਜੇ ਦੀ ਅਵਸਥਾ ਅਰ ਸੁਖ ਦੇ ਆਪੋ ਵਿਚ ਬਚਨ ਬਿਲਾਸ ਹੁੰਦੇ ਹਨ, ਜਾਂ ਦੈਵੀ ਗੁਣਾਂ ਦੀ ਅਦਲ ਬਦਲ ਹੁੰਦੀ ਹੈ, ਯਥਾ **'ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ'**। (ਸੂਹੀ:ਮ:੧-੪) ਪਾਰਖੂ ਦਾ ਭਾਵ ਜਗਜਾਸੂ ਤੋਂ ਬੀ ਹੈ ਜੋ ਹੀਰਾ ਖਰੀਦਣਾ ਚਾਹੁੰਦਾ ਹੈ, ਅਰ ਪਰਖਦਾ ਫਿਰਦਾ ਹੈ ਕਿ ਠੀਕ ਮਨ ਮੰਨੇ ਦਾ ਮਿਲੇ ਤਾਂ ਲੈਣਾ ਹੈ, ਝੂਠਾ ਨਹੀਂ ਲੈਣਾ, ਉਸ ਨਾਲ ਹੀਰਿਆਂ ਦੀ ਵੱਟ ਸੱਟ ਹੁੰਦੀ ਹੈ। ਅਰਥਾਤ ਨਾਮ ਹੀਰਾ ਉਸਨੂੰ ਜੌਹਰੀ ਜਨ ਦੇਂਦੇ ਹਨ ਅਰ ਉਸ ਬਦਲੇ ਉਸਦਾ ਮਨ ਰੂਪ ਹੀਰਾ ਲੈਂਦੇ ਹਨ।

| ਮੂਲ | ਅਰਥ |
|---|---|
| **ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ ॥ ਅਮਰਾ ਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ ॥ ੧੬੩ ॥** | ਕਬੀਰ, (ਜੇਹਾ) ਕੰਮ ਪਿਆਂ ਹਰੀ ਸਿਮਰੀ ਦਾ ਹੈ (ਜੇਕਰ) ਸਦੀਵ ਅਜਿਹਾ ਯਾਦ ਕਰੋ (ਤਦ) ਬੈਕੁੰਠ ਵਿਖੇ ਵਾਸ ਕਰੋ (ਤੇ) ਹਰੀ ਗੁਆਚਾ ਹੋਇਆ (ਆਤਮ ਲਾਭ ਰੂਪੀ) ਧਨ ਮੋੜ ਦੇਵੇਗਾ॥੧੬੩॥ |

**ਪਦਾਰਥ**— ਅਮਰਾਪੁਰ=ਬੈਕੁੰਠ। ਬਹੋਰੈ=ਮੋੜੇਗਾ। ਬਿਤ=ਧਨ।

**ਭਾਵ**— ਜਿਹਾ ਕੁ ਵਿਪਦਾ ਤੇ ਪ੍ਰਯੋਜਨ ਸਾਧਨ ਵੇਲੇ ਲੋਕ ਪਰਮੇਸ਼ਰ ਦੀ ਆਰਾਧਨਾ ਕਰਦੇ ਹਨ, ਉਸ ਸੁਆਰਥ ਦੀ ਗ਼ਰਜ਼ ਕਰਕੇ ਚਿਤ ਬੜਾ ਇਕਾਗਰ ਹੋਕੇ ਲਗਦਾ ਹੈ। ਸ਼ੌਕ ਬਾਹਲਾ ਹੁੰਦਾ ਹੈ। ਪਰ ਜਦ ਕੰਮ ਨਿਕਲ ਜਾਏ ਫੇਰ ਪਰਮੇਸ਼ੁਰ ਯਾਦ ਨਹੀਂ ਰਹਿੰਦਾ, ਜੇ ਕਦੀ ਯਾਦ ਆਵੇ ਬੀ ਤਾਂ ਸਾਧਾਰਣ ਉਹੋ ਜਿਹਾ ਦ੍ਰਿੜ ਚਾਹ ਨਾਲ ਨਹੀਂ ਆਉਂਦਾ। ਕਬੀਰ ਜੀ ਕਹਿੰਦੇ ਹਨ ਕਿ ਜਿਕੁਰ ਕੰਮ ਪਏ ਤੇ ਸਿਮਰਦੇ ਹੋ ਉਕਰ ਸਦੀਵ ਸਿਮਰੋ। ਹੋਰ ਕਿਸੇ ਬਾਤ ਦੀ ਲੋੜ ਨਹੀਂ ਕੇਵਲ ਇਕ ਰਸ ਸਿਮਰਨੇ ਨਾਲ ਬੈਕੁੰਠ ਵਿਚ ਵਾਸ ਮਿਲੇਗਾ, ਅਰ ਜਨਮ ਜਨਮਾਂਤਰਾਂ ਵਿਚ ਜੋ ਅਗਜਾਨਾਂ ਵਿਚ ਫਸਕੇ ਆਤਮ ਲਾਭ ਦਾ ਘਾਟਾ ਪਾਇਆ ਹੈ, ਸੋ ਪਰਮੇਸ਼ੁਰ ਪੂਰਾ ਕਰ ਦੇਵੇਗਾ, ਤਾਂਤੇ ਕੰਮ ਪਏ ਵਾਂਙ ਸਦੀਵ ਸਿਮਰੋ।

| ਮੂਲ | ਅਰਥ |
|---|---|
| **ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥ ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥ ੧੬੪ ॥** | ਸੇਵਾ ਕਰਣ ਲਈ ਦੋ ਚੰਗੇ ਹਨ, ਇਕ ਸੰਤ ਤੇ ਇਕ ਰਾਮ। (ਕਿਉਂਕਿ) ਰਾਮ (ਤਾਂ) ਮੁਕਤੀ ਦਿੰਦਾ ਹੈ (ਤੇ) ਸੰਤ ਨਾਮ ਜਪਾਉਂਦਾ ਹੈ॥੧੬੪॥ |

**ਭਾਵ**— ਲੋਕ ਬੀ ਅਨੇਕ ਪ੍ਰਕਾਰ ਦੀਆਂ ਸੇਵਾ ਵਿਚ ਲਗ ਰਹੇ ਹਨ, ਪਰ ਉਨ੍ਹਾਂ ਦਾ ਫਲ ਨਾਸ਼ਵੰਤ ਹੁੰਦਾ ਹੈ। ਸੇਵਾ ਦੀ ਮਿਹਨਤ ਪਰਮਾਰਥ ਤੇ ਸੰਸਾਰ ਵਲ ਇਕੋ, ਪਰ ਫਲ ਅਡੋ ਅਡ। ਇਸ ਲਈ ਕਬੀਰ ਜੀ ਕਹਿੰਦੇ ਹਨ ਕਿ ਜਿਸ ਸੇਵਾ ਕਰ ਫਲ ਵਿਸ਼ੇਸ਼ ਹੋਵੇ ਸੋ ਧਾਰਨ ਕਰੋ। ਉਹ ਸੇਵਾ ਗੁਰੂ ਪਰਮੇਸ਼ੁਰ ਦੀ ਹੈ, ਜਿਸ ਕਰਕੇ ਅਵਿਨਾਸ਼ੀ ਫਲ ਪ੍ਰਾਪਤ ਹੁੰਦੇ ਹਨ। ਉਸ ਸੇਵਾ ਦਾ ਕੀ ਲਾਭ **"ਜਿਉ ਰਾਖਾ ਖੇਤ ਊਪਰਿ ਪਰਾਏ॥ ਖੇਤੁ ਖਸਮ ਕਾ ਰਾਖਾ ਉਠਿ ਜਾਏ॥ ਉਸੁ ਖੇਤ ਕਾਰਣਿ ਰਾਖਾ ਕੜੈ॥ ਤਿਸ ਕੈ ਪਾਲੈ ਕਛੂ ਨ ਪੜੈ"**॥(ਗਉ:ਮ:੫-੧੧) ਇਨ੍ਹਾਂ ਸੇਵਾ ਦਾ ਫਲ ਕੁਝ ਨਾ, ਜੇ ਹੋਵੇ ਤਾਂ ਅਨਸਥਿਰ। ਪਰ ਸੰਤ ਤੇ ਪਰਮੇਸੁਰ ਦੀ ਸੇਵਾ ਦਾ ਫਲ ਕੈਸਾ ਕਥਨ ਕਰਦੇ ਹਨ, ਕਿ ਸੰਤ ਸੇਵਾ ਕਰਨੇ ਤੇ ਨਾਮ ਪ੍ਰਾਪਤ ਹੁੰਦਾ ਹੈ, ਕਿਉਂਕਿ ਸੰਤ ਜਦ ਤੁਠੇਗਾ, ਨਾਮ ਜਪਾਵੇਗਾ। ਨਾਮ ਹੀ ਸਾਰ ਵਸਤੂ ਹੈ, ਜੋ ਲੋਕ ਪ੍ਰਲੋਕ ਦਾ ਸਹਾਈ ਹੈ, ਨਾਮ ਕਰਕੇ ਨਾਮੀ ਪ੍ਰਕਾਸ਼ਦਾ ਹੈ। ਦੂਜੀ ਸੇਵਾ ਪਰਮੇਸ਼ੁਰ ਦੀ ਹੈ ਜੋ ਮਨ ਚਿਤ ਤੇ ਆਤਮਾ ਕਰ ਕਰੀਦੀ ਹੈ, ਤਿਸ ਦਾ ਫਲ ਮੁਕਤੀ ਹੈ। ਦੋ ਹੀ ਸੇਵਾ ਸਾਰ ਹਨ ਜਿਨ੍ਹਾਂ ਦਾ ਫਲ ਇਕ ਰਸ ਰਹਿਣੇ ਵਾਲਾ ਤੇ ਅਮੋਲਕ ਹੈ, ਇਸ ਲਈ ਆਨ ਸੇਵਾ ਤਿਆਗ ਕੇ ਇਨ੍ਹਾਂ ਸੇਵਾ ਨੂੰ ਧਾਰਨ ਕਰੋ।

| ਮੂਲ | ਅਰਥ |
|---|---|
| **ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥ ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥ ੧੬੫ ॥** | ਕਬੀਰ, ਜਿਸ ਰਸਤੇ ਪੰਡਿਤ ਗਏ (ਉਨ੍ਹਾਂ ਦੇ) ਪਿਛੇ ਲੋਕਾਂ ਦੀ ਵਹੀਰ ਪੈ ਗਈ। (ਪਰ) ਇਕ ਰਾਮ ਦੀ ਘਾਟੀ ਔਖੀ ਹੈ ਕਬੀਰ ਤਾਂ ਉਸ ਉਪਰ ਚੜ੍ਹ ਰਿਹਾ ਹੈ॥੧੬੫॥ |

**ਪਦਾਰਥ**— ਬਹੀਰ=ਵਹੀਰ, ਲੋਕਾਂ ਦੀ ਭੀੜ। ਅਵਘਟ ਘਾਟੀ=ਔਖੀ ਘਾਟੀ।

**ਭਾਵ**— ਪੰਡਿਤ ਲੋਕ ਸੁਣਾਉਂਦੇ ਹਨ ਕਿ (ਸੂਰਗ ਕਾਮੋਯਾ ਜੰਯੁਜੇਤ) ਅਰਥਾਤ ਸੁਰਗ ਦੀ ਕਾਮਨਾ ਵਾਲਾ ਸੂਰਗੀਯ ਯੱਗ ਕਰੇ ਇਕੁਰ ਹੀ ਪੁਤ੍ਰੇਸ਼ਟੀ ਨਾਮਾ ਯਗ ਪੁਤ੍ਰ ਦੀ ਕਾਮਨਾ ਵਾਲਾ ਕਰੇ, ਇਸ ਪ੍ਰਕਾਰ ਅਨੇਕ ਤਰ੍ਹਾਂ ਦੇ ਫਲਾਂ ਦੇ ਲਾਲਚ ਦੇਕੇ ਨਾਨਾ ਭਾਂਤਾਂ ਦੇ ਕਰਮਾਂ ਵਿਚ ਲੋਕਾਂ ਨੂੰ ਫਸਾਉਂਦੇ ਹਨ। ਆਪ ਕਰਮ ਕਾਂਡ ਕਰਦੇ ਹਨ, ਮੂਰਤੀ ਪੂਜਾ ਵਰਤ ਆਦੀ ਫਾਹੀਆਂ ਦੇ ਰਸਤੇ ਤੁਰਦੇ ਤੇ ਤੋਰਦੇ ਹਨ, ਓਹ ਲਾਲਚ ਮਾਰੇ ਅਗਜਾਨੀ ਲੋਕ ਉਨ੍ਹਾਂ ਦੇ ਮਗਰ ਲਗ ਤੁਰਦੇ ਹਨ, ਕਿਉਂਕਿ ਵਰਤ ਰਖਣਾ, ਠਾਕਰ ਪੂਜਣੇ, ਦਾਨ ਕਰਨੇ, ਤੀਰਥ ਯਾਤ੍ਰਾ ਆਦੀ ਸਾਰੇ ਕੰਮ ਸੌਖੇ ਹਨ, ਇਹ ਵਰਮੀ ਮਾਰਨ ਦੇ ਉਪਾਉ ਹਨ, ਸਰਪ ਮਾਰਨੇ ਦਾ ਉਪਾਉ ਬਹੁਤ ਕਠਨ ਹੈ, ਇਸ ਕਰਕੇ ਲੋਕ

ਪੰਡਿਤਾਂ ਦੇ ਮਗਰ ਵਹੀਰਾਂ ਬੰਨ੍ਹ ਕੇ ਲਗ ਤੁਰਦੇ ਹਨ। ਜਦ ਕੋਈ ਸੁਣਦਾ ਹੈ ਕਿ ਇਕ ਇਕਾਦਸ਼ੀ ਦੇ ਬਦਲੇ ਫਲਾਣਾ ਸੁਰਗ ਲਭ਼ਦਾ ਹੈ ਤਦ ਮੂਰਖ ਲੋਕ ਝਟ ਮੰਨ ਲੈਂਦੇ ਹਨ, ਪਰ ਸ਼ਰੀਰਕ ਕਲੇਸ਼ ਦਾ ਕੀ ਲਾਭ? ਇਕਾਦਸ਼ੀ ਰੱਖੀ ਹੋਈ ਵਿਚ ਨਿੰਦਤ ਕਰਮ ਝੂਠ ਬੋਲਣਾ, ਕ੍ਰੋਧ ਕਰਨਾ ਨਹੀਂ ਛੁਟਦੇ, ਸੋ ਲੋਕੀ ਨਾਲ ਫਲੋਹਾਰਾਂ ਦੇ ਗੱਫੇ ਲੁਟਦੇ ਹਨ ਨਾਲੇ ਅਪਣੇ ਜਾਣੇ ਪਰਮੇਸੁਰ ਵਲੋਂ ਸੁਰਗ ਮਿਲਣ ਦੇ ਠੇਕੇ ਦੀਆਂ ਸ਼ਰਤਾਂ ਪੂਰਨ ਕਰਦੇ ਹਨ। ਕਬੀਰ ਜੀ ਕਹਿੰਦੇ ਹਨ ਸੁਗਮ ਹੋਣੇ ਕਰ ਲੋਕ ਫਸੇ ਹਨ, ਪਰ ਜੋ ਅਸਲ ਰਸਤਾ ਹੈ ਉਹ ਬਹੁਤ ਕਠਨ ਹੈ, ਪਰਬਤਾਂ ਵਤ ਦੁਸ਼ਤਰ ਹੈ ਅਰ ਘਾਟੀਆਂ ਵਤ ਕਰੜਾ ਤੇ ਫਲਾ ਦੇ ਲਾਲਚ ਤੋਂ ਬੰਜਰ ਹੈ। ਮੈਂ ਉਸ ਔਖੇ ਰਸਤੇ (ਭਗਤੀ) ਪਰ ਚੜ ਰਿਹਾ ਹਾਂ, ਮੇਰੇ ਪਿਛੇ ਵਹੀਰ ਨਹੀਂ ਪਈ, ਕਿਉਂਕਿ ਰਸਤਾ ਕਠਨ ਹੈ, ਇਹ ਤਾਂ ਅਲੂਣੀ ਸਿਲਾ ਚੱਟਣੀ ਹੈ। ਪੁਤਰ, ਧਨ, ਦਾਰਾ, ਸੁਰਗ ਆਦੀ ਦੇ ਲਾਲਚ ਦੇ ਕੇ ਮੈਂ ਲੋਕਾਂ ਨੂੰ ਮਗਰ ਨਹੀਂ ਲਾਉਂਦਾ। **"ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ"**। (ਗੂਜ:ਮ:੫-੩) ਇਹ ਅਲੂਣੀ ਸਿਲਾ ਜਿਸ ਨੇ ਚਟਣੀ ਹੋਵੇ, ਅਰ ਫੇਰ ਭਗਤੀ ਮਾਂਰਗ ਦੇ ਔਖ ਸਹਾਰਨੇ ਹੋਣ, ਜੀਉਂਦੇ ਜੀ ਜੀਵਤ ਭਾਵ ਤੋਂ ਮਰਨਾ ਹੋਵੇ ਓਹ ਸਾਡੇ ਮਗਰ ਤੁਰੇ। ਪਿਛਲੇ ਸਲੋਕ ਵਿਚ ਅਪਣਾ ਰਸਤਾ ਅਰ ਫਲ ਦੱਸ ਆਏ ਹਨ, ਸੰਤਾਂ ਤੇ ਪਰਮੇਸ਼ੁਰ ਦੀ ਸੇਵਾ ਦਾ ਫਲ ਨਾਮ ਤੇ ਮੁਕਤੀ। ਇਹ ਤਾਂ ਸੰਤਾਂ ਦੀ ਔਖੀ ਘਾਟੀ ਹੈ, ਜੋ ਸਚ ਹੈ ਤੇ ਪ੍ਰਾਪਤ ਹੁੰਦੀ ਹੈ, ਤੇ ਪੰਡਤਾਂ ਦੇ ਰਸਤੇ ਪੁਤਰ, ਧਨ, ਦਾਰਾ, ਸੁਰਗ ਆਦੀ ਲਾਲਚ, ਉਨ੍ਹਾਂ ਲਾਲਚਾਂ ਲਈ ਤਰ੍ਹਾਂ ਤਰ੍ਹਾਂ ਦੇ ਕਰਮ, ਫੇਰ ਨਿਸਚੇ ਨਹੀਂ ਕਿ ਓਹ ਫਲ ਪ੍ਰਾਪਤ ਹੋਣਗੇ ਬੀ ਕਿ ਨਹੀਂ।

| ਮੂਲ | ਅਰਥ |
|---|---|
| **ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ ॥ ਤਬ ਕੁਲੁ ਕਿਸ ਕਾ ਲਾਜਸੀ ਜਬ ਲੇ ਧਰਹਿ ਮਸਾਨਿ ॥ ੧੬੬ ॥** | ਕਬੀਰ, ਦੁਨੀਆਂ ਦੇ ਫਿਕਰ ਕਰਕੇ ਮਰ ਗਿਆ, ਕੁਲ ਦੀ ਲਜਾ ਵਿਚ ਚਲਦਾ ਰਿਹਾ, ਪਰ ਜਦੋਂ (ਮੁਰਦਾ ਕਰਕੇ) ਚਿਖਾ ਪੁਰ ਰੱਖਣਗੇ ਤਦੋਂ ਕਿਸ ਦਾ ਕੁਲ ਸ਼ਰਮਾਏਗਾ॥੧੬੬॥ |

**ਪਦਾਰਥ**— ਦੋਖੇ=ਫਿਕਰ। ਕਾਨਿ=ਲੱਜਾ।

**ਭਾਵ**— ਅਨੇਕਾਂ ਲੋਕ ਕੁਲ ਦੀ ਲਾਜ ਪਿਛੇ ਪਰਮਾਰਥ ਵੱਲ ਨਹੀਂ ਲਗਦੇ, ਕੋਈ ਤਾਂ ਪਰਮਾਰਥ ਨੂੰ ਨਿਖਿਧ ਮੰਗਤੇ ਲੋਕਾਂ ਦਾ ਕਰਤੱਵ ਜਾਣਕੇ ਇਸ ਵਿਚ ਕੁਲ ਨੂੰ ਵੱਟਾ ਲਗਦਾ ਸਮਝਦੇ ਹਨ, ਕਈ ਅਪਣੇ ਕੁਲ ਦੀ ਹੈਸੀਅਤ ਨੂੰ ਕਾਇਮ ਰੱਖਣੇ ਲਈ ਵਿਹਾਰ਼ਕ ਕਾਰਜ ਕਰਦੇ ਹੋਏ ਪਰਮਾਰਥ ਦੀ ਸੋਚ ਤੋਂ ਸੂਗ ਕਰਦੇ ਹਨ ਅਰ ਝੂਠ ਪਾਪ ਕਰਕੇ ਜਿਸ ਕਿਸ ਤਰ੍ਹਾਂ ਬਣ ਪਵੇ ਪਦਾਰਥ ਸੰਗ੍ਰਹ ਵਲ ਲਗਦੇ ਹਨ ਕਿ ਕਿਵੇਂ ਕੁਲ ਦਾ ਨੱਕ ਨਾ ਨੀਵਾਂ ਹੋ ਜਾਵੇ। ਐਸਾ ਕਰਦੇ ਕਰਦੇ ਮੌਤ ਆ ਗ੍ਰਸਦੀ ਹੈ, ਫੇਰ ਮੁਰਦਾ ਬਣਕੇ ਜਾਂਦਾ ਹੈ, ਲੋਕ ਚੁਕਕੇ ਮਸਾਣਾਂ ਵਿਚ ਲੈ ਜਾਕੇ ਫੂਕ ਦੇਂਦੇ ਹਨ। ਕਬੀਰ ਜੀ ਕਹਿੰਦੇ ਹਨ ਅਸਲ ਨਕ ਵੱਢਣੀ ਤਾਂ ਹੁਣ ਹੋਈ, ਜੋ ਲੋਕਾਂ ਨੇ ਮੋਢੇ ਤੇ ਚੁਕਕੇ ਲਕੜਾਂ ਪੁਰ ਧਰਕੇ ਫੂਕ ਦਿੱਤਾ, ਐਸ ਵੇਲੇ ਬੀ ਉਹੋ ਗੱਲ ਕਹੋ ਖਾਂ, ਕਿ ਜੀ ਪਰਮਾਰਥ ਤੇ ਕੀ ਕਰਾਂ ਇਸ ਤਰ੍ਹਾਂ ਮੇਰੀ ਕੁਲ ਨੂੰ ਵੱਟਾ ਲੱਗਦਾ ਹੈ। ਹੁਣ ਕੁਲ ਲੋਕ ਲਾਜ ਦਾ ਢੁੱਚਰ ਦੇਕੇ ਐਸ ਬੇਪਤੀ ਤੋਂ ਬਚਕੇ ਦਿਖਾਵੇ। ਇਸ ਵਿਚ ਸਿਖਜਾ ਇਹ ਹੈ ਕਿ ਪਰਮਾਰਥ ਨੂੰ ਕੁਲ ਦੀ ਲਾਜ ਤੋਂ ਵਧੀਕ ਪਜਾਰ ਕਰਨਾ ਚਾਹੀਦਾ ਹੈ, ਜੇ ਧਰਮ ਸਿਧ ਕਰਨੇ ਹਿਤ ਕੁਲ ਲਾਜ ਜਾਵੇ ਤਾਂ ਪਰਵਾਹ ਨਹੀਂ ਕਰਨੀ ਚਾਹੀਦੀ। ਅਗੇ ਲੋਕ ਲਾਜ ਦਾ ਕਥਨ ਕਰਦੇ ਹਨ।

| ਮੂਲ | ਅਰਥ |
| --- | --- |
| **ਕਬੀਰ ਡੂਬਹਿਗੋ ਰੇ ਬਾਪੁਰੇ ਬਹੁ ਲੋਗਨ ਕੀ ਕਾਨਿ ॥ ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥ ੧੬੭ ॥** | ਕਬੀਰ, ਹੇ ਵਿਚਾਰੇ! ਡੁਬ ਜਾਏਂਗਾ ਬਾਹਲੇ ਲੋਕਾਂ ਦੀ ਕਾਣ ਵਿਚ। ਗੁਆਂਢੀ ਦੇ ਘਰ ਜੋ ਹੋਇਆ ਹੈ ਤੂੰ ਅਪਣੇ (ਘਰ) ਬੀ (ਹੋਇਆ) ਜਾਣ॥੧੬੭॥ |

**ਪਦਾਰਥ**— ਬਾਪੁਰੇ=ਕੰਗਲੇ, ਵਿਚਾਰੇ। ਪਾਰੋਸੀ=ਗਵਾਂਢੀ।

**ਭਾਵ**— ਲੋਕਾਂ ਦੀ ਕਾਣ ਕੱਡਦਾ ਹੀ ਮਰ ਜਾਏਂਗਾ, ਜਿਕੁਰ ਹਮਸਾਏ ਦੇ ਘਰ ਮਰਨਾ ਪੈਂਦਾ ਹੈ ਆਪਣੇ ਬੀ ਜਾਣ ਛੱਡ ਕਿ ਇਹ ਸਮਾਂ ਕਿਸੇ ਨ ਕਿਸੇ ਦਿਨ ਵਰਤੇਗਾ, ਦੇਖੋ ਰਾਵਨ ਜੈਸੇ ਦੇ ਦਿਨ ਇਕ ਰਸ ਨਾ ਰਹੇ, ਕਾਲ ਨੇ ਆਕੇ ਉਸ ਮਹਾਨ ਬਲੀ ਨੂੰ ਬੀ ਘੇਰ ਲਿਆ **"ਇਕੁ ਲਖੁ ਪੂਤ ਸਵਾ ਲਖੁ ਨਾਤੀ॥ ਤਿਹ ਰਾਵਨ ਘਰ ਦੀਆ ਨ ਬਾਤੀ"**॥(ਆਸਾ:ਕਬੀ-੮) ਤਾਂਤੇ ਲੋਕ ਲਾਜ ਦੇ ਪਿਛੇ ਪਰਮਾਰਥ ਨਾ ਵਿਗਾੜੋ, ਮੌਤ ਨੂੰ ਸਿਮਰਣ ਕਰੋ, ਜੋ ਤੁਹਾਡੇ ਦੇਖਦੇ ਦੇਖਦੇ ਤੁਹਾਡੇ ਆਂਢ ਗੁਆਂਢ ਅਨੇਕਾਂ ਨੂੰ ਗ੍ਰਸ ਰਹੀ ਹੈ, ਇਕ ਦਿਨ ਤੁਹਾਡੇ ਘਰ ਬੀ ਫੇਰਾ ਪਾਵੇਗੀ, ਤਾਂਤੇ ਲੋਕ ਲਾਜ ਨੂੰ ਛੱਡਕੇ ਮੌਤ ਨੂੰ ਨਿਸਚੇ ਆਉਣੇ ਵਾਲੀ ਜਾਣਕੇ ਪਰਮਾਰਥ ਸਿੱਧ ਕਰ ਲਵੋ।

| ਮੂਲ | ਅਰਥ |
| --- | --- |
| **ਕਬੀਰ ਭਲੀ ਮਧੂਕਰੀ ਨਾਨਾ ਬਿਧਿ ਕੋ ਨਾਜੁ ॥ ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ ॥ ੧੬੮ ॥** | ਕਬੀਰ, ਭਿੱਖਿਆ ਦੀ ਰੋਟੀ ਚੰਗੀ ਹੈ (ਜਿਸ ਵਿਚ) ਕਈ ਭਾਂਤ ਦਾ ਅਨਾਜ (ਮਿਲਦਾ ਹੈ) ਜਿਸ ਪਰ ਕਿਸੇ ਦਾ ਦਾਵਾ ਨਹੀਂ ਹੁੰਦਾ (ਜਿਸ ਲਈ) ਵਡਾ ਦੇਸ ਤੇ ਵਡਾ ਰਾਜ ਹੈ॥੧੬੮॥ |

**ਪਦਾਰਥ**— ਮਧੂਕਰੀ=ਭਿਖਿਆ ਦੀ ਰੋਟੀ।

**ਭਾਵ**— ਪਿਛੇ ਕੁਲ ਲਾਜ ਤੇ ਲੋਕ ਲਾਜ ਦਾ ਵਰਣਨ ਸੀ, ਹੁਣ ਇਨ੍ਹਾਂ ਦੀ ਅਵਧੀ ਤਕ ਕਹਿਕੇ ਉਪਦੇਸ਼ ਕਰਦੇ ਹਨ, ਜੇ ਕਰ ਪਰਮਾਰਥ ਸਿਧੀ ਹਿਤ ਮੰਗਕੇ ਖਾਣ ਤਕ ਨੌਬਤ ਬੀ ਪਹੁੰਚ ਜਾਵੇ, ਤਦ ਕੁਲ ਲਾਜ ਲੋਕ ਲਾਜ ਸਮਝਕੇ ਪਾਮਰ ਨਾ ਬਣੋ, ਸਗੋਂ ਉਸ ਮੰਗ ਖਾਣ ਵਿਚ ਇਹ ਗੁਣ ਦੇਖੋ, ਕਿ ਇਹ ਮਧੂਕੜੀ ਮਾੜੀ ਨਹੀਂ ਹੈ ਇਸ ਵਿਚ ਤਰ੍ਹਾਂ ਤਰ੍ਹਾਂ ਦਾ ਅੰਨ ਮਿਲਦਾ ਹੈ, ਕਿਤੋਂ ਚੱਪਾ ਟੁਕਰ ਕਣਕ ਦਾ ਕਿਤੋਂ ਜੌਂ ਛੋਲੇ ਮੱਕੀਦਾ। ਫੇਰ ਇਸ ਪੁਰ ਕਿਸੇ ਦਾ ਦਾਵਾ ਨਹੀਂ ਕਿ ਮੈਂ ਫਲਾਨੇ ਨੂੰ ਚੱਪਾ ਟੁਕਰ ਦਿਤਾ ਹੈ, ਤਾਂ ਉਹ ਮੇਰਾ ਦਾਸ ਹੋ ਗਿਆ ਹੈ ਜਾਂ ਕੋਈ ਇਹ ਦਾਵਾ ਬੰਨ੍ਹ ਲਵੇ ਕਿ ਫਕੀਰ ਨੂੰ ਰੋਟੀ ਪਾਈ ਹੈ ਹੁਣ ਇਹ ਮੇਰੇ ਪ੍ਰੇਮ ਵਿਚ ਫਸ ਗਿਆ ਹੈ। ਮਧੂਕੜੀ ਖਾਣੇ ਵਿਚ ਐਸਾ ਬੰਧਨ ਕੋਈ ਨਹੀਂ ਪੈਂਦਾ। ਫੇਰ ਇਸ ਲਈ ਕੋਈ ਦੇਸ ਕੋਈ ਰਾਜ ਦੂਰ ਨਹੀਂ, ਕਿਸੇ ਦੇਸ਼ ਜਾਏ, ਕਿਸੇ ਰਾਜ ਵਿਚ ਜਾਏ, ਮਧੂਕੜੀ ਹਰ ਦੇਸ਼ ਲਭ ਜਾਂਦੀ ਹੈ ਜ਼ਰੂਰ। ਜਾਂ ਇਉਂ ਬੀ ਕਹਿੰਦੇ ਹਨ ਕਿ ਦਾਵਾ ਕਿਸੇ ਨਾਲ ਨਹੀਂ ਬਝਦਾ, ਭਾਵੇਂ ਕਿਡਾ ਵਡਾ ਦੇਸ਼ ਤੇ ਰਾਜ ਹੋਵੇ, ਮਧੂਕੜੀ ਖਾਣੇ ਵਾਲਾ ਨਿਰਦਾਵੇ ਹੀ ਨਿਰਬਾਹ ਕਰਦਾ ਹੈ। ਅਗਲੇ ਸ਼ਲੋਕ ਵਿਚ ਨਿਰਦਾਵੇ ਦਾ ਪ੍ਰਕਾਰ ਕਹਿਣਗੇ।

ਇਸ ਸਲੋਕ ਦਾ ਇਹ ਭਾਵ ਨਹੀਂ ਕਿ ਗੁਰਮਤਿ ਵਿਖੇ ਮੰਗ ਖਾਣ ਦੀ ਮਹਿਮਾ ਹੈ। ਇਹ ਤਾਂ ਲਾਜ ਦੀ ਬਾਤ ਪਰਥਾਇ ਵਾਕ ਹੈ, ਕਿ ਪਰਮਾਰਥ ਸਾਧਨ ਹਿਤ ਲਾਜ ਦਾ ਐਥੋਂ ਤਕ ਤਿਆਗ ਕਰੇ ਕਿ ਮੰਗ ਖਾਣ ਨੂੰ ਬੀ ਲਾਜ ਦਾ ਕਾਰਣ ਨਾ ਜਾਣੇ, ਸਗੋਂ ਇਸ ਵਿਚ ਗੁਣ ਬੁਧੀ ਕਰ ਲਵੇ ਕਿ ਤਰ੍ਹਾਂ ਤਰ੍ਹਾਂ ਦਾ ਅੰਨ ਮਿਲਦਾ ਹੈ, ਨਿਰਦਾਵੇ ਨਿਭਦੀ ਹੈ, ਅਰ ਇਸ ਦਾ ਕਿਤੇ ਘਾਟਾ ਨਹੀਂ।

ਮਧੂਕੜੀ ਉਸ ਰੋਟੀ ਦਾ ਨਾਮ ਹੈ ਜੋ ਭਿੱਛਿਆ ਕਰਕੇ ਕੇਵਲ ਭੁਖ ਦੂਰ ਕਰਨੇ ਹਿਤ ਖਾਧੀ ਜਾਵੇ, ਨਾਂ ਤਾਂ ਅਨਾਦਰ ਦੇਖਕੇ ਦੁਖੀ ਹੋਣਾ ਨਾ ਕਿਸੇ ਦੇ ਆਦਰ ਵਿਚ ਫਸਕੇ ਲਾਲਚੀ ਹੋ ਜਾਣਾ, ਨਾ ਬਹੁਤੀਆਂ ਮੰਗ ਕੇ ਵੇਚਣੀਆਂ, ਨਾਂ ਮੰਗਤੇ ਹੋ ਜਾਣਾ। ਜਦ ਚਿਤ ਬ੍ਰਿਤੀ ਸੰਸਾਰਕ ਬਿਵਹਾਰ ਨ ਕਰ ਸਕੇ, ਤਦ ਸਰੀਰ ਯਾਤ੍ਰਾ ਨਿਰਬਾਹ ਕਰਨੇ ਹਿਤ ਮਧੂਕੜੀ ਖਾਣੀ ਕਹੀ ਹੈ, ਕਿ ਹਡ ਚੰਮ ਦਾ ਸਰੀਰ ਤੁਰਿਆ ਰਹੇ। ਜੋ ਲੋਕ ਮੰਗਤੇ ਬਣ ਗਏ ਹਨ, ਯਾ ਮੰਗ ਮੰਗਕੇ ਲਾਲਚੀ ਹੋ ਰਹੇ ਹਨ, ਜਿਨ੍ਹਾਂ ਨੇ ਵਿਵਹਾਰ ਛਡਕੇ ਹੱਡ ਰਖਣ ਬਦਲੇ ਮੰਗਣਾ ਸ਼ੁਰੂ ਕੀਤਾ ਹੈ, ਇਹ ਉਨ੍ਹਾਂ ਲਈ ਬੀ ਸਿਖਯਾ ਹੈ ਕਿ ਮਧੂਕੜੀ ਖਾਓ, ਹਦ ਨੂੰ ਨਾ ਟਪੋ, ਅਜਿਹਾ ਨਾ ਕਰੋ ਜਿਹਾ ਗੁਰੂ ਜੀ ਆਖਦੇ ਹਨ **'ਧੋਤੀ ਖੋਲਿ ਵਿਛਾਏ ਹੇਠਿ॥ ਗਰਧਪ ਵਾਗੂ ਲਾਹੇ ਪੇਟਿ'॥੧॥**(ਗਉ:ਮ:੫, ਪੰਨਾ-੨੦੧)

ਪੁਨਾ:- **'ਅਭਿਆਗਤ ਏਹਿ ਨਾ ਆਖੀਅਨਿ ਜਿਨ ਕੇ ਮਨ ਮਹਿ ਭਰਮੁ॥ ਤਿਸ ਦੈ ਦਿਤੈ ਨਾਨਕਾ ਤੇਹੋ ਜੇਹਾ ਧਰਮੁ'॥**(ਰਾਮ:ਵਾਰ-੬) ਇਹ ਪਰਮ ਨਿੰਮ੍ਰਤਾ ਦੀ ਅਵਸਥਾ ਕਹੀ ਹੈ। ਸਿੱਟਾ ਇਹ ਹੈ ਕਿ ਨਿਰਮਾਣ ਹੋਕੇ ਮਧੂਕੜੀ ਮੰਗੇ ਜੇ ਨਾ ਮਿਲੇ ਤਾਂ ਬੁੜ ਬੁੜ ਨਾ ਕਰ, ਸਦਾ ਪ੍ਰਸੰਨ ਰਹੇ॥

| ਮੂਲ | ਅਰਥ |
|---|---|
| **ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ ॥ ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ ॥ ੧੬੯ ॥** | ਕਬੀਰ, ਦਾਵੇ ਵਿਖੇ ਦਾਹ ਹੁੰਦਾ ਹੈ। ਨਿਰਦਾਵੇ ਨਿਸੰਕ ਹੋ ਕਰ ਰਹਿੰਦਾ ਹੈ। ਜੋ ਜਨ ਨਿਰਦਾਵੇ ਰਹਿੰਦਾ ਹੈ ਉਹ ਇੰਦ੍ਰ ਵਰਗੇ ਨੂੰ ਬੀ ਕੰਗਾਲ ਜਾਣਦਾ ਹੈ॥੧੬੯॥ |

**ਪਦਾਰਥ**— ਦਾਝਨੁ=ਦਾਹ, ਸੜਨ। ਰੰਕ=ਕੰਗਾਲ। ਸੋ=ਵਰਗੇ।

**ਭਾਵ**— ਜਦ ਕਿਸੇ ਚੀਜ਼ ਵਿਚ ਦਾਵਾ ਬੰਨ੍ਹ ਲੀਤਾ ਜਾਵੇ ਅਰਥਾਤ ਮੇਰ ਤੇਰ ਪੈ ਜਾਵੇ, ਤਦ ਉਸ ਵੇਲੇ ਤਾਂ ਸੁਖ ਪਰਤੀਤ ਦੇਂਦਾ ਹੈ, ਪਰ ਜਦ ਕੋਈ ਵਿਘਨ ਪਵੇ ਤਦ ਦੁਖ ਹੁੰਦਾ ਹੈ। ਇਸ ਲਈ ਕਹਿੰਦੇ ਹਨ ਕਿ ਦਾਵੇ ਕਰਕੇ ਸੜਨਾ ਹੁੰਦਾ ਹੈ। ਦਾਵੇ ਹੀਣ ਪੁਰਖ ਨੂੰ ਕੋਈ ਡਰ ਨਹੀਂ। ਇਹ ਐਦਾਂ ਦੀ ਗਲ ਹੈ ਕਿ ਜਿੱਦਾਂ ਬ੍ਰਿਛ ਤੇ ਚੜੇ ਨੂੰ ਡਿਗਣੇ ਦਾ ਦੁਖ ਹੁੰਦਾ ਹੈ, ਪਰ ਜੋ ਧਰਤੀ ਪੁਰ ਲੇਟ ਰਿਹਾ ਹੈ ਉਸਨੂੰ ਕਿਸੇ ਦੁਖ ਦਾ ਡਰ ਨਹੀਂ ਹੈ। ਫੇਰ ਬੇਪਰਵਾਹੀ ਬੀ ਪੂਰੀ ਹੋ ਜਾਂਦੀ ਹੈ, ਉਹ ਇੰਦ੍ਰ ਵਰਗੇ ਪਰਤਾਪੀ ਨੂੰ ਬੀ ਕੰਗਾਲ ਜਾਣਦਾ ਹੈ, ਕਿਉਂਕਿ ਉਹ ਸਮਝਦਾ ਹੈ, ਕਿ ਇੰਦ੍ਰ ਨੂੰ ਦਾਝਨ ਦਾ ਸਮਾਂ ਆਵੇਗਾ। ਜ਼ਰਾ ਉਸਦੇ ਅਸ਼੍ਰਰਜ ਵਿਚ ਵਿਘਨ ਪਵੇ ਤਦੇ ਸੜੇਗਾ, ਪਰ ਮੈਂ ਇਸ ਤੋਂ ਅਤੀਤ ਹਾਂ, ਯਥਾ- **'ਜਬ ਮੇਰੀ ਮੇਰੀ ਮਿਟਿ ਜਾਇ॥ ਤਉ ਪ੍ਰਭ ਕਾਜੁ ਸਵਾਰਹਿ ਆਇ'॥**(ਭੈਰੋਂ:ਕਬੀ-੬)

| ਮੂਲ | ਅਰਥ |
|---|---|
| **ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ ॥ ਭਾਗ ਬਡੇ ਤੈ ਪਾਇਓ ਤੂੰ ਭਰਿ ਭਰਿ ਪੀਉ ਕਬੀਰ ॥ ੧੭੦ ॥** | ਕਬੀਰ, ਲਬਾਲਬ ਤਲਾ ਭਰਿਆ ਹੋਇਆ ਹੈ (ਪਰ) ਕੋਈ ਪਾਣੀ ਪੀ ਨਹੀਂ ਸਕਦਾ। ਵਡੇ ਭਾਗਾਂ ਕਰ ਪਾਇਆ ਹਈ ਤੂੰ (ਬੁੱਕ) ਭਰ ਭਰ ਪੀ, ਹੇ ਕਬੀਰ॥੧੭੦॥ |

**ਪਦਾਰਥ—** ਪਾਲਿਸਮੁਹਾ=ਲਬਾਲਬ, ਕੰਢਿਆਂ ਤਕ। ਸਰਵਰੁ=ਤਾਲ। ਨੀਰੁ=ਜਲ।

**ਭਾਵ—** ਇਥੇ ਕਬੀਰ ਜੀ ਆਪ ਨੂੰ ਸ਼ਰੋਤਾ ਰਖਕੇ ਉਪਦੇਸ਼ ਕਰਦੇ ਹਨ ਕਿ ਸਤਿਸੰਗ ਤਲਾਉ ਅੰਮ੍ਰਿਤ (ਨਾਮੀ) ਜਲ ਨਾਲ ਨਕੋ ਨਕ ਭਰਿਆ ਹੋਇਆ ਤੈਨੂੰ ਮਿਲ ਗਿਆ ਹੈ ਜਿਸ ਦੇ ਪੀਣ ਵਿਚ ਕੁਝ ਔਖ ਨਹੀਂ ਹੈ, ਹੋਰ ਲੋਕ ਵਿਖਜ ਆਸ਼ਕਤ ਹੋ ਰਹੇ ਹਨ ਇਸਨੂੰ ਪੀ ਨਹੀਂ ਸਕਦੇ। ਤੂੰ ਇਸ ਨੂੰ ਰਜ ਰਜ ਕੇ ਪੀ ਕੋਈ ਕਸਰ ਨਾ ਛੱਡ। ਭਾਵ ਪੁਨਾ ਪੁਨਾ ਚਿੰਤਨ ਕਰ।

ਇਉਂ ਬੀ ਹੈ ਕਿ ਅਕਾਲ ਪੁਰਖ ਸਰਬ ਬਜਾਪੀ ਭਰੇ ਹੋਏ ਤਲਾਬ ਦੇ ਜਲ ਵਾਕਰ ਸਾਰੇ ਬ੍ਰਹਮਾਂਡ ਵਿਚ ਭਰ ਰਿਹਾ ਹੈ ਪਰ ਕੋਈ ਉਸ ਜਲ ਨੂੰ ਪੀ ਨਹੀਂ ਸਕਦਾ, ਭਾਵ ਆਤਮ ਸੁਖ ਨਹੀਂ ਲੈ ਸਕਦਾ, ਤੂੰ ਬਡੇ ਭਾਗਾਂ ਕਰਕੇ ਉਸ ਅਵਸਥਾ ਨੂੰ ਪ੍ਰਾਪਤ ਹੈਂ, ਕਿ ਜਿਸ ਕਰਕੇ ਤੂੰ ਉਸ ਲਾਭ ਨੂੰ ਲੈ ਸਕਦਾ ਹੈਂ, ਤਾਂਤੇ ਜਿਤਨਾ ਹੋ ਸਕੇ ਲਾਭ ਲੈ ਲੈ, ਜਿਕੁਰ ਮੱਛੀ ਤਲਾ ਦੇ ਵਿਚ ਵਸਦੀ ਹੈ। ਜਲ ਦੇ ਆਸਰੇ ਰਹਿੰਦੀ ਹੈ, ਜਲ ਕਰਕੇ ਜਿਊਂਦੀ ਹੈ, ਅਰ ਜਲ ਉਸਦੇ ਮੂੰਹ ਵਿਚ ਗਲੇਫੜੇ ਥਾਈਂ ਸਿਕ ਜਾਂਦੀ ਹੈ ਜਿਸ ਕਰ ਕੇ ਉਸਦੇ ਅੰਦਰ ਹਵਾ ਪਹੁੰਚਦੀ ਹੈ, ਪਰ ਤਦ ਬੀ ਉਸਦੀ ਤ੍ਰੇਹ ਨਹੀਂ ਬੁਝਦੀ! ਤ੍ਰੇਹ ਤਦ ਹੀ ਮਿਟਦੀ ਹੈ ਜੇ ਅੰਦਰ ਲੰਘੇ, ਤਾਂ ਕਹਿੰਦੇ ਹਨ ਮੱਛੀ ਇਸ ਗੱਲੋਂ ਬੇ ਖ਼ਬਰੀ ਹੁੰਦੀ ਹੈ ਕਿ ਜਲ ਕਿਆ ਵਸਤੂ ਹੈ। ਇਸੀ ਪ੍ਰਕਾਰ ਸਭ ਲੋਕ ਅਕਾਲ ਪੁਰਖ ਰੂਪੀ ਜਲ ਵਿਚ ਵਸਦੇ, ਉਸੇ ਦੇ ਆਸ੍ਰੇ ਖਾਣ ਪਾਣ ਆਦੀ ਕਰ ਰਹੇ ਹਨ, ਪਰ ਆਤਮ ਲਾਭ ਉਸੇ ਨੂੰ ਪ੍ਰਾਪਤ ਹੈ ਜੋ ਬਡੇ ਭਾਗਾਂ ਕਰ ਉਥੋਂ ਤਕ ਪਹੁੰਚਾ ਹੈ।

| ਮੂਲ | ਅਰਥ |
|---|---|
| **ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ ॥ ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹਿਓ ਕਬੀਰੁ ॥ ੧੭੧ ॥** | ਕਬੀਰ, (ਜਿਕੁਰ) ਸਵੇਰੇ ਤਾਰੇ ਛਪ ਜਾਂਦੇ ਹਨ ਤਿਕੁਰ ਇਹ ਸਰੀਰ ਛਿਪ ਜਾਂਦਾ ਹੈ (ਪਰ) ਇਹ ('ਰਾਮ' 'ਰਾਮ') ਦੋ ਅਖਰ ਨਹੀਂ ਛਿਪਦੇ ਉਨ੍ਹਾਂ ਨੂੰ ਕਬੀਰ ਨੇ ਪਕੜ ਰਖਿਆ ਹੈ॥੧੭੧॥ |

**ਪਦਾਰਥ—** ਪਰਭਾਤੇ=ਪ੍ਰਾਤਕਾਲ। ਖਿਸਹਿ=ਖਿਸਕ ਜਾਣਾ, ਛਪਣਾ।

**ਭਾਵ—** ਰਾਤ ਸਮੇਂ ਆਕਾਸ਼ ਵਿਚ ਅਨਗਿਣਤ ਤਾਰੇ ਕੈਸੇ ਸੁੰਦਰ ਸਜੇ ਹੋਏ ਮਨ ਨੂੰ ਮੋਂਹਦੇ ਹਨ, ਪਰ ਸਵੇਰ ਹੋਈ ਤੇ ਸਭ ਲੋਪ ਹੋ ਜਾਂਦੇ ਹਨ ਫੇਰ ਉਨ੍ਹਾਂ ਦਾ ਖੋਜ ਤਕ ਨਹੀਂ ਲੱਭਦਾ। ਇਸ ਪ੍ਰਕਾਰ ਜੋ ਚਰਾਚਰ ਜੀਵ, ਬਨਾਸਪਤਿ, ਧਾਤੂ ਆਦਿ ਹਨ, ਸਮਾਂ ਪਾਕੇ ਲੋਪ ਹੋ ਜਾਂਦੇ ਹਨ ਇਕ-ਰਸ ਅਵਸਥਾ ਕਿਸੇ ਦੀ ਨਹੀਂ ਰਹਿੰਦੀ। ਇਥੇ ਉਦਾਸੀ ਉਪਜਦੀ ਹੈ ਕਿ ਜਦ ਸਭ ਕੁਝ ਨਾਸ਼ਵੰਤ ਹੈ, ਤਦ ਕਿਆ ਕੋਈ ਵਸਤੂ ਬੀ ਗ੍ਰਹਿਣ ਯੋਗ ਨਹੀਂ? **'ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣੁ ਹਾਰੁ'**। (ਆਸਾ:ਵਾਰ-੧੦) **'ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ'**। (ਰਾਮ:ਮ:੧ ਦ:ਓ-੪੩) ਇਸਦਾ ਉਤਰ ਕਬੀਰ ਜੀ ਕਹਿੰਦੇ ਹਨ ਕਿ ਕੇਵਲ ਦੋ ਅਖਰ ਜੋ ਉਸ ਅਗਿੜ ਪਰਮਾਤਮਾ ਦੇ ਲਖਾਇਕ ਹਨ (ਰਾਮ) ਏਹ ਨਾਸ਼ਵੰਤ ਨਹੀਂ। ਭਾਵ ਏਹ ਕਿ ਪਰਮੇਸ਼ੁਰ ਦਾ ਨਾਮ (ਚਾਹੇ ਕੋਈ ਹੋਵੇ) ਸੋ ਨਾਸ਼ਵੰਤ ਨਹੀਂ ਹੈ ਕਿਉਂਕਿ ਨਾਮ ਨਾਮੀ ਦੀ ਅਭੇਦਤਾ ਹੈ ਇਸ ਕਰਕੇ ਮੈਂ ਨਾਮ ਨੂੰ ਗ੍ਰਹਿਣ ਕੀਤਾ ਹੈ। ਇਕ ਪਾਸੇ ਨਾਸ਼ ਰਹਿਤ ਪਰਮੇਸ਼ੁਰ ਹੈ ਵਿਚ ਸੰਸਾਰ ਸਾਗਰ ਹੈ, ਉਸ ਪੁਰ ਨਾਮ ਦਾ ਪੁਲ ਹੈ, ਦੂਜੇ ਪਾਸੇ ਮੈਂ ਨਾਸ਼ ਹੋਣ ਤੋਂ ਡਰਦਾ ਜਗਜਾਸੂ ਹਾਂ, ਸੋ ਮੈਂ ਉਸ ਪੁਲ ਨੂੰ ਫੜ ਰਖਿਆ ਹੈ ਜੋ ਨਾਸ਼ਵੰਤ ਨਾ ਹੋਣੇ ਕਰਕੇ ਨਾਸ਼ਵੰਤ ਨਹੀਂ ਅਰ ਅਵਿਨਾਸ਼ੀ ਤਕ ਪਹੁੰਚਾਉਂਦਾ ਹੈ।

| ਮੂਲ | ਅਰਥ |
|---|---|
| **ਕਬੀਰ ਕੋਠੀ ਕਾਠ ਕੀ ਦਹ ਦਿਸਿ ਲਾਗੀ ਆਗਿ ॥ ਪੰਡਿਤ ਪੰਡਿਤ ਜਲਿ ਮੂਏ ਮੂਰਖ ਉਬਰੇ ਭਾਗਿ ॥ ੧੭੨ ॥** | ਕਬੀਰ, ਕਾਠ ਦੀ ਕੋਠੀ (ਹੈ ਜਿਸਨੂੰ) ਦਸੋ ਦਿਸ਼ਾ ਥੋਂ ਅਗ ਲੱਗੀ ਹੋਈ ਹੈ। ਚਤਰ ਚਤਰ ਸੜ ਕੇ ਮਰ ਗਏ, (ਤੇ) ਮੂਰਖ ਭੱਜ ਕੇ ਬਚ ਰਹੇ॥੧੭੨॥ |

**ਪਦਾਰਥ—** ਪੰਡਿਤ=ਚਤੁਰ।

**ਭਾਵ—** ਦੇਹ ਦੀ ਅਵਸਥਾ, ਸੰਸਾਰ ਰੂਪੀ ਕੋਠੀ ਪੰਜ ਤੱਤਾਂ ਦੀ ਬਣੀ ਹੋਈ ਹੈ, ਦਸਾਂ ਇੰਦ੍ਰੀਆਂ ਨੂੰ ਵੀ ਦਸਾਂ ਦਿਸ਼ਾ ਥੋਂ ਤ੍ਰਿਸ਼ਨਾ ਵਾ ਕਾਲ ਦੀ ਅੱਗ ਲੱਗੀ ਹੋਈ ਹੈ। ਜਿਹੜੇ ਆਪ ਨੂੰ ਚਤੁਰ ਕਹਾਉਂਦੇ ਹਨ, ਓਹ ਸੜ ਗਏ ਤੇ ਜਿਹੜੇ ਨਿੰਮ੍ਰਤਾ ਵਾਲੇ ਭੋਲੇ ਭਾਲੇ ਜਗਜਾਸੂ ਹਨ ਹਰ ਕਦਮ ਤੇ ਭੈ ਰੱਖਦੇ ਹਨ ਕਿ ਮਤਾਂ ਅਸੀਂ ਸੜ ਨਾ ਜਾਈਏ ਅਰ ਇਨ੍ਹਾਂ ਤ੍ਰਿਸ਼ਨਾ ਆਦੀ ਤੋਂ ਜੋ ਭਜਦੇ ਹਨ, ਅਰਥਾਤ ਇਨ੍ਹਾਂ ਤੋਂ ਆਪ ਨੂੰ ਬਚਾਉਂਦੇ ਹਨ ਉਹ ਤਾਂ ਬਚ ਜਾਂਦੇ ਹਨ, ਪਰ ਜੋ ਅਪਣੀਆਂ ਸਿਆਣਪਾਂ ਪਰ ਭਰੋਸਾ ਰਖਦੇ ਹਨ ਸੜ ਮਰਦੇ ਹਨ, **"ਸਹਸ ਸਿਆਣਪਾ ਲਖ ਹੋਇ ਤ ਇਕ ਨ ਚਲੈ ਨਾਲਿ"**। (ਜਪੁਜੀ-੧)

ਪੰਡਿਤ ਲੋਕ ਅਰ ਵੇਦਾਂਤ ਵੇਤਾ ਲੋਕ ਪਾਪ ਪੁੰਨ ਨੂੰ ਕੁਝ ਚੀਜ਼ ਨਾਂ ਸਮਝਕੇ ਅਪਣੇ ਆਪਨੂੰ ਮਾਇਆ ਤੋਂ ਅਤੀਤ ਸ਼ੁਧ ਬ੍ਰਹਮ ਮੰਨਣ ਲਗ ਜਾਂਦੇ ਹਨ ਅਰ ਏਹ ਸੋਚਦੇ ਹਨ ਕਿ ਅਸੀਂ ਕਿਸੇ ਪ੍ਰਕਾਰ ਲਿਪਾਇਮਾਨ ਨਹੀਂ, ਪਰ ਵਾਸਤਵ ਵਿਚ ਮਾਇਆ ਵਿਚ ਅਵਰੇ ਹੁੰਦੇ ਹਨ। ਕਹਿੰਦੇ ਹਨ ਅਤੀਤ ਹਾਂ, ਪਰ ਹੁੰਦੇ ਨਹੀਂ, ਜਿਕੁਰ ਕੋਈ ਸੁਤਾ ਪਿਆ ਬਰੜਾਉਂਦਾ ਹੈ, ਐਸੇ ਅਪਣੇ ਆਪ ਭਰੋਸਾ ਰਖਣੇ ਵਾਲੇ ਨਿਡਰ ਮਾਇਆ ਅਗਨੀ ਦੇ ਸਾੜ ਤੋਂ ਨਹੀਂ ਬਚਦੇ। ਪਰ ਜਗਜਾਸੂ ਤਥਾ ਧਾਰਨਾ ਵਾਲੇ ਪੁਰਖ ਭੈ ਰਖਦੇ ਹਨ **"ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ ਖੁਸੀ ਕਮਾਇ"। ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ"**॥(ਮਾਝ:ਵਾਰ-੨੫) ਅਰ ਮਾਇਕ ਖਿਚਾਂ ਤ੍ਰਿਸ਼ਨਾ ਆਦਿ ਤੋਂ ਨੱਸ ਨੱਸਕੇ ਬਚਦੇ ਹਨ, ਭਾਵ ਏਹ ਕਿ ਕਦੇ ਇਹ ਨਹੀਂ ਸਮਝਦੇ ਕਿ ਅਸੀਂ ਸ਼ੁਧ ਚੇਤਨ ਹਾਂ ਸਾਨੂੰ ਵਿਸ਼ੇ ਭੋਗਣ ਦਾ ਡਰ ਨਹੀਂ ਹੈ, ਉਹ ਮਾਇਆ ਦੇ ਸਾੜ ਤੋਂ ਬਚਦੇ ਹਨ।

ਸੌਖਾ ਇਉਂ ਸਮਝੋ ਕਿ ਜਿਨ੍ਹਾਂ ਨੇ ਪਰਮਾਰਥ ਵਿਚ ਪੈਕੇ ਅਰ ਨਿਸ਼ਕਾਮ ਹੋਕੇ ਬੀ ਬੁਰੇ ਕੰਮਾਂ ਵਲੋਂ ਗਿਲਾਨੀ ਰੱਖੀ ਹੈ, ਅਰ ਭਲੇ ਕੰਮ ਨਹੀਂ ਛਡੇ ਉਹ ਤਾਂ ਬਚ ਗਏ, ਪਰ ਜਿਨ੍ਹਾਂ ਨੇ ਇਹ ਸਮਝ ਕੇ ਹੀ ਕਿ ਮੈਂ ਕਰਤਾ ਭੋਗਤਾ ਨਹੀਂ ਹਾਂ, ਬੁਰੇ ਕੰਮ ਅਖਤਿਆਰ ਕੀਤੇ, ਤੇ ਵਿਸ਼ੇ ਭੋਗਾਂ ਵਿਚ ਲਗੇ ਰਹੇ ਅਰ ਅਪਣੇ ਅੰਤਹਕਰਨ ਨੂੰ ਇਹ ਕਹਿ ਛਡਿਆ ਕਿ ਮੇਰੇ ਕਰਮ ਨਿਸ਼ਕਾਮ ਹਨ, ਮੈਨੂੰ ਇਨ੍ਹਾਂ ਦਾ ਲੇਪ ਨਹੀਂ, ਓਹ ਪੁਰਖ ਕਦੇ ਨਹੀਂ ਬਚਦੇ। ਉਹ ਕਰਮਾਂ ਦੇ ਸੰਗਲਾਂ ਵਿਚ ਬੱਝ ਪਏ ਹਨ ਅਰ ਮਾਇਆ ਰੂਪੀ ਅੱਗ ਉਨ੍ਹਾਂ ਨੂੰ ਸਾੜ ਰਹੀ ਹੈ।

ਕਈ 'ਭਾਗਿ' ਦਾ ਅਰਥ 'ਭਾਗਾਂ ਕਰਕੇ' ਕਰਦੇ ਹਨ, ਉਹ ਅਪ੍ਰਸੰਗਕ ਹੈ। ਜੇ ਭਾਗ ਮੂਰਖ ਨੂੰ ਬਚਾਉਂਦੇ ਹਨ ਤਦ ਪੰਡਤਾਂ ਨੂੰ ਕਿਉਂ ਨਹੀਂ। ਸ਼ਲੋਕ ਵਿਚ ਪੰਡਿਤ ਤੇ ਮੂਰਖ ਦਾ ਵਰਣਨ ਹੈ। ਅਪਣੇ ਕਰਤਵ ਵਾ ਕਿਸਮਤ ਦਾ ਨਿਰਨਾ ਨਹੀਂ ਹੈ। ਪੰਡਿਤ ਅਪਣੀ ਪੰਡਤਾਈ ਦੀ ਮਮੱਤ ਕਰਕੇ ਨਾ ਬਚ ਸਕੇ। ਮੂਰਖ ਕੇਵਲ ਨੱਸਣਾ ਜਾਣਦੇ ਹਨ, ਸੋ ਨੱਸਕੇ ਬਚ ਗਏ। ਆਮ ਪ੍ਰਸਿਧ ਗੱਲ ਹੈ

ਕਿ ਡੁਬਦਾ ਤਾਰੂ ਹੈ, ਅਣਤਾਰੂ ਨਹੀਂ। ਭਾਵ ਇਹ ਹੈ ਕਿ ਅਣਤਾਰੂ ਤਾਂ ਡਰਦਾ ਮਾਰਿਆ ਪਾਣੀ ਵਿਚ ਪੈਰ ਪਾਉਣੋਂ ਨੱਸਦਾ ਹੈ, ਪਰ ਤਾਰੂ ਹੌਸਲਾ ਕਰ ਠਿੱਲਦਾ ਹੈ, ਸੋ ਕਈ ਵੇਰ ਡੁਬਦਾ ਹੈ। ਇਸ ਵਿਚੋਂ ਕੇਵਲ ਇਕ ਅੰਗ ਲੈਣਾ ਹੈ। ਕਿਸੇ ਘਰ ਨੂੰ ਅੱਗ ਲੱਗ ਜਾਵੇ, ਮੁੰਡੇ ਕੁੜੀਆਂ ਤਾਂ ਬੇ ਵਸੇ ਉਠ ਨੱਸਦੇ ਹਨ, ਉਨ੍ਹਾਂ ਨੂੰ ਕੁਝ ਨਹੀਂ ਸੁਝਦਾ, ਪਰ ਘਰ ਦਾ ਮਾਲਕ ਧਨ ਦੀ ਚਿੰਤਾ ਕਰਦਾ ਹੈ, ਅਰ ਹੌਸਲਾ ਰਖਦਾ ਹੈ ਕਿ ਮੈਂ ਬਲਦੀ ਅੱਗ ਵਿਚੋਂ ਬੀ ਨਿਕਲ ਜਾਵਾਂਗਾ। ਉਹ ਧਨ ਦੇ ਡੱਬੇ ਲੱਭਦਾ, ਚੁੱਕਦਾ ਤੇ ਫੇਰ ਨਿਕਲਨੇ ਦਾ ਜਤਨ ਕਰਦਾ ਹੈ, ਪਰ ਇੰਨੇ ਵਿਚ ਅੱਗ ਤੇਜ਼ ਹੋਕੇ ਉਸ ਨੂੰ ਫੂਕ ਲੈਂਦੀ ਹੈ ਇਹ ਦ੍ਰਿਸ਼ਟਾਂਤ ਪੰਡਿਤ ਦੇ ਫੂਕਣੇ ਤੇ ਮੂਰਖਾਂ ਦੇ ਬਚਣੇ ਦਾ ਹੈ। **"ਕਬੀਰ ਭਲੀ ਭਈ ਜੋ ਭਉ ਪਰਿਆ ਦਿਸਾ ਗਈਂ ਸਭ ਭੂਲਿ॥ ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ॥੧੭੭॥"**

| ਮੂਲ | ਅਰਥ |
|---|---|
| **ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ ॥ ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ ॥ ੧੭੩ ॥** | ਕਬੀਰ, ਸੰਸੇ ਨੂੰ ਦੂਰ ਕਰ ਕਾਗਦਾਂ ਨੂੰ ਰੋੜ੍ਹ ਦੇਹ। ਬਵੰਜਾ ਅਖਰਾਂ ਨੂੰ ਸੋਧ ਕੇ ਹਰੀ ਦੇ ਚਰਣਾਂ ਵਿਖੇ ਚਿਤ ਲਾ॥੧੭੩॥ |

**ਪਦਾਰਥ**— ਕਾਗਦ=ਕਰਮ ਕਾਂਡ। ਬਿਹਾਇ=ਰੋੜ੍ਹ।

**ਭਾਵ**— ਸ਼ਾਸਤ੍ਰਾਂ ਵਿਖੇ ਬਵੰਜਾ ਅਖਰਾਂ ਨੂੰ ਘੋਖਦਾ ਰਿਹਾ, ਜੋ ਤੈਨੂੰ ਸੰਸਿਆਂ ਵਿਚ ਫਸਾਈ ਜਾਂਦੇ ਹਨ। ਗਲ ਤਾਂ ਸਾਰ ਰੂਪ ਇਕ ਹੈ, ਤੇ ਤੂੰ ਸ਼ਾਸਤ੍ਰ ਦੇ ਸੰਸੇ ਵਿਚ ਫਸ ਰਿਹਾ ਹੈਂ, ਕਦੀ ਕਰਮਾਂ ਨਾਲ ਮੁਕਤੀ ਲਭਦਾ ਹੈਂ, ਕਦੇ ਹੋਰ ਸਿਰ ਖਪਾਈਆਂ ਕਰਦਾ ਹੈਂ। ਤੂੰ ਇਨਾਂ ਨੂੰ ਤਿਆਗ **"ਬਾਵਨ ਅਖਰ ਜੋਰੇ ਆਨਿ॥ ਸਕਿਆ ਨ ਅਖਰੁ ਏਕੁ ਪਛਾਨਿ।"**(ਗਉ:ਕਬੀ:ਬਾ:ਅ:੪੫) ਪੁਨ: **"ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਾਰਿ ਨਾਹੀ"**॥(ਮਾਰੂ:ਰਵਿ-੨) ਤਾਂਤੇ ਕਰਮ ਕਾਂਡ ਦੇ ਕਾਗਤਾਂ ਨੂੰ ਫੈਂਕ ਕੇ ਇਕ ਹਰੀ ਦੀ ਸ਼ਰਣ ਗ੍ਰਹਣ ਕਰੋ।

| ਮੂਲ | ਅਰਥ |
|---|---|
| **ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥ ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥ ੧੭੪ ॥** | ਕਬੀਰ! ਸੰਤ ਸੰਤ ਪੁਣਾ ਨਹੀਂ ਛਡਦਾ, ਭਾਵੇਂ (ਉਸਨੂੰ) ਕਰੋੜਾਂ ਅਸੰਤ ਮਿਲਣ। ਮਲਿਆਗਰ (ਚੰਦਨ) ਨੂੰ ਸਪਾਂ ਨੇ ਵੇੜ੍ਹਿਆ ਹੋਇਆ ਹੈ (ਪਰ) ਤਦ ਬੀ ਸੀਤਲਤਾਈ ਨਹੀਂ ਛਡਦਾ॥੧੭੪॥ |

**ਪਦਾਰਥ**— ਸੰਤਈ=ਸੰਤ ਪੁਣਾ। ਅਸੰਤ=ਦੁਸ਼ਟ ਲੋਕ। ਮਲਿਆਗਰ=ਚੰਦਨ। ਭੁਯੰਗਮ=ਸਰਪ।

**ਭਾਵ**— ਜਿਕੁਰ ਮਲਿਆਗਰ ਨਾਲ ਹਜ਼ਾਰਾਂ ਸਪ ਚੰਮੜੇ ਰਹਿੰਦੇ ਹਨ, ਪਰ ਉਨ੍ਹਾਂ ਦੀ ਵਿਖ ਨੂੰ ਨਹੀਂ ਧਾਰਣ ਕਰਦਾ, ਤੇ ਨਾਹੀਂ ਆਪਣੀ ਸੀਤਲਤਾਈ ਨੂੰ ਛਡਦਾ ਹੈ। ਉਸਦੇ ਲੇਪ ਕੀਤਿਆਂ ਸੁ ਫਰਾਵੀ ਮਰਜ਼ ਵਾਲਿਆਂ ਦੀ ਸਿਰ ਪੀੜ ਹਟ ਜਾਂਦੀ ਹੈ, ਤਿਹਾ ਹੀ ਕੁਸੰਗੀ ਭਾਵੇਂ ਕਿੰਨਾ ਹੀ ਜ਼ੋਰ ਲਾਉਣ, ਪਰ ਸੰਤ ਆਪਣੇ ਧਰਮ ਥੋਂ ਕਦੀ ਨਹੀਂ ਮੁਖ ਫੇਰਨਗੇ। ਇਕ ਹਥ ਨਾਲ ਫੂਲ ਤੋੜਕੇ ਦੂਜੇ ਵਿਖੇ ਰੱਖੀਦੇ ਹਨ, ਪਰ ਫੂਲ ਦੁਹਾਂ ਨੂੰ ਇਕੋ ਜਿਹੀ ਸੁਗੰਧੀ ਦਿੰਦਾ ਹੈ, ਉਸਦੇ ਧਰਮ ਵਿਖੇ ਕੁਝ ਭੇਦ ਨਹੀਂ ਪੈਂਦਾ। ਸੰਤ ਆਪਣੇ ਗੁਣਾਂ ਪੁਰ ਚੱਲਦੇ ਹਨ ਦੂਜਿਆਂ ਕੁਸੰਗੀਆਂ ਦੇ ਅਉਗੁਣਾਂ ਨੂੰ

ਨਹੀਂ ਲੈਂਦੇ, ਸੰਤਾਂ ਨਾਲ ਕੋਈ ਬੁਰਿਆਈ ਬੀ ਕਰੇ ਤਦ ਬੀ ਉਸ ਨਾਲ ਭਲਾਈ ਕਰਦੇ ਹਨ, ਜਿਕੁਰ ਚੰਦਨ ਨਾਲ ਲਿਪਟਕੇ ਸਪ ਆਪਣੀ ਗਰਮੀ ਦੇਂਦੇ ਹਨ, ਪਰ ਚੰਦਨ ਉਨ੍ਹਾਂ ਨੂੰ ਸੀਤਲਤਾਈ ਦੇਂਦਾ ਹੈ। ਸਪ ਗਰਮ ਫੁੰਕਾਰੇ ਮਾਰਕੇ ਪੌਣ ਨੂੰ ਜ਼ਹਰੀਲਾ ਕਰਦੇ ਹਨ, ਪਰ ਚੰਦਨ ਉਸ ਪੌਣ ਵਿਚ ਸੁਗੰਧੀ ਦੇਂਦਾ ਹੈ, ਅਰ ਸੱਪਾਂ ਦੇ ਅੰਦਰ ਬੀ ਸੁਗੰਧਿ ਵਾਯੂ ਭੇਜਦਾ ਹੈ। ਚੰਦਨ ਦਾ ਉਦਾਹਰਨ ਸੰਤਾਂ ਪਰ ਠੀਕ ਘਟਦਾ ਹੈ, ਜੇ ਕੋਈ ਚੰਦਨ ਨੂੰ ਕੁਹਾੜੇ ਨਾਲ ਵੱਢੇ ਬੀ ਤਾਂ ਚੰਦਨ ਕੁਹਾੜੇ ਦੇ ਮੂੰਹ ਨੂੰ ਬੀ ਸੁਗੰਧੀ ਹੀ ਦੇਂਦਾ ਹੈ। ਜਿਕੁਰ ਚੰਦਨ ਆਪਣੀ ਭਲਾਈ ਨਹੀਂ ਛੱਡਦਾ, ਇਕੁਰ ਸੰਤ ਕਿਸੇ ਨਾਲ ਬੁਰਾਈ ਨਹੀਂ ਕਰਦੇ, ਸਦਾ ਭਲਾ ਹੀ ਕਰਦੇ ਹਨ।

ਅਗੇ ਸੰਤਾਂ ਦੀ ਸਦੀਵ ਸੰਤਤਾਈ ਕਰਨੇ ਦਾ ਕਾਰਣ ਕਹਿੰਦੇ ਹਨ।

| ਮੂਲ | ਅਰਥ |
|---|---|
| **ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥ ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥ ੧੭੫ ॥** | ਕਬੀਰ, ਮਨ ਸੀਤਲ ਹੋ ਗਿਆ ਹੈ (ਜਦ ਦੀ ਕਿ) ਬ੍ਰਹਮ ਗਿਆਨ ਦੀ ਪ੍ਰਾਪਤੀ ਹੋਈ ਹੈ, ਜਿਸ ਅਗਨੀ ਨੇ ਜਗਤ ਸਾੜ ਦਿਤਾ ਉਹ ਭਗਤ ਦੇ ਅਗੇ ਪਾਣੀ ਵਾਂਙੂ ਹੈ॥੧੭੫॥ |

**ਪਦਾਰਥ**— ਜੁਆਲਾ = ਅਗਨੀ। ਉਦਕ = ਜਲ।

**ਭਾਵ**— ਜਿਹੜੀ ਮਾਇਆ ਦੀ ਅਗਨੀ ਸਾਰੇ ਜਗਤ ਨੂੰ ਸਾੜਦੀ ਸੀ, ਉਹ ਸੰਤ ਬ੍ਰਹਮ ਗਿਆਨੀਆਂ ਦੇ ਅਗੇ ਪਾਣੀ ਵਾਂਙੂ ਸੀਤਲ ਹੋਕੇ ਕੰਮ ਦਿੰਦੀ ਹੈ। ਲੋਕ ਮਾਇਆ ਪਿਛੇ ਕੁੜ੍ਹਦੇ, ਈਰਖਾ ਕਰਦੇ ਤੇ ਪਾਪ ਕਮਾਉਂਦੇ ਹਨ, ਸੰਤ ਉਸ ਪਿਛੇ ਕੱਖ ਨਹੀਂ ਦੁਖਾਉਂਦੇ। ਸਗੋਂ ਆਈ ਨੂੰ ਪਰਮਾਰਥ ਤੇ ਪਰਉਪਕਾਰ ਪਰ ਲਗਾਕੇ ਉਸ ਤੋਂ ਜਲ ਵਤ ਸੀਤਲਤਾ ਦਾ ਕੰਮ ਲੈਕੇ ਕਈ ਲੋਕਾਂ ਦੇ ਦੁਖ ਦੂਰ ਕਰਦੇ ਹਨ।

| ਮੂਲ | ਅਰਥ |
|---|---|
| **ਕਬੀਰ ਸਾਰੀ ਸਿਰਜਨਹਾਰ ਕੀ ਜਾਨੈ ਨਾਹੀ ਕੋਇ ॥ ਕੈ ਜਾਨੈ ਆਪਨ ਧਨੀ ਕੈ ਦਾਸੁ ਦੀਵਾਨੀ ਹੋਇ ॥ ੧੭੬ ॥** | ਕਬੀਰ, ਇਹ ਸੰਸਾਰ ਰਚਨਹਾਰ ਦੀ ਬਾਜੀ ਹੈ (ਪਰ) ਇਸ ਨੂੰ ਜਾਣਦਾ ਕੋਈ ਨਹੀਂ, ਇਸ ਨੂੰ ਜਾਂ ਤਾਂ ਆਪ ਮਾਲਕ ਜਾਣਦਾ ਹੈ ਜਾਂ ਦਾਸ, ਜੋ ਸਮੀਪੀ ਹੋਇਆ ਹੈ॥੧੭੬॥ |

**ਪਦਾਰਥ**— ਸਾਰੀ = ਬਾਜੀ। ਧਨੀ = ਸ੍ਵਾਮੀ। ਦੀਵਾਨੀ = ਮੁਸਾਹਬੀ, ਨਜੀਕੀ।

**ਭਾਵ**— ਜਿਕੁਰ ਚੌਪੜ ਦੀ ਬਾਜੀ ਨੂੰ ਮਾਲਕ ਜਾਂ ਉਸਦਾ ਦੀਵਾਨ ਜੋ ਅਸਲ ਭੇਤੀ ਹੈ ਜਾਣਦਾ ਹੈ ਦੂਜੇ ਅਣਜਾਣ ਦੇ ਅਗੇ ਤਾਂ ਕੁੱਪੀ ਦੇ ਰੋੜ ਹਨ। ਇਕੁਰ ਹੀ ਬ੍ਰਹਮ ਦੀ ਰਚਨਾ ਬ੍ਰਹਮ ਹੀ ਜਾਣਦਾ ਹੈ, ਜਾਂ ਉਸਦਾ ਪ੍ਰੇਮੀ ਗਜਾਨੀ ਜਾਣਦਾ ਹੈ।

ਦਿਵਾਨੀ ਦਾ ਅਰਥ ਹਰੀ ਮਗਨ ਭਗਤਾਂ ਪੁਰ ਬੀ ਲਾਉਂਦੇ ਹਨ, ਜੋ ਸੰਸਾਰ ਵਲੋਂ ਬਾਵਲੇ ਬਣ ਰਹੇ ਹਨ, ਅਤੇ ਸਾਰੀ ਦਾ ਅਰਥ ਸੰਪੂਰਣ ਸ੍ਰਿਸਟੀ ਬੀ ਕਰਦੇ ਹਨ।

| ਮੂਲ | ਅਰਥ |
|---|---|
| **ਕਬੀਰ ਭਲੀ ਭਈ ਜੋ ਭਉ ਪਰਿਆ ਦਿਸਾ ਗਈਂ ਸਭ ਭੂਲਿ ॥ ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ ॥ ੧੭੭ ॥** | ਕਬੀਰ ਭਲੀ ਹੋਈ ਜੋ ਡਰ ਪੈ ਗਿਆ, ਦਿਸ਼ਾ ਸਾਰੀ ਭੁਲ ਗਈ, ਗੜਾ ਗਲਕੇ ਪਾਣੀ ਹੋਇਆ (ਤੇ) ਢੂਲਕੇ ਨਦੀ ਵਿਖੇ ਜਾ ਪਿਆ॥੧੭੭॥ |

**ਪਦਾਰਥ**— ਓਰਾ=ਗੜਾ। ਢਲਿ=ਢਲਿ ਕੇ। ਕੂਲਿ=ਛੋਟੀ ਨਦੀ।

**ਭਾਵ**— ਈਸ਼੍ਵਰ ਦੇ ਭਯ ਨਾਲ ਦਿਸ਼ਾ ਜਾਤ ਵਰਣ ਦਾ ਅਭਿਮਾਨ ਭੁੱਲ ਗਿਆ, ਜੀਵ ਰੂਪ ਗੜਾ ਜੀਵਤ ਭਾਵ ਥੋਂ ਗਲਕੇ ਫੇਰ ਪਾਣੀ ਹੋ ਗਿਆ। ਗਿਆਨ ਸੂਰਜ ਦੇ ਪ੍ਰਤਾਪ ਕਰ ਵਿਚਾਰ ਵੈਰਾਗ ਕਰ ਚੈਤੰਨ ਨਦੀ ਵਿਖੇ ਜਾ ਪਿਆ। ਜੈਸੇ ਗੜਾ ਗਰਮੀ ਨਾਲ ਗਲ਼ਕੇ ਨਦੀ ਵਿਚ ਜਾ ਮਿਲਿਆ, ਇੱਕੁਰ ਅਸੀਂ ਪਰਮੇਸ਼ੁਰ ਦੇ ਭੌ ਕਰਕੇ ਸਰਬ ਉਪਾਧੀਆਂ ਤੋਂ ਛੁਟਕੇ ਪਰਮੇਸ਼ੁਰ ਨੂੰ ਪ੍ਰਾਪਤ ਹੋਏ।

| ਮੂਲ | ਅਰਥ |
|---|---|
| **ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ ॥ ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ ॥ ੧੭੮ ॥** | ਕਬੀਰ, ਮਿੱਟੀ ਕੱਠੀ ਕਰਕੇ ਦੇਹ ਦੀ ਪੁੜੀ ਬੰਨ੍ਹੀ ਹੈ, ਚਾਰ ਦਿਨਾਂ ਦਾ ਦਿਖਾਵਾ ਹੈ ਅੰਤ ਨੂੰ ਮਿੱਟੀ ਦੀ ਮਿੱਟੀ (ਹੀ ਹੈ)॥੧੭੮॥ |

**ਪਦਾਰਥ**— ਧੂਰਿ=ਮਿੱਟੀ। ਸਕੇਲ=ਇਕੱਠੀ ਕਰਕੇ। ਪੁਰੀਆ=ਪੁੜੀ, ਭਾਵ ਦੇਹ। ਪੇਖਨਾ=ਦਿਖਾਵਾ। ਪੁਤਲੀ।

**ਭਾਵ**— ਜਿੱਕੁਰ ਪੁਤਲੀਆਂ ਦਾ ਤਮਾਸ਼ਾ ਜਾਂ ਦਿਖਾਵੇ ਦੇ ਪਦਾਰਥ ਥੋੜੇ ਚਿਰ ਦਾ ਦਿਖਾਲਾ ਹੈ ਤਿਹਾ ਹੀ ਦੇਹ ਮਿੱਟੀ ਦੀ ਪੁੜੀ ਦੇਖਦੀ, ਸੁਣਦੀ, ਬੋਲਦੀ, ਦੌੜਦੀ ਆਦਿ ਕਈ ਕ੍ਰੀੜਾ ਕਰਦੀ ਹੈ, ਜਦ ਬਾਜੀਗਰ ਤਾਰ ਖਿਚ ਲੈਂਦਾ ਹੈ ਹਾਰਕੇ ਕਾਠ ਦਾ ਕਾਠ ਹੋ ਜਾਂਦੀ ਹੈ। **"ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥ ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ"**॥(ਆਸਾ: ਰਵਿ-੩)

| ਮੂਲ | ਅਰਥ |
|---|---|
| **ਕਬੀਰ ਸੂਰਜ ਚਾਂਦ ਕੈ ਉਦੈ ਭਈ ਸਭ ਦੇਹ॥ ਗੁਰ ਗੋਬਿੰਦ ਕੇ ਬਿਨੁ ਮਿਲੇ ਪਲਟਿ ਭਈ ਸਭ ਖੇਹ ॥ ੧੭੯ ॥** | ਕਬੀਰ, ਸੂਰਜ ਅਰ ਚੰਦ੍ਰਮਾਂ ਵਾਂਙ ਸਭ ਦੇਹਾਂ ਉਦੈ ਹੋਈਆਂ ਹਨ। ਗੁਰੂ ਗੋਬਿੰਦ ਦੀ ਪ੍ਰਾਪਤੀ ਦੇ ਬਾਝ ਉਲਟਕੇ ਫੇਰ ਸਾਰੀਆਂ ਖੇਹ ਦੀ ਖੇਹ ਹੋ ਗਈਆਂ॥੧੭੯॥ |

**ਪਦਾਰਥ**— ਉਦੈ=ਚੜ੍ਹਨਾ। ਪਲਟਿ=ਉਲਟਕੇ।

**ਭਾਵ**— ਚੰਦ੍ਰਮਾ ਅਰ ਸੂਰਜ ਉਦੇ ਹੋਣ ਤੋਂ ਪਹਿਲੇ ਨਹੀਂ ਦਿੱਸਦੇ, ਇਕ ਪ੍ਰਕਾਰ ਦਾ ਉਸ ਵੇਲੇ ਉਨ੍ਹਾਂ ਦਾ ਅਭਾਵ ਹੁੰਦਾ ਹੈ। ਫੇਰ ਚੜ੍ਹਦੇ ਹਨ। ਚਾਰ ਪਹਿਰ ਮਗਰੋਂ ਫੇਰ ਉਨ੍ਹਾਂ ਦਾ ਉਹੋ

ਅਭਾਵ ਹੋ ਜਾਂਦਾ ਹੈ। ਤਿਸੀ ਪ੍ਰਕਾਰ ਦੇਹਾਂ ਹਨ, ਪਹਿਲੇ ਮਿਟੀ ਵਿਖੇ ਅਭਾਵ ਹੁੰਦੀਆਂ ਹਨ, ਫੇਰ ਉਸੇ ਤੋਂ ਬਣਕੇ ਪ੍ਰਗਟ ਹੁੰਦੀਆਂ ਹਨ, ਆਰਬਲਾ ਪਾਕੇ ਫੇਰ ਖੇਹ ਹੋ ਜਾਂਦੀਆਂ ਹਨ। ਪਰ ਜਿਨ੍ਹਾਂ ਨੇ ਦੇਹ ਦੇ ਹੁੰਦੇ ਹੁੰਦੇ ਗੁਰੂ ਪਰਮੇਸ਼ਰ ਦੀ ਪ੍ਰਾਪਤੀ ਕਰ ਲਈ, ਉਨ੍ਹਾਂ ਨੇ ਲਾਭ ਪ੍ਰਾਪਤ ਕਰ ਲਿਆ, ਜਿਕੁਰ ਸੂਰਜ ਦੇ ਡੁੱਬਣ ਤੋਂ ਪਹਿਲੇ ਗਰਮੀ ਰੂਪ ਤੇ ਰੰਗ ਜੋ ਬ੍ਰਿਛ ਬੂਟੇ ਪਸ਼ੂਆਂ ਮਨੁਖਾਂ ਨੇ, ਅਰ ਚੰਦ ਤੋਂ ਰਸ ਤੇ ਸਰਦੀ ਜੋ ਚਰਾਚਰ ਨੇ ਲੈ ਲਈ ਓਹੋ ਲਾਭ ਹੋ ਗਿਆ। ਇਸ ਤਰ੍ਹਾਂ ਦੇਹੀ ਦੇ ਹੁੰਦੇ ਹੁੰਦੇ ਇਸ ਦੇ ਆਸਰੇ ਜੋ ਭਜਨ ਸਿਮਰਨ ਕਰ ਲਿਆ ਸੋਈਓ ਲਾਹੇ ਦਾ, ਨਹੀਂ ਤਾਂ ਸਭ ਖੇਹ ਹੀ ਖੇਹ ਹੋ ਗਈ। ਇਉਂ ਬੀ ਕਹਿੰਦੇ ਹਨ ਕਿ ਕੋਈ ਦਿਨ ਕੋਈ ਰਾਤ ਨੂੰ ਦੇਹਾਂ ਉਤਪਤ ਹੁੰਦੀਆਂ ਹਨ ਜਿਨ੍ਹਾਂ ਨੂੰ ਗੁਰੂ ਗੋਵਿੰਦ ਦੀ ਪ੍ਰਾਪਤੀ ਹੋ ਗਈ ਹੈ ਓਹ ਚੈਤੰਨ ਸਰੂਪ ਹੋ ਆਤਮਾ ਵਿਖੇ ਮਿਲਦੇ ਹਨ, ਨਹੀਂ ਤਾਂ ਖੇਹ ਥੋਂ ਬਣ ਬਣ ਕੇ ਫੇਰ ਉਲਟ ਖੇਹ ਹੀ ਹੁੰਦੀਆਂ ਰਹਿੰਦੀਆਂ ਹਨ। **"ਖੇਹੂ ਖੇਹ ਰਲਾਈਐ ਤਾ ਜੀਉ ਕਹਾ ਹੋਇ॥"**(ਸਿਰੀ:ਮ:੧-੮) ਅਰਥਾਤ ਜਦ ਖੇਹ ਵਿਖੇ ਖੇਹ ਰਲ ਗਈ ਤਦ ਜੀਉ ਕਿਹਾ ਹੋਣਾ ਹੈ।

| ਮੂਲ | ਅਰਥ |
|---|---|
| **ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ ॥ ਕਹਿਓ ਕਬੀਰ ਬਿਚਾਰਿ ਕੈ ਸੰਤ ਸੁਨਹੁ ਮਨ ਮਾਹਿ ॥ ੧੮੦ ॥** | ਜਿਥੇ ਗਿਆਨ ਹੈ ਓਥੇ ਡਰ ਨਹੀਂ ਹੈ, ਜਿਥੇ ਡਰ ਹੈ ਉਥੇ ਹਰੀ ਨਹੀਂ ਹੈ, ਕਬੀਰ ਨੇ ਮਨ ਵਿਚ ਬਿਚਾਰ ਕੇ ਕਿਹਾ ਹੈ, ਹੇ ਸੰਤੋ! ਤੁਸੀਂ ਸੁਣੋ! ॥੧੮੦॥ |

**ਪਦਾਰਥ**— ਅਨਭਉ=ਗਿਆਨ।

**ਭਾਵ**— ਮੈਂ ਤਾਂ ਮਨ ਵਿਖੇ ਵਿਚਾਰ ਲੀਤਾ ਹੈ ਕਿ ਜਿਥੇ ਹਰੀ ਨਹੀਂ ਉਥੇ ਸੰਸਾਰਕ ਡਰ ਹੈ। ਜਿਥੇ ਹਰੀ ਗਿਆਨ ਦੀ ਪ੍ਰਾਪਤੀ ਹੋ ਗਈ ਹੈ, ਉਥੇ ਇਹ ਡਰ ਹੀ ਆਪ ਡਰ ਜਾਂਦਾ ਹੈ। ਤੁਸੀਂ ਬੀ ਇਸ ਨੂੰ ਸੁਣਕੇ ਮਨ ਵਿਖੇ ਧਾਰੋ ਕਿ ਹਰੀ ਦੇ ਗਿਆਨ ਕਰਕੇ ਸਾਰੇ ਡਰ ਡਰ ਜਾਂਦੇ ਹਨ। ਯਥਾ-**"ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ"**॥(ਗਉ:ਮ:੧-੨) ਅਰਥਾਤ ਜਿਨ੍ਹਾਂ ਨੇ ਹਰੀ ਦੇ ਡਰ ਵਿਖੇ ਆਪਣਾ ਘਰ, ਤੇ ਆਪਣੇ ਘਰ ਰਿਦੇ ਵਿਖੇ ਹਰੀ ਦਾ ਡਰ ਧਾਰਿਆ ਹੈ ਹੋਰ ਸੰਸਾਰਕ ਡਰ ਸਾਰੇ ਡਰ ਜਾਂਦੇ ਹਨ, ਫੇਰ ਹੋਰ ਡਰ ਕੇਹਾ ਹੈ ਜਿਸ ਕਰਕੇ ਡਰਨਾ ਹੈ? ਕੋਈ ਨਹੀਂ। ਐਉਂ ਬੀ ਕਹਿੰਦੇ ਹਨ **'ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ"**॥(ਸ:ਕਬੀ-੧੮੦) ਅਰਥਾਤ ਜਿਥੇ ਗਿਆਨ ਹੈ ਉਥੇ ਭੈ ਹੈ, ਜਿਥੇ ਭਉ ਨਹੀਂ ਉਥੇ ਪਰਮੇਸਰ ਨਹੀਂ ਹੈ। ਭਾਵ ਏਹ ਕਿ ਭੈ ਕਰਕੇ ਹੀ ਗਿਆਨ ਤਕ ਅੱਪੜੀਦਾ ਹੈ। ਯਥਾ- **"ਭੈ ਤੇ ਨਿਰਭਉ ਹੋਇ ਬਸਾਨਾ"**।(ਸੁਖਮਨੀ-੧੭) ਸੋ ਭੈ ਤੇ ਗਿਆਨ ਨੂੰ ਪਾਕੇ, ਗਿਆਨਵਾਨ ਹੋਕੇ ਬੀ, ਸਿਆਣੇ ਲੋਕ ਭੈ ਦੀ ਵਾੜ ਅਪਣੀ ਰਖਜਾ ਹਿਤ ਅਪਣੇ ਦੁਆਲੇ ਰਖਦੇ ਹਨ, ਕਿਉਂਕਿ ਜਿਥੇ ਭੈ ਦੀ ਚੌਂਕੀਦਾਰੀ ਨਹੀਂ ਉਥੇ ਹਉਮੈ ਦੇ ਵੜ ਜਾਣੇ ਦਾ ਬੜਾ ਡਰ ਹੈ, ਇਸ ਕਰਕੇ ਪਰਮੇਸੁਰ ਦਾ ਉਥੇ ਵਾਸਾ ਕਰਨਾ **"ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਲ ਵਸਹਿ ਇਕ ਠਾਇ"**॥(ਵਡ:ਮ:੩-੯)

| ਮੂਲ | ਅਰਥ |
|---|---|
| **ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ ॥ ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ ॥ ੧੮੧ ॥** | ਕਬੀਰ, ਜਿਨ੍ਹਾਂ ਨੇ ਕੁਝ ਜਾਤਾ ਨਹੀਂ ਉਨ੍ਹਾਂ ਦੀ ਸੁਖ ਨਾਲ ਨੀਂਦ (ਵਿਚ) ਗੁਜ਼ਰਦੀ ਹੈ (ਰਾਤ) ਅਸਾਂ ਜੋ ਗਿਆਤਾ ਸਮਝੀ ਹੈ (ਮਾਨੋਂ) ਪੂਰੀ ਬਲਾਇ (ਗਲੇ) ਪੈ ਗਈ ਹੈ॥੧੮੧॥ |

**ਪਦਾਰਥ**— ਕਛੂ=ਕੁਝ। ਬਿਹਾਇ=ਗੁਜਰਾਨ। ਬੂਝਨਾ=ਗਿਆਤਾ।

**ਭਾਵ**— ਜਿਨ੍ਹਾਂ ਨੇ ਧਰਮ ਪਾਪ ਕੁਝ ਨਹੀਂ ਜਾਤਾ ਉਨ੍ਹਾਂ ਦੀ ਉਮਰ ਚੰਗੀ ਗੁਜ਼ਰਦੀ ਹੈ। ਅਸਾਂ ਜੋ ਗਿਆਤ ਸਮਝੀ ਹੈ, ਸਾਨੂੰ ਇਹ ਬਲਾਇ ਛਡਦੀ ਨਹੀਂ। ਅਥਵਾ ਜਿਨ੍ਹਾਂ ਸੰਸਾਰ ਨੂੰ ਕੁਛ ਤੁਛ ਸਾਰਖਾ ਬੀ ਨਹੀਂ ਜਾਣਿਆ ਉਨ੍ਹਾਂ ਨੂੰ ਸੁਖ ਹੋਇਆ ਹੈ ਤੇ ਅਵਿਦਜਾ ਦੀ ਨੀਂਦ ਨਾਸ਼ ਹੋ ਗਈ ਹੈ, ਯਥਾ-"ਮਾਇ ਨ ਹੋਤੀ ਬਾਪ ਨ ਹੋਤਾ ਕਰਮ ਨ ਹੋਤੀ ਕਾਇਆ"॥

| ਮੂਲ | ਅਰਥ |
|---|---|
| **ਕਬੀਰ ਮਾਰੇ ਬਹੁਤੁ ਪੁਕਾਰਿਆ ਪੀਰ ਪੁਕਾਰੈ ਅਉਰ ॥ ਲਾਗੀ ਚੋਟ ਮਰੰਮ ਕੀ ਰਹਿਓ ਕਬੀਰਾ ਠਉਰ ॥ ੧੮੨ ॥** | ਕਬੀਰ, ਮਾਰਿਆ ਹੋਇਆ ਬਹੁਤ ਪੁਕਾਰਿਆ, ਪੀੜ ਨਾਲ ਹੋਰ ਬੀ ਪੁਕਾਰਦਾ ਹੈ (ਪਰੰਤੂ ਮੈਨੂੰ) ਕਬੀਰ ਨੂੰ (ਪ੍ਰੇਮ ਦੀ) ਚੋਟ (ਐਸੇ) ਗੁੱਝੇ ਥਾਂ ਲੱਗੀ ਹੈ ਜੋ ਥਾਂ ਹੀ ਰਿਹਾ ਹਾਂ॥੧੮੨॥ |

**ਪਦਾਰਥ**— ਪੀਰ=ਪੀੜ। ਮਰੰਮ=ਗੁੱਝਾ ਥਾਂ। ਠਉਰ=ਥਾਂ।

**ਭਾਵ**— ਕੋਈ ਕਿਸੇ ਨੂੰ ਮਾਰਦਾ ਸੀ ਅਗੋਂ ਉਹ ਮਾਰਿਆ ਬੀ ਪੁਕਾਰਦਾ ਸੀ ਤੇ ਪਿਛੋਂ ਜਿਉਂ ਜਿਉਂ ਪੀੜ ਹੁੰਦੀ ਸੀ ਹੋਰ ਪੁਕਾਰ ਕਰਦਾ ਸੀ, ਤਿਸ ਪਰ ਕਹਿੰਦੇ ਹਨ ਭਈ ਜਿਨ੍ਹਾਂ ਨੂੰ ਪ੍ਰੇਮ ਦੀ ਚੋਟ ਕਿਸੇ ਮਰਮੀ ਟਿਕਾਣੇ ਲੱਗੀ ਹੈ ਓਹ ਬੋਲਣ ਜੋਗੇ ਨਹੀਂ ਰਹਿੰਦੇ, ਤੇ ਨਾਹੀਂ ਉਨ੍ਹਾਂ ਦੀ ਕੋਈ ਕਾਰੀ ਕਰ ਸਕਦਾ ਹੈ।

| ਮੂਲ | ਅਰਥ |
|---|---|
| **ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ ॥ ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ ॥ ੧੮੩ ॥** | ਕਬੀਰ, ਨੇਜੇ ਦੀ ਸੱਟ ਸੁਖਾਲੀ ਹੈ (ਜਿਦ੍ਹੇ) ਲਗਦਿਆਂ ਉਸਾਸ ਲੈਂਦਾ ਹੈ, (ਪਰੰਤੂ) ਜਿਹੜਾ ਸਬਦ ਦੀ ਚੋਟ ਸਹਾਰੇ, ਸੋ ਗੁਰੂ ਹੈ ਮੈਂ (ਉਸਦਾ) ਦਾਸ ਹਾਂ॥੧੮੩॥ |

**ਪਦਾਰਥ**— ਸੁਹੇਲੀ=ਸੁਖਾਲ। ਸੇਲ=ਨੇਜ਼ਾ। ਤਾਸੁ=ਸੋ।

**ਭਾਵ**— ਨੇਜਾ ਜਿਸਨੂੰ ਵਜੇ ਉਹ ਖਿਚ ਖਿਚ ਕੇ ਲੰਮੇ ਲੰਮੇ ਸਾਹ ਲੈਂਦਾ ਹੈ, ਪਰ ਸ਼ਬਦ ਦੀ ਚੋਟ ਤਾਂ ਲਗਦੇ ਹੀ ਮੁਰਦਾ ਕਰਦੀ ਹੈ। ਭਾਵ ਉਸ ਤੋਂ ਤਾਂ ਸਰੀਰ ਨੂੰ ਕਸ਼ਟ ਹੁੰਦਾ ਹੈ ਪਰ ਸ਼ਬਦ ਦੀ ਚੋਟ ਇਹ ਹੈ ਕਿ ਜੀਵਤ ਭਾਵ ਤੋਂ ਮਾਰਦੀ ਹੈ, ਇਸਨੂੰ ਸਹਾਰਨਾ ਕਠਨ ਹੈ। ਅਥਵਾ ਨੇਜੇ ਦੀ ਸੱਟ ਸੌਖੀ ਹੈ ਜੋ ਲਗਦਿਆਂ ਹੀ ਸਾਸ ਲੈ ਲੈਂਦੀ ਹੈ, ਪਰ ਸ਼ਬਦ ਦੀ ਚੋਟ ਜਾਨੋਂ ਨਹੀਂ ਮਾਰਦੀ, ਉਹ ਦੇਹ ਨੂੰ ਤਾ ਹਰੀ ਕੈਮ ਰਖਦੀ ਹੈ, ਪਰ ਅਹੰਤਾ ਨੂੰ ਮਾਰਦੀ ਹੈ, ਸੋ ਇਸ ਮਾਰ ਨੂੰ ਸਹਾਰਨਾ ਕਠਨ ਹੈ। ਅਥਵਾ ਸ਼ਬਦ ਦੇ ਅਭਿਆਸੀ ਨੂੰ ਆਦਿ ਕਾਲ ਵਿਖੇ ਔਖ ਹੁੰਦਾ ਹੈ, ਉਸ ਦਾ ਸਹਾਰਨਾ ਕਠਨ ਹੈ! ਅਥਵਾ ਬੋਲੀ ਦਾ ਘਾਉ ਨੇਜੇ ਨਾਲੋਂ ਬੁਰਾ ਹੈ ਕਿਉਂ ਜੋ ਉਹ ਤਾਂ ਤਾਬੜ ਤੋੜ ਪ੍ਰਾਣ ਲੈਂਦਾ ਹੈ, ਪਰ ਕੁਬਚਨ ਦਾ ਘਾਉ ਸੀਨੇ ਵਿਖੇ ਰੋਜ ਰੜਕਦਾ ਹੈ, ਜੋ ਸਾਧੂ ਇਸਨੂੰ ਸਹਾਰ ਜਾਵੇ ਉਹ ਗੁਰੂ ਹੈ ਮੈਂ ਉਸਦਾ ਸੇਵਕ ਹਾਂ, ਜਿਹਾਕੁ ਪੰਜਵੀਂ ਪਾਤਸ਼ਾਹੀ ਜੀ ਬਜ਼ਾਰ ਵਿਖੇ ਇਕ ਜੁਆਨ ਲੜਦਾ ਦੇਖਕੇ

ਪੁਛਣ ਲਗੇ ਤਾਂ ਉਸ ਨੇ ਕਿਹਾ ਜੀ ਇਸਨੇ ਮੈਨੂੰ ਗਾਲ੍ਹ ਕੱਢੀ ਹੈ, ਆਪ ਬੋਲੇ "**ਕਵਨ ਚਿਹਨ ਸੁਨਿ ਊਪਰਿ ਛੋਹਿਓ ਮੁਖ ਤੇ ਸੁਨਿ ਕਰਿ ਗਾਰਾ**"॥(ਮਾਰੂ:ਮ:੫-੪) ਅਰਥਾਤ ਗਾਲ ਸੁਣਕੇ ਤੇਰੇ ਪਿੰਡੇ ਪੁਰ ਕੀ ਨਿਸ਼ਾਨੀ ਪੈ ਗਈ ਹੈ, ਜੋ ਤੂੰ ਇਤਨਾ ਕ੍ਰੋਧ ਕਰ ਰਿਹਾ ਹੈਂ। ਕਹਿੰਦੇ ਹਨ ਇਕ ਪਹਿਲਵਾਨ ਨੂੰ ਜਿਹੜਾ ਇਕ ਗਾਲ੍ਹ ਪੁਰ ਵਡੇ ਕ੍ਰੋਧ ਨਾਲ ਇਕ ਮਨੁਖ ਦੀ ਗਲ੍ਹ ਪੁਰ ਤਮਾਚੇ ਮਾਰ ਰਿਹਾ ਸੀ, ਸੰਤ ਨੇ ਬਚਨ ਕੀਤਾ, ਵਡੇ ਹਮਸੋਸ ਦੀ ਗਲ ਹੈ ਤੂੰ ਕਈ ਮਣ ਦਾ ਪਥਰ ਉਠਾ ਸਕਦਾ ਹੈਂ, ਇਕ ਕੁਬਚਨ ਤੈਥੋਂ ਸਹਾਰਿਆ ਨਹੀਂ ਜਾ ਸਕਦਾ?

| ਮੂਲ | ਅਰਥ |
| --- | --- |
| **ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥ ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥ ੧੯੪ ॥** | ਕਬੀਰ, ਹੇ ਮੁੱਲਾਂ! ਤੂੰ ਮੰਮਟੀ ਪਰ ਕੀ ਚੜ੍ਹਦਾ ਹੈਂ, ਸ੍ਵਾਮੀ ਡੋਰਾ ਤਾਂ ਨਹੀਂ। ਜਿਸ ਦੇ ਵਾਸਤੇ ਤੂੰ ਬਾਂਗ ਦਿੰਦਾ ਹੈਂ (ਉਸ ਨੂੰ) ਦਿਲ ਦੇ ਵਿਚ ਹੀ ਲੱਭ॥੧੯੪॥ |

**ਪਦਾਰਥ—** ਬਹਰਾ=ਡੋਰਾ, ਬੋਲਾ। ਜੋਇ=ਦੇਖ, ਲੱਭ।

**ਭਾਵ—** ਕਬੀਰ ਜੀ ਇਕ ਮੁੱਲਾਂ ਨੂੰ, ਜਿਹੜਾ ਉੱਚੀ ਬਾਂਗਾਂ ਦੇ ਰਿਹਾ ਸੀ, ਕਹਿੰਦੇ ਹਨ ਹੇ ਮੁੱਲਾਂ ਸਾਈਂ ਤਾਂ ਅੰਤਰਜਾਮੀ ਹੈ ਤੂੰ ਕਿਸ ਵਾਸਤੇ ਆਪਣੀ ਸਿਰ ਦਰਦੀ ਕਰਕੇ ਲੋਕਾਂ ਦੇ ਕੰਨ ਖਾਂਦਾ ਹੈਂ। ਜਾਹ ਬੂਹੇ ਮਾਰਕੇ ਭਜਨ ਕਰ। "**ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥ ਚੀਟੀ ਤੇ ਕੁੰਚਰ ਅਸਥੂਲਾ॥ ਸਭ ਪਰ ਕ੍ਰਿਪਾ ਦ੍ਰਿਸਟਿ ਕਰ ਫੂਲਾ॥**"(ਚੌਪਈ ਪ:੧੦) ਅਰਥਾਤ ਘਟ ਘਟ ਦੇ ਪੜਦੇ ਪੜਦੇ ਦੀ ਜਾਣਦਾ ਹੈ, ਕੀੜੀ ਥੋਂ ਲੈਕੇ ਹਾਥੀ ਤੀਕ ਸਭ ਪੁਰ ਕ੍ਰਿਪਾ ਦ੍ਰਿਸ਼ਟੀ ਕਰਕੇ ਪ੍ਰਸੰਨ ਹੁੰਦਾ ਹੈ। "**ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ**"॥(ਸੋਰ:ਮ:੫, ਪੰਨਾ-੬੨੪) ਉਚੀ ਰੌਲਾ ਪਾਕੇ ਦਿਖਾਵੇ ਦੇ ਭਜਨ ਕਰਨ ਵਿਚ ਲਾਭ ਨਹੀਂ ਕਰਤਾਰ ਤਾਂ ਅੰਦਰ ਹੈ। ਸੋ ਅੰਤਰ ਮੁਖ ਹੋਣਾ ਚਾਹੀਏ ਇਸ ਦਾ ਭਾਵ ਇਤਨਾ ਹੀ ਹੈ।

| ਮੂਲ | ਅਰਥ |
| --- | --- |
| **ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ॥ ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ ॥ ੧੯੫ ॥** | ਹੇ ਸ਼ੇਖ! ਸੰਤੋਖ ਤੋਂ ਬਾਝ ਮੱਕੇ ਦੀ ਯਾਤ੍ਰਾ ਪਰ ਜਾਣੇ ਦਾ ਕੀ (ਲਾਭ)? ਜਿਸ ਦਾ ਦਿਲ ਸਾਬੰਤ ਨਹੀਂ ਉਸ ਨੂੰ ਰਬ (ਦੀ ਪ੍ਰਾਪਤੀ) ਕਿਥੇ?॥੧੯੫॥ |

**ਪਦਾਰਥ—** ਸਬੂਰੀ=ਸੰਤੋਖ। ਹਜਕਾਬੇ=ਮਕੇ ਦੀ ਯਾਤ੍ਰਾ।

**ਭਾਵ—** ਇਕ ਸ਼ੇਖ ਕਬੀਰ ਜੀ ਪਾਸ ਸ਼ੇਖੀ ਮਾਰਕੇ ਕਹਿੰਦਾ ਸੀ, ਜੀ! ਮੈਂ ਮੱਕੇ ਮਦੀਨੇ ਦਾ ਹੱਜ ਕਰ ਆਇਆ ਹਾਂ, ਤਿਸ ਪਰ ਕਹਿੰਦੇ ਹਨ, ਭਾਈ! ਹੱਜ ਕੀਤਿਆਂ ਕੀ ਬਣ ਸਕਦਾ ਹੈ, ਜਿਨ੍ਹਾਂ ਦੇ ਦਿਲਾਂ ਵਿਖੇ ਇਬਾਦਤ ਅਰਥਾਤ ਸ਼ਰਧਾ ਨਹੀਂ, ਲੋਕ ਦਿਖਾਵੇ ਲਈ ਕਰਦੇ ਹਨ ਸਭ ਨਿਸਫਲ ਹਨ, ਜਿਹਾ ਕੁ ਇਕ ਸ਼ੇਖ ਨੇ ਇਕ ਅਮੀਰ ਦੇ ਘਰ ਰੋਟੀ ਥੋੜੀ ਖਾਧੀ ਤੇ ਨਿਮਾਜ਼ ਬਾਹਲਾ ਚਿਰ ਤੀਕ ਪੜ੍ਹੀ, ਘਰ ਆਕੇ ਪੁਤ ਨੂੰ ਕਿਹਾ 'ਕਿ ਮੈਂ ਅਮੀਰ ਦੀ ਸ਼ਰਧਾ ਵਧਾਉਣ ਲਈ ਰੋਟੀ ਥੋੜੀ ਖਾਧੀ ਤੇ ਨਿਮਾਜ਼ ਬਾਹਲਾ ਚਿਰ ਤੀਕ ਪੜ੍ਹੀ ਹੈ, ਇਸ ਲਈ ਤੂੰ ਮੇਰੇ ਲਈ ਖਾਣਾ ਤਿਆਰ ਕਰਵਾ'। ਪੁਤ੍ਰ

ਨੇ ਕਿਹਾ, ਬਾਪੂ ਜੀ! ਨਿਮਾਜ਼ ਭੀ ਫੇਰ ਪੜ੍ਹੋ, ਉਹ ਕਜ਼ਾ ਹੋਕੇ ਨਿਸਫਲ ਗਈ, ਕਿਉਂ ਜੋ ਆਪ ਨੇ ਅਮੀਰ ਦੇ ਦਿਖਾਵੇ ਲਈ ਪੜ੍ਹੀ ਸੀ, ਖੁਦਾ ਵਲ ਤੁਹਾਡਾ ਧਿਆਨ ਨਹੀਂ ਸੀ। ਸ੍ਰੀ ਗੁਰਵਾਕ- **"ਬਿਨਾ ਸੰਤੋਖ ਨਹੀ ਕੋਊ ਰਾਜੈ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ"**॥(ਸੁਖਮਨੀ-੧੨) (ਦੇਖੋ ਸਲੋਕ ੧੯੭, ੧੯੮)

ਅੱਗੇ ਰੱਬ ਦੀ ਬੰਦਗੀ ਦਾ ਫਲ ਦੱਸਦੇ ਹਨ।

| ਮੂਲ | ਅਰਥ |
|---|---|
| **ਕਬੀਰ ਅਲਹ ਕੀ ਕਰਿ ਬੰਦਗੀ ਜਿਹ ਸਿਮਰਤ ਦੁਖੁ ਜਾਇ ॥ ਦਿਲ ਮਹਿ ਸਾਂਈ ਪਰਗਟੈ ਬੁਝੈ ਬਲੰਤੀ ਨਾਂਇ ॥ ੧੯੬ ॥** | ਕਬੀਰ, ਪਰਮੇਸ਼ੁਰ ਦੀ ਭਗਤੀ ਕਰ, ਜਿਸਦੇ ਸਿਮਰਨ ਨਾਲ ਦੁਖ ਦੂਰ ਹੋਣ। ਦਿਲ ਵਿਖੇ ਸ੍ਵਾਮੀ ਪਰਗਟ ਹੋਵੇ ਤੇ ਬਲਦੀ ਅੱਗ ਬੁੱਝ ਜਾਵੇ॥੧੯੬॥ |

**ਪਦਾਰਥ**— ਅਲਹ=ਅਲੱਖ। ਬੰਦਗੀ=ਸਿਮਰਣ। ਬਲੰਤੀ=ਬਲਦੀ। ਨਾਂਇ=ਨਾਰ, ਅੱਗ।

**ਭਾਵ**— ਅੱਲਹ ਦੀ ਬੰਦਗੀ ਕਰਕੇ ਜਨਮ ਮਰਣ ਦੇ ਦੁਖ ਦੂਰ ਹੋ ਜਾਂਦੇ ਹਨ ਅਰ ਤ੍ਰਿਸ਼ਨਾਂ ਦੀ ਅੱਗ ਉਸ ਦੇ ਨਾਮ ਜਪਣ ਕਰ ਬੁਝ ਜਾਂਦੀ ਹੈ, ਇਹ ਵੱਡੀ ਦੁਖਦਾਈ ਅਗਨੀ ਹੈ, ਕਈ ਕਰੋੜਾਂ ਲੱਕੜਾਂ ਕਰਕੇ ਭੀ ਤ੍ਰਿਪਤ ਨਹੀਂ ਹੁੰਦੀ। **"ਸਹਸ ਖਟੇ ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ"**॥(ਸੁਖਮਨੀ-੧੨)

ਤਥਾ- **"ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥"** ਅਰਥਾਤ ਸਾਰੀਆਂ ਪੁਰੀਆਂ ਦੇ ਪਦਾਰਥਾਂ ਦੇ ਭਾਰ ਬੰਨ੍ਹ ਲਈਏ ਤਦ ਬੀ ਭੁੱਖੇ ਅੰਤਹਕਰਣ ਦੀ ਭੁੱਖ ਨਹੀਂ ਉਤਰੇਗੀ, ਹੋਰ ਹੀ ਹੋਰ ਮੰਗੇਗਾ, ਸੋ ਅਜਿਹੀ ਤ੍ਰਿਸ਼ਨਾ ਅਗਨੀ ਅੱਲਹ ਦੀ ਬੰਦਗੀ ਤੇ ਨਾਮ ਜਪਣ ਕਰ ਬੁਝ ਜਾਂਦੀ ਹੈ। ਕ੍ਰਮ ਪੂਰਬਕ ਲਈਏ ਤਾਂ ਕਬੀਰ ਜੀ ਨੇ ਅਸਚਰਯ ਉਪਦੇਸ਼ ਦਿਤਾ ਹੈ, ਜਿਸ ਦੇ ਸਿਮਰਨੇ ਕਰਕੇ ਪਹਿਲਾ ਲਾਭ ਦੁਖ ਦੂਰ ਹੋਵੇਗਾ। ਸਿਮਰਨ ਵਿਚ ਇਹ ਸ਼ਕਤੀ ਹੈ, ਕਿ ਵਿਸ਼ੇ ਰਸ ਫਿਕੇ ਪੈ ਜਾਂਦੇ ਹਨ, ਮੋਹ ਘਟ ਜਾਂਦਾ ਹੈ, ਇਹੋ ਦੁਖਾਂ ਦੇ ਕਾਰਨ ਹਨ, ਇਹੋ ਆਵਰਣ ਪਏ ਹਨ, ਇਹੋ ਦਿਲਾਂ ਦੇ ਸ਼ੀਸ਼ੇ ਪਰ ਮੈਲਾਂ ਹਨ। ਸੋ ਪਹਿਲੇ ਇਹ ਦੂਰ ਹੁੰਦੇ ਹਨ ਜਿਸ ਕਰਕੇ ਦੁਖ ਸੁਯੰ ਦੂਰ ਹੋ ਜਾਂਦੇ ਹਨ। ਜਦ ਦੁਖ ਦੂਰ ਹੋਏ ਤਦ ਸਿਮਰਨੇ ਕਰਕੇ ਪਰਮੇਸ਼ੁਰ ਦਾ ਪ੍ਰਕਾਸ਼ ਦਿਲ ਵਿਚ ਹੋ ਆਉਂਦਾ ਹੈ। ਕਿਉਂਕਿ ਸ਼ੀਸ਼ੇ ਦੇ ਸਾਫ਼ ਹੁੰਦੇ ਹੀ ਤਤਕਾਲ ਪ੍ਰਕਾਸ਼ ਪੈ ਜਾਂਦਾ ਹੈ; ਦੇਰ ਨਹੀਂ ਲਗਦੀ। ਜਦ ਪਰਮੇਸ਼ੁਰ ਦਾ ਪ੍ਰਕਾਸ਼ ਹੋ ਗਿਆ ਤਦ ਸਭ ਤ੍ਰਿਸ਼ਨਾ ਦੂਰ ਹੋ ਗਈਆਂ, ਹੋਰ ਤ੍ਰਿਸ਼ਨਾ ਤਾਂ ਪਹਿਲੇ ਹੀ ਘਟ ਗਈਆਂ ਸਨ, ਪਰ ਪਰਮਾਰਥ ਸਿਧੀ ਦੀ ਤ੍ਰਿਸ਼ਨਾ ਲੱਗੀ ਰਹੇ। ਜਦ ਪ੍ਰਕਾਸ਼ ਹੋ ਜਾਵੇ ਤਦ ਈਸੁਰ ਮਿਲਨੇ ਦੀ ਆਸ਼ਾ ਬੀ ਤ੍ਰਿਪਤ ਹੋ ਜਾਂਦੀ ਹੈ। ਫੇਰ ਕੋਈ ਆਸ਼ਾ ਮਨ ਵਿਚ ਨਹੀਂ ਰਹਿ ਜਾਂਦੀ, ਕਿਉਂਕਿ ਜਿਸਦਾ ਯਤਨ ਸੀ ਉਹੀ ਪ੍ਰਗਟ ਹੋ ਗਏ ਹਨ।

| ਮੂਲ | ਅਰਥ |
|---|---|
| **ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ॥ ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥ ੧੯੭ ॥** | ਕਬੀਰ, ਜੋਰੀ ਕਰਣੇ ਤੇ ਅਨਰਥ ਹੁੰਦਾ ਹੈ (ਤੂੰ ਉਸਦਾ) ਨਾਮ ਹਲਾਲ ਰਖਦਾ ਹੈਂ। (ਪਰ ਜਦ ਧਰਮ ਰਾਜ ਦੀ) ਕਚਹਿਰੀ ਵਿਖੇ ਲੇਖਾ ਮੰਗੀਏ ਗਾ, ਤਦ ਕੀ ਹਵਾਲ ਹੋਊ?॥੧੯੭॥ |

**ਪਦਾਰਥ—** ਜ਼ੁਲਮ=ਅਨਰਥ। ਹਲਾਲੁ=ਧਰਮ।

**ਭਾਵ—** ਹੇ ਕਾਜ਼ੀ! ਬਕਰੀ ਮੁਰਗੀ ਦਾ ਗਲਾ ਛੁਰੀ ਨਾਲ ਤਰਸਾ ਤਰਸਾਕੇ ਤੂੰ ਕੋਂਹਦਾ ਹੈਂ, ਤੂੰ ਉਸ ਮਹਾਂ ਦੋਸ਼ ਨੂੰ ਹਲਾਲ ਆਖਦਾ ਹੈਂ, ਅਰਥਾਤ ਧਰਮ ਕਰਕੇ ਦੱਸਦਾ ਹੈਂ, ਪਰ ਹਿਸਾਬ ਦੇ ਦਿਨ ਇਸੇ ਤਰ੍ਹਾਂ ਤੇਰਾ ਬੀ ਬੁਰਾ ਹਾਲ ਕੋਹ ਕੋਹਕੇ ਕਰਨ ਗੇ, ਕਿਉਂਕਿ ਇਨ੍ਹਾਂ ਦੇ ਮਤ ਵਿਚ ਇਸ ਪ੍ਰਕਾਰ ਲਿਖਤ ਹੈ ਕਿ ਅੱਖ ਦੇ ਬਦਲੇ ਅੱਖ ਤੇ ਜ਼ਿੰਦ ਦੇ ਬਦਲੇ ਜ਼ਿੰਦ ਲਈ ਜਾਏਗੀ, ਫੇਰ ਕੌਣ ਰੱਛਾ ਕਰੂ, ਯਥਾ- **"ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥ ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ"**॥(ਆਸਾ:ਵਾਰ-੩) ਅਰਥਾਤ ਜੁੱਤੀਆਂ ਪੈਂਦੀਆਂ ਥਾਂ ਨਹੀਂ ਲੱਭਣੀ ਰੋਣਾ ਕੌਣ ਸੁਣੇਗਾ? (ਦੇਖੋ ਸਲੋਕ ੧੮੮, ੧੯੮, ੨੦੦)

| **ਮੂਲ** | **ਅਰਥ** |
|---|---|
| **ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥ ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥ ੧੮੮ ॥** | ਕਬੀਰ, ਖਿਚੜੀ ਦਾ ਭੋਜਨ ਚੰਗਾ ਹੈ ਜਿਸ ਵਿਖੇ ਅੰਮ੍ਰਿਤ (ਤੇ) ਲੂਣ ਪਿਆ ਹੋਇਆ ਹੈ। ਮਾਸ ਮੰਡੇ ਵਾਸਤੇ ਗਲਾ ਕੌਣ ਕਟਾਵੇ?॥੧੮੮॥ |

**ਪਦਾਰਥ—** ਖੂਬ=ਚੰਗਾ। ਅਮ੍ਰਿਤੁ=ਘ੍ਰਿਤ, ਘੇਉ। ਹੇਰਾ=ਸ਼ਿਕਾਰ ਮਾਸ।

**ਭਾਵ—** ਕਿਸੇ ਕਾਜ਼ੀ ਨੇ ਕਿਹਾ 'ਕਬੀਰ ਜੀ! ਮਾਸ ਬਿਨਾ ਹੈ ਘਾਸ ਰਸੋਈ' ਅੰਨ ਦੇ ਨਾਲ ਅੰਨ ਖਾਣਾ ਕਿਆ ਭੋਜਨ ਖਾਣਾ ਹੈ? ਬਕਰੇ, ਮੁਰਗੀ, ਇਸੇ ਲਈ ਹਨ। ਕਬੀਰ ਜੀ ਕਹਿੰਦੇ ਹਨ, ਅਸੀਂ ਤਾਂ ਪਸਿੰਦ ਨਹੀਂ ਕਰਦੇ, ਸਾਡਾ ਸਾਧੂਆਂ ਦਾ ਅਹਾਰ ਖਿਚੜੀ, ਜਿਸ ਵਿਖੇ ਅੰਮ੍ਰਿਤ ਵਤ ਲੂਣ ਅਥਵਾ ਘਿਓ ਤੇ ਲੂਣ ਪਿਆ ਹੈ ਸ੍ਰੇਸ਼ਟ ਹੈ। ਸ਼ਿਕਾਰ ਦੀ ਰੋਟੀ ਵਾਸਤੇ ਆਪਣਾ ਗਲਾ ਕੌਣ ਕਟਾਵੇ। ਅਥਵਾ ਦੂਸਰਿਆਂ ਕੋਲੋਂ ਪਸੂਆਂ ਦਾ ਗਲਾ ਕੌਣ ਕਟਾਵੇ? ਧੁਨੀ ਇਹ ਕਿ ਅਸੀਂ ਉਪਦੇਸ਼ ਦੇਕੇ ਬੀ ਹਿੰਸਾ ਨਹੀਂ ਕਰਾਉਂਦੇ।

| **ਮੂਲ** | **ਅਰਥ** |
|---|---|
| **ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ ॥ ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪ ॥ ੧੮੯ ॥** | ਕਬੀਰ, ਗੁਰੂ ਲਗਾ ਤਦ ਜਾਣੀਏ ਜਦ ਮੋਹ ਤੇ ਤਨ ਦੀ ਤਪਤ ਮਿਟ ਜਾਵੇ। ਹਰਖ ਸੋਗ ਉਸਨੂੰ ਨਾਂ ਸਾੜੇ ਤਦ ਹਰੀ ਆਪ ਹੀ ਆਪ ਹੈ। (ਯਥਾ:- **'ਨਾਨਕ ਸਾਧ ਪ੍ਰਭ ਭੇਦ ਨ ਭਾਈ')** (ਸੁਖਮਨੀ-੭)॥੧੮੯॥ |

ਹੁਣ ਕੋਈ ਸੰਸਾ ਕਰੇ ਕਿ ਸੰਤ ਐਸੇ ਕਿਉਂ ਹੋ ਗਏ, ਓਹ ਕੋਈ ਵਖਰਾ ਵਜਨ ਕਰਦੇ ਹਨ? ਅਸੀਂ ਬੀ ਤਾਂ ਰਾਮ ਰਾਮ ਹੀ ਜਪਦੇ ਹਾਂ? ਅਗੇ ਉਤਰ ਦਿੰਦੇ ਹਨ:-

| ਮੂਲ | ਅਰਥ |
|---|---|
| **ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥ ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥ ੧੯੦ ॥** | ਕਬੀਰ, ਰਾਮ ਦੇ ਕਹਿਣ ਵਿਖੇ ਭੇਦ ਹੈ, ਅਰ ਤਿਸ ਵਿਖੇ ਇਕ ਤਾਤਪਰਯ ਹੈ। ਸੋਈ ਰਾਮ ਸਹਿਤ ਭੈ ਦੇ ਆਖਦੇ ਹਨ, ਓਹੀ ਰਾਮ ਰਾਸ ਧਾਰੀਏ ਕਹਿੰਦੇ ਹਨ॥੧੯੦॥ |

**ਪਦਾਰਥ—** ਬਿਚਾਰੁ=ਵਿਚਾਰ, ਫਰਕ। ਸਭੈ=ਸਹਿਤ ਭੈ ਦੇ। ਕਉਤਕ ਹਾਰ=ਰਾਸਧਾਰੀ, ਕਰਤਾ, ਕਰਤਵ ਕਰਨੇ ਵਾਲਾ, ਸੰਤ।

**ਭਾਵ—** 'ਰਾਮ ਰਾਮ ਜਪੇਂਦਿਆਂ ਜਿਹਬਾ ਘਸ ਗਈ। ਹਿਰਦੇ ਸਾਂਤ ਨ ਆਈਆ ਇਹ ਕੀ ਧਾੜ ਪਈ', ਇਹ ਇਕ ਆਮ ਕਹਾਵਤ ਹੈ, ਜਿਸਦਾ ਉਤਰ ਇਹ ਸਲੋਕ ਹੈ। ਕਬੀਰ ਜੀ ਕਹਿੰਦੇ ਹਨ ਕਿ ਰਾਮ ਕਹਿਣ ਵਿਚ ਫਰਕ ਹੈ, ਉਹ ਰਾਮੁ ਰਾਸ ਧਾਰੀਏ ਲੀਲ੍ਹਾ ਵਾਲੇ ਬਣ ਬੈਠਦੇ ਹਨ, ਰਾਮ ਰਾਮ ਕਹਿੰਦੇ ਹਨ। ਪਰ ਉਹ ਰੋਟੀਆਂ ਦੇ ਕਾਰਣ ਕਹਿੰਦੇ ਹਨ, ਉਹ ਨਕਲੀਏ ਹਨ, ਤੇ ਉਹੋ ਰਾਮ ਭੈ ਸੰਯੁਕਤ ਸੰਤ ਜਨ ਜਪਦੇ ਹਨ। ਪਹਿਲੀਆਂ ਦਾ ਜਪਣਾ ਤ੍ਰਿਸ਼ਨਾ ਅਧਿਕ ਕਰਦਾ ਹੈ, ਪਰ ਦੂਸਰਿਆਂ ਦਾ ਜਪਣਾ ਸ਼ਾਂਤਿ ਦੇਂਦਾ ਹੈ। ਤਦ ਇਨ੍ਹਾਂ ਵਿਚ ਵਿਚਾਰ ਦਾ ਫ਼ਰਕ ਹੈ। ਨਕਲੀਏ ਬੇਵਿਚਾਰ ਕਹਿੰਦੇ ਹਨ। ਸੰਤ ਜਨ ਵਿਚਾਰਵਾਨ ਹੋਕੇ ਭੈ ਨੂੰ ਧਾਰਨ ਕਰਕੇ ਜਪਦੇ ਹਨ, ਓਹ ਜੋ ਜਪਦੇ ਹਨ, ਉਸਨੂੰ ਸਮਝਦੇ ਹਨ, ਨਕਲੀਏ ਨਹੀਂ ਸਮਝਦੇ, ਤੋਤੇ ਵਾਂਙੂ ਪੜ੍ਹਦੇ ਹਨ।

ਇਉਂ ਬੀ ਹੈ, 'ਸੋਈ ਰਾਮ ਸਭੈ ਕਹੈ' ਉਹੋ ਰਾਮ ਸਾਰੇ ਪਏ ਕਹਿੰਦੇ ਹਨ, ਕੁਝ ਨਹੀਂ ਹੁੰਦਾ, ਤੇ ਉਹੋ ਰਾਮ ਕਿਸੇ ਅਸਥਾਨ ਪਰ ਕਹਿਣੇ ਵਾਲਿਆਂ ਵਿਖੇ ਕੌਤਕਹਾਰ ਹੋ ਰਿਹਾ ਹੈ, ਭਾਵ ਪ੍ਰਤਖਜ ਕਰਤਾ ਹੋਕੇ ਕਰਤਵਜ ਕਰ ਰਿਹਾ ਹੈ। ਜਿਕੁਰ ਇਕ ਦੇਹੀ ਇਕ ਸਥਾਨ ਪੁਰ ਤਾਂ ਚਿਖਾ ਪੁਰ ਧਰੀ ਸੜ ਰਹੀ ਹੈ, ਤੇ ਉਹੋ ਦੇਹੀ ਇਕ ਹੋਰ ਥਾਂ ਤੇ ਬੈਠੀ ਧੰਧਾ ਕਰਦੀ ਹੈ ਤੇ ਖਾਂਦੀ ਪੀਂਦੀ ਹੈ, ਫ਼ਰਕ ਜਿੰਦ ਦਾ ਹੈ। ਇਸੇ ਪ੍ਰਕਾਰ ਉਸ ਰਾਮ ਕਹਿਨ ਵਿਚ ਕਿ ਜਿਸ ਦਾ ਲਾਭ ਕੁਝ ਨਹੀਂ, ਪ੍ਰਤਖਜ ਕੌਤਕ ਕਰਨੇ ਵਾਲਾ ਹੋ ਰਿਹਾ ਹੈ, ਇਕੁਰ ਦਾ ਬੜਾ ਫ਼ਰਕ ਹੈ। ਉਹ ਫ਼ਰਕ ਅਗੇ ਕਥਨ ਕਰਦੇ ਹਨ, ਅਰਥਾਤ ਖੋਲਕੇ ਨਿਸ਼ਾ ਕਰਦੇ ਹਨ:-

| ਮੂਲ | ਅਰਥ |
|---|---|
| **ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥ ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ ॥ ੧੯੧ ॥** | ਕਬੀਰ, ਰਾਮ ਹੀ ਰਾਮ ਕਹੁ (ਪਰ) ਕਹਿਣ ਵਿੰਖੇ ਫਰਕ ਹੈ। ਇਕ (ਤਾਂ) ਅਨੇਕਾਂ (ਸੰਕਲਪਾਂ) ਵਿਚ (ਰਾਮ ਜੀ) ਮਿਲ ਗਿਆ ਹੈ ਤੇ ਇਕ, ਇਕ (ਆਤਮਾ) ਵਿਖੇ ਸਮਾ ਗਿਆ॥੧੯੧॥ |

**ਪਦਾਰਥ—** ਬਿਬੇਕ=ਵਿਚਾਰ, ਫਰਕ। ਅਨੇਕ=ਬਹੁਤ (ਸੰਕਲਪ)।

**ਭਾਵ—** ਰਾਮ ਕਹਿਣ ਦਾ ਫ਼ਰਕ ਦੱਸਦੇ ਹਨ ਕਿ ਇਕ ਤਾਂ ਰਾਮ ਐਸਾ ਕਹਿੰਦੇ ਹਨ ਕਿ ਉਨ੍ਹਾਂ ਦਾ ਆਪਣਾ ਆਪ ਅਨੇਕ ਸੰਕਲਪਾਂ ਨਾਲ ਮਿਲਕੇ ਵਿਸਤੀਰਤ ਹੋ ਜਾਂਦਾ ਹੈ, ਏਕਾਗ੍ਰ ਹੋਣੇ ਦੀ ਥਾਂ ਖਿੰਡ ਜਾਂਦਾ ਹੈ। ਜਾਂ ਇਕ ਮਨੁਖਾ ਦੇਹ ਤੋਂ ਨਿਕਲਕੇ ਅਨੇਕ ਜੋਨਾਂ ਵਿਚ ਮਿਲਦਾ ਹੈ। ਦੂਸਰਾ ਜੋ

ਨਾਮ ਜਪਦਾ ਹੈ, ਉਸਦਾ ਅਪਣਾ ਆਪ ਇਕ ਪਰਮੇਸ਼ੁਰ ਵਿਚ ਸਮਾ ਜਾਂਦਾ ਹੈ, ਇਹ ਦੋ ਫਲ ਹਨ। ਰਾਸਧਾਰੀਆਂ ਜਾਂ ਅਸ਼ਰਧਕਾਂ ਦਾ ਰਾਮ ਰਾਮ ਕਹਿਣਾ ਫਲਦਾਇਕ ਨਹੀਂ। ਪਰ ਸ਼ਰਧਾਵਾਨਾਂ ਦਾ ਮੁਕਤੀ ਦੇਂਦਾ ਹੈ, ਇਸ ਪੁਰ ਗੁਰੂ ਵਾਕ ਹੈ **'ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥ ਗੁਰਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ'**॥(ਗੁਜ:ਮ:੩-੪) ਰਾਸਧਾਰੀਆਂ ਦਾ ਰਾਮ ਰਾਮ ਨਾਨਾ ਲੋਭ ਸੰਕਲਪਾਂ ਨਾਲ ਸੰਮਿਲਤ ਹੈ, ਸੰਤਾਂ ਵਾਲਾ ਰਾਮ ਇਕ ਅਦ੍ਵੈਤ ਪਰਮਾਤਮਾ ਵਿਖੇ ਮਿਲਿਆ ਹੋਇਆ ਹੈ। ਜਿਹਾ **'ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ॥ ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ॥ ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ॥ ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨਿ ਹੋਵਹਿ ਛਾਰ'**॥(ਆਸਾ:ਵਾਰ-੪) ਅਰਥਾਤ ਰਾਸਧਾਰੀਏ ਬਜਾਰਾਂ ਵਿਖੇ ਆਪਣੀ ਰਾਸ ਦਾ ਬਾਜ਼ਾਰ ਖੋਹਲਦੇ ਤੇ ਰਾਜੇ ਰਾਮ ਕ੍ਰਿਸ਼ਨ ਤੇ ਰਾਣੀਆਂ ਸੀਤਾ ਰੁਕਮਣੀ ਆਦਿ ਬਣਾਕੇ ਅਲ ਪਲ ਬੋਲਦੇ ਅਰ ਵਡੇ ਅਮੋਲਕ ਤਨੌੜਾਂ ਤੇ ਹਾਰਾਂ ਦੇ ਗਹਿਣੇ ਪਾਕੇ ਲੋਕਾਂ ਨੂੰ ਰਿਝਾਉਂਦੇ ਹਨ, ਫਲ ਇਹ ਕਿ ਅੰਤ ਨੂੰ ਉਨ੍ਹਾਂ ਦੇ ਸਰੀਰ ਛਾਰ ਵਿਖੇ ਹੀ ਮਿਲ ਜਾਣਗੇ। ਓਹ ਇਹ ਨਹੀਂ ਸਮਝਦੇ ਕਿ ਉਨ੍ਹਾਂ ਦੀਆਂ ਵਹੁਟੀਆਂ ਦੀ ਨਕਲ ਬਣਾਕੇ ਕੋਈ ਬਜ਼ਾਰ ਲਾਵੇ ਤਾਂ ਕੀ ਓਹ ਗੁੱਸਾ ਨਾਂ ਕਰਨਗੇ? ਕਰਨ ਹੀ ਗੇ।

ਅਗੇ ਸੰਤ ਸੇਵਾ ਦਾ ਮਹਾਤਮ ਦੱਸਦੇ ਹਨ:-

| ਮੂਲ | ਅਰਥ |
|---|---|
| **ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥ ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥ ੧੯੨ ॥** | ਕਬੀਰ, ਜਿਸ ਘਰ ਵਿਖੇ ਸੰਤ ਨਹੀਂ ਸੇਵੇ ਜਾਂਦੇ ਤੇ ਨਾਂ ਹੀ ਹਰੀ ਦੀ ਪੂਜਾ ਹੁੰਦੀ ਹੈ; ਓਹ ਘਰ ਮਸਾਣਾਂ ਤੁੱਲ ਹਨ, ਉਨ੍ਹਾਂ ਵਿਚ ਭੂਤ ਵੱਸਦੇ ਹਨ॥੧੯੨॥ |

**ਪਦਾਰਥ—** ਮਰਹਟ=ਮਸਾਣ। ਭੂਤ=ਨਾਪਾਕ ਰੂਹਾਂ, ਜਿੰਨ।

**ਭਾਵ—** ਜਿਸ ਘਰ ਵਿਖੇ ਅਭਿਆਗਤ ਨੂੰ ਰੋਟੀ ਨਹੀਂ ਮਿਲਦੀ ਤੇ ਹਰੀ ਦਾ ਸ਼ਬਦ ਕੀਰਤਨ ਨਹੀਂ ਗਾਇਆ ਜਾਂਦਾ, ਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਹੀ ਹੁੰਦਾ ਹੈ ਉਹ ਘਰ ਮਸਾਣ ਹਨ, ਮਨੁਖ ਜਿੰਨ ਭੂਤ ਤੇ ਤੀਮੀਆਂ ਡੈਣਾਂ ਵਾਂਗੂ ਹਨ ਕਿਉਂ ਜੋ ਗੁਰੂ ਜੀ ਦੀ ਆਗਿਆ ਹੈ **'ਕਲੀ ਅੰਦਰਿ ਨਾਨਕਾ ਜਿੰਨਾ ਦਾ ਅਉਤਾਰ। ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ।'** (ਬਿਹਾ:ਵਾਰ-੨੦)

ਭਾਵ ਏਹ ਹੈ ਕਿ ਸਾਧਾਂ ਦੀ ਸੇਵਾ ਕਰਕੇ ਹਰੀ ਦੀ ਸੇਵਾ ਪ੍ਰਾਪਤੀ ਹੁੰਦੀ ਹੈ ਤੇ ਹਰੀ ਦੀ ਸੇਵਾ ਕਰਕੇ ਮੁਕਤੀ। ਜਿਥੇ ਦੋਵੇਂ ਪਦਾਰਥ ਨਹੀਂ ਉਥੇ ਭੂਤਾਂ ਵਤ ਵਿਪ੍ਰੀਤ ਬ੍ਰਿਤੀ ਰਹਿੰਦੀ ਹੈ ਅਰ ਘਰ ਡਰਾਉਣੇ ਹੁੰਦੇ ਹਨ, ਕਿਉਂਕਿ ਤ੍ਰਿਸ਼ਨਾ ਈਰਖਾ ਆਦਿ ਚਿਖਾ ਉਥੇ ਬਲਦੀਆਂ ਰਹਿੰਦੀਆਂ ਹਨ।

| ਮੂਲ | ਅਰਥ |
|---|---|
| **ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ ॥ ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ ॥ ੧੯੩ ॥** | ਕਬੀਰ, ਸਤਿਗੁਰਾਂ ਨੇ (ਐਸਾ) ਬਾਣ ਮਾਰਿਆ, ਗੁੰਗਾ (ਤੇ) ਬਾਵਲਾ ਹੋ ਗਿਆ, ਕੰਨਾਂ ਥੋਂ ਬੋਲਾ (ਤੇ) ਪੈਰਾਂ ਤੋਂ ਪਿੰਗਲਾ ਹੋ ਗਿਆ॥੧੯੩॥ |

**ਪਦਾਰਥ**— ਬਾਵਰਾ=ਬੇਸੁਰਤ, ਕਮਲਾ। ਕਾਨ=ਕੰਨ।

**ਭਾਵ**— ਗੁਰਾਂ ਨੇ ਆਪਣੀ ਬਾਣੀ ਦਾ ਬਾਣ ਜਦ ਮਾਰਿਆ ਝੂਠ ਕਹਿਣ ਥੋਂ ਗੁੰਗਾ, ਸੰਸਾਰਕ ਵਿਹਾਰਾਂ ਥੋਂ ਬੇਸੁਰਤ, ਨਿੰਦਾ ਸੁਣਨ ਥੋਂ ਬੋਲਾ, ਵਿਕਾਰਾਂ ਵਲ ਜਾਣ ਥੋਂ ਪਿੰਗਲਾ ਹੋ ਗਿਆ। ਇਸੇ ਬਾਤ ਦੀ ਹੋਰ ਵਿਸ਼ੇਸ਼ਤਾ ਦੱਸਦੇ ਹਨ:-

| ਮੂਲ | ਅਰਥ |
|---|---|
| **ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥ ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥ ੧੯੪ ॥** | ਕਬੀਰ, ਸਤਿਗੁਰ ਸੂਰਮੇ ਨੇ ਇਕ ਬਾਣ ਜੋ ਚਲਾਇਆ (ਉਸ ਦੇ) ਲਗਦੇ ਸਾਰ ਹੀ ਧਰਤੀ ਪੁਰ ਡਿਗ ਪਿਆ (ਤੇ) ਕਲੇਜੇ ਵਿਖੇ ਛੇਕ ਹੋ ਗਿਆ॥੧੯੪॥ |

**ਭਾਵ**— ਸਤਿਗੁਰਾਂ ਦੇ ਸ਼ਬਦ ਬਾਣ ਦੇ ਲਗਦੇ ਹੀ ਮੈਂ ਦੇਹਾਭਿਮਾਨ ਥੋਂ ਡਿਗਕੇ ਨਿੰਮ੍ਰਤਾ ਦੀ ਧਰਤੀ ਪਰ ਡਿਗ ਪਿਆ ਅਰ ਕਲੇਜੇ ਵਿਖੇ ਵੈਰਾਗ ਦਾ ਛੇਕ ਪੈ ਗਿਆ। ਇਹ ਯਾਦ ਰਹੇ ਕਿ ਜਿਥੋਂ ਤੀਕ ਮਨ ਵਿਖੇ ਸ਼ਬਦ ਬਾਣ ਨਾ ਲੱਗੂ ਪ੍ਰਾਣੀ ਦੀ ਕਲਜਾਣ ਹੋਣੀ ਕਠਨ ਹੈ; ਯਥਾ- **'ਮਨ ਮਧੇ ਜਾਨੈ ਜੇ ਕੋਇ॥ ਜੋ ਬੋਲੈ ਸੋ ਆਪੈ ਹੋਇ॥ ਜੋਤਿ ਮੰਤ੍ਰਿ ਮਨਿ ਅਸਥਿਰੁ ਕਰੈ॥ ਕਹਿ ਕਬੀਰ ਸੋ ਪ੍ਰਾਨੀ ਤਰੈ'**॥(ਭੈਰੋ:ਕਬੀ:ਅਸਟ-੧) [ਦੇਖੋ ਸਲੋਕ ਨੰ: ੧੫੭]

| ਮੂਲ | ਅਰਥ |
|---|---|
| **ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ ॥ ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ ॥ ੧੯੫ ॥** | ਕਬੀਰ, ਨਿਰਮਲ ਬੂੰਦ ਅਕਾਸ਼ ਦੀ ਭੈੜੀ ਜ਼ਮੀਨ ਪੁਰ ਜਾ ਪਈ। ਬਿਨਾ ਸੰਗਤ ਦੇ ਇਉਂ ਮੰਨੋਂ ਕਿ (ਉਹ) ਭਠ ਦੀ ਸੁਆਹ (ਵਤ) ਹੋ ਗਈ॥੧੯੫॥ |
| **ਕਬੀਰ ਨਿਰਮਲ ਬੂੰਦ ਅਕਾਸ ਕੀ ਲੀਨੀ ਭੂਮਿ ਮਿਲਾਇ ॥ ਅਨਿਕ ਸਿਆਨੇ ਪਚਿ ਗਏ ਨਾ ਨਿਰਵਾਰੀ ਜਾਇ ॥ ੧੯੬ ॥** | ਕਬੀਰ (ਜਿਹੜੀ) ਨਿਰਮਲ ਬੂੰਦ ਅਕਾਸ਼ ਦੀ ਧਰਤੀ ਨੇ ਅਪਣੇ ਵਿਖੇ ਮਿਲਾ ਲਈ ਹੈ, ਕਈ ਸਿਆਣੇ ਥਕ ਰਹੇ (ਪਰ) ਉਹ ਨਿਰਾਲੀ ਨਹੀਂ ਕੀਤੀ ਜਾ ਸਕਦੀ॥੧੯੬॥ |

**ਪਦਾਰਥ**— ਭੂਮਿ ਬਿਕਾਰ=ਭੈੜੀ ਜ਼ਮੀਨ। ਪਚਿ=ਥਕਤ। ਨਿਰਵਾਰੀ=ਨਿਰਾਲ (ਨਹੀਂ ਕੀਤੀ ਜਾ ਸਕਦੀ)।

**ਭਾਵ**— ਮਦ ਅਧਿਕਾਰੀ ਦੀ ਵਿਕਾਰੀ ਰਿਦੇ ਭੂਮੀ ਵਿਖੇ ਗੁਰੂ ਦੇ ਰਿਦੇ ਅਕਾਸ਼ ਤੋਂ ਨਾਮ ਰੂਪੀ ਝਰੀ ਬੂੰਦ ਪੈਕੇ ਕੁਝ ਲਾਭ ਨਹੀਂ ਦਿੰਦੀ, ਸਗੋਂ ਭਠ ਦੀ ਸੁਆਹ ਵਤ ਨਿਸ਼ਫਲ ਹੋ ਜਾਂਦੀ ਹੈ, ਕਿਉਂਕਿ ਨਾਂ ਤਾਂ ਉਸਨੂੰ ਪਹਿਲੇ ਸਤਿਸੰਗ ਨੇ ਸ੍ਵਛ ਹਿਰਦੇ ਕੀਤਾ ਸੀ, ਤੇ ਨਾਂ ਹੁਣ ਸੰਗਤ ਹੋਈ, ਉਸ ਕਲਰੀ ਅਣਵਾਹੀ ਤੇ ਖਾਦ ਤੋਂ ਖਾਲੀ ਭਠ ਸਰੀਖੀ ਧਰਤੀ ਵਿਚ ਕਿਕੁਰ ਉਹ ਬੂੰਦ ਲਾਭਦਾਇਕ ਹੋ ਸਕੇ?

ਦੂਜੀ ਜਿਹੜੀ ਉਤਮ ਅਧਿਕਾਰੀ ਦੇ ਰਿਦੇ ਭੂਮ ਵਿਖੇ ਬੂੰਦ ਡਿਗੀ ਹੈ ਉਹ ਤੁਰਤ ਧਰਤੀ ਵਿਖੇ ਰਚ ਜਾਂਦੀ ਹੈ, ਕਈ ਚਲਾਕ ਲੋਕ ਉਸਨੂੰ ਅਡ ਕੀਤਾ ਚਾਹੁਣ ਤਾਂ ਨਹੀਂ ਹੁੰਦੀ। ਫਿਰ ਸਿੱਪ

ਵਿਚ ਇਕ ਬੂੰਦੋਂ ਇਕ ਮੋਤੀ ਬਣਦਾ ਹੈ, ਇਥੇ ਕਈ ਦੈਵੀ ਗੁਣਾਂ ਦੇ ਮੋਤੀ ਨਿਕਲਦੇ ਅਰ ਉਹ ਬੂੰਦ ਹਜ਼ਾਰਾਂ ਗੁਣਾਂ ਹੋਕੇ ਫੈਲਦੀ ਹੈ **'ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ॥ ਸਾਜਨ ਮਿਲੇ ਸਹਿਜ ਸੁਭਾਇ ਹਰਿ ਸਿਉ ਪ੍ਰੀਤਿ ਬਣੀ'**॥(ਤੁਖਾ:ਮ:੧, ਪੰਨਾ-੧੧੦੭) ਅਰਥਾਤ ਗੁਰੂ ਬਦਲ ਥੋਂ ਅੰਮ੍ਰਿਤ ਦੀ ਧਾਰਾ ਵਤ ਨਾਮ ਬੂੰਦ ਸੁੰਦਰ ਬਰਸ ਰਹੀ ਹੈ ਉਸੇ ਕਰਕੇ ਹਰੀ ਨਾਲ ਪ੍ਰੀਤ ਬਣ ਗਈ ਹੈ।

| ਮੂਲ | ਅਰਥ |
|---|---|
| **ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ ॥ ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨ੍ਹਿ ਫੁਰਮਾਈ ਗਾਇ ॥ ੧੯੭ ॥** | ਕਬੀਰ, ਮੈਂ ਮੱਕੇ ਦੇ ਹਜ ਨੂੰ ਜਾਂਦਾ ਪਿਆ ਸੀ ਅਗੋਂ (ਮੈਨੂੰ) ਖੁਦਾਇ ਮਿਲ ਪਿਆ। ਸਾਂਈ ਮੇਰੇ ਨਾਲ ਲੜ ਪਿਆ ਕਿ ਤੈਨੂੰ ਇਹ ਜਗਹ ਕਿਸ ਨੇ ਦੱਸੀ ਹੈ?॥੧੯੭॥ |

**ਪਦਾਰਥ**— ਫੁਰਮਾਈ=ਦੱਸੀ। ਗਾਇ=ਜਗਹ, ਗੱਲ।

**ਭਾਵ**— ਇਕ ਕਾਜੀ ਨੇ ਕਿਹਾ ਕਿ ਤੇਰੀ ਨਜਾਤ ਨਹੀਂ ਹੋਣੀ ਕਿਉਂ ਜੋ ਮੱਕੇ ਦੀ ਹਜ ਨਹੀਂ ਕੀਤੀ, ਕਬੀਰ ਜੀ ਕਿਹਾ ਮੈਨੂੰ ਹਜ ਦੇ ਵਿਚ ਸਾਂਈ ਨੇ ਝਿੜਕਕੇ ਕਿਹਾ ਸੀ ਕਿ ਕਿਆ ਮੈਂ ਮੱਕੇ ਵਿਚ ਹੀ ਰਹਿੰਦਾ ਹਾਂ ਇਹ ਕਿਸੇ ਨੇ ਗਪੌੜਾ ਠੋਕਿਆ ਹੈ ਜਾਹ ਮੁੜਕੇ ਘਰ ਵਿਖੇ ਹੀ ਬੰਦਗੀ ਕਰ ਕਿਉਂ ਮਿੱਟੀ ਉਡਾਉਂਦਾ ਫਿਰਦਾ ਹੈਂ? ਗੁਰੂ ਜੀ ਦਾ ਵਾਕ ਹੈ:- **'ਬੇਦ ਪੁਰਾਨ ਸਭ ਦੇਖੇ ਜੋਇ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ'**॥(ਬਸੰਤ:ਰਾਮਾਨੰਦ-੧) ਭਾਈ ਨੰਦ ਲਾਲ ਜੀ ਦਾ ਬਚਨ ਹੈ 'ਓ ਬਖਾਨਾ ਏ ਤੋ, ਬਹਜ ਚੂੰ ਮੇਰਵੀ' ਪਰਮੇਸੁਰ ਤਾਂ ਤੇਰੇ ਘਰ ਵਿਚ ਹੈ, ਤੂੰ ਹਜ ਨੂੰ ਕਿਉਂ ਜਾ ਰਿਹਾ ਹੈਂ? ਦੇਖੋ ਸਲੋਕ ਨੰਬਰ ੧੮੫।

ਅੱਗੇ ਇਸ ਗਲ ਨੂੰ ਪੁਸ਼ਟ ਕਰਦੇ ਹਨ:-

| ਮੂਲ | ਅਰਥ |
|---|---|
| **ਕਬੀਰ ਹਜ ਕਾਬੈ ਹੋਇ ਹੋਇ ਗਇਆ ਕੇਤੀ ਬਾਰ ਕਬੀਰ ॥ ਸਾਂਈ ਮੁਝ ਮਹਿ ਕਿਆ ਖਤਾ ਮੁਖਹੁ ਨ ਬੋਲੈ ਪੀਰ ॥੧੯੮॥** | ਕਬੀਰ, ਕਾਬੇ ਦੇ ਹਜ ਨੂੰ ਕਈ ਵੇਰੀ ਹੋ ਹੋ ਕੇ ਮੁੜ ਗਿਆ ਹੈ ਕਬੀਰ। ਸਾਂਈਂ! ਮੇਰੇ ਵਿੱਖੇ ਕੀ ਕਸੂਰ ਹੈ ਜੋ ਮੁਖੋਂ ਪੀਰ ਜੀ ਨਹੀਂ ਬੋਲਦੇ?॥੧੯੮॥ |

**ਪਦਾਰਥ**— ਖਤਾ=ਕਸੂਰ, ਔਗੁਣ।

**ਭਾਵ**— ਇਨ੍ਹਾਂ ਸਲੋਕਾਂ ਵਿਚ ਤੀਰਥ ਯਾਤ੍ਰਾ ਦੀ ਨਖੇਧੀ ਹੈ, ਕਿਉਂਕਿ ਪਰਮੇਸੁਰ ਤਾਂ ਅੰਦਰ ਹੈ, ਤੀਰਥਾਂ ਪਰ ਕਿਆ ਲਾਭ ਹੈ? ਕਬੀਰ ਜੀ ਨੇ ਸ਼ਾਇਦ ਅਪਣੇ ਮੁਰਸ਼ਿਦ ਦਾ ਉਪਦੇਸ਼ ਇੱਥੇ ਦੱਸਿਆ ਹੈ ਕਿ ਤੁਮਾਰਾ ਹਜ ਜਾਨਾ ਵਿਅਰਥ ਹੈ। ਜਦ ਅੱਗੋਂ ਅਸੀਂ ਕਿਹਾ ਕਿ ਮਹਾਰਾਜ ਸੰਕਲਪ ਕਰਕੇ ਤਾਂ ਅਨੇਕ ਵਾਰ ਹਜ ਕਰਿਆ ਹੈ, ਤਦ ਆਪ ਚੁਪ ਹੋ ਗਏ ਅਰ ਬੋਲਨ ਨਾਹੀਂ। ਇਸ ਚੁਪ ਦਾ ਭਾਵ ਇਹ ਹੈ ਕਿ ਤੇਰੀ ਯੁਕਤੀ ਐਸੀ ਨਿਰਾਰਥਕ ਹੈ ਕਿ ਇਸਦਾ ਉਤਰ ਦੇਣਾ ਭੀ ਅਪਣੀ ਹਾਨੀ ਹੈ, ਤਾਂਤੇ ਚੁਪ ਪ੍ਰਗਟ ਕਰਦੀ ਹੈ ਕਿ (ਸਾਂਈਂ) ਗੁਸਾਂਈ ਰਾਮਾ ਨੰਦ ਜੀ ਦੇ ਖਿਆਲ ਵਿਚ ਹਜ ਕਰਣੇ ਜਾਣਾ ਅਰ ਅਪਣੇ ਪੁਨਾ ਪੁਨਾ ਜਾਣੇ ਦੀ ਸੂਚਨਾਂ ਕਰਕੇ ਯੁਕਤੀ ਦੇਣੀ ਕਿ ਜਾਣਾ ਬਿਹਤਰ ਹੈ, ਐਸਾ ਨਿਰਾਰਥਕ

ਹੈ ਕਿ ਜਿਸਦਾ ਉਤਰ ਚੁਪ ਹੀ ਹੈ। ਕੋਈ ਨਾ ਸਮਝੇ ਕਿ ਗੁਸਾਈਂ ਜੀ ਮੱਕੇ ਦੇ ਵਿਰੋਧੀ ਸਨ, ਓਹ ਠਾਕੁਰ ਪੂਜਾ ਦੇ ਜਾਣੇ ਨੂੰ ਭੀ ਐਸਾ ਹੀ ਨਿੰਦਤ ਕਹਿੰਦੇ ਹਨ 'ਕਤ ਜਾਈਐ ਰੇ ਘਰ ਲਾਗੋ ਰੰਗੁ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥੧॥ਰਹਾਉ॥ ਏਕ ਦਿਵਸ ਮਨ ਭਈ ਉਮੰਗ॥ ਘਸਿ ਚੰਦਨ ਚੋਆ ਬਹੁ ਸੁਗੰਧ॥ ਪੂਜਨ ਚਾਲੀ ਬ੍ਰਹਮੁ ਠਾਇ॥ ਜੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥੧॥ ਜਹ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥ ਬੇਦ ਪੁਰਾਨ ਸਭ ਦੇਖੇ ਜੋਇ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥੨॥ ਸਤਿਗੁਰ ਮੈ ਬਲਿਹਾਰੀ ਤੋਰ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥ ਰਾਮਾਨੰਦ ਸੁਆਮੀ ਰਮਤ ਬ੍ਰਹਮ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ॥੩॥੧॥'

| ਮੂਲ | ਅਰਥ |
|---|---|
| **ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥ ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥ ੧੯੯ ॥** | ਕਬੀਰ, ਜੀਆਂ ਨੂੰ ਜੋ ਜ਼ੁਲਮ ਕਰਕੇ ਮਾਰਦੇ ਹੋ (ਅਰ) ਨਾਮ ਉਸਦਾ ਹਲਾਲ ਰਖਦੇ ਹੋ (ਪਰ) ਜਦ ਧਰਮਰਾਜ ਵਹੀ ਕੱਢੇਗਾ (ਤਦੋਂ) ਕੀ ਹਵਾਲ ਹੋਊ?॥੧੯੯॥ |

**ਪਦਾਰਥ**— ਦਫਤਰ=ਵਹੀ। ਦਈ=ਧਰਮਰਾਜ।

**ਭਾਵ**— ਕਈ ਇਸ ਸ਼ਲੋਕ ਨੂੰ ਪਿਛਲੇ ਦਾ ਉਤਰ ਸਮਝਦੇ ਹਨ ਕਿ ਫੇਰ ਪੀਰ ਨੇ ਕਿਹਾ ਇਕ ਤਾਂ ਮੈਨੂੰ ਏਕ ਦੇਸੀ ਜਾਣਦੇ ਹੋ ਕਿ ਮੱਕੇ ਵਿਖੇ ਹੀ ਖੁਦਾ ਹੈ, ਦੂਜਾ ਮੇਰੇ ਨਾਮ ਦੀ ਕੁਰਬਾਨੀ ਠਹਿਰਾਕੇ ਜੀਆਂ ਦੀ ਹਾਨੀ ਕਰਦੇ ਹੋ ਤੇ ਨਾਮ ਉਸਦਾ ਹਲਾਲ ਰੱਖਦੇ ਹੋ, ਪਰੰਤੂ ਜਦ ਧਰਮਰਾਜ ਵਹੀ ਕਢੇਗਾ ਫੇਰ ਤੁਹਾਥੋਂ ਸਾਰਾ ਲੇਖਾ ਲੀਤਾ ਜਾਵੇਗਾ। ਯਥਾ- **'ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥ ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥ ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥ ਅਜਰਾਈਲੁ ਫਰੇਸਤਾ ਹੋਸੀ ਆਇ ਤਈ॥ ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥ ਕੂੜ ਨਿਖੁਟੇ ਨਾਨਕਾ ਓੜਕ ਸਚਿ ਰਹੀ॥'**(ਰਾਮ:ਵਾਰ-੧੩) (ਦੇਖੋ ਸਲੋਕ ੧੮੭-੧੮੮)

ਅੱਗੇ ਫੇਰ ਪੁਸ਼ਟੀ ਕਰਦੇ ਹਨ।

| ਮੂਲ | ਅਰਥ |
|---|---|
| **ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥ ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥ ੨੦੦ ॥** | ਕਬੀਰ, ਜੋ ਜ਼ੋਰ ਕੀਤਾ ਹੈ ਸੋ ਜ਼ੁਲਮ ਹੈ, (ਇਸਦਾ) ਜਵਾਬ ਖੁਦਾ ਲਵੇਗਾ। (ਜਦ) ਦਫਤਰੋਂ ਲੇਖਾ ਨਿਕਲੇਗਾ, (ਤਦ) ਮੂੰਹੋਂ ਮੂੰਹ ਮਾਰ ਖਾਓਗੇ॥੨੦੦॥ |

**ਪਦਾਰਥ**— ਨੀਕਸੈ=ਨਿਕਲੇਗਾ। ਮੁਹੈ ਮੁਹਿ=ਮੂੰਹੋਂ ਮੂੰਹ।

**ਭਾਵ**— ਹਾਂਜੀ! ਜੋ ਤੁਸਾਂ ਇਥੇ ਆਕੇ ਭੀ ਈਦਾਂ ਬਕਰੀਦਾ ਦੇ ਦਿਨੀਂ ਘਰਾਂ ਵਿਚ ਭੀ ਜ਼ੋਰ ਕੀਤਾ ਹੋਇਆ ਹੈ, ਸਾਰੇ ਜ਼ੁਲਮ ਦੀ ਦਫਾ ਤੁਹਾਡੇ ਪੁਰ ਲਾਗੂ ਹੋ ਗਈ ਹੈ। ਯਮ ਦੀ ਪੁਲੀਸ ਦੇ ਹਵਾਲੇ ਹੋ ਕਰ ਨਰਕਾਂ ਦੀ ਹਵਾਲਾਤ ਵਿਖੇ ਦਿੱਤੇ ਜਾਓਗੇ ਤੇ ਕੜਾ ਕਾੜ ਮੂੰਹੋਂ ਮੂੰਹ ਮੁਦਗਰਾਂ ਦੇ

ਪੈਂਦਿਆਂ ਵਾਰ ਨਹੀਂ ਮਿਲੂ। ਗੁਰੂ ਜੀ ਦਾ ਵਾਕ - **'ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥ ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ॥'**(ਸ:ਵਾ:ਤੇ:ਵਾ:ਮ:੫-੮)

| ਮੂਲ | ਅਰਥ |
|---|---|
| **ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ ॥ ਉਸੁ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ ॥ ੨੦੧ ॥** | ਕਬੀਰ, ਲੇਖਾ ਦੇਣਾ ਤਾਂ ਸੌਖਾ ਹੈ ਜਾਂ ਦਿਲ ਸੁਧ ਹੋਵੇ, (ਕਿਉਂਕਿ ਸ਼ੁਧ ਦਿਲਾਂ ਦਾ) ਉਸ ਸਚੀ ਕਚਹਿਰੀ ਵਿਖੇ ਪਲਾ ਕੋਈ ਨਹੀਂ ਪਕੜਦਾ॥੨੦੧॥ |

**ਪਦਾਰਥ—** ਸੁਹੇਲਾ=ਸੁਖਾਲਾ। ਸੂਚੀ=ਸੁਧ। ਦੀਬਾਨ=ਨਜਾਇ ਸਭਾ, ਕਚਹਿਰੀ।

**ਭਾਵ—** ਜਿਸ ਦੀ ਤੱਕੜੀ ਵਿਖੇ ਕਾਣ ਨਹੀਂ ਉਸ ਨੂੰ ਕੁਟਵਾਲ ਦੀ ਕੁਝ ਕਾਂਣ ਨਹੀਂ, ਜੋ ਬੇਈਮਾਨੀ ਕਰਦਾ ਹੈ ਉਸ ਦੇ ਹਥ ਕੰਬਦੇ ਹਨ। ਜਿਸਦੇ ਵੱਟੇ ਖਰਾਬ ਹਨ ਉਸਨੂੰ ਦੁਹਾਂ ਜਹਾਨਾਂ ਦਾ ਵੱਟਾ ਲਗਦਾ ਹੈ, ਦਿਲ ਸੁਧ ਵਾਲੇ ਨੂੰ ਕੋਈ ਰੋਕ ਟੋਕ ਨਹੀਂ। ਯਥਾ- **'ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ ਤਿਨਿ ਜਨਿ ਸਭਿ ਡਰ੍ ਸੁਟਿ ਘਤੇ ਰਾਮ॥'**(ਬਿਹਾ:ਮ:੪-੫) ਸਾਰੇ ਖੋਟ ਦੁਵੈਤ ਥੋਂ ਹੁੰਦੇ ਹਨ। ਅਗੋ ਇਸਦਾ ਕਥਨ ਕਰਦੇ ਹਨ:-

| ਮੂਲ | ਅਰਥ |
|---|---|
| **ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰ ਬਰੀ ਅਬਧ ॥ ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ ॥ ੨੦੨ ॥** | ਕਬੀਰ, ਧਰਤੀ ਅਰ ਆਕਾਸ਼ ਵਿਖੇ (ਹੇ) ਦੁਵੈਤ ਤੂੰ ਬੜੀ ਅਟੁੱਟ ਹੈਂ। ਖਟ ਦਰਸ਼ਨ ਅਰ ਚੌਰਾਸੀਹ ਸਿਧ (ਤੇਰੇ ਕਾਰਨ ਹੀ) ਸੰਸਿਆਂ ਵਿਖੇ ਪਏ ਹੋਏ ਹਨ॥੨੦੨॥ |

**ਪਦਾਰਥ—** ਦੋਇ=ਦ੍ਵੈਤ, ਦੋ। ਤੂੰਬਰੀ=ਤੂੰ ਬੜੀ। ਅਬਧ=ਅਮਰ, ਅਟੁੱਟ।

**ਭਾਵ—** ਇਸੇ ਦੁਵੈਤ ਕਰਕੇ ਇੰਦ੍ਰਾਦਿਕ ਦੇਵਤਾ, ਨੌਂ ਨਾਥ, ਚੌਰਾਸੀ ਸਿਧ ਸੰਸਿਆਂ ਵਿਖੇ ਭਟਕਦੇ ਤੇ ਨਾਨਾ ਜੁਧ ਤੇ ਝਗੜਿਆਂ ਵਿਖੇ ਫਸੇ ਹੋਏ ਵਿਅਰਥ ਜਨਮ ਗੁਆਉਂਦੇ ਹਨ **'ਬਿਨੁ ਸਤਿਗੁਰ ਸੇਵੇ ਜਗਤੁ ਮੁਆ ਬਿਰਥਾ ਜਨਮੁ ਗਵਾਇ॥ ਦੂਜੇ ਭਾਇ ਅਤਿ ਦੁਖੁ ਲਗਾ ਮਰਿ ਜੰਮੈ ਆਵੈ ਜਾਇ॥ ਵਿਸਟਾ ਅੰਦਰਿ ਵਾਸੁ ਹੈ ਫਿਰਿ ਫਿਰਿ ਜੂਨੀ ਪਾਇ॥ ਨਾਨਕ ਬਿਨੁ ਨਾਵੈ ਜਮੁ ਮਾਰਸੀ ਅੰਤਿ ਗਇਆ ਪਛੁਤਾਇ''॥੧॥**(ਵਡ:ਵਾਰ-੧੫)

ਅਥਵਾ, ਇਸਦੇ ਅਰਥ ਕਈ ਕਰਦੇ ਹਨ:- 'ਦੋ ਤੂੰਬਰੀ' ਤੋਂ ਕਾਰਣ ਸਰੀਰ ਤੇ ਸੂਖਮ ਸਰੀਰ ਲੈਂਦੇ ਹਨ, ਇਨ੍ਹਾਂ ਦੇ ਹੁੰਦੇ ਜਨਮ ਮਰਨ ਲਗਾ ਰਹਿੰਦਾ ਹੈ, ਮੁਕਤ ਉਹੋ ਹਨ, ਜਿਨ੍ਹਾਂ ਦੇ ਸਥੂਲ ਸਰੀਰ ਬਿਨਸਨੇ ਪਰ ਇਹ ਦੋ ਸਰੀਰ ਬੀ ਨਾ ਰਹਿਨ। ਇਸ ਵਿਸ਼ੇ ਪਰ ਸ਼ਾਸਤ੍ਰਕਾਰਾਂ ਅਰ ਯੋਗੀਆਂ ਸਿਧਾਂ ਆਦਿਕਾਂ ਦੇ ਅਨੇਕ ਝਗੜੇ ਹਨ, ਵਿਸਥਾਰ ਕਰਨੇ ਤੇ ਗ੍ਰੰਥ ਵਧਦਾ ਹੈ। ਇਨ੍ਹਾਂ ਝਗੜਿਆਂ ਵਿਚ ਫਸਕੇ ਵਿਦਵਾਨ ਬੀ ਨਿਰਸੰਸੇ ਨਹੀਂ ਹੋਏ। ਇਸ ਕਰਕੇ ਕਬੀਰ ਜੀ ਅਗਲੇ ਸਲੋਕ ਵਿਚ ਇਨ੍ਹਾਂ ਤੋਂ ਛੁਟਣ ਦਾ ਸੁਗਮ ਉਪਾਉ ਕਥਨ ਕਰਦੇ ਹਨ। ਅਥਵਾ, ਧਰਤੀ+ਅਕਾਸ=ਸੰਸਾਰ ਭਾਵ, ਸਾਰੇ ਬ੍ਰਹਮੰਡ ਵਿਚ ਦੋ ਬਾਤਾਂ ਅਜਿਤ ਹਨ- ਆਸਾ ਤੇ ਤ੍ਰਿਸ਼ਨਾ, ਇਨ੍ਹਾਂ ਤੋਂ ਕੋਈ ਨਹੀਂ ਛੁਟਦਾ। ਸਿਧ ਤੇ ਸ਼ਾਸਤ੍ਰ ਬੀ ਸੰਸੇ ਵਿਚ ਹਨ, ਜੋ ਇਨ੍ਹਾਂ ਤੋਂ ਛੁਟੇ ਸੋ ਮੁਕਤ ਰੂਪ ਹੈ।

| ਮੂਲ | ਅਰਥ |
|---|---|
| **ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥ ੨੦੩ ॥** | ਕਬੀਰ, ਮੇਰਾ ਮੇਰੇ ਵਿਚ ਕੁਝ ਨਹੀਂ ਹੈ ਜੋ ਕੁਝ ਹੈ ਸੋ ਤੇਰਾ ਹੀ ਹੈ। ਤੇਰਾ ਤੈਨੂੰ ਸੌਂਪਦਿਆਂ ਮੇਰਾ ਕੀ ਲਗਦਾ ਹੈ?॥੨੦੩॥ |

ਭਾਵ— ਪਿਛਲੇ ਸ਼ਲੋਕ ਦਾ ਉਤਰ ਹੈ ਕਿ ਦੋਇ ਤੂੰਬਰੀ ਦਾ ਕੋਈ ਅਰਥ ਲੈ ਲਵੋ ਉਹ ਜੋ ਅਬਧ ਵਸਤੂ ਚਾਹੇ ਕੋਈ ਹੈ ਉਸਨੂੰ ਬਧ ਕਰਨੇ ਦਾ ਇਹ ਢੰਗ ਹੈ ਕਿ ਜੀਵ ਇਹ ਬੁਧੀ ਕਰ ਲਵੇ ਕਿ ਮੇਰਾ ਕੁਝ ਨਹੀਂ ਜੋ ਕੁਝ ਹੈ ਕਰਤਾਰ ਦਾ ਹੈ; ਚਾਹੇ ਲਿੰਗ ਸਰੀਰ ਹੈ ਚਾਹੇ ਕਾਰਣ ਹੈ ਚਾਹੇ ਕੁਝ ਹੈ, ਮੇਰਾ ਕੁਝ ਨਹੀਂ ਸਭ ਕੁਝ ਕਰਤਾਰ ਦਾ ਹੈ, ਸਭ ਦਾ ਮਾਲਕ ਉਹ ਹੈ ਮੈਂ ਸਭ ਤੋਂ ਅਸੰਗ ਅਰ ਨਿਰਸੰਕਲਪ ਹਾਂ, ਮੈਂ ਜੋ ਮਮੱਤ ਬੁਧੀ ਧਾਰੀ ਸੀ ਉਹ ਛੱਡਕੇ ਸਭ ਕੁਝ ਤੇਰਾ ਸਮਝ ਲਿਆ ਹੁਣ ਮੈਨੂੰ ਕੋਈ ਸੰਸਾ ਬਾਕੀ ਨਹੀਂ ਰਿਹਾ। ਅਗਲੇ ਸ਼ਲੋਕ ਵਿਚ ਇਸਦਾ ਸਰੂਪ ਦੱਸਦੇ ਹਨ।

ਇਓਂ ਬੀ ਕਥਨ ਹੈ ਕਿ ਤਨ ਧਨ ਪੁਤ੍ਰ ਇਸਤ੍ਰੀ ਸਭ ਆਪ ਦੀ ਦਾਤ ਹੈ; ਆਪ ਦੀ ਦਾਤ ਆਪ ਨੂੰ ਸਪੁਰਦ ਕਰਣ ਵਿਖੇ ਮੇਰੀ ਕੀ ਹਿੰਗ ਫਟਕੜੀ ਲਗ ਚਲੀ ਹੈ, ਬਾਗ ਦੇ ਮਾਲਕ ਲਈ ਜੇਕਰ ਮਾਲੀ ਫੁਲਾਂ ਦੀ ਜਾਂ ਭਾਜੀ ਦੀ ਡਾਲੀ ਦੇਵੇ ਤਾਂ ਉਸ ਦਾ ਕੀ ਖਰਚ ਹੁੰਦਾ ਹੈ, "**ਕਛੂ ਸਿਆਨਪ ਉਕਤਿ ਨ ਮੋਰੀ॥ ਏਕ ਆਸ ਠਾਕੁਰ ਪ੍ਰਭ ਤੋਰੀ**"॥(ਸੂਹੀ:ਮ:੫, ਅਸਟ-੧) ਪੁਨ: "**ਦਸ ਬਸਤੂ ਲੇ ਪਾਛੈ ਪਾਵੈ॥ ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥ ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥ ਤਉ ਮੂੜਾ ਕਹੁ ਕਹਾ ਕਰੇਇ॥**"(ਸੁਖਮਨੀ-੫) ਅਰਥਾਤ ਜਦ ਕੋਈ ਮਾਲਕ ਦਸਾਂ ਚੀਜ਼ਾਂ ਵਿਚੋਂ ਇਕ ਮੰਗੇ ਅਰ ਮੂਰਖ ਨਾ ਦੇਵੇ ਜੇਕਰ ਮਾਲਕ ਦਸ ਬੀ ਖੋਹ ਲਵੇ ਤਦ ਮੂਰਖ ਕੀ ਕਰ ਲਊ? ਅਜਿਹਾ ਹੀ ਇਕ ਮਨ ਰੱਬ ਪਾਸੇ ਨਾ ਲਾਉਣ ਨਾਲ ਜੇਕਰ ਦਸ ਇੰਦ੍ਰੀਆਂ ਹੀ ਖੋਹ ਲਊ ਤਦ ਫੇਰ ਕੀ ਹੋਊ? ਤਾਂਤੇ ਸਭ ਮਾਲਕ ਨੂੰ ਸੌਂਪਣਾ ਚਾਹੀਦਾ ਹੈ "**ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥**"(ਸਾਹਿ:ਵਾਰ-੩੨)

| ਮੂਲ | ਅਰਥ |
|---|---|
| **ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥ ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥ ੨੦੪ ॥** | (ਹੇ ਪ੍ਰਭੋ) ਤੂੰ ਤੂੰ ਕਰਦਾ ਕਬੀਰ ਤੂੰਹੀ ਹੋ ਗਿਆ ਹੈ। ਮੇਰੇ ਵਿਖੇ ਹੰਗਤਾ ਨਹੀਂ ਰਹੀ। ਜਦ ਅਪਣਾ ਬਿਗਾਨਾ ਮਿਟ ਗਿਆ ਤਾਂ ਜਿਥੇ ਦੇਖੰਦਾ ਹਾਂ ਉਥੇ ਤੂੰ ਹੀ ਤੂੰ ਹੈਂ॥੨੦੪॥ |

ਪਦਾਰਥ— ਹੂੰ=ਹੰਗਤਾ।

ਭਾਵ— ਜਦ ਆਪਾ ਭਾਵ ਮਿਟ ਜਾਂਦਾ ਹੈ, ਸਾਰੇ ਗੋਬਿੰਦ ਹੀ ਗੋਬਿੰਦ ਦ੍ਰਿਸ਼ਟਿ ਆਉਂਦਾ ਹੈ "**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥ ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥**"(ਆਸਾ:ਨਾਮ-੧) ਪੁਨ: "**ਏਕੈ ਸੂਤਿ ਪਰੋਇ ਮਣੀਏ॥ ਗਾਠੀ ਭਿਨਿ ਭਿਨਿ ਤਣੀਏ॥**"(ਰਾਮ:ਮ:੫, ਪੰਨਾ-੮੮੬) ਪੁਨ: "**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥ ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥**"(ਬਿਲਾ:ਮ:੫,ਪੰਨਾ-੮੪੬) ਇਸ ਸਲੋਕ ਵਿਚ ਅਬਧ ਨੂੰ ਬੋਧ ਕਰਕੇ ਜੋ ਗਤੀ ਹੋਈ ਹੈ ਉਸਦਾ ਕਥਨ ਹੈ, ਕਿ ਮੈਂ ਸੰਸਿਆਂ ਵਿਚ ਸਭ

ਨੂੰ ਦੇਖਕੇ ਇਹ ਇਲਾਜ ਕੀਤਾ ਹੈ ਕਿ ਹੰਕਾਰ ਦਾ ਤਿਆਗ ਕਰਾਂ, ਆਪਣਾ ਆਪ ਮਾਰਾਂ ਅਰ ਤੈਨੂੰ ਸਿਮਰਾਂ ਸੋ ਮੈਂ (ਮੈਂ ਮੈਂ) ਕਹਿਣਾ ਛੱਡਕੇ ਪੂਰਨ ਭਗਤ ਸਮਾਨ 'ਤੂੰ ਤੂੰ' ਕਹਿਣਾ ਅਰੰਭ ਕੀਤਾ। ਤੂੰ ਤੂੰ ਕਹਿੰਦੇ ਕਹਿੰਦੇ ਤੂੰ ਹੀ ਹੋ ਗਿਆ, ਮੇਰਾ ਆਪਾ ਭਾਵ ਤੇ ਅਹੰਗਤਾ ਦੂਰ ਹੋ ਗਈ। ਹੁਣ ਕੇਵਲ ਤੂੰ ਹੀ ਦ੍ਰਿਸ਼ਟੀ ਆਉਂਦਾ ਹੈਂ, ਮੇਰੇ ਵਿਚ ਮੈਂ-ਪੁਨਾ ਕੁਝ ਨਹੀਂ ਰਿਹਾ। ਜਦ ਅਪਨਾ ਤੇ ਪਰਾਇਆ ਮਿਟ ਗਿਆ ਤਦ ਫੇਰ ਤੇਰੇ ਬਿਨਾ ਕੋਈ ਨਾ ਰਿਹਾ। ਜਿਥੇ ਕੇਵਲ ਤੂੰ ਰਹਿ ਗਿਆ ਉਥੇ ਕੋਈ ਸੰਸਾਸਾਕ ਨਾ ਰਿਹਾ।

| ਮੂਲ | ਅਰਥ |
|---|---|
| **ਕਬੀਰ ਬਿਕਾਰਹ ਚਿਤਵਤੇ ਝੂਠੇ ਕਰਤੇ ਆਸ ॥ ਮਨੋਰਥੁ ਕੋਇ ਨ ਪੂਰਿਓ ਚਾਲੇ ਊਠਿ ਨਿਰਾਸ ॥ ੨੦੫ ॥** | ਕਬੀਰ, ਖੋਟੇ ਕੰਮਾਂ ਨੂੰ ਚਿਤਵਦਿਆਂ ਝੂਠੀਆਂ ਆਸਾਂ ਕਰਦਿਆਂ ਭਾਉਣੀ ਕੋਈ ਨਾ ਪੂਰੀ ਹੋਈ (ਓੜਕ) ਨਿਰਾਸ ਹੀ ਉਠ ਤੁਰੇ॥੨੦੫॥ |

**ਪਦਾਰਥ**— ਬਿਕਾਰਹ=ਵਿਕਾਰ, ਖੋਟੇ ਕਰਮ। ਨਿਰਾਸ=ਆਸਾ ਰਹਿਤ।

ਭਾਵ— ਵਿਕਾਰਾਂ ਦੀਆਂ ਸੋਚਾਂ ਦੀਆਂ ਝੂਠੀਆਂ ਆਸਾਂ ਵਿਚ ਸਮਾਂ ਗੁਆਇਆ, ਮਨੋਰਥ ਸਿਧ ਸੋਚਾਂ ਕਰਕੇ ਤੇ ਨਹੀਂ ਹੁੰਦੇ ਸੋ ਨਿਰਾਸਤਾ ਵਿਚ ਟੁਟੇ ਲੱਕ ਮੌਤ ਦੇ ਡੰਡੇ ਅਗੇ ਤੁਰ ਪਏ, ਉਮਰ ਵਿਅਰਥ ਗਈ। ਸ਼ੇਖਚਿਲੀ ਵਾਂਙੂ ਜਿਹੜਾ ਇਕ ਟਕਾ ਲੈਣ ਕਰਕੇ ਸਿਰ ਪੁਰ ਘਿਉ ਦਾ ਘੜਾ ਚੁਕੀ ਜਾਂਦਾ ਮਨ ਵਿਚ ਗਿਣਤੀਆਂ ਗਿਣਦਾ ਸੀ ਕਿ ਇਸ ਟਕੇ ਦੀ ਕੁਕੜੀ ਲਊਂ, ਫੇਰ ਅੰਡੇ ਵੇਚ ਵੇਚ ਬਕਰੀ, ਫੇਰ ਗਊ ਇਕੁਰ ਵਡਾ ਧਨੀ ਹੋਕੇ ਵਿਆਹ ਕਰਾਊਂ ਜਦ ਵਹੁਟੀ ਅਣਮੰਨ ਹੋਊ ਸਿਰ ਫੇਰਕੇ ਝਿੜਕਿਆ ਕਰਾਂਗਾ; ਗੱਲ ਕੀ ਇਕੁਰ ਘੜੇ ਦੇ ਡਿਗ ਕਰ ਟੁਟਣ ਕਰ ਟਕਾ ਲੈਂਦਾ ਲੈਂਦਾ ਮਾਲਕ ਦਾ ਨੁਕਸਾਨ ਕਰਕੇ ਡੰਡ ਦਾ ਅਧਿਕਾਰੀ ਹੋਇਆ। ਹੁਣ ਇਹ ਆਸਾਵਾਨ ਬੀ ਪੁਤ੍ਰ, ਘਰ, ਹਵੇਲੀਆਂ ਦੇ ਮਨੋਰਥਾਂ ਵਿਚ ਗ਼ਲਤਾਨ ਹੋਇਆ ਆਪਣੇ ਸਰੀਰ ਦੇ ਘੜੇ ਦਾ ਬੀ ਨੁਕਸਾਨ ਕਰ ਬੈਠਦਾ ਹੈ। "**ਭੂਪਤਿ ਹੋਇਕੈ ਰਾਜੁ ਕਮਾਇਆ॥ ਕਰਿ ਕਰਿ ਅਨਰਥ ਵਿਹਾਝੀ ਮਾਇਆ॥ ਸੰਚਤ ਸੰਚਤ ਥੈਲੀ ਕੀਨ੍ਹੀ॥ ਪ੍ਰਭਿ ਉਸਤੇ ਡਾਰਿ ਅਵਰ ਕਉ ਦੀਨ੍ਹੀ॥੧॥ ਕਾਚ ਗਗਰੀਆ ਅੰਭ ਮਝਰੀਆ॥ ਗਰਬਿ ਗਰਬਿ ਉਆ ਹੂ ਮਹਿ ਪਰੀਆ॥੧॥ਰਹਾਉ॥ ਨਿਰਭਉ ਹੋਇਓ ਭਇਆ ਨਿਹੰਗਾ॥ ਚੀਤਿ ਨ ਆਇਓ ਕਰਤਾ ਸੰਗਾ॥ ਲਸਕਰ ਜੋੜੇ ਕੀਆ ਸੰਬਾਹਾ॥ ਨਿਕਸਿਆ ਫੂਕ ਤ ਹੋਇ ਗਇਓ ਸੁਆਹਾ॥੨॥ ਊਚੇ ਮੰਦਰ ਮਹਲ ਅਰੁ ਰਾਨੀ॥ ਹਸਤਿ ਘੋੜੇ ਜੋੜੇ ਮਨਿ ਭਾਨੀ॥ ਵਡ ਪਰਵਾਰੁ ਪੂਤ ਅਰੁ ਧੀਆ॥ ਮੋਹਿ ਪਚੇ ਪਚਿ ਅੰਧਾ ਮੂਆ॥੩॥ ਜਿਨਹਿ ਉਪਾਹਾ ਤਿਨਹਿ ਬਿਨਾਹਾ॥ ਰੰਗ ਰਸਾ ਜੈਸੇ ਸੁਪਨਾਹਾ॥ ਸੋਈ ਮੁਕਤਾ ਤਿਸੁ ਰਾਜੁ ਮਾਲੁ॥ ਨਾਨਕ ਦਾਸ ਜਿਸੁ ਖਸਮੁ ਦਇਆਲੁ॥੪॥੩੫॥੮੬॥**(ਆਸਾ:ਮ:੫)

| ਮੂਲ | ਅਰਥ |
|---|---|
| **ਕਬੀਰ ਹਰਿ ਕਾ ਸਿਮਰਨੁ ਜੋ ਕਰੈ ਸੋ ਸੁਖੀਆ ਸੰਸਾਰਿ ॥ ਇਤ ਉਤ ਕਤਹਿ ਨ ਡੋਲਈ ਜਿਸ ਰਾਖੈ ਸਿਰਜਨਹਾਰ ॥੨੦੬॥** | ਕਬੀਰ, ਹਰੀ ਦਾ ਭਜਨ ਜੋ ਕਰਦਾ ਹੈ, ਸੋ ਸੰਸਾਰ ਵਿਖੇ ਸੁਖੀ ਰਹਿੰਦਾ ਹੈ। ਜਿਸਨੂੰ ਕਰਤਾਰ ਰਖਦਾ ਹੈ, ਉਹ ਲੋਕ ਪ੍ਰਲੋਕ ਵਿਖੇ ਕਿਤੇ ਬੀ ਡੋਲਾਯਮਾਨ ਨਹੀਂ ਹੁੰਦਾ॥੨੦੬॥ |

**ਪਦਾਰਥ**— ਇਤ ਉਤ=ਲੋਕ ਪਰਲੋਕ। ਡੋਲਈ=ਡੋਲਣਾ।

**ਭਾਵ**— ਕਿਸੇ ਨੇ ਪ੍ਰਸ਼ਨ ਕੀਤਾ ਸੀ ਕਿ ਮਹਾਰਾਜ ਸਾਰਾ ਜਗਤ ਆਧਿ ਬਜਾਧਿ ਉਪਾਧਿ ਕਰ ਦੁਖੀ ਹੈ ਆਪ ਦੱਸੀਏ ਕੋਈ ਇਨ੍ਹਾਂ ਥੋਂ ਬਚਕੇ ਸੁਖੀ ਹੈ ਕਿ ਨਹੀਂ? ਤਿਸ ਪਰ ਕਹਿੰਦੇ ਹਨ, ਹਾਂ-ਇਕ-ਜਿਸ ਨੇ ਹਰੀ ਦਾ ਸਿਮਰਨ ਕੀਤਾ ਹੈ। ਹੋਰ ਜਪ, ਤਪ, ਮੜ੍ਹੀ ਮਸਾਣਾਂ ਦੀ ਮਨੌਤ ਛਡ ਦਿੱਤੀ ਹੈ ਉਹ ਦੁਹਾਂ ਲੋਕਾਂ ਵਿਖੇ ਸੁਖੀ ਹੈ "**ਇਹ ਲੋਕ ਸੁਖੀਏ ਪਰਲੋਕ ਸੁਹੇਲੇ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ**"॥(ਸੁਖਮਨੀ-੨੨) ਪ੍ਰਤੱਖ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਚੌਥੀ ਪਾਤਸ਼ਾਹੀ ਸੰਸਾਰ ਵਿਖੇ ਨਾਮ ਦੇ ਆਸ਼੍ਰਿਤ ਹੋਕਰ ਪਰਮ ਆਨੰਦਤ ਰਹੇ, ਅਰ ਕਰੋੜਾਂ ਜੀਵਾਂ ਦਾ ਉਧਾਰ ਕਰਕੇ ਅੰਤ ਨੂੰ ਪਰਲੋਕ ਵਿਖੇ ਹਰਿ ਦੇ ਸਿੰਘਾਸਨ ਪਰ ਬਿਰਾਜਮਾਨ ਹੋਏ। "**ਦੇਵਪੁਰੀ ਮਹਿ ਗਯਉ ਆਪਿ ਪਰਮੇਸ੍ਰ ਭਾਯਉ॥ ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ॥ ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ॥ ਅਸੁਰ ਗਏ ਤੇ ਭਾਗਿ ਪਾਪ ਤਿਨ ਭੀਤਰਿ ਕੰਪਹਿ॥ ਕਾਟੇ ਸੁ ਪਾਪ ਤਿਨ ਨਰਹੁ ਕੇ ਗੁਰੁ ਰਾਮਦਾਸੁ ਜਿਨ ਪਾਇਯਉ॥ ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ॥੨॥੨੧॥**(ਪੰਨਾ-੧੪੦੯)

(ਅਗੇ ਗੁਰ ਉਪਕਾਰ ਦੱਸਦੇ ਹਨ)

| ਮੂਲ | ਅਰਥ |
|---|---|
| **ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ॥ ਪਰਾ ਪੂਰਬਲੀ ਭਾਵਨੀ ਪਰਗਟੁ ਹੋਈ ਆਇ॥ ੨੦੭॥** | ਕਬੀਰ, ਘਾਣੀ ਵਿਚ ਪਿੜੀਂਦੇ ਹੋਏ ਨੂੰ ਸਤਿਗੁਰਾਂ ਨੇ ਛੁਡਾ ਲੀਤਾ। ਪਿਛਲੇ ਜਨਮ ਦੀ ਸ਼ਰਧਾ ਹੁਣ ਆ ਪ੍ਰਗਟ ਹੋਈ ਹੈ॥੨੦੭॥ |

**ਪਦਾਰਥ**— ਘਾਣੀ=ਕੋਹਲੂ ਦੇ ਤਿਲਾਂ ਦਾ ਘਾਣ। ਪਰਾ ਪੂਰਬਲੀ=ਪਿਛਲੇ ਜਨਮ ਦੀ। ਭਾਵਨਾ=ਸ਼ਰਧਾ।

**ਭਾਵ**— ਜਨਮ ਮਰਣ ਦੀ ਘਾਣੀ ਵਿਚ ਪੀੜੇ ਜਾਂਦੇ ਨੂੰ ਗੁਰੂ ਜੀ ਨੇ ਬਾਹਰ ਕੱਢ ਲਿਆ ਹੈ। ਪੂਰਬ ਜਨਮ ਦੀ ਸਾਡੀ ਸ਼ਰਧਾ ਹੁਣ ਆ ਪ੍ਰਗਟ ਹੋਈ ਹੈ, ਜਿਸ ਤੇ ਜਾਪਦਾ ਹੈ ਕਿ ਵਡੇ ਕਰਮਾਂ ਨਾਲ ਅਜਿਹੇ ਉਤਮ ਗੁਰਾਂ ਦਾ ਮੇਲ ਹੋਇਆ ਹੈ।

| ਮੂਲ | ਅਰਥ |
|---|---|
| **ਕਬੀਰ ਟਾਲੈ ਟੋਲੈ ਦਿਨੁ ਗਇਆ ਬਿਆਜੁ ਬਢੰਤਉ ਜਾਇ॥ ਨਾ ਹਰਿ ਭਜਿਓ ਨ ਖਤੁ ਫਟਿਓ ਕਾਲੁ ਪਹੂੰਚੋ ਆਇ॥ ੨੦੮॥** | ਕਬੀਰ, ਉਰੇ ਪਰੇ ਕਰਦਿਆਂ ਦਿਨ ਚਲਿਆ ਗਿਆ, ਵਿਆਜ ਵਧਦਾ ਗਿਆ। ਨਾ ਹਰੀ ਦਾ ਭਜਨ ਕੀਤਾ, ਨਾ ਲੇਖਾ ਫਟਿਆ ਤੇ ਕਾਲ ਆ ਪਹੁੰਚਿਆ॥੨੦੮॥ |

**ਪਦਾਰਥ**— ਟਾਲੈ ਟੋਲੈ=ਉਰੇਪਰੇ, ਊਆਬਾਈ। ਬਢੰਤਉ=ਵਧਦਾ। ਖ਼ਤੁ=ਲੇਖਾ, ਵਹੀ।

**ਭਾਵ**— ਐਵੇਂ ਉਮਰ ਗੁਜ਼ਰ ਗਈ ਊਆ ਬਾਈ ਕਰਦਿਆਂ, ਪਾਪਾਂ ਦਾ ਵਿਆਜ ਵਧਦਾ

ਗਿਆ, ਨਾ ਭਜਨ ਕੀਤਾ ਨਾ ਕਰਮਾਂ ਦਾ ਲੇਖਾ ਹੀ ਬੰਦ ਹੋਇਆ; ਉਤੋਂ ਕਾਲ ਨੇ ਡੰਕਾ ਆ ਵਜਾਇਆ। ਭਾਵ ਵਿਅਰਥ ਕਾਲ ਖੋਇਆ, ਇਸ ਪਰ ਪਸਚਾਤਾਪ ਅਰ ਉਪਦੇਸ਼ ਹੈ ਕਿ ਅਪਣਾ ਸਮਾਂ ਨਾ ਗੁਆਓ, ਜਾਂ ਤਾਂ ਨਿਰਵਾਸ ਹੋਕੇ ਭਜਨ ਕਰੋ, ਜੇ ਇਹ ਨਹੀਂ ਕਰਦੇ ਤਾਂ ਅਪਣੇ ਪਾਪਾਂ ਦਾ ਲੇਖਾ ਸਾਫ਼ ਕਰਨੇ ਲਈ ਸ਼ੁਭ ਤੇ ਸਕਾਮ ਕਰਮ ਹੀ ਕਰੋ। ਸਮਾਂ ਨਾ ਖੋਵੋ, ਕੁਝ ਕਰ ਲਵੋ।

| ਮੂਲ | ਅਰਥ |
|---|---|
| **ਮਹਲਾ ੫ ॥ ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ ॥ ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ ॥ ੨੦੯ ॥** | ਕਬੀਰ! ਕੁਤਾ ਭਉਕਣ ਵਾਲਾ ਹੈ ਮੁਰਦਾਰ ਪਿਛੇ ਉਠ ਦੌੜਦਾ ਹੈ। (ਪਰਮੇਸੁਰ ਦੀ) ਕ੍ਰਿਪਾ ਕਰਕੇ ਗੁਰੂ ਪਾਇਆ ਜਿਸਨੇ ਮੈਨੂੰ (ਉਸ ਤੋਂ) ਛੁਡਾ ਲੀਤਾ ਹੈ॥੨੦੯॥ |

**ਪਦਾਰਥ**— ਭਉਕਨਾ=ਭਉਕਣ ਵਾਲਾ। ਕਰੰਗ=ਮੁਰਦਾਰ।

**ਭਾਵ**— ਪੰਜਵੀਂ ਪਾਤਿਸ਼ਾਹੀ ਕਬੀਰ ਜੀ ਦੇ ਪਿਛਲੇ ਕਹੇ ੨੦੭ਵੇਂ ਸਲੋਕ ਦੀ ਪੁਸ਼ਟੀ ਵਿਚ ਅਰ ੨੦੮ਵੇਂ ਵਿਚ ਕਹੀ ਦਸ਼ਾ ਦੇ ਉਧਾਰ ਨਮਿਤ ਇਹ ਵਾਕ ਕਹਿੰਦੇ ਹਨ, ਕਿ ਮਨ ਰੂਪ ਭੌਂਕੂ ਕੁਤਾ ਹੈ, ਵਿਸ਼ਜਾਂ ਰੂਪੀ ਕਰੰਗਾਂ ਨੂੰ ਦੌੜਦਾ ਸੀ; ਹਰੀ ਦੀ ਕਿਰਪਾ ਨਾਲ ਸਤਿਗੁਰ ਮਿਲੇ, ਜਿਨ੍ਹਾਂ ਨੇ ਮੈਨੂੰ ਉਸ ਕਰੰਗ ਥੋਂ ਹਟਾ ਲੀਤਾ ਤੇ ਹੁਣ ਮਨ ਉਧਰ ਨਹੀਂ ਦੌੜਦਾ ਕਰਮੀ ਦਾ ਅਰਥ ਕਰਮਾਂ ਪੁਰ ਬੀ ਕਹਿੰਦੇ ਹਨ, ਕਿ ਪੂਰਬਲ ਕਰਮਾਂ ਕਰ ਸਤਿਗੁਰ ਮਿਲ ਪਏ। ਇਸ ਵਿਚ ਇਹ ਉਪਦੇਸ਼ ਹੈ ਕਿ ਐਸੀ ਅਵਸਥਾ ਤੋ ਗੁਰੂ ਨੇ ਰੱਖਿਆ। ਕਬੀਰ ਜੀ ਨੇ ਬੀ ਕਿਹਾ ਕਿ ਘਾਣੀ ਪੀੜਦਿਆਂ ਛੁਡਾਇਆ। ਸਤਿਗੁਰਾਂ ਪੁਸ਼ਟੀ ਕੀਤੀ ਕਿ ਮੁਰਦਾਰ ਮਗਰ ਜਾਂਦੇ ਨੂੰ ਸਤਿਗੁਰਾਂ ਨੇ ਰਖਿਆ। ਤਾਂਤੇ ਸਤਿਗੁਰੂ ਸ਼ਾਹ ਹਨ ਉਨ੍ਹਾਂ ਪੁਰ ਸਰਧਾ ਅਰ ਪ੍ਰੇਮ ਉਚਿਤ ਹੈ, ਤਾਂ ਖਲਾਸੀ ਹੋਵੇਗੀ।

| ਮੂਲ | ਅਰਥ |
|---|---|
| **ਮਹਲਾ ੫ ॥ ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥ ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ ॥ ੨੧੦॥** | ਕਬੀਰ, ਧਰਤੀ ਸੰਤ ਦੀ (ਸੀ, ਪਰ) ਚੋਰ ਮਲ ਬੈਠੇ (ਹਨ) ਧਰਤੀ ਨੂੰ ਭਾਰ ਕੁਝ ਨਹੀਂ ਹੈ, (ਪਰ) ਉਹਨਾਂ ਨੂੰ ਨਰਕਾਂ ਵਿਚ ਸਿਟੀ ਦਾ ਹੈ॥੨੧੦॥ |

**ਪਦਾਰਥ**— ਤਸਕਰ=ਚੋਰ। ਗਾਹਿ=ਮੱਲ ਬੈਠੇ। ਲਾਹੂ=ਸਮੂਹ, ਨਰਕ। ਲਾਹਿ=ਸਿੱਟੀ ਦਾ ਹੈ।

**ਭਾਵ**— ਆਖਦੇ ਹਨ ਕਿ ਕਿਸੇ ਅਸਥਾਨ ਮੰਦਰ ਵਿਖੇ ਜੋ ਬੜੇ ਸ੍ਰੇਸ਼ਟ ਪੁਰਖਾਂ ਦਾ ਨਿਵਾਸ ਸੀ ਕਾਲ ਗਤੀ ਪਾਕੇ ਲੁੱਚੇ ਠੱਗ ਸਾਧਾਂ ਦੇ ਹੱਥ ਆ ਗਈ ਅਰ ਉਹ ਦੰਭੀ ਪੁਰਖ ਅਨੇਕਾਂ ਕੁਕਰਮਾਂ ਵਿਚ ਲੱਗ ਗਏ, ਕੋਈ ਪ੍ਰੇਮੀ ਉਸ ਜਗਹ ਤੇ ਆਕੇ ਉਨ੍ਹਾਂ ਦੀ ਕਰਤੂਤ ਬੁਰੀ ਪਰ ਕਹਿੰਦਾ ਹੋਇਆ ਉਸ ਅਸਥਾਨ ਨੂੰ ਭੀ ਰੀਂਦਾ ਅਰ ਅਪਵਿਤ੍ਰ ਕਹਿਣੇ ਲੱਗ ਗਿਆ, ਉਸ ਪ੍ਰਤੀ ਉਪਦੇਸ਼ ਹੈ ਕਿ ਉਹ ਅਸਥਾਨ ਸਾਧੂਆਂ ਦਾ ਹੈ, ਬੇਸ਼ੱਕ ਚੋਰਾਂ ਦੇ ਹੱਥ ਆ ਗਿਆ ਹੈ, ਉਹ ਉਥੇ ਪੈਸ਼ੇ ਚੁਰਾਉਂਦੇ, ਇਸਤ੍ਰੀਆਂ ਨੂੰ ਛੇੜਦੇ ਅਰ ਦੁਰਬਚਨ ਬੋਲਦੇ ਹਨ ਅਰ ਆਪ ਸ਼ਰਾਬ ਪੀਂਦੇ ਤੇ ਕੁਕਰਮ ਕਰਦੇ ਹਨ, ਤੇ ਪੂਜਾ ਲੈਣ

ਹਿਤ ਉਥੇ ਆ ਬੈਠਦੇ ਹਨ, ਪਰ ਉਨ੍ਹਾਂ ਦੇ ਲੁੱਚਪੁਣੇ ਕਰਕੇ ਉਸ ਅਸਥਾਨ ਦੀ ਨਿੰਦਾ ਮਤ ਕਰੋ ਅਸਥਾਨ ਤਾਂ ਮਹਾਂ ਪੁਰਖਾਂ ਦਾ ਹੈ ਅਰ ਉਨ੍ਹਾਂ ਦਾ ਹੀ ਕਹਾਏਗਾ, ਉਨ੍ਹਾਂ ਦੁਸ਼ਟਾਂ ਦੇ ਕੁਕਰਮਾਂ ਦਾ ਪਾਪ ਉਸ ਅਸਥਾਨ ਨੂੰ ਨਹੀਂ ਲੱਗਦਾ, ਉਹ ਤਾਂ ਐਸਾ ਹੀ ਸਾਧੂ ਸਥਲ ਹੈ, ਸਗੋਂ ਉਨ੍ਹਾਂ ਚੋਰਾਂ ਲੁੱਚੇ ਕੁਕਰਮੀ ਥਾਂ ਮੱਲ ਬੈਠਿਆਂ ਨੂੰ ਅਪਣੇ ਪਾਪਾਂ ਦਾ ਵੇਗ ਫਲ ਨਰਕ ਵਿਖੇ ਸਿੱਟੇਗਾ।

ਐਉਂ ਭੀ ਕਥਨ ਕਰਦੇ ਹਨ ਕਿ ਇਹ ਧਰਤੀ ਸੰਤਾਂ ਵਾਸਤੇ ਰਚੀ ਗਈ ਹੈ। ਭਾਵ ਏਹ ਕਿ ਇਸਦਾ ਰਾਜ ਧਰਮੀ ਪੁਰਖਾਂ ਦੇ ਹੱਥ ਚਾਹੀਏ, ਸੋ ਜੋ ਬਹੁਤੀ ਚੋਰਾਂ, ਅਨਜਾਈ ਰਾਜਿਆਂ ਦੇ ਹੱਥ ਆਈ ਹੈ, ਐਸੇ ਰਾਜਿਆਂ ਦੇ ਕੁਕਰਮਾਂ ਕਰਕੇ ਸੰਤਾਂ ਨੇ ਧਰਤੀ ਨੂੰ ਨਹੀਂ ਤਿਆਗਿਆ, ਕਿਉਂਕਿ ਧਰਤੀ ਮਹਾਂ ਪੁਰਖਾਂ ਦੇ ਭਜਨ ਕਰ ਰਾਜਿਆਂ ਦੇ ਪਾਪਾਂ ਦੇ ਅਸਰ ਤੋਂ ਖਾਲੀ ਹੈ। ਹਾਂ, ਕੁਕਰਮ ਉਨ੍ਹਾਂ ਰਾਜਿਆਂ ਨੂੰ ਹੀ ਨਰਕ ਪਾਉਣਗੇ, ਤਾਂਤੇ ਹਰੇਕ ਰਾਜੇ ਨੂੰ ਧਰਮੀ ਤੇ ਨਜਾਇਕਾਰੀ ਸੰਤ ਬ੍ਰਿਤੀ ਹੋਣਾ ਉਚਿਤ ਹੈ। **'ਸੰਤ ਹੇਤ ਪ੍ਰਭ ਤ੍ਰਿਭਵਣ ਧਾਰੇ''**। (ਗਉ:ਮ:੧-ਅਸਟ-੮)

| ਮੂਲ | ਅਰਥ |
|---|---|
| **ਮਹਲਾ ੫ ॥ ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ ॥ ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ ॥ ੨੧੧ ॥** | ਕਬੀਰ! ਚਾਵਲਾਂ ਦੀ ਸੰਗਤ ਕਰਕੇ ਤੋਹਾਂ ਨੂੰ ਮੁੰਗਲੀ ਲਗਦੀ ਹੈ। (ਤਿਵੇਂ ਜਦ) ਕੁਸੰਗੀਆਂ ਦੀ ਸੰਗਤ ਵਿਚ ਬੈਠੀਦਾ ਹੈ, ਤਦ ਧਰਮਰਾਜ ਪੁਛਦਾ ਹੈ॥੨੧੧॥ |

**ਪਦਾਰਥ**— ਤੁਖ=ਤੋਹ। ਮੁਹਲੀ=ਮੁੰਗਲੀ।

**ਭਾਵ**— ਚਾਵਲਾਂ ਦਾ ਦ੍ਰਿਸ਼ਟਾਂਤ ਦੇਕੇ ਸਮਝਾਉਂਦੇ ਹਨ ਕਿ ਜਿੱਕੁਰ ਤੋਹ ਚਾਵਲਾਂ ਦੀ ਸੰਗਤ ਕਰ ਛੜਿਆਂ ਦੀਆਂ ਸੱਟਾਂ ਸਹਾਰਦੇ ਹਨ, ਤਿੱਕੁਰ ਕੁਸੰਗੀਆਂ ਦੀ ਸੰਗਤ ਕਰਨ ਹਾਰੇ ਯਮ ਦੇ ਮੁਦਗਰ ਸਿਰਾਂ ਪੁਰ ਝੱਲਦੇ ਹਨ।ਭਾਵ ਏਹ ਕਿ ਜਿਸ ਵੇਲੇ ਕੁਸੰਗਤ ਕਰੀਦੀ ਹੈ, ਤਦ ਉਨ੍ਹਾਂ ਨਾਲ ਮੋਹ ਪੈ ਜਾਂਦਾ ਹੈ ਅਰ ਉਨ੍ਹਾਂ ਦੇ ਵਿਕਾਰ ਅਪਣੇ ਵਿਚ ਅਸਰ ਕਰਦੇ ਹਨ, ਜਿਸ ਤੋਂ ਤਰ੍ਹਾਂ ਤਰ੍ਹਾਂ ਦੇ ਦੁਖ ਪੈਦਾ ਹੁੰਦੇ ਹਨ।

| ਮੂਲ | ਅਰਥ |
|---|---|
| **ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥ ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥ ੨੧੨ ॥** | ਹੇ ਨਾਮਾ! (ਤੂੰ ਤਾਂ) ਮਾਇਆ ਵਿਚ ਮੋਹਿਆ ਹੋਇਆ ਹੈਂ, ਤ੍ਰਿਲੋਚਨ ਮਿਤ੍ਰ ਤੈਨੂੰ ਆਖਦਾ ਹੈ, ਕਿਉਂ ਛੈਲਾਂ ਪਿਆ ਛਾਪਦਾ ਹੈਂ, ਰਾਮ ਵਿਖੇ ਚਿੱਤ ਨਹੀਂ ਲਾਉਂਦਾ?॥੨੧੨॥ |

**ਪਦਾਰਥ**— ਛਾਇਲੈ=ਚੱਦਰਾਂ।

**ਭਾਵ**— ਤ੍ਰਿਲੋਚਨ ਤੇ ਨਾਮ ਦੇਵ ਜੀ ਦਾ ਸੰਬਾਦ ਕਬੀਰ ਜੀ ਕਥਨ ਕਰਦੇ ਹਨ। ਇਕ ਵਾਰ ਤ੍ਰਿਲੋਚਨ ਭਗਤ ਨਾਮਦੇਵ ਦੇ ਘਰ ਆਕੇ ਉਸ ਨੂੰ ਛੈਲਾਂ ਛਾਪਦੇ ਦੇਖ ਬੋਲਿਆ ਕਿ ਭਜਨ ਨੂੰ ਛੱਡ ਕੇ ਕਿਉਂ ਕੰਮ ਕਰਦਾ ਹੈਂ? ਕੰਮ ਕਰਨੇ ਕਰਕੇ ਬ੍ਰਿਤੀ ਈਸ਼੍ਵਰਾਕਾਰ ਨਹੀਂ ਰਹਿੰਦੀ, ਇਸ ਕਰ ਕੇ ਕੰਮ ਦਾ ਤਿਆਗ ਕਰ। ਨਾਮਦੇਵ ਜੀ ਗ੍ਰਿਹਸਤ ਵਿਚ ਭਜਨੀਕ ਸੇ ਅਗੋਂ ਉਤਰ ਦੇਣੇ ਲਗੇ:-

| ਮੂਲ | ਅਰਥ |
|---|---|
| **ਨਾਮਾ ਕਹ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥ ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨੁ ਨਾਲਿ ॥ ੨੧੩ ॥** | ਨਾਮਦੇਵ ਆਖਦਾ ਹੈ, ਹੇ ਤ੍ਰਿਲੋਚਨਾ! ਮੁਖ ਤੋਂ ਰਾਮ (ਨਾਮ) ਨੂੰ ਸੰਭਾਲ। ਹੱਥਾਂ ਪੈਰਾਂ ਨਾਲ ਸਭ ਕੰਮ ਕਰ (ਪਰ) ਚਿਤ ਈਸ਼੍ਵਰ ਦੇ ਨਾਲ (ਰਖ)॥੨੧੩॥ |

**ਪਦਾਰਥ**— ਸੰਮ੍ਹਾਲਿ=ਸੰਭਾਲ, ਬੋਲ, ਯਾਦ ਰਖ। ਨਿਰੰਜਨੁ=ਮਾਇਆ ਰਹਿਤ ਈਸ਼੍ਵਰ।

**ਭਾਵ**— ਜਿਹਾ ਕੁ ਮੁੰਡਾ ਡੋਰ ਹਥ ਵਿਖੇ ਪਕੜਕੇ ਗੁਡੀ ਵਧਾਈ ਜਾਂਦਾ ਹੈ ਤੇ ਦਿਲ ਦੀ ਡੋਰ ਮੁੰਡਿਆਂ ਵਿਚ ਰਖਕੇ ਗੱਲ ਬਾਤ ਕੀਤੀ ਜਾਂਦਾ ਹੈ; ਤਿਕੁਰ ਮਨ ਈਸ਼੍ਵਰ ਨਾਲ ਰਖਕੇ ਮਿਹਨਤ ਕਰਣੀ ਚਾਹੀਦੀ ਹੈ। ਵਿਹਲੇ ਬੈਠਕੇ ਖਾਣਾ ਖਰਾਬ ਹੈ, ਲੋਕ ਭਾਖਾ ਹੈ 'ਕਰ ਮਜੂਰੀ ਖਾਹ ਚੂਰੀ'। ਇਸੇ ਅਰਥ ਵਿਖੇ ਸਾਰਾ ਸ਼ਬਦ ਨਾਮਦੇਵ ਨੇ ਤ੍ਰਿਲੋਚਨ ਨੂੰ ਕਿਹਾ ਹੈ **"ਆਨੀਲੇ ਕਾਗਦੁ ਕਾਟੀ ਲੇ ਗੂਡੀ ਆਕਾਸ ਮਧੇ ਭਰਮੀਅਲੇ॥ ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥੧॥ ਮਨੁ ਰਾਮ ਨਾਮਾ ਬੇਧੀਅਲੇ॥ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥੧॥ਰਹਾਉ॥ ਆਨੀ ਲੇ ਕੁੰਭ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ॥ ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ॥੨॥ ਮੰਦਰੁ ਏਕੁ ਦੁਆਰ ਦਸ ਜਾਕੈ ਗਊ ਚਰਾਵਨ ਛਾਡੀਅਲੇ॥ ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ॥੩॥ ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ॥ ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ॥੪॥"**(ਰਾਮ:ਨਾਮ-੧)

| ਮੂਲ | ਅਰਥ |
|---|---|
| **ਮਹਲਾ ੫ ॥ ਕਬੀਰਾ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ ॥ ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ ॥ ੨੧੪ ॥** | ਕਬੀਰ, ਸਾਡਾ ਕੋਈ ਨਹੀਂ ਹੈ, ਅਸੀਂ (ਬੀ) ਕਿਸੇ ਦੇ ਨਹੀਂ ਜਿਸਨੇ ਇਹ ਸੰਸਾਰ ਰਚਿਆ ਹੈ ਉਸੇ ਵਿਚ ਖਚਿਤ ਹੋਵੋ॥੨੧੪॥ |

**ਪਦਾਰਥ**— ਰਚਨੁ=ਸੰਸਾਰ। ਰਚਾਇਆ=ਰਚਿਆ।

**ਭਾਵ**— ਜੋ ਸੰਸਾਰ ਵਿਚ ਪਦਾਰਥ ਪੁਰਖ, ਅਸਥਾਨ ਆਦਿ ਹਨ, ਸਭ ਕਿਰਤਮ ਹਨ, ਅਰ ਨਾਸ਼ੀ ਹਨ, ਇਨ੍ਹਾਂ ਨਾਲ ਸਾਡਾ ਸੰਜੋਗ ਪ੍ਰਨਾਸੀ ਹੈ, ਇਸ ਕਰਕੇ ਨਾ ਸਾਡਾ ਕੋਈ ਹੈ ਨਾਂ ਅਸੀਂ ਕਿਸੇ ਦੇ ਹਾਂ, ਨਾਂ ਅਸਾਂ ਕਿਸੇ ਨਾਲ ਨਿਭਣਾ ਹੈ, ਨਾਂ ਕਿਸੇ ਨੇ ਸਾਡੇ ਨਾਲ ਨਿਭਣਾ ਹੈ। ਇਸ ਤੋਂ ਸ੍ਰੇਸ਼ਟ ਕਰਮ ਇਹ ਹੈ ਕਿ ਇਸ ਸਾਰੇ ਦੇ ਰਚਨਹਾਰ ਵਲ ਮੁਖ ਕਰੀਏ, ਕਿਉਂਕਿ ਉਹ ਅਵਿਨਾਸ਼ੀ ਇਕ ਰਸ ਹੈ ਅਰ ਸਦਾ ਅੰਗ ਸੰਗ ਤੇ ਨਾਲ ਨਿਭਣੇ ਵਾਲਾ ਹੈ, ਤਾਂਤੇ ਗੁਰੂ ਜੀ ਬੀ ਫੁਰਮਾਉਂਦੇ ਹਨ:- **'ਸਾਥੀਅੜਾ ਪ੍ਰਭੁ ਏਕੁ ਦੂਸਰੁ ਨਾਹਿ ਕੋਇ'**(ਜੈਤ:ਮ:੫,ਪੰਨਾ-੭੦੪) ਤਾਂਤੇ ਉਸੇ ਕਰਤਾਰ ਵਿਚ ਖਚਿਤ ਹੋਣਾ ਚਾਹੀਏ।

| ਮੂਲ | ਅਰਥ |
|---|---|
| **ਕਬੀਰ ਕੀਚੜਿ ਆਟਾ ਗਿਰਿ ਪਰਿਆ ਕਿਛੂ ਨ ਆਇਓ ਹਾਥ ॥ ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ ॥੨੧੫॥** | ਕਬੀਰ ਚਿਕੜ ਵਿਚ ਆਟਾ ਡਿਗ ਪਿਆ ਕੁਝ ਬੀ ਹਥ ਨਾ ਆਇਆ। ਪੀਂਹਦਿਆਂ ਪੀਂਹਦਿਆਂ ਜਿਹੜਾ ਚਬ ਲੀਤਾ ਓਹੀ ਨਾਲ ਨਿਭ ਗਿਆ॥੨੧੫॥ |

**ਪਦਾਰਥ**— ਕੀਚੜਿ=ਚਿਕੜ। ਪੀਸਤ=ਪੀਂਹਦਿਆਂ। ਚਾਬਿਆ=ਖਾ ਲੀਤਾ।

**ਭਾਵ**— ਇਕ ਤੀਵੀਂ ਬਾਜਰੇ ਜਾਂ ਚਾਵਲਾਂ ਦਾ ਆਟਾ ਪੀਂਹਦੀ ਪੀਂਹਦੀ ਨਾਲੋ ਨਾਲ ਫੱਕੇ ਬੀ ਮਾਰੀ ਜਾਂਦੀ ਸੀ, ਜਦ ਪੀਹਕੇ ਤੁਰੀ, ਰਾਹ ਵਿਖੇ ਆਂਵਦਿਆਂ ਪੈਰ ਤਿਲਕ ਗਿਆ, ਆਟਾ ਚਿੱਕੜ ਵਿਚ ਡਿਗ ਪਿਆ, ਤਿਸ ਪਰ ਕਹਿੰਦੇ ਹਨ ਕਿ ਜੋ ਚਬਿਆ ਗਿਆ ਓਹੀ ਸਕਾਰਥਾ, ਬਾਕੀ ਤਾਂ ਨਿਰਾਰਥਕ ਹੀ ਹੋ ਗਿਆ! ਅਜਿਹਾ ਹੀ ਮੋਹ ਚਿਕੜ ਵਿਖੇ ਧਨ ਰੂਪੀ ਆਟਾ ਡਿਗ ਪਿਆ ਜਾਣੋਂ ਅੰਤਕਾਲ ਵਿਖੇ ਕੁਝ ਨਾ ਸਵਰਿਆ। ਜੋ ਕੁਝ ਸਬੰਧੀਆਂ ਨਾਲ ਮਿਲਕੇ ਜਾਂ ਪਰਮਾਰਥ ਹਿਤ ਛਕ ਛਕਾ ਲੀਤਾ ਓਹੀ ਸਫ਼ਲ ਹੋ ਗਿਆ। ਅਥਵਾ ਸ੍ਵਾਸਾਂ ਰੂਪੀ ਆਟਾ ਜੋ ਨਾਮ ਨਾਲ ਕਾਜ ਵਿਹਾਜ ਕਰਦੇ ਕਰਦੇ ਸਫ਼ਲ ਕਰ ਲਿਆ ਸੋ ਕਰ ਲਿਆ, ਜਦ ਕਾਲ ਦੇ ਚਿੱਕੜ ਵਿਚ ਇਹ ਆਟਾ ਡਿਗ ਪਿਆ ਤਦ ਗਿਆ।

| ਮੂਲ | ਅਰਥ |
|---|---|
| **ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥ ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥ ੨੧੬ ॥** | ਕਬੀਰ, ਮਨ ਸਾਰੀਆਂ ਗਲਾਂ ਜਾਣਦਾ ਹੈ, (ਫੇਰ) ਜਾਣਦਾ ਹੀ ਪਾਪ ਕਰਦਾ ਹੈ। ਕਾਹਦੀ ਕੁਸਲ ਹੋਈ ਜਦ ਹਥ ਵਿਚ ਦੀਵਾ (ਹੁੰਦਿਆਂ) ਖੂਹ ਵਿਚ (ਕੋਈ) ਡਿਗ ਪਵੇ॥੨੧੬॥ |

**ਪਦਾਰਥ**— ਕੁਸਲਾਤ=ਸੁਖ, ਕਲਜਾਣ। ਕੂਏ=ਖੂਹ।

**ਭਾਵ**— ਹਥ ਵਿਚ ਦੀਵਾ ਤੇ ਫੇਰ ਖੂਹ ਡਿਗੇ ਇਹ ਬੋਲ ਚਾਲ ਵਿਚ ਇਕ ਮਿਹਣਾ ਹੈ, ਉਸੇ ਪਰ ਕਹਿੰਦੇ ਹਨ, ਕਿ ਮਨ ਭਲੇ ਬੁਰੇ ਨੂੰ ਸਮਝਕੇ ਜੇ ਫੇਰ ਬੁਰਾ ਕਰੇ ਤਦ ਉਥੇ ਸੁਖ ਕਦ ਵਰਤਣੀ ਹੋਈ ਕਿਉਂਕਿ ਉਹ ਤਾਂ ਜਾਣ ਬੁੱਝਕੇ ਕਰਦਾ ਹੈ। ਜੋ ਜਾਣ ਬੁੱਝਕੇ ਖੂਹ ਵਿਖੇ ਛਾਲ ਮਾਰਦਾ ਹੈ, ਆਪਣੀ ਮੌਤ ਨੂੰ ਆਪ ਖਰੀਦਦਾ ਹੈ, ਗੁਰਾਂ ਦਾ ਉਤਮ ਉਪਦੇਸ਼ ਸੁਣਦਾ ਤਾਂ ਹੈ, ਪਰ ਕਮਾਵਣ ਵੇਲੇ ਮਾਪੇ ਮਰ ਜਾਂਦੇ ਹਨ। ਬੁਰੇ ਪਾਸੇ ਨੂੰ ਛਡਕੇ ਭਲੇ ਵਲ ਨਹੀਂ ਲਗਦਾ।

| ਮੂਲ | ਅਰਥ |
|---|---|
| **ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ ॥ ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ ॥ ੨੧੭ ॥** | ਕਬੀਰ, ਸੁਜਾਨ ਨਾਲ ਪ੍ਰੀਤ ਲਗੀ ਹੈ ਤੇ ਅਹਿਮਕ ਲੋਕ ਹਟਾਉਂਦੇ ਹਨ। (ਭਲਾ) ਜਿਸ ਦੇ ਜੀਉ ਤੇ ਪ੍ਰਾਨ (ਦਿਤੇ ਹੋਏ) ਹਨ, ਉਸ ਨਾਲ (ਪ੍ਰੀਤ) ਤੋੜਨੀ ਕਿਕੁਰ ਬਣਦੀ ਹੈ ?॥੨੧੭॥ |

**ਪਦਾਰਥ**— ਸੁਜਾਨ=ਚਤੁਰ, ਦਾਨਾ, ਪਰਮੇਸ਼ੁਰ। ਅਜਾਨੁ=ਅਗਜਾਨੀ, ਮਹਿਮਕ

**ਭਾਵ**— ਜੋ ਲੋਕ ਆਦਿ ਤੋਂ ਲੈਕੇ ਅਜ ਤਕ ਪਰਮੇਸ਼ੁਰ ਵਲ ਲਗੇ, ਉਨ੍ਹਾਂ ਨੂੰ ਹਟਾਉਣੇ ਦੇ ਅਨੇਕ ਯਤਨ ਹੋਏ, ਅਰ ਸਦਾ ਤੋਂ ਲੋਕ ਹਟਕਦੇ ਆਏ ਹਨ। ਇਸ ਹਟਾਉਣੇ ਕਰਕੇ ਕਈ ਕੱਚੇ ਪ੍ਰੇਮੀ ਟੁਟ ਜਾਂਦੇ ਹਨ, ਉਨ੍ਹਾਂ ਪ੍ਰਤੀ ਕਬੀਰ ਜੀ ਕਹਿੰਦੇ ਹਨ ਕਿ ਜਦ ਸਭ ਅਕਲਾਂ ਦੀ ਖਾਣ ਪਰਮੇਸ਼ੁਰ ਨਾਲ ਪ੍ਰੀਤੀ ਲਗ ਗਈ ਤਦ ਉਸਤੋਂ ਜੋ ਵਰਜਦੇ ਹਨ ਸੋ ਮੂਰਖ ਹਨ। ਭਲਾ ਕਿਸੇ ਦਾ ਕੱਖ ਭੰਨਿਆਂ ਤਾਂ ਭੁਲਾਈਦਾ ਨਹੀਂ, ਜਿੰਦ ਅਰ ਪ੍ਰਾਨ ਜਿਸਨੇ ਬਖਸ਼ੇ ਹਨ, ਉਸ ਪਰਮੇਸ਼ੁਰ ਨਾਲ ਹੀ ਜਦ ਭਾਵਨਾ ਜਾਂ ਪ੍ਰੀਤ ਟੁਟ ਗਈ ਤਦ ਬਣੇਗੀ ਕਿਸ ਨਾਲ? ਲੋਕਾਂ ਨਾਲ ਬਣੀ ਤਾਂ ਕਿਸੇ ਅਰਥ ਨਹੀਂ, ਕਿਉਂਕਿ ਸਭ ਥੋੜੇ ਦਿਨਾਂ ਦੇ ਪ੍ਰਾਹੁਣੇ ਅਰ ਝੂਠੇ ਹਨ, ਤਾਂ ਤੇ ਲੋਕਾਂ ਦੇ ਭੈ ਕਰਕੇ ਸੱਚੇ ਨਾਲੋਂ ਟੁਟਣਾ ਸ੍ਰੇਸ਼ਟ ਨਹੀਂ ਹੈ ਗੁਰਵਾਕ ਹੈ:-

"**ਕਾਪੜ ਭੋਗ ਰਸ ਅਨਿਕ ਭੁੰਚਾਏ॥ ਮਾਤ ਪਿਤਾ ਕੁਟੰਬ ਸਗਲ ਬਨਾਏ॥ ਰਿਜਕੁ ਸਮਾਹੇ ਜਲਿ ਥਲਿ ਮੀਤ॥ ਸੋ ਹਰਿ ਸੇਵਹੁ ਨੀਤਾ ਨੀਤ॥੨॥ ਤਹਾ ਸਖਾਈ ਜਹ ਕੋਇ ਨ ਹੋਵੈ॥ ਕੋਟਿ ਅਪ੍ਰਾਧ ਇਕ ਖਿਨ ਮਹਿ ਧੋਵੈ॥ ਦਾਤਿ ਕਰੈ ਨਹੀਂ ਪਛੋਤਾਵੈ॥ ਏਕਾ ਬਖਸ ਫਿਰਿ ਬਹੁਰਿ ਨ ਬੁਲਾਵੈ॥੩॥**"(ਪ੍ਰਭਾ:ਮ:੫,ਬਿਭਾਸ-੧)

| ਮੂਲ | ਅਰਥ |
|---|---|
| **ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ ॥ ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥ ੨੧੮ ॥** | ਕਬੀਰ, ਕੋਠੇ ਤੇ ਮਹਿਲਾਂ ਨਾਲ ਪ੍ਰੀਤ ਕਰ ਕਰਕੇ (ਤੇ ਉਨ੍ਹਾਂ ਨੂੰ) ਸੁਆਰ ਸੁਆਰ ਕੇ ਕਿਉਂ ਮਰਦੇ ਹੋ? ਕੰਮ ਤਾਂ ਸਾਢੇ ਤਿੰਨ ਹਥ (ਜ਼ਮੀਨ) ਹਦ ਪੌਣੇ ਚਾਰ (ਹੱਥ ਆਵੇਗੀ)॥੨੧੮॥ |

**ਪਦਾਰਥ**— ਕੋਠੇ=ਕਚੇ ਘਰ। ਮੰਡਪ=ਮਹਿਲ। ਹੇਤੁ=ਹਿਤ।

**ਭਾਵ**— ਕਬੀਰ ਜੀ ਕਹਿੰਦੇ ਹਨ ਕਿ ਮਹਿਲ ਮਾੜੀਆਂ ਦੇ ਉਸਾਰਨ ਵਿਚ ਬ੍ਰਿਥਾ ਯਤਨ ਕਰ ਕੇ ਕਿਉਂ ਔਖੇ ਹੁੰਦੇ ਹੋ? ਤੁਹਾਡਾ ਚਿਤ ਮਹਿਲਾਂ ਮਾੜੀਆਂ ਵਿਖੇ ਫਸਿਆ ਰਹੇਗਾ ਫੇਰ ਤੰਗ ਹੋਵੇਗਾ। ਕੰਮ ਤਾਂ ਤੁਹਾਡੇ ਸਾਢੇ ਤਿੰਨ ਹਥ, ਹਦ ਪੌਣੇ ਚਾਰ ਹਥ ਆਉਣੀ ਹੈ। ਰਾਤ ਸੌਂਦੇ ਹੋ ਤਦ ਬੀ ਇੰਨੀਕੁ ਭੋਂ ਹੀ ਮੱਲਦੇ ਹੋ। ਮਰਨ ਵੇਲੇ ਬੀ ਇੰਨੀਕੁ ਹੀ ਕੰਮ ਆਉਣੀ ਹੈ। ਚਿਖਾ ਬਣੀ ਤਦ ਬੀ ਇੰਨੀਕੁ, ਜੇ ਕਬਰ ਵਿਚ ਪਾਏ ਗਏ ਤਦ ਬੀ ਇੰਨੀਕੁ। ਇਸ ਥੋਂ ਵਧੀਕ ਦੀ ਲੋੜ ਨਹੀਂ ਹੈ। ਤਾਂਤੇ ਕਿਉਂ ਨਿਰਾਰਥਕ ਕਾਰਜਾਂ ਦੇ ਮਗਰ ਲਗਕੇ ਕਰਤਾਰ ਤੋਂ ਬੇਮੁਖ ਹੁੰਦੇ ਹੋ।

| ਮੂਲ | ਅਰਥ |
|---|---|
| **ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ ॥ ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ ॥ ੨੧੯॥** | ਕਬੀਰ, ਜੋ ਮੈਂ ਸੋਚਦਾ ਹਾਂ (ਹਰੀ ਉਹ) ਨਹੀਂ ਕਰਦਾ, ਮੇਰੇ ਸੋਚਿਆਂ ਕੀ ਹੋ ਸਕਦਾ ਹੈ? ਹਰੀ ਆਪਣਾ ਸੋਚਿਆ ਹੀ ਕਰਦਾ ਹੈ ਜੋ ਮੇਰੇ ਚਿਤ ਚੇਤੇ ਭੀ ਨਹੀਂ ਹੁੰਦਾ॥੨੧੯॥ |

**ਪਦਾਰਥ**— ਚਿਤਵਉ=ਸੋਚਾਂ।

ਭਾਵ— ਜੀਵ ਕਈ ਸੁਖਾਂ ਦੇ ਉਪਾਉ ਸੋਚਦਾ ਹੈ ਪਰੰਤੂ ਈਸ਼੍ਵਰ ਦੀ ਮਰਜ਼ੀ ਹੋਰ ਹੀ ਹੁੰਦੀ ਹੈ, ਓਹ ਵਿਚੇ ਹੀ ਰਹਿ ਜਾਂਦੇ ਹਨ, ਯਥਾ- **'ਫਰੀਦਾ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ॥ ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥ ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥ ਜੋ ਮਨਿ ਚਿਤਿ ਨ ਚੇਤੇਸਨਿ ਸੋ ਗਾਲੀ ਰਬ ਕੀਆਂ॥੯੯॥'** ਅਰਥਾਤ ਨਦੀ ਕੰਢੇ ਬਗਲਾ ਬਗਲੀ ਨਾਲ ਖੇਡਾਂ ਕਰਦਾ ਸੀ, ਜਦ ਬਾਜ ਆ ਪਏ ਸਾਰੀਆਂ ਖੇਡਾਂ ਢੱਠੇ ਖੂਹ ਵਿਚ ਪੈ ਗਈਆਂ। ਜੋ ਚਿਤ ਚੇਤੇ ਨਹੀਂ ਸੀ ਉਹ ਰੱਬ ਨੇ ਗੱਲਾਂ ਕਰ ਦਿੱਤੀਆਂ, ਅਰਥਾਤ ਫੜੇ ਗਏ।

ਇਸੇ ਪੁਰ ਤੀਸਰੀ ਪਾਤਸ਼ਾਹੀ ਲਿਖਦੇ ਹਨ:-

| ਮੂਲ | ਅਰਥ |
|---|---|
| **ਮਃ ੩ ॥ ਚਿੰਤਾ ਭੀ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ ॥ ਨਾਨਕ ਸੋ ਸਾਲਾਹੀਐ ਜਿ ਸਭਨਾ ਸਾਰ ਕਰੇਇ ॥ ੨੨੦ ॥** | ਚਿੰਤਾ ਭੀ ਆਪ ਕਰਾਵੇਗਾ (ਤੇ) ਅਚਿੰਤਤਾਈ ਭੀ ਆਪ ਦੇਵੇਗਾ। (ਗੁਰੂ) ਨਾਨਕ (ਦੇਵ ਜੀ ਕਹਿੰਦੇ ਹਨ) ਉਸੇ ਨੂੰ ਸਲਾਹੀਏ ਜਿਹੜਾ ਸਭਨਾਂ ਦੀ ਖਬਰ ਰੱਖਦਾ ਹੈ॥੨੨੦॥ |

**ਪਦਾਰਥ**— ਅਚਿੰਤ=ਨਿਸ਼ਚਿੰਤ। ਸਾਰ=ਖਬਰ।

ਭਾਵ— ਕਬੀਰ ਜੀ ਨੇ ਪਿਛਲੇ ਸ਼ਲੋਕ ਵਿਚ ਕਿਹਾ ਸੀ ਜੋ ਪਰਮੇਸੁਰ ਦੀ ਮਰਜ਼ੀ ਹੈ ਸੋ ਹੁੰਦਾ ਹੈ ਮੇਰਾ ਕੀਤਾ ਕੁਝ ਨਹੀਂ ਹੁੰਦਾ। ਇਥੇ ਸ਼ੰਕਾ ਹੁੰਦੀ ਹੈ ਕਿ ਕਿਆ ਫੇਰ ਜੀਵ ਚਿੰਤਨ ਕਰਨਾ ਹੀ ਛਡ ਦੇਵੇ, ਯਾ ਅਚਿੰਤ ਹੋ ਜਾਵੇ? ਤੀਸਰੇ ਗੁਰੂ ਸਾਹਿਬ ਜੀ ਕਹਿੰਦੇ ਹਨ, ਕਿ ਜੀਵ ਦੁਹਾਂ ਗਲਾਂ ਨੂੰ ਛਡਕੇ ਅਪਣਾ ਧਰਮ ਪੂਰਨ ਕਰੇ, ਇਸਦਾ ਧਰਮ ਹੈ ਪਰਮੇਸ਼ਰ ਦੀ ਸਿਫਤਿ ਕਰਨੀ, ਸੋ ਇਹ ਉਸਦੀ ਸਿਫਤ ਕਰੇ **'ਜਿਸਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਸਾਹੀ ਪਾਤਿਸਾਹੁ'**। (ਜਪੁਜੀ-੨੫) ਸਿਫ਼ਤਿ ਵਿਚ ਲੱਗ ਕੇ ਚਿੰਤਾ ਕਰਨੀ ਅਰ ਨਾ ਕਰਨੀ ਕਰਤਾਰ ਦੇ ਆਸਰੇ ਛੱਡੇ, ਜੋ ਉਹ ਕਰਾਵੇ ਸੋ ਕਰੇ, ਉਸਦੇ ਵੱਸ ਹੈ ਕਿ ਚਿੰਤਾ ਕਰੇ, ਜੀਵ ਤਾਂ ਬਚਿੰਤ ਹੋ ਜਾਵੇ। ਕਿਸੇ ਨੇ ਗੁਰੂ ਜੀ ਨੂੰ ਕਿਹਾ ਸੀ ਕਿ ਮਹਾਰਾਜ! ਆਪ ਤਾਂ ਵੱਡੇ ਨਿਸਚਿੰਤ ਹੋ ਕਰ ਬੈਠ ਰਹੇ ਹੋ, ਤਿਸ ਪੁਰ ਕਿਹਾ ਹੇ ਜਨੋਂ! ਚਿੰਤਾ ਅਤੇ ਨਿਸਚਿੰਤਤਾਈ ਦੈਵ ਦੇ ਹੀ ਅਧੀਨ ਹੈ, ਓਹੀ ਸਭ ਦਾ ਰਾਜ਼ਕ ਅਤੇ ਪਾਲਕ ਹੈ, ਜੀਵ ਉਸ ਅਕਾਲ ਪੁਰਖ ਦੀ ਵਡਿਆਈ ਕਰਨੀ ਛੱਡਕੇ ਆਪਣੀ ਆਯੂ ਲੋਭ ਵਿਚ ਗਵਾ ਰਿਹਾ ਹੈ। ਇਸ ਪੁਰ ਪੰਜਵੀਂ ਪਾਤਸ਼ਾਹੀ ਭੀ ਹੇਠ ਲਿਖਦੇ ਹਨ:-

| ਮੂਲ | ਅਰਥ |
|---|---|
| **ਮਃ ੫ ॥ ਕਬੀਰ ਰਾਮੁ ਨ ਚੇਤਿਓ ਫਿਰਿਆ ਲਾਲਚ ਮਾਹਿ ॥ ਪਾਪ ਕਰੰਤਾ ਮਰਿ ਗਇਆ ਅਉਧ ਪੁਨੀ ਖਿਨ ਮਾਹਿ ॥ ੨੨੧॥** | ਹੇ ਕਬੀਰ! ਰਾਮ ਨੂੰ ਨਾ ਚੇਤਿਆ ਲਾਲਚ ਦੇ ਵਿਚ ਫਿਰਦਾ ਰਿਹਾ। ਪ੍ਰਾਪ ਕਰਦਾ ਹੋਇਆ ਮਰ ਗਿਆ (ਤੇ) ਉਮਰ ਅੱਖ ਦੇ ਫੋਰ ਵਿਚ ਹੀ ਪੁੱਗ ਗਈ॥੨੨੧॥ |

**ਪਦਾਰਥ**— ਲਾਲਚ=ਲੋਭ। ਅਉਧ=ਉਮਰ। ਖਿਨ=ਪਲ, ਅੱਖ ਦਾ ਫੋਰ।

ਭਾਵ— ਲਾਲਚ ਵਿਚ ਲਗਕੇ ਜੀਵ ਸਾਰੀ ਉਮਰ ਭਟਕਦੇ ਫਿਰਦੇ ਹਨ ਅਰ ਅਨੇਕ ਪਾਪ ਕਰਦੇ ਰਹਿੰਦੇ ਹਨ, ਉਨ੍ਹਾਂ ਵਿਸ਼ਿਆਂ ਤੇ ਧੰਧਾਲਾਂ ਵਿਚ ਐਸ਼ਾ ਰੁਝੇਵਾਂ ਹੁੰਦਾ ਹੈ। ਗੁਰਵਾਕ-**'ਜੋਬਨੁ**

**ਜਾਂਦਾ ਨਦਰਿ ਨ ਆਵਈ ਜਰੁ ਪਹੁਚੈ ਮਰਿ ਜਾਈ॥**'(ਸ:ਵਾ:ਤੇ:ਵ:ਮ:੩-੧੯) ਕਿ ਆਯੂ ਬੀਤਦੀ ਪ੍ਰਤੀਤ ਨਹੀਂ ਦੇਂਦੀ, ਤਦੇ ਪਤਾ ਲਗਦਾ ਹੈ ਜੋ ਮੌਤ ਸਾਹਮਣੇ ਆ ਖਲੋਂਦੀ ਹੈ। ਉਸ ਵੇਲੇ ਐਉਂ ਜਾਪਦਾ ਹੈ ਕਿ ਜਿਵੇਂ ਉਮਰ ਅੱਖ ਦੇ ਫੋਰ ਵਿਚ ਬੀਤ ਗਈ। ਉਂਞ ਵੀ ਸੋਚੋ ਤਾਂ ੨੪ ਘੰਟੇ ਦਿਨ ਰਾਤ ਦਾ ਤੀਸਰਾ ਹਿੱਸਾ ੮ ਘੰਟੇ ਆਦਮੀ ਰੋਜ਼ ਸੌਂਦਾ ਹੈ, ਸੋ ਉਮਰ ਦਾ ਤੀਜਾ ਹਿੱਸਾ ਤਾਂ ਸੁੱਤਿਆਂ ਲੰਘ ਗਿਆ, ਅਰ ਤਿੰਨ ਘੰਟੇ ਲਗ ਪਗ ਰੋਜ਼ ਖਾਣ ਪੀਣ ਸੋਚ ਸ਼ਨਾਨ ਵਿਚ ਲਗਦੇ ਹਨ। ਜੋ ਉਮਰ ਦਾ ਅੱਠਵਾਂ ਹਿੱਸਾ ਜਾ ਬਣਦਾ ਹੈ ਕੋਈ ਅਠਵਾਂ ਕੁ ਹਿੱਸਾ ਬੀਮਾਰੀਆਂ ਵਿਚ ਲੰਘਦਾ ਹੈ। ਕੋਈ ਛੇਵਾਂ ਕੁ ਹਿੱਸਾ ਸਨਬੰਧੀਆਂ ਦੇ ਦੁਖ ਸੁਖ ਮਰਨੇ ਪਰਨੇ ਆਦਿ ਵਿਚ ਤੇ ਚੌਥਾ ਹਿੱਸਾ ਅਰਥਾਤ ਘੱਟ ਤੋਂ ਘੱਟ ੬ ਘੰਟੇ ਰੋਜ਼ ਵਿਹਾਰ ਕਾਰ ਵਿਚ ਬੀਤਦੇ ਹਨ। ਇਸ ਪ੍ਰਕਾਰ ਸਾਰੀ ਉਮਰ ਐਸ ਤਰ੍ਹਾਂ ਰੁਝਿਆਂ ਲੰਘਦੀ ਹੈ ਕਿ ਲੰਘਦੀ ਦਾ ਪਤਾ ਹੀ ਨਹੀਂ ਲਗਦਾ। ਬਾਲਕ ਅਵਸਥਾ ਤੇ ਅਤਿ ਬੁਢੇਪਾ ਇਕ ਪ੍ਰਕਾਰ ਦੀ ਨਿਰਬਲਤਾ ਵਿਚ ਹੀ ਲੰਘ ਜਾਂਦਾ ਹੈ। ਇਸ ਲਈ ਕਬੀਰ ਜੀ ਨੂੰ ਸੰਬੋਧਨ ਕਰਕੇ ਪੰਚਮ ਪਾਤਸ਼ਾਹ ਜੀ ਦੇ ਇਸ ਸ਼ਲੋਕ ਕਹਿਣੇ ਤੋਂ ਭਾਵ ਇਹ ਹੈ ਕਿ ਅਪਣੇ ਮਾਲਕ ਦੇ ਯਾਦ ਕਰਨੇ ਦਾ ਸਮਾਂ ਕਢੋ। ਨਹੀਂ ਤਾਂ ਸਮਾਂ ਬੀਤਦੇ ਦਾ ਪਤਾ ਨਹੀਂ ਲਗਣਾ। ਯਥਾ **'ਰੈਣਿ ਗਵਾਈ ਸੋਇਕੈ ਦਿਵਸੁ ਗਵਾਇਆ ਖਾਇ॥ ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ'**।(ਗਉ:ਮ:੧, ਪੰਨਾ-੧੫੬) ਪੁਨਾ:- **'ਅਨਿਦਿਨੁ ਮੂਸਾ ਲਾਜੁ ਟੁਕਾਈ॥ ਗਿਰਤ ਕੂਪ ਮਹਿ ਖਾਹਿ ਮਿਠਾਈ॥੧॥ ਸੋਚਤ ਸਾਚਤ ਰੈਨਿ ਬਿਹਾਨੀ॥ ਅਨਿਕ ਰੰਗ ਮਾਇਆ ਕੇ ਚਿਤਵਤ ਕਬਹੂ ਨ ਸਿਮਰੈ ਸਾਰਿੰਗ ਪਾਨੀ॥**'(ਆਸਾ:ਮ:੫,ਪੰਨਾ-੩੯੦) ਦਿਨ ਰਾਤ ਦੋ ਚੂਹੇ ਉਮਰ ਦੀ ਲਜ ਨੂੰ ਟੁੱਕੀ ਜਾਂਦੇ ਹਨ।

| ਮੂਲ | ਅਰਥ |
|---|---|
| **ਕਬੀਰ ਕਾਇਆ ਕਾਚੀ ਕਾਰਵੀ ਕੇਵਲ ਕਾਚੀ ਧਾਤੁ ॥ ਸਾਬਤੁ ਰਖਹਿ ਤ ਰਾਮ ਭਜੁ ਨਾਹਿ ਤ ਬਿਨਠੀ ਬਾਤ ॥ ੨੨੨ ॥** | ਕਬੀਰ, ਕਾਇਆਂ ਕੱਚੀ ਕੌਰੀ ਹੈ, ਨਿਰੀ ਕੱਚੀ ਧਾਤ (ਦੀ ਬਣਤ) ਹੈ, (ਜੇ) ਸਾਬਤ ਰਖਿਆ (ਚਾਹੁੰਦਾ) ਹੈ ਤਾਂ ਰਾਮ ਦਾ ਭਜਨ ਕਰ, ਨਹੀਂ ਤਾਂ ਬਿਨਸੀ ਹੋਈ ਗਲ ਹੈ॥੨੨੨॥ |

**ਪਦਾਰਥ**— ਕਾਰਵੀ=ਕੌਰੀ, ਤਾਉੜੀ। ਬਿਨਠੀ=ਨਾਸ਼।

**ਭਾਵ**— ਇਹ ਦੇਹ ਕੱਚੀ ਤਾਉੜੀ ਹੈ, ਇਸਦੀ ਕਚੀ ਧਾਤ (ਅਸਲੀਅਤ) ਮਾਂ ਦੀ ਰਕਤ ਤੇ ਪਿਤਾ ਦੀ ਬਿੰਦ ਹੈ: **'ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ॥ ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ॥ ਹਰਿ ਸਿਮਰਤ ਤੂ ਨਾ ਜਲਹਿ ਮਨਿ ਤਨਿ ਉਰਧਾਰਿ॥ ਬਿਖਮ ਥਾਨਹੁ ਜਿਨਿ ਰਖਿਆ ਤਿਸੁ ਤਿਲੁ ਨ ਵਿਸਾਰਿ॥ ਪ੍ਰਭ ਬਿਸਰਤ ਸੁਖੁ ਕਦੇ ਨਾਹਿ ਜਾਸਹਿ ਜਨਮੁ ਹਾਰਿ॥**'(ਜੈਤ:ਵਾਰ-੨) ਜੇਕਰ ਇਸਨੂੰ ਸੁਫਲ ਕਰਨ ਦੀ ਇੱਛਾ ਹੈ ਤਾਂ ਭਜਨ ਕਰ, ਨਹੀਂ ਤਾਂ ਤੁਹਾਡੀ ਬਾਤ ਬਿਗੜੀ ਪਈ ਹੈ, ਫੇਰ ਰਹਿੰਦੀ ਨਹੀਂ।

| ਮੂਲ | ਅਰਥ |
|---|---|
| **ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥ ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥ ੨੨੩ ॥** | ਕਬੀਰ, ਕੇਸ਼ਵ ਕੇਸ਼ਵ ਕੂਕੀਏ ਗ਼ਾਫ਼ਲ ਹੋਕੇ ਨਾਂ ਸਵੀਏਂ (ਮਤਾਂ) ਰਾਤ ਤੇ ਦਿਨ ਦੇ ਕੂਕਣੇ ਕਰਕੇ ਕਦੀ ਪੁਕਾਰ ਸੁਣ ਲਵੇ॥੨੨੩॥ |

ਪਦਾਰਥ— ਅਸਾਰ=ਗ਼ਾਫ਼ਲ।

ਭਾਵ— ਕਬੀਰ ਜੀ ਛੁੱਟਣੇ ਦਾ ਉਪਾਉ ਦੱਸਦੇ ਹਨ। ਕਹਿੰਦੇ ਹਨ ਕਿ ਨਿਰਾਰਥਕ ਅਰ ਨਿਸ਼ਫਲ ਕੰਮਾਂ ਵਿਚ ਲਗਕੇ ਸਮਾਂ ਵਿਅਰਥ ਨਾ ਗੁਆਓ, ਪਰਮੇਸ਼ੁਰ ਦਾ ਭਜਨ ਕਰੋ ਅਰ ਰਾਤ ਦਿਨ ਨਿਰੰਤਰ ਕਰੋ। ਕਿਉਂਕਿ ਮਤਾਂ ਕਿਸੇ ਵੇਲੇ ਕਰਤਾਰ ਦਿਆਲ ਹੋ ਜਾਵੇ। **'ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ'॥ 'ਊਠਤ ਬੈਠਤ ਸੋਵਤ ਧਿਆਈਐ॥ ਮਾਰਗਿ ਚਲਤ ਹਰੇ ਹਰਿ ਗਾਈਐ॥੧॥'**(ਆਸਾ:ਮ:੫,ਪੰਨਾ-੩੮੬) ਕਬੀਰ ਜੀ ਦਾ ਇਸ ਵਿਚ ਉਪਦੇਸ਼ ਹੈ ਕਿ ਕਰਤਾਰ ਸਿਮਰਨ ਵਿਚ ਸਦੀਵ ਸਾਵਧਾਨ ਰਹੋ, ਕਿਸੇ ਵੇਲੇ ਗ਼ਾਫ਼ਲ ਜਾਂ ਅਵੇਸਲੇ ਨਾ ਹੋ ਜਾਓ। **'ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰੁ ਰਿਦੈ ਚਿਤਾਰਿ॥ ਚਰਣ ਸਰਣ ਭਜੁ ਸੰਗਿ ਸਾਧੂ ਭਵਸਾਗਰ ਉਤਰਹਿ ਪਾਰਿ॥੧॥'**(ਮਾਰੂ:ਮ:੫,ਪੰਨਾ-੧੦੦੬)

| ਮੂਲ | ਅਰਥ |
|---|---|
| **ਕਬੀਰ ਕਾਇਆ ਕਜਲੀ ਬਨੁ ਭਇਆ ਮਨੁ ਕੁੰਚਰੁ ਮਯ ਮੰਤੁ ॥ ਅੰਕਸੁ ਗ੍ਯ੍ਨੁ ਰਤਨੁ ਹੈ ਖੇਵਟੁ ਬਿਰਲਾ ਸੰਤੁ ॥ ੨੨੪ ॥** | ਕਬੀਰ, ਦੇਹ ਕਜਲੀ ਬਨ ਹੋ ਰਿਹਾ ਹੈ, ਮਨ (ਰੂਪੀ) ਹਾਥੀ ਸ਼ਰਾਬ ਕਰਕੇ ਮਸਤ ਹੈ। ਕੁੰਡਾ ਗਿਆਨ ਤੇ ਵੈਰਾਗ ਹੈ ਮਹਾਵਤ ਕੋਈ ਸੰਤ ਵਿਰਲਾ ਹੈ॥੨੨੪॥ |

ਪਦਾਰਥ— ਕੁੰਚਰੁ=ਹਾਥੀ। ਮਯਮੰਤੁ=ਸ਼ਰਾਬ ਕਰ ਮਸਤ। ਅੰਕਸੁ=ਕੁੰਡਾ। ਰਤਨੁ=ਭਾਵ ਵੈਰਾਗ। ਖੇਵਟੁ=ਮਲਾਹ, ਮਹਾਵਤ।

ਭਾਵ— ਉਪਦੇਸ਼ ਕਾਰਕ ਗੁਰੂ ਦੁਰਲਭ ਹੈ, ਦੇਹ ਕਜਲੀ ਬਨ ਵਾਂਙੂ ਆਸੁਰੀ ਸੰਪਦਾ ਦੇ ਬ੍ਰਿਛਾਂ ਨਾਲ ਭਰੀ ਹੋਈ ਹੈ। ਅਜਿਹੇ ਗਾੜ੍ਹੇ ਬਨ ਵਿਖੇ ਹਾਥੀ ਮਨ ਮੋਹ ਦੀ ਮਦਰਾ ਕਰ ਮਸਤ ਹੋਇਆ ਵਿਚਰਦਾ ਹੈ, ਗਿਆਨ ਵੈਰਾਗ ਦੇ ਕੁੰਡੇ ਨਾਲ ਇਸ ਨੂੰ ਕਾਬੂ ਕਰਣਹਾਰ ਕੋਈ ਸੰਤ ਵਿਰਲਾ ਹੈ। **'ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥'**(ਸ਼:ਵਾ:ਤੇ:ਵ:ਮ:੧-੧੨) **'ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ॥੧॥'**(ਕਾਨ:ਮ:੫,ਪੰਨਾ-੧੩੦੨)

| ਮੂਲ | ਅਰਥ |
|---|---|
| **ਕਬੀਰ ਰਾਮ ਰਤਨੁ ਮੁਖੁ ਕੋਥਰੀ ਪਾਰਖ ਆਗੈ ਖੋਲਿ ॥ ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਗੇ ਮੋਲਿ ॥ ੨੨੫ ॥** | ਕਬੀਰ, ਰਾਮ (ਦਾ ਨਾਮ) ਰਤਨ ਹੈ, ਮੁਖ ਕੋਠੀ ਹੈ (ਇਸਨੂੰ) ਪਾਰਖੂ ਦੇ ਅਗੇ ਖੋਲ। ਕੋਈ ਅਜਿਹਾ ਗਾਹਕ ਆ ਮਿਲੇਗਾ (ਤਾਂ ਉਹ) ਮਹਿੰਗੇ ਮੁਲ ਲੈ ਲਵੇਗਾ॥੨੨੫॥ |

ਭਾਵ— ਕੋਈ ਪਾਰਖੂ ਸੰਤ ਮਿਲੇ ਤਾਂ ਉਸ ਨਾਲ ਰਾਮ ਰਤਨ ਦੀ ਚਰਚਾ ਸੁਣਨੀ ਸੁਣਾਉਣੀ ਚਾਹੀਦੀ ਹੈ। **'ਸੰਤੁ ਮਿਲੈ ਕਿਛੁ ਸੁਨੀਐ ਕਹੀਐ॥ ਮਿਲੈ ਅਸੰਤੁ ਮਸਟਿ ਕਰਿ ਰਹੀਐ॥੧॥ ਬਾਬਾ ਬੋਲਨਾ ਕਿਆ ਕਹੀਐ॥ ਜੈਸੇ ਰਾਮ ਨਾਮ ਰਵਿ ਰਹੀਐ॥੧॥ਰਹਾਉ॥ ਸੰਤਨ ਸਿਉ ਬੋਲੇ ਉਪਕਾਰੀ॥ ਮੂਰਖ ਸਿਉ ਬੋਲੇ ਝਖ ਮਾਰੀ॥੨॥ ਬੋਲਤ ਬੋਲਤ ਬਢਹਿ ਬਿਕਾਰਾ॥ ਬਿਨੁ ਬੋਲੇ ਕਿਆ ਕਰਹਿ ਬੀਚਾਰਾ॥੩॥ ਕਹੁ ਕਬੀਰ ਛੂਛਾ ਘਟੁ ਬੋਲੈ॥**

**ਭਰਿਆ ਹੋਇ ਸੁ ਕਬਹੁ ਨ ਡੋਲੈ॥੪॥੧॥**''(ਗੌਂਡ:ਕਬੀਰ) ਜਦ ਜਗਜਾਸੂ ਗਾਹਕ ਆ ਮਿਲਦਾ ਹੈ ਤਾਂ ਸਿਰ ਤੋਂ ਸਾਵੀਂ ਮੁੱਲ ਨਾਲ ਰਤਨ ਖ਼ਰੀਦ ਸਕਦਾ ਹੈ, ਇੰਨੀ ਸ਼ਰਧਾ ਰਖਦਾ ਹੈ ਕਿ ਸਿਰ ਦੇ ਕੇ ਬੀ ਹੰਕਾਰ ਨਹੀਂ ਕਰਦਾ; ਕਿਉਂ ਜੋ ਲਿਖਿਆ ਹੈ- '**ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥ ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥**'(ਸ:ਵਾ:ਤੇ:ਵ:ਮ-੧-੨੦) ਕਬੀਰ ਜੀ ਦਾ ਇਸ ਪਦਾਰਥ ਨੂੰ ਮਹਿੰਗੇ ਮੁੱਲ ਵੇਚਣ ਦਾ ਤਾਤਪਰਯ ਇਹ ਨਹੀਂ ਸੀ ਕਿ ਉਨ੍ਹਾਂ ਨੂੰ ਕੁਝ ਲਾਭ ਸੀ; ਜਾਂ ਸੇਵਾ ਦੇ ਭੁੱਖੇ ਸਨ, ਕੇਵਲ ਇਹ ਬਾਤ ਹੈ ਕਿ ਜਗਜਾਸੂ ਦੇ ਅੰਦਰ ਸਚੇ ਪ੍ਰੇਮ ਤੋਂ ਬਿਨਾਂ ਨਾਮ ਟਿਕਦਾ ਨਹੀਂ ਹੈ ਜੈਸਾ ਪਿੱਛੇ ਕਹਿ ਆਏ ਹਨ। '**ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ॥ ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ**'॥੧੯੫॥

| ਮੂਲ | ਅਰਥ |
|---|---|
| **ਕਬੀਰ ਰਾਮ ਨਾਮੁ ਜਾਨਿਓ ਨਹੀ ਪਾਲਿਓ ਕਟਕੁ ਕੁਟੰਬੁ ॥ ਧੰਧੇ ਹੀ ਮਹਿ ਮਰਿ ਗਇਓ ਬਾਹਰਿ ਭਈ ਨ ਬੰਬ ॥ ੨੨੬ ॥** | ਕਬੀਰ, ਰਾਮ ਦਾ ਨਾਮ ਨਾ ਜਾਣਿਆਂ ਬਹੁਤਾ ਹੀ ਕੁਟੰਬ ਪਾਲਿਆ। ਧੰਦਿਆ ਵਿਚ ਹੀ ਮਰ ਗਿਆ (ਨਾਮ ਦੀ) ਬਾਣੀ ਬਾਹਰ ਨਾ ਨਿਕਲੀ॥੨੨੬॥ |

**ਪਦਾਰਥ**— ਕਟਕੁ=ਦਲ, ਬਹੁਤ ਸਾਰਾ। ਕੁਟੰਬੁ=ਕੋੜਮਾ। ਬੰਬ=ਬਾਣੀ।

**ਭਾਵ**— ਸਾਰੀ ਉਮਰ ਪੁਤ੍ਰ ਪੋਤ੍ਰੇ ਆਦਿ ਪਰਵਾਰ ਨੂੰ ਜੋ ਫੌਜ ਵਾਂਗੂ ਹੁੰਦਾ ਹੈ ਪਾਲਦਾ ਰਿਹਾ, ਅੰਤਕਾਲ ਵਿਚ ਬੀ ਨਾਮ ਦੀ ਬਾਣੀ ਬਾਹਰ ਨਾ ਨਿਕਲੀ ਪਰਵਾਰ ਦੀ ਹੀ ਸੌਂਪਣਾ ਵਿਚ ਮਰ ਜਾਂਦਾ ਹੈ ਅਥਵਾ ਇਸਦੀ ਬਾਹਰ ਬੰਬ ਨਾ ਨਿਕਲੀ ਭਈ ਫਲਾਣਾ ਵਡਾ ਧਰਮਾਤਮਾ ਸੀ ਜਾਂ ਕਈ ਸਰਾਵਾਂ, ਧਰਮਸਾਲਾਂ, ਪੁਲਾਂ, ਤੀਰਥਾਂ ਪੁਰ ਸਦਾ ਬਰਤ ਲਾਉਂਦਾ ਸੀ ਜਾਂ ਖੂਹ ਲਵਾਇਆ ਹੈ। ਖੂਹ ਦੇ ਡਡੂ ਵਾਂਗੂ ਜਿਥੇ ਜੰਮਿਆ ਸੀ ਮਰ ਗਿਆ, ਕੁਝ ਜਸ ਦਾ ਕੰਮ ਨਾ ਕੀਤਾ ਨਾ ਲੋਕ ਵਿਚ ਸਾਧ ਸੰਗਤ ਵਿਖੇ ਮਹਿਮਾ ਹੋਈ ਨਾ ਪਰਲੋਕ ਵਿਚ।

| ਮੂਲ | ਅਰਥ |
|---|---|
| **ਕਬੀਰ ਆਖੀ ਕੇਰੇ ਮਾਟੁਕੇ ਪਲੁ ਪਲੁ ਗਈ ਬਿਹਾਇ ॥ ਮਨੁ ਜੰਜਾਲੁ ਨ ਛੋਡਈ ਜਮ ਦੀਆ ਦਮਾਮਾ ਆਇ ॥ ੨੨੭ ॥** | ਕਬੀਰ, ਅੱਖਾਂ ਦੇ ਝਮਕਦਿਆਂ ਝਮਕਦਿਆਂ ਪਲ ਪਲ (ਵਿਚ ਉਮਰ) ਗੁਜ਼ਰ ਗਈ। ਮਨ ਜੰਜਾਲ ਨਹੀਂ ਛੱਡਦਾ, ਜਮਾਂ ਨੇ ਨਗਾਰਾ ਆ ਵਜਾਇਆ॥੨੨੭॥ |

**ਪਦਾਰਥ**— ਮਾਟੁਕੇ=ਮਟਕਾ, ਝਮਕਣਾ। ਦਮਾਮਾ=ਨਗਾਰਾ।

**ਭਾਵ**— ਅੱਖਾਂ ਦਾ ਫਰਕਨਾ, ਘੜੀ ਦੀਆਂ ਪਲਾਂ ਸਮਾਨ ਹੈ। ਇਹ ਅੱਖਾਂ ਫਰਕਨੀਆਂ ਨਹੀਂ ਇਹ ਮਿਣਤੀ ਹੈ ਜੋ ਉਮਰ ਦੇ ਬੀਤਣੇ ਦੀ ਜਾਚ ਦੱਸ ਰਹੀ ਹੈ ਕਿ ਐਤਨੀ ਬੀਤ ਗਈ ਐਤਨੀ ਬੀਤ ਗਈ। ਇਸ ਪ੍ਰਕਾਰ ਹਰ ਪਲ ਵਿਚ ਆਯੂ ਬੀਤਦੀ ਚਲੀ ਗਈ, ਪਰ ਮਨ ਨੇ ਇਹ ਨਾਂ ਸਮਝਿਆ ਅਰ ਜੰਜਾਲਾਂ ਵਲੋਂ ਹੱਥ ਨਾ ਧੋਤਾ। ਇਸੇ ਦਸ਼ਾ ਵਿਚ ਮੌਤ ਦਾ ਨਗਾਰਾ ਆ ਵੱਜਿਆ ਕਿ ਬੱਸ ਉਮਰ ਬੀਤ ਗਈ, ਹੁਣ ਕੀ ਹੋਵੇ? ਕਬੀਰ ਜੀ ਸਾਡੀ ਸਮਝ ਵਾਸਤੇ ਸਾਡੀ ਗ਼ਾਫ਼ਲਤਾਈ ਦੇ

ਭਜਾਨਕ ਫਲ ਸੂਚਤ ਕਰਦੇ ਹਨ ਕਿ ਹੁਣ ਤਾਂ ਨਹੀਂ ਜੇ ਸਮਝਦੇ, ਉਸ ਵੇਲੇ ਹੱਥਾਂ ਪੈਰਾਂ ਦੀ ਪਵੇਗੀ ਕੀ ਕਰੋਗੇ? ਤਾਂਤੇ ਸਮਝੋ ਅਰ ਹੁਣੇ ਹੀ ਵਿਕਾਰਾਂ ਤੇ ਜਜਾਲਾਂ ਤੋਂ ਮਨ ਨੂੰ ਕੱਢ ਲਵੋ। '**ਨਾਨਕੁ ਜਨ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤ॥ ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ॥**'(ਜੈਜਾ:ਮ:੯-੧)

| ਮੂਲ | ਅਰਥ |
|---|---|
| **ਕਬੀਰ ਤਰਵਰ ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ ॥ ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦੁ ॥ ੨੨੮ ॥** | ਕਬੀਰ! ਬ੍ਰਿਛ ਰੂਪੀ ਰਾਮ ਹੈ ਫਲ ਰੂਪੀ ਵੈਰਾਗ ਹੈ। ਛਾਇਆ ਰੂਪੀ ਸੰਤ ਹੈ, ਜਿਸਨੇ ਬਿਰਥੇ ਝਗੜੇ ਛੱਡ ਦਿੱਤੇ ਹਨ॥੨੨੮॥ |

**ਪਦਾਰਥ**— ਤਰਵਰ=ਬ੍ਰਿਛ। ਬਾਦੁ=ਵਿਅਰਥ। ਬਿਬਾਦੁ=ਝਗੜੇ।

**ਭਾਵ**— ਰੂਪਕ ਬੰਨ੍ਹਦੇ ਹਨ। ਅਕਾਲ ਪੁਰਖ ਇਕ ਬ੍ਰਿਛ ਦੇ ਸਦਰਸ਼ ਹੈ। ਬ੍ਰਿਛ ਵਿਚ ਦੋ ਗੁਣ ਹੁੰਦੇ ਹਨ, ਇਕ ਛਾਂ, ਦੂਸਰੇ ਫਲ। ਸੋ ਬ੍ਰਿਛ ਦੀ ਛਾਂ ਸੰਤ ਹਨ, ਕਿਉਂਕਿ ਉਨ੍ਹਾਂ ਨੂੰ ਮਿਲਕੇ ਠੰਢ ਪੈਂਦੀ ਹੈ, ਗਰਮੀ ਦੂਰ ਹੁੰਦੀ ਹੈ, ਥਕਾਨ ਹਟਦੀ ਹੈ। ਇਸ ਪ੍ਰਕਾਰ ਸੰਤਾਂ ਨੂੰ ਮਿਲਕੇ ਸੰਸਾਰ ਦੇ ਪਿਟਣੇ ਦੂਰ ਹੁੰਦੇ ਹਨ ਤੇ ਸੀਤਲਤਾ ਵਰਤਦੀ ਹੈ। ਇਹ ਤਾਂ ਬ੍ਰਿਛ ਦੀ ਸਮੀਪਤਾ ਦਾ ਸੁਖ ਹੈ, ਭਾਵ ਏਹ ਕਿ ਸੰਤਾਂ ਨੂੰ ਮਿਲਣਾ ਪਰਮੇਸ਼ੁਰ ਦੀ ਸਮੀਪਤਾ ਕਰਨੀ ਹੈ, ਉਸ ਬ੍ਰਿਛ ਦੀ ਛਾਂ ਦਾ ਸੁਆਦ ਚੱਖਣਾ ਹੈ। ਹੁਣ ਉਸ ਬ੍ਰਿਛ ਤੋਂ ਅੰਦਰ ਤ੍ਰਿਪਤ ਕਰਨਾ ਹੈ ਸੋ ਕਿੱਕੁਰ ਹੋਵੇ? ਉਹ ਬ੍ਰਿਛ ਦੇ ਚੱਖੇ ਬਾਝ ਨਹੀਂ, ਸੋ ਚੱਖੀਦਾ ਹੈ ਫਲ। ਫਲ ਕੀ ਹੈ? ਵੈਰਾਗ ਅਰਥਾਤ ਵੈਰਾਗ ਉਸ ਪਰਮੇਸ਼ੁਰ ਦਾ ਲਖਾਯਕ ਹੈ, ਵੈਰਾਗ ਕਰਕੇ ਆਤਮਾਨੰਦ ਦੀ ਪ੍ਰਾਪਤੀ ਹੈ। ਕਈ ਕਹਿੰਦੇ ਹਨ ਕਿ ਵੈਰਾਗ ਰੂਪੀ ਬ੍ਰਿਛ ਹੈ, ਫਲ ਰੂਪੀ ਰਾਮ ਹੈ, ਕਿਉਂਕਿ ਜਦ ਰਾਗ ਹੁੰਦਾ ਹੈ ਤਦ ਨਾਮ ਦੀ ਬਾਹੁਲਤਾ ਹੁੰਦੀ ਹੈ, ਜਦ ਨਾਮ ਦੀ ਬਾਹੁਲਤਾ ਹੋਈ ਤਦ ਸੰਤ ਛਾਇਆ ਵਤ ਤਦਰੂਪ ਹੋ ਕਰ ਹਰੇਕ ਸ਼ਰਣਾਗਤ ਨੂੰ ਸੁਖ ਤੇ ਸ਼ਾਂਤਿ ਦਿੰਦੇ ਹਨ, ਇਸ ਥੋਂ ਇਹ ਬੀ ਧੁਨੀ ਪਾਈ ਜਾਂਦੀ ਹੈ ਕਿ ਜਦ ਕੋਈ ਉਚੇ ਬ੍ਰਿਛ ਪੁਰ ਜਗਾ ਨਾ ਪਾ ਸਕੇ ਤਾਂ ਛਾਂ ਵਿਚ ਹੀ ਅਰਾਮ ਪਾ ਸਕਦਾ ਹੈ। ਜਿਹਾ ਕੁ ਰਵਿਦਾਸ ਆਦਿ ਭਾਵੇਂ ਜਨਮ ਦੇ ਉਤਮ ਨਹੀਂ ਸਨ, ਪਰੰਤੂ ਸਤਿਸੰਗ ਦੇ ਪ੍ਰਤਾਪ ਕਰ ਵਡਾ ਸੁਖ ਪਾਕੇ ਪ੍ਰਸਿੱਧ ਹੋ ਗਏ।

| ਮੂਲ | ਅਰਥ |
|---|---|
| **ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ॥ ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ ॥ ੨੨੯ ॥** | ਕਬੀਰ, ਐਸਾ ਬੀਜ ਬੀਜੋ ਕਿ ਬਾਰਾਂ ਮਹੀਨੇ ਫਲਦਾ ਰਹੇ। ਠੰਢੀ ਛਾਂ ਤੇ ਸੰਘਣੇ ਫਲ ਹੋਣ ਤੇ ਪੰਛੀ ਆਨੰਦ ਕਰਦੇ ਹੋਣ॥੨੨੯॥ |

**ਪਦਾਰਥ**— ਬੋਇ=ਬੀਜ। ਗਹਿਰ ਫਲ=ਸੰਘਣੇ ਫਲ।

**ਭਾਵ**— ਨਾਮ ਜਾਂ ਭਗਤੀ ਦਾ ਬੀਜ ਬੀਜੋ, ਜੋ ਬਾਰਾਂ ਮਹੀਨੇ ਫਲ ਦੇਵੇ, (ਸ਼ਾਂਤੀ ਰੂਪ) ਠੰਢੀ ਛਾਂ, (ਸੁਖ ਰੂਪੀ) ਸੰਘਣੇ ਫਲ ਹੋਣ ਅਤੇ ਜਗਜਾਸੂ ਪੰਛੀ ਆਕੇ ਆਨੰਦ ਪਾਉਣ।

ਅਗੇ ਗੁਰ ਬ੍ਰਿਛ ਦਾ ਵਰਣਨ ਕਰਦੇ ਹਨ:-

| ਮੂਲ | ਅਰਥ |
|---|---|
| **ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ ॥ ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲੰਤ ॥ ੨੩੦ ॥** | ਕਬੀਰ, ਦਾਤਾ ਬ੍ਰਿਛ (ਹੈ) ਤੇ ਦਇਆ (ਉਸ ਦੇ) ਫਲ (ਹਨ, ਉਹ ਦਾਤਾ) ਜੀਵਾਂ ਪੁਰ ਉਪਕਾਰ ਕਰਨੇ ਵਾਲਾ (ਹੈ)। ਪੰਛੀ ਬਿਦੇਸ਼ਾਂ ਨੂੰ ਚਲੇ ਹਨ (ਤੇ ਜਾਂਦੇ ਹੋਏ ਆਖਦੇ ਹਨ) ਹੇ ਬ੍ਰਿਛ ਤੂੰ ਚੰਗੇ ਫਲਾਂ ਨਾਲ ਫਲਿਆ ਰਹੁ॥੨੩੦॥ |

**ਪਦਾਰਥ**— ਜੀਵੰਤ=ਜੀਵਾਂ ਪੁਰ। ਦਿਸਾਵਰੀ=ਬਿਦੇਸ਼, ਹੋਰ ਦੇਸ਼ਾਂ ਨੂੰ।

**ਭਾਵ**— ਜੀਵਾਂ ਪਰ ਉਪਕਾਰ ਕਰਨੇ ਵਾਲਾ ਦਾਤਾ ਬ੍ਰਿਛ ਸਮਾਨ ਹੈ, ਸੋ ਗੁਰੂ ਹੈ। ਜਗਜਾਸੂ ਪਰ ਜੋ ਦਯਾ ਕੀਤੀ ਹੈ ਸੋ ਫਲ ਹੈ। ਜਿਨ੍ਹਾਂ ਪੰਛੀਆਂ ਜਗਜਾਸੂਆਂ ਨੇ ਫਲ ਖਾਕੇ ਤ੍ਰਿਪਤੀ ਪਾਈ ਹੈ ਅਰ ਅੰਨਜ ਦੇਸ਼ਾਂ ਨੂੰ ਚਲੇ ਹਨ, ਉਨ੍ਹਾਂ ਦਾ ਵਾਲ ਵਾਲ ਅਸੀਸਾਂ ਦੇਂਦਾ ਹੈ ਕਿ ਹੇ ਦਾਤਾ ਇਸੀ ਪ੍ਰਕਾਰ ਫਲਿਆ ਰਹੁ ਤੇ ਪੰਛੀ ਆਨੰਦ ਮਾਣਦੇ ਰਹਿਣ।

ਐਉਂ ਬੀ ਕਹਿੰਦੇ ਹਨ ਕਿ ਦਾਤਾ ਬ੍ਰਿਛ ਹੈ, ਦਯਾ ਫਲ ਹੈ, ਇਸ ਕਰਕੇ ਉਹ ਦਾਤਾ ਉਪਕਾਰੀ ਕਹੀਦਾ ਹੈ ਅਰ ਸਦੀਵ ਜੀਉਂਦਾ ਹੈ, ਕਿਉਂਕਿ ਦਾਨੀ ਪੁਰਖ ਦਾ ਨਾਉ ਸਦਾ ਜੀਉਂਦਾ ਹੈ। ਦੇਸ਼ ਯਾਤ੍ਰਾ ਜਾਣੇ ਦਾ ਭਾਵ ਕਈ ਗਜਾਨੀ ਸਰੂਪ ਦੀ ਅਵਸਥਾ ਨੂੰ ਪ੍ਰਾਪਤ ਹੋਣਾ ਲੈਂਦੇ ਹਨ ਉਸ ਵੇਲੇ ਓਹ ਅਸ਼ੀਰਵਾਦ (ਆਤਮਕ ਵਾਕ) ਬੋਲਦੇ ਹਨ, ਕਿ ਗੁਰੂ ਬ੍ਰਿਛ ਜੀ ਆਪ ਸਦਾ ਹੀ ਫਲੀਭੂਤ ਰਹੋ ਅਸਮਦਾਦਕ* ਜੀਵਾਂ ਦਾ ਭਲਾ ਕਰਦੇ ਰਹੀਓ।

ਸਾਧੂ ਪ੍ਰਾਪਤੀ ਦੇ ਕਾਰਣ ਉਤਮ ਕਰਮਾਂ ਦਾ ਵਰਣਨ ਕਰਦੇ ਹਨ।

| ਮੂਲ | ਅਰਥ |
|---|---|
| **ਕਬੀਰ ਸਾਧੂ ਸੰਗੁ ਪਰਾਪਤੀ ਲਿਖਿਆ ਹੋਇ ਲਿਲਾਟ ॥ ਮੁਕਤਿ ਪਦਾਰਥੁ ਪਾਈਐ ਠਾਕ ਨ ਅਵਘਟ ਘਾਟ ॥ ੨੩੧ ॥** | ਕਬੀਰ, ਮਸਤਕ ਵਿਖੇ ਲਿਖਿਆ ਹੋਵੇ ਤਾਂ ਸਤਿਸੰਗ ਦੀ ਪ੍ਰਾਪਤੀ (ਹੁੰਦੀ ਹੈ); (ਤਦ) ਮੁਕਤੀ ਪਦਾਰਥ ਪਾਈਦਾ ਹੈ (ਜਿਸਤੇ) ਔਖੇ ਘਾਟਾਂ ਪਰ ਰੋਕ ਨਹੀਂ ਹੁੰਦੀ॥੨੩੧॥ |

**ਪਦਾਰਥ**— ਲਿਲਾਟ=ਮਸਤਕ। ਠਾਕ=ਰੋਕ।

**ਭਾਵ**— ਮੁਕਤੀ ਪ੍ਰਾਪਤ ਕਰਨੇ ਦੇ ਦੋ ਸਾਧਨ ਹਨ ਜੋ ਮਹਾਰਾਜ ਨੇ ਕਹੇ ਹਨ **'ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ॥'**(ਸੂਹੀ:ਮ:੫,ਅਸਟ-੧) ਸੋਈ ਕਬੀਰ ਜੀ ਨੇ ਇਥੇ ਕਥਨ ਕੀਤਾ ਹੈ, ਕਿ ਮੁਕਤੀ ਦੀ ਪ੍ਰਾਪਤੀ ਦੀ ਲੋੜ ਹੈ, ਫਲ ਇਹ ਹੁੰਦਾ ਹੈ ਕਿ ਔਖੇ ਘਾਟਾਂ ਤੇ ਰੋਕ ਨਹੀਂ ਹੁੰਦੀ। ਭਾਵ ਇਹ ਕਿ ਲੋਕਕ ਤੇ ਪਰਲੋਕਕ ਦੁਖ ਸਭ ਦੂਰ ਹੋ ਜਾਂਦੇ ਹਨ। ਕਈ ਇਉਂ ਬੀ ਕਹਿੰਦੇ ਹਨ ਕਿ ਸਤਿਸੰਗਤ ਦੀ ਪ੍ਰਾਪਤੀ ਵਾਸਤੇ ਪੂਰਬਲੇ ਕਰਮਾਂ ਦੇ ਲੇਖ ਅਰ ਸਤਿਸੰਗਤ ਦੀ ਪ੍ਰਾਪਤੀ ਬੀ ਤਦੇ ਹੁੰਦੀ ਹੈ, ਜੇ ਮੱਥੇ ਵਿਚ ਲੇਖ ਹੋਵੇ ਤਾਂ **'ਬਿਨੁ ਭਗਤੀ ਨਹੀਂ ਸਤਿਗੁਰੁ ਪਾਈਐ ਬਿਨੁ ਭਾਗਾ ਨਹੀ ਭਗਤਿ ਹਰੀ॥ ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ ਮਿਲੈ ਹਰਿ ਨਾਮੁ ਹਰੀ॥'**(ਬਸੰ:ਮ:੧,ਪੰਨਾ ੧੧੭੧) ਭਾਵ ਏਹ ਕਿ ਪੂਰਬਲੇ ਕਰਮ ਹੀ ਅਛੇ ਹੋਣ ਤਦ ਸਤਿਸੰਗਤ ਪ੍ਰਾਪਤ ਹੁੰਦੀ ਹੈ, ਕਿਉਂਕਿ

* ਹੋ ਸਕਦਾ ਹੈ ਇਸ ਦਾ ਅਰਥ ਹੋਵੇ 'ਉਹ ਲੋਕ ਜਿਨ੍ਹਾਂ ਨੂੰ ਹਲੇ ਸਮ-ਦ੍ਰਿਸ਼ਟੀ ਪ੍ਰਾਪਤ ਨਹੀਂ ਹੋਈ'

ਜੇ '**ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ॥**'(ਆਸਾ:ਕਬੀ:,ਪੰਨਾ-੪੮੧) ਤਦ ਹੁਣ ਅੰਗੂਰ ਕਿਸ ਤਰ੍ਹਾਂ ਫੁਟੇ, ਜਿਨ੍ਹਾਂ ਦਾ ਪਿਛਲਾ ਜਨਮ ਵਿਕਾਰਾਂ ਵਿਚ ਬੀਤਿਆ ਹੈ ਉਨ੍ਹਾਂ ਨੂੰ ਹੁਣ ਸਤਿਸੰਗਤ ਕਿਥੋਂ ਪ੍ਰਾਪਤ ਹੋ ਸਕਦੀ ਹੈ। ਜੇ ਕਹੋ ਕਿ ਬਸ ਉਸਦਾ ਇਹ ਜਨਮ ਬੀ ਗਿਆ? ਉਤਰ ਇਹ ਹੈ ਕਿ ਸ਼ੁਭ ਕਰਮ ਕਰੋ, ਕਿਉਂਕਿ ਜੇ ਪਿਛੇ ਸ਼ੁਭ ਕੰਮ ਕੀਤੇ ਹੁੰਦੇ ਤਦ ਹੁਣ ਸਤਿਸੰਗ ਮਿਲਦਾ, ਹੁਣ ਨਹੀਂ ਮਿਲਿਆ ਤਾਂ ਹੁਣੇ ਚੰਗੇ ਕਰਮ ਕਰਨ, 'ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ॥' ਨਿਰਾਸ ਹੋਣੇ ਦੀ ਕੋਈ ਗਲ ਨਹੀਂ।

| ਮੂਲ | ਅਰਥ |
|---|---|
| **ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥ ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥ ੨੩੨ ॥** | ਕਬੀਰ, ਇਕ ਘੜੀ, ਅੱਧੀ ਘੜੀ (ਭਾਵੇਂ) ਪਾ ਘੜੀ (ਜਿੰਨਾਂ ਚਿਰ ਭੀ) ਭਗਤਾਂ ਨਾਲ ਹਰਿ ਚਰਚਾ (ਸਤਿਸੰਗਤ) ਕੀਤੀ ਜਾਵੇ ਲਾਭ ਹੀ ਲਾਭ ਹੈ॥੨੩੨॥ |

**ਪਦਾਰਥ**— ਆਧੀ ਹੂੰ ਤੇ ਆਧ=ਚਉਥਾ ਪਾ (ਹਿਸਾ) ਘੜੀ। ਗੋਸਟੇ=ਚਰਚਾ।

**ਭਾਵ**— ਕਈ ਲੋਕ ਸਤਿਸੰਗਤ ਇਸ ਕਰਕੇ ਨਹੀਂ ਕਰਦੇ ਕਿ ਵਿਹਲ ਨਹੀਂ ਲਗਦਾ ਕਬੀਰ ਜੀ ਕਹਿੰਦੇ ਹਨ ਕਿ ਖੱਟੀ ਦਾ ਕੰਮ ਜਿੰਨਾਂ ਬੀ ਹੋ ਜਾਏ ਉਨ੍ਹਾਂ ਹੀ ਚੰਗਾ ਹੈ ਕਿਉਂਕਿ ਘਾਟਾ ਤਾਂ ਹੈ ਹੀ ਨਹੀਂ, ਨਫਾ ਹੀ ਨਫਾ ਹੈ, ਇਸ ਲਈ ਜਿੰਨਾਂ ਉਹ ਕੰਮ ਹੋ ਜਾਵੇ ਉਨਾਂ ਹੀ ਸਹੀ। ਜੇ ਰਾਤ ਦਿਨ ਨਹੀਂ ਲਗ ਸਕਦੇ ਤਦ ਇਕ ਘੜੀ ਹੀ ਸਹੀ, ਅਧੀ ਹੀ ਸਹੀ, ਪਾ (ਘੜੀ ਦਾ ਚਉਥਾ ਹਿਸਾ) ਘੜੀ ਹੀ ਸਹੀ, ਜਿੰਨਾਂ ਕੁ ਸਮਾਂ ਬੀ ਸਤਿਸੰਗ ਵਿਚ ਲਗਾ ਸਕੇ, ਸ੍ਰੇਸ਼ਟ ਹੈ, ਕਿਉਂਕਿ ਉਨਾਂ ਤਾਂ ਸਫ਼ਲ ਹੋ ਜਾਵੇਗਾ। ਅਰ ਫੇਰ ਸਤਿਸੰਗ ਵਿਚ ਪ੍ਰਤਾਪ ਹੈ ਕਿ ਜਗਜਾਸੂ ਦੀ ਲਿਵ ਵਧਾ ਤੇ ਪਕਾ ਦਿੰਦੀ ਹੈ ਤਾਂਤੇ ਬੇਮੁਖ ਹੋਣ ਨਾਲੋਂ ਸਨਮੁਖ ਹੋਣਾ ਚੰਗਾ ਹੈ ਕਿਉਂਕਿ ਉਸ ਪਾਸੇ ਮੂੰਹ ਧਰਕੇ ਭਾਵੇਂ ਕੋਈ ਜੂੰ ਦੀ ਤੋਰ ਤੁਰੇ ਪੈਂਡਾ ਤਾਂ ਮੁਕਦਾ ਹੈ, ਅਰ ਉਸ ਪੁਰਖ ਨਾਲੋਂ ਕਿੰਨਾ ਵਧੀਕ ਲਾਭਵੰਤ ਹੈ ਕਿ ਜੋ ਬੇਮੁਖ ਹੈ ਅਰ ਪਿੱਠ ਕਰਕੇ ਖੜੋਤਾ ਹੈ, ਜਾਂ ਉੱਲਟੇ ਰਸਤੇ ਵਗਿਆ ਜਾਂਦਾ ਹੈ।

| ਮੂਲ | ਅਰਥ |
|---|---|
| **ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥ ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥ ੨੩੩ ॥** | ਕਬੀਰ, ਭੰਗ ਮੱਛੀ ਸ਼ਰਾਬ ਜੋ ਜੋ ਜੀਵ ਖਾਂਦੇ ਪੀਂਦੇ ਹਨ ਉਨ੍ਹਾਂ ਦੇ ਤੀਰਥ, ਬਰਤ, ਨਿਯਮ ਕੀਤੇ ਹੋਏ ਸਾਰੇ ਨਰਕ ਨੂੰ ਜਾਂਦੇ ਹਨ॥੨੩੩॥ |

**ਪਦਾਰਥ**— ਭਾਂਗ=ਭੰਗ, ਅਮਲ। ਮਾਛੁਲੀ=ਮੱਛੀ। ਸੁਰਾਪਾਨਿ=ਸ਼ਰਾਬ ਪੀਂਦੇ ਹਨ। ਕੀਏ ਤੇ=ਕੀਤਿਆਂ। ਰਸਾਤਲ=ਇਕ ਪਤਾਲ ਦਾ ਨਾਮ ਹੈ, ਨਰਕ।

**ਭਾਵ**— ਵਿਸ਼ਈ ਜੀਵ ਦੀ ਨਿਖੇਧੀ ਕਰਦੇ ਹਨ, ਭੰਗ ਉਪਲਖਤ ਸਰਬ ਨਸ਼ੇ ਜੋ ਅਗਨੀ ਤੋਂ ਬਿਨਾ ਤਿਆਰ ਹੁੰਦੇ ਹਨ, ਮੱਛੀ ਉਪਲਖਤ ਮਾਂਸ ਤੇ ਸ਼ਰਾਬ ਉਪਲਖਤ ਹਰ ਪ੍ਰਕਾਰ ਦਾ ਚੁਆਇਆ ਹੋਇਆ ਨਸ਼ਾ। ਜੋ ਪੁਰਖ ਇਨ੍ਹਾਂ ਪਦਾਰਥਾਂ ਵਿਚ ਲਗੇ ਹਨ ਓਹ ਨਿਸ਼ਚੇ ਪਤਿਤ ਹੋ ਜਾਣਗੇ, ਕਿਉਂਕਿ ਭੰਗੀ ਲੋਕ ਅਕਸਰ ਤੀਰਥਾਂ ਦੇ ਕਿਨਾਰੇ ਹੁੰਦੇ ਹਨ। ਉਨ੍ਹਾਂ ਨੂੰ ਹੰਕਾਰ ਹੁੰਦਾ ਹੈ ਕਿ ਅਸੀਂ ਤੀਰਥ ਵਾਸੀ ਹਾਂ, ਪਰ ਕਬੀਰ ਜੀ ਕਹਿੰਦੇ ਹਨ ਕਿ ਉਨ੍ਹਾਂ ਦੀ ਸੋਚ ਨਿਸ਼ਫਲ ਹੈ। ਮਾਂਸ ਖਾਣੇ ਵਾਲੇ,

ਬ੍ਰਤਾਂ ਤੇ ਭਰੋਸਾ ਰਖਦੇ ਹਨ ਕਿ ਕੀ ਹੋਯਾ ਅਸੀਂ ਵਰਤ ਬੀ ਰਖਦੇ ਹਾਂ, ਵਰਤਾਂ ਦੇ ਫਲ ਕਰਕੇ ਹਿੰਸਾ ਦਾ ਪਾਪ ਦੂਰ ਹੋ ਜਾਏਗਾ, ਪਰ ਇਹ ਝੂਠੀ ਬਾਤ ਹੈ ਤੇ ਸ਼ਰਾਬ ਪੀਣੇ ਵਾਲੇ ਭਾਵੇਂ ਯੋਗੀ ਬੀ ਹੋਣ, ਅਰ ਯਮ ਨਿਯਮ (ਨੇਮ) ਆਦੀ ਕਰਦੇ ਹੋਣ ਤੇ ਚਾਹੁਣ ਕਿ ਪਰਮ ਗਤੀ ਨੂੰ ਪਹੁੰਚੀਏ, ਪਰ ਸ਼ਰਾਬ ਮਤ ਵਿਚ ਬਰਲ ਪਾਉਂਦੀ ਹੈ, ਉਨ੍ਹਾਂ ਨੂੰ ਸ੍ਵਰੂਪ ਦੀ ਪ੍ਰਾਪਤੀ ਤਕ ਨਹੀਂ ਪਹੁੰਚਣੇ ਦੇਂਦੀ, ਤਾਂਤੇ ਉਨ੍ਹਾਂ ਦੀ ਆਸਾ ਬੀ ਠੀਕ ਨਹੀਂ, ਇਸ ਕਰਕੇ ਕਬੀਰ ਜੀ ਕਹਿੰਦੇ ਹਨ ਕਿ ਵਿਸ਼ਈ ਜੀਵਨ ਨਾ ਬਿਤੀਤ ਕਰੋ। ਇਥੇ ਸਤਜਾਨਾਸੀ ਭੰਗ ਅਤੇ ਸ਼ਰਾਬ ਦਾ ਨਿਖੇਧ ਕੀਤਾ ਗਿਆ ਹੈ ਜਿਸ ਕਰ ਬੁਧੀ ਅਜਿਹੀ ਸਤਿਆਨਾਸ ਹੋ ਜਾਂਦੀ ਹੈ ਕਿ ਕੋਈ ਛਿਲ ਮਾਰੇ ਤਾਂ ਕਹਿੰਦੇ ਹਨ, ਆਹਾ! ਕਿਹੀ ਚਿੜੀ ਆਉਂਦੀ ਹੈ। ਬੁੱਧੀ, ਜਿਸ ਕਰ ਈਸ਼ਵਰ ਦਾ ਚਿੰਤਨ ਹੋਵੇ ਉਸਦੀ ਰਛਾ ਕਰਣੀ ਉਚਿਤ ਹੈ। ਸੰਪ੍ਰਦਾਈ ਦੂਜਾ ਅਰਥ ਬੀ ਕਰਦੇ ਹਨ। ਭੰਗ ਪਾਉਣ ਵਾਲੀ ਮਾਯਾ, ਛਲੀ ਛਲਨੀ ਜੋ ਛੁਲੀ ਪਾਠ ਹੋਵੇ ਤਾਂ ਚੰਚਲ, ਸੁਰਾਪਾਨ ਜੋ ਦੇਵਤਿਆਂ ਨੂੰ ਬੀ ਪਾਨ ਕਰ ਜਾਂਦੀ ਹੈ, ਖਾਂਹ, ਜੋ ਪ੍ਰਾਨੀ ਇਸ ਦਾ ਅਭਿਮਾਨ ਧਾਰਨ ਕਰਦੇ ਹਨ ਕਿ ਸਾਡੀ ਹੀ ਹੈ, ਉਨ੍ਹਾਂ ਦੇ ਤੀਰਥਾਦਿਕ ਢੱਠੇ ਖੂਹ ਪੈਂਦੇ ਹਨ।

| ਮੂਲ | ਅਰਥ |
|---|---|
| **ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ ॥ ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ ॥ ੨੩੪ ॥** | ਪਿਆਰੇ ਨੂੰ ਘਟ ਵਿਖੇ ਲੈਕੇ ਨੇਤ੍ਰ ਨੀਵੇਂ ਕਰ ਛਡਾਂ, ਸਾਰੇ ਰਸ ਪਤੀ ਨਾਲ ਖੇਲਾਂ (ਪਰ) ਕਿਸੇ ਨੂੰ ਨਾ ਜਣਾਵਾਂ॥੨੩੪॥ |

**ਪਦਾਰਥ**— ਲੋਇਨ=ਨੇਤ੍ਰ। ਰਸ=ਆਨੰਦ।

**ਭਾਵ**— ਇਕ ਸਖੀ ਦੂਜੀ ਸਖੀ ਨੂੰ ਵਡੀ ਭਗਤਣ ਵੇਖਕੇ ਕਹਿੰਦੀ ਹੈ: ਹੇ ਪਿਆਰੀ ਸਖੀ! ਈਸ਼੍ਵਰ ਤਾਂ ਰਿਦੇ ਵਿਖੇ ਹੀ ਹੈ ਬਾਹਰ ਮੁਖ ਬਿਰਤੀ ਨੂੰ ਛਡਕੇ ਅੰਤਰ ਬ੍ਰਿਤੀ ਕਰ ਕਿਸੇ ਨੂੰ ਮਤ ਜਣਾ ਕਿ ਮੈਂ ਈਸ਼੍ਵਰ ਦੀ ਬੜੀ ਪ੍ਰੇਮਣ ਹਾਂ। ਬਾਹਲੇ ਲੋਕਾਂ ਦੇ ਕਾਰਣ ਤੇਰੇ ਹੀ ਭਜਨ ਵਿਖੇ ਰੋਕ ਹੋ ਜਾਵੇਗੀ।

ਅੱਗੇ ਗਜਾਨ ਦਾ ਨਿਰਣਯ ਦੱਸਦੇ ਹਨ। ਸਖੀ ਦਾ ਉੱਤਰ:-

| ਮੂਲ | ਅਰਥ |
|---|---|
| **ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ ॥ ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ ॥ ੨੩੫ ॥** | ਅੱਠੇ ਪਹਰ ਚੌਠਾਂ ਘੜੀਆਂ ਵਿਚ (ਮੇਰਾ) ਜੀਉ ਤੈਨੂੰ ਦੇਖਦਾ ਰਹਿੰਦਾ ਹੈ। ਨੀਵੇਂ ਨੇਤਰ ਕਿਉਂ ਕਰਾਂ? ਸਾਰਿਆਂ ਘਟਾਂ ਵਿਖੇ (ਤੈਂ) ਪਤੀ ਨੂੰ ਹੀ ਦੇਖਦੀ ਹਾਂ॥੨੩੫॥ |

**ਪਦਾਰਥ**— ਜਾਮ=ਪਹਿਰ। ਤੁਅ=ਤੈਨੂੰ।

**ਭਾਵ**— ਪਿੱਛੇ ਭਗਤ ਦੀ ਧਾਰਨਾ ਕਹੀ ਸੀ ਕਿ ਪਰਮ ਨਿੰਮ੍ਰਤਾ ਸਹਤ ਨਿਰਬਾਹ ਕਰੇ ਅਰ ਲੋਕਾਂ ਤੋਂ ਭੈ ਰੱਖੇ ਕਿ ਮਤਾਂ ਮੈਨੂੰ ਕੋਈ ਪਤਿਤ ਕਰ ਦੇਵੇ। ਹੁਣ ਗਿਆਨਵਾਨ ਦੀ ਅਵਸਥਾ ਕਹਿੰਦੇ ਹਨ। ਉੱਪਰਲੀ ਸਖੀ ਈਸ਼੍ਵਰ ਪਰਾਯਣ ਹੋ ਕਰ ਉਤਰ ਦਿੰਦੀ ਹੈ, ਹੇ ਪ੍ਰਭੋ! ਮੈਂ ਅੱਖਾਂ ਕਿਉਂ ਸ਼ਰਮ ਨਾਲ ਨੀਵੀਆਂ ਕਰਾਂ? ਮੇਰੀ ਨਜ਼ਰ ਵਿਖੇ ਇਕ ਤੂੰ ਮੇਰਾ ਪੀਉ ਭਰਤਾ ਹੈਂ, ਹੋਰ ਸਭ ਇਸਤ੍ਰੀਆਂ

ਹਨ। ਯਥਾ- **'ਠਾਕੁਰੁ ਏਕੁ ਸਬਾਈ ਨਾਰਿ'**(ਰਾਮ:ਮ:੧,ਪੰਨਾ-੯੩੩) ਅਰਥਾਤ ਤੂੰ ਹੀ ਇਕ ਮੇਰਾ ਪੁਰਖ ਹੈਂ ਹੋਰ ਨਾਰਾਂ ਹਨ। ਨਾਰੀ ਨਾਰੀ ਪਾਸੋਂ ਅੱਖੀਆਂ ਨਿੰਮ੍ਰ ਨਹੀਂ ਕਰਦੀ ਫਿਰ ਮੈਂ ਕਿਉਂ ਕਿਸੇ ਤੋਂ ਕਰਾਂ? ਮੇਰਾ ਜੀਉ ਚੌਠ ਘੜੀ ਵਿਖੇ ਤੈਨੂੰ ਹੀ ਦੇਖਦਾ ਹੈ। ਯਥਾ- **'ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥ ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥' 'ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ॥ ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ॥'**(ਬਿਲਾ:ਮ:੫,ਛੰ-੨) 'ਚਾਰ ਪ੍ਰਕਾਰ ਦੀਆਂ ਇਸਤ੍ਰੀਆਂ ਹੁੰਦੀਆਂ ਹਨ: ਉਤਮ, ਮੱਧਮ, ਅਧਮ, ਕਨਿਸਟ। ਉਤਮ ਉਹ ਹੈ ਜੋ ਸਾਰੇ ਸੰਸਾਰ ਨੂੰ ਇਕ ਆਪਣੇ ਪਤੀ ਨੂੰ ਛੱਡ ਇਸਤ੍ਰੀ ਰੂਪ ਦੇਖੇ। ਮੱਧਮ ਉਹ ਜੋ ਹੋਰ ਪੁਰਖਾਂ ਨੂੰ ਪਿਉ ਭਰਾ ਕਰ ਦੇਖੇ। ਅਧਮ ਉਹ ਜੋ ਕੁਲ ਲਾਜ ਕਰ ਵਿਕਾਰਾਂ ਤੋਂ ਬਚੀ ਰਹੇ। ਕਨਿਸ਼ਟ ਉਹ ਜੋ ਸਮੇਂ ਦੇ ਨਾਂ ਮਿਲਣ ਤੋਂ ਬਚੀ ਰਹੇ, ਸੋ ਇਥੇ ਉਤਮ ਦੀ ਅਵਸਥਾ ਕਹੀ ਹੈ ਕਿ ਨੀਵੇਂ ਨੇਤ੍ਰ ਕਿਉਂ ਕਰਾਂ? ਤੂੰ ਮੇਰਾ ਪਤੀ ਹੈਂ, ਮੈਂ ਕੇਵਲ ਤੈਨੂੰ ਸਾਰੇ ਘਟਾਂ ਵਿਚ ਵਿਆਪਕ ਵੇਖਦੀ ਹਾਂ, ਤੇਰੇ ਬਾਝ ਕਿਸੇ ਪਰ ਨਜ਼ਰ ਨਹੀਂ ਟਿਕਾਉਂਦੀ, ਪਰ ਫੇਰ ਨਿਰੰਤਰ ਤੇਰਾ ਦਰਸ਼ਨ ਕਰਦੀ ਹਾਂ। ਅੱਗੇ ਜੀਵਨ ਮੁਕਤ ਦੀ ਅਵਸਥਾ ਕਹੀ ਹੈ।

| ਮੂਲ | ਅਰਥ |
|---|---|
| **ਸੁਨੁ ਸਖੀ ਪੀਅ ਮਹਿ ਜੀਉ ਬਸੈ ਜੀਅ ਮਹਿ ਬਸੈ ਕਿ ਪੀਉ ॥ ਜੀਉ ਪੀਉ ਬੂਝਉ ਨਹੀ ਘਟ ਮਹਿ ਜੀਉ ਕਿ ਪੀਉ ॥੨੩੬॥** | ਸੁਣ (ਹੇ) ਸਖੀ! ਪੀਆ ਵਿਖੇ ਜੀਉ ਵਸਦਾ ਹੈ ਕਿ ਜੀਉ ਵਿਖੇ ਪੀਆ ਵੱਸਦਾ ਹੈ? (ਮੈਂ ਤਾਂ) ਜੀਉ ਪੀਉ ਬੁੱਝਦੀ ਹੀ ਨਹੀਂ, ਘਟ ਵਿਖੇ ਜੀਉ ਹੈ ਕਿ ਪੀਉ ਹੈ?॥੨੩੬॥ |

ਭਾਵ— ਤੀਜੀ ਜੀਵਨ ਮੁਕਤ ਸਖੀ ਕਹਿੰਦੀ ਹੈ ਪਿਆਰੀ! ਤੂੰ ਕਿਹਾ ਹੈ ਮੈਂ ਸ਼ਰਮ ਨਾਲ ਅੱਖਾਂ ਕਾਸਨੂੰ ਨਿੰਮਰ ਕਰਾਂ, ਮੇਰਾ ਜੀਉ ਤਾਂ ਇਕ ਆਪਣੇ ਹੀ ਪੀਉ ਵਿਖੇ ਖਚਿਤ ਹੈ। ਇਹ ਤੇਰੀ ਤਾਂ ਗੱਲ ਸੱਚ ਹੈ, ਪਰ ਮੈਨੂੰ ਤਾਂ ਜੀਉ ਤੇ ਪੀਉ ਦਾ ਵੇਰਵਾ ਹੀ ਮਾਲੂਮ ਨਹੀਂ ਕਿ ਘਟ ਵਿਖੇ ਕੌਣ ਹੈ? ਮੈਂ ਤਾਂ ਜੀਉ ਤੇ ਪੀਉ ਦੇ ਭੇਦ ਨੂੰ ਨਹੀਂ ਸਮਝਦੀ, ਇਸੇ ਕਾਰਣ ਮੈਨੂੰ ਇਸਤ੍ਰੀ ਪੁਰਖ ਦਾ ਭੇਦ ਹੀ ਮਲੂਮ ਨਹੀਂ ਹੈ। ਜੀਵਨ ਮੁਕਤਾਂ ਦੀ ਅਵਸਥਾ ਪੂਰਨ ਪ੍ਰੇਮ ਦੀ ਹੁੰਦੀ ਹੈ। ਗੁਰਵਾਕ- **'ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ॥ ਕਹੁ ਨਾਨਕ ਇਹਿ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ॥'**(ਬਿਲਾ:ਮ:੯-੨) ਪੁਨਾ- **'ਜੋ ਵਰਤਾਏ ਸਾਈ ਜੁਗਤਿ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥'**(ਸੁਖਮਨੀ-੯) ਅਪਨੇ ਪਿਆਰ ਦੇ ਪ੍ਰੇਮ ਵਿਚ ਮਗਨ ਉਸਨੂੰ ਪ੍ਰਾਪਤ ਹੋਏ ਹੋਏ ਐਸੇ ਲਿਵਲੀਨ ਹੁੰਦੇ ਹਨ ਕਿ ਅਪਣੇ ਆਪ ਦਾ ਜਾਂ ਅਪਣੇ ਪਿਆਰੇ ਦਾ ਫ਼ਰਕ ਹੀ ਪ੍ਰਤੀਤ ਨਹੀਂ ਦੇਂਦਾ ਉਹ ਉਸੇ ਪ੍ਰਾਪਤੀ ਦੀ ਲੀਨਤਾ ਵਿਚ ਹੋ ਜਾਂਦੇ ਹਨ ਅਰ ਰਸ ਦੀ ਪ੍ਰਬਲਤਾ ਨਹੀਂ ਪਤਾ ਲੱਗਣ ਦਿੰਦੀ ਕਿ ਘਟ ਵਿਚ ਜੀਉ ਹੈ ਕਿ ਪੀਉ ਹੈ। ਉਹ ਤਾਂ ਪਰਮ ਮਿਲਾਪ ਦੀ ਅਵਸਥਾ ਹੈ। ਬੁਧੀ ਉਥੇ ਪਹੁੰਚ ਨਹੀਂ ਸਕਦੀ, ਮਨ ਉਰੇ ਰਹਿ ਜਾਂਦਾ ਹੈ, ਭੇਦ ਹੈ ਕਿ ਅਭੇਦ ਇਸਦਾ ਪਤਾ ਕੌਣ ਦੇਵੇ?

| ਮੂਲ | ਅਰਥ |
|---|---|
| **ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥ ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥ ੨੩੭ ॥** | ਕਬੀਰ ਬਾਮਨ ਜਗਤ ਦਾ ਗੁਰੂ ਹੈ ਭਗਤਾਂ ਦਾ ਗੁਰੂ ਨਹੀਂ ਹੈ। ਉਹ ਖਪ ਖਪ ਕੇ ਚਾਰ ਬੇਦਾਂ ਵਿਖੇ ਹੀ ਸੜ ਕੇ ਮਰ ਗਿਆ॥੨੩੭॥ |

**ਪਦਾਰਥ**— ਅਰਝਿ ਉਰਝਿ ਕੈ=ਖਪ ਖਪ ਕੇ। ਪਚਿ ਮੂਆ=ਸੜ ਮੋਇਆ।

**ਭਾਵ**— ਬ੍ਰਾਹਮਨ ਲੋਕ ਆਪ ਕਰਮ ਕਾਂਡ ਵਿਖੇ ਫਸੇ ਹੋਏ ਲੋਕਾਂ ਨੂੰ ਪੱਥਰ ਪੂਜਾ ਵਿਖੇ ਫਸਾਉਂਦੇ ਹਨ ਇਸ ਲਈ ਓਹ ਸੰਤਾਂ ਭਗਤਾਂ ਦੇ, ਜਿਨਾਂ ਦਾ ਧਿਆਨ ਇਕ ਅਕਾਲ ਪੁਰਖ ਵਲ ਹੈ, ਗੁਰੂ ਨਹੀਂ ਹਨ। ਕਿਉਂਕਿ ਬ੍ਰਾਹਮਣ ਤਾਂ ਇਹ ਉਪਦੇਸ਼ ਦੱਸਦੇ ਹਨ ਕਿ ਵੇਦਾਂ ਵਿਚ ਫਲਾਣਾ ਕਰਮ ਹੈ, ਅਮੁਕਾ ਯੱਗ ਹੈ ਤੇ ਅਮੁਕਾ ਹੋਮ ਹੈ, ਐਸੇ ਕਰਮਾਂ ਵਿਚ ਲਾ ਲਾਕੇ ਭਗਤੀ ਤੋਂ ਦੂਰ ਰਖਦੇ ਹਨ, ਤੇ ਭਗਤ ਅਪਣੀ ਇਕ ਪਲ ਬੀ ਭਗਤੀ ਤੋਂ ਖਾਲੀ ਨਹੀਂ ਗੁਆਉਂਦੇ।

| ਮੂਲ | ਅਰਥ |
|---|---|
| **ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥ ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥ ੨੩੮ ॥** | ਪਰਮੇਸ਼ੁਰ ਖੰਡ ਹੈ ਰੇਤ ਵਿਖੇ ਖਿਲਰੀ ਹੋਈ ਹਥਾਂ ਨਾਲ ਚੁਣੀ ਨਹੀਂ ਜਾਂਦੀ, ਕਬੀਰ (ਜੀ) ਕਹਿੰਦੇ ਹਨ ਗੁਰਾਂ ਨੇ ਭਲੀ ਬੂਝ ਦਿਤੀ ਹੈ (ਕਿ) ਕੀੜੀ ਬਣਕੇ ਖਾਹ॥੨੩੮॥ |

**ਪਦਾਰਥ**— ਬਿਖਰੀ=ਖਿੱਲਰੀ। ਹਾਥੀ=ਹਥ ਨਾਲ, ਹਾਥੀ ਪਾਸੋਂ।

**ਭਾਵ**— ਦੇਹ ਰੂਪੀ ਰੇਤ ਵਿਖੇ ਹਰੀ ਰੂਪ ਖੰਡ ਖਿਲਰੀ ਹੋਈ ਹੈ, ਸਕਾਮ ਕਰਮਾਂ ਦੇ ਹੱਥਾਂ ਨਾਲ, ਜਾਂ ਹੰਕਾਰ ਹਾਥੀਂ ਪਾਸੋਂ ਉਹ ਚੁਣੀ ਨਹੀਂ ਜਾ ਸਕਦੀ, ਕੀ? ਵਿਚਾਰੀ ਨਹੀਂ ਜਾਂਦੀ। ਗੁਰਾਂ ਨੇ ਸਮਝਾਈ ਹੈ ਕਿ ਨਿਮਰੀ ਭੂਤ ਕੀੜੀ ਹੋਕੇ ਚੁਣਕੇ ਖਾਹ ਕਿ ਅੰਨਮਯ ਪ੍ਰਾਣਮਯ ਆਦਿ ਕੋਸ਼ ਆਤਮਾ ਨਹੀਂ ਮਨ ਬੁੱਧਾਂ ਦਾ ਸਾਖੀ ਜਿਹੜਾ ਸਵੇਰੇ ਉਠਕੇ ਕਹਿੰਦਾ ਹੈ ਅਜ ਮੈਂ ਅਜਿਹਾ ਆਨੰਦ ਨਾਲ ਸੁਤਾ ਮੈਨੂੰ ਕੁਝ ਖਬਰ ਨਾ ਰਹੀ। ਉਹ ਜੋ ਅਗਯਾਨ ਹਨੇਰੇ ਅਤੇ ਆਨੰਦ ਦੀ ਗਵਾਹੀ ਦਿੰਦਾ ਹੈ, ਆਤਮਾ, ਉਸ ਆਪਣੇ ਆਪ ਨੂੰ ਸੂਖਮ ਬੁੱਧੀ ਕਰ ਲੱਭ, ਇਹ ਤੇਰਾ ਕੀੜੀ ਬਣਨਾ ਹੈ। ਜਦ ਤੂੰ ਇਹ ਕੀੜੀ ਬਣਿਆਂ, ਆਪਣੇ ਸਰੂਪ ਤਕ ਪਹੁੰਚਾ ਫੇਰ ਅਕਾਲ ਪੁਰਖ ਨੂੰ ਪਾਕੇ ਉਸ ਆਤਮ ਰਸ ਰੂਪੀ ਖੰਡ ਨੂੰ ਸਹਿਜੇ ਹੀ ਬੀਨ ਬੀਨ ਕੇ ਖਾਏਂਗਾ।

| ਮੂਲ | ਅਰਥ |
|---|---|
| **ਕਬੀਰ ਜਉ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ ॥ ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ ॥ ੨੩੯ ॥** | ਕਬੀਰ! ਜੇ ਤੈਨੂੰ ਪਿਆਰੇ ਦੀ ਸ਼ਰਧਾ ਹੈ, ਸਿਰ ਨੂੰ ਵੱਢਕੇ ਖੇਨੂੰ (ਕਰ) ਖੇਲਦਾ ਖੇਲਦਾ (ਅਜਿਹਾ) ਮਸਤ ਹੋ ਕਿ ਜੋ ਕੁਝ ਹੋਵੇ ਸੋ ਪਿਆ ਹੋਵੇ (ਪਰਵਾਹ ਨਹੀਂ)॥੨੩੯॥ |

**ਪਦਾਰਥ**— ਸਾਧ=ਸਰਧਾ। ਪਿਰੰਮ=ਪਿਆਰਾ। ਗੋਇ=ਖੇਨੂੰ।

**ਭਾਵ**— ਹੰਕਾਰ ਰੂਪੀ ਸਿਰ ਨੂੰ ਕੱਟਕੇ ਖਿਦੂ ਬਣਾ, ਅਰਥਾਤ ਹੰਕਾਰ ਨੂੰ ਜੋ ਤੂੰ ਅਪਣਾ ਸਰੂਪ ਸਮਝਦਾ ਹੈਂ ਅਪਣੇ ਆਪ ਤੇ ਜੁਦਾ ਕਰ। ਜੁਦਾ ਕਰਕੇ ਉਸਨੂੰ ਖਿੱਦੂ ਸਮਾਨ ਕਰ, ਭਾਵ ਸੂਖਮ ਹੰਕਾਰ ਦੇ ਆਸਰੇ ਦੇਹੀ ਹੈ, ਸੋ ਤੂੰ ਅਪਣੇ ਆਪ ਨੂੰ ਉਸ ਤੇ ਅਡ ਸਮਝਕੇ ਦੇਹ ਯਾਤ੍ਰਾ ਨਮਿਤ ਖਿਦੂ ਸਮਾਨ ਪਕੜ ਤੋਂ ਰਹਿਤ, ਜਿਕੁਰ ਖੇਡੀਦਾ ਹੈ, ਉਕਰ ਇਸ ਨਾਲ ਖੇਡ, ਅਥਵਾ ਉਸ ਦੇ ਆਸਰੇ ਪੁਨਾ ਪੁਨਾ ਅਭਯਾਸ ਕਰ, ਐਸਾ ਕਰ ਕਿ ਜਿੱਕੁਰ ਹਾਲ ਵਾਲੇ ਕਰਦੇ ਹਨ, ਅਰ ਫੇਰ ਭੈ ਨਾ ਰਖ ਕਿ ਕੀ ਹੋਵੇਗਾ? ਜੋ ਹੋਵੇ ਸੋ ਹੋਵੇ ਤੂੰ ਅਪਣੇ ਮਾਰਗ ਪਿਆ ਚਲ। ਅਥਵਾ ਪਰਮਾਰਥ ਦੇ ਰਸਤੇ

ਤੁਰਨੇ ਵਾਲੇ ਜਗਜਾਸੂ ਪ੍ਰਤੀ ਉਪਦੇਸ਼ ਹੈ ਕਿ ਜੇ ਇਸ ਪਾਸੇ ਲਗਣਾ ਹੈ ਤਦ ਸਿਰ ਦੀ ਪਰਵਾਹ ਨਾ ਕਰ; ਯਥਾ- **'ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥'**(ਸ:ਵਾ:ਤੇ:ਵ:ਮ:੧-੨੦)

| ਮੂਲ | ਅਰਥ |
|---|---|
| **ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ਸੇਤੀ ਖੇਲੁ ॥ ਕਾਚੀ ਸਰਸਉਂ ਪੇਲਿ ਕੈ ਨਾ ਖਲਿ ਭਈ ਨ ਤੇਲੁ ॥ ੨੪੦ ॥** | ਜੇ ਤੈਨੂੰ ਪਿਆਰੇ ਦੀ ਸ਼ਰਧਾ ਹੈ ਤਾਂ ਪੱਕੇ (ਤਤ ਵੇਤਾ) ਨਾਲ ਖੇਡ (ਕਿਉਂਕਿ) ਕੱਚੀ ਸਰਹੋਂ ਦੇ ਪੀੜਨ ਨਾਲ ਨਾ ਹੀ ਖਲ ਨਾ ਹੀ ਤੇਲ (ਕਦੇ) ਬਣਿਆ ਹੈ॥੨੪੦॥ |

**ਪਦਾਰਥ—** ਪਾਕੇ=ਪੱਕੇ, ਸੰਤ। ਸਰਸਉਂ=ਸਰ੍ਹੋਂ।

**ਭਾਵ—** **'ਕਾਚੇ ਗੁਰ ਤੇ ਮੁਕਤਿ ਨ ਹੂਆ'**(ਰਾਮ:ਮ:੧-ਦ:ਅ-੨੧) ਅਰਥਾਤ ਕਚੇ ਗੁਰੂ ਦੇ ਉਪਦੇਸ਼ ਤੋਂ ਨਾ ਮੋਖ ਹੀ ਮਿਲਦੀ ਹੈ ਨਾਂ ਵਿਹਾਰ ਦੀ ਹੀ ਸਿਧੀ ਹੁੰਦੀ ਹੈ। ਨਾ ਲੋਕ ਹੀ ਸੰਵਰਦਾ ਹੈ ਨਾ ਪਰਲੋਕ, ਇਸੇ ਕਰਕੇ ਪਿਛੇ ਕਹਿ ਆਏ ਹਨ ਜੋ 'ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾਤੇ ਭਰਮੁ ਨ ਜਾਇ॥੧੦੪॥'

| ਮੂਲ | ਅਰਥ |
|---|---|
| **ਢੂੰਢਤ ਡੋਲਹਿ ਅੰਧ ਗਤਿ ਅਰੁ ਚੀਨਤ ਨਾਹੀ ਸੰਤ ॥ ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ ॥ ੨੪੧ ॥** | (ਕੱਚੇ ਗੁਰਾਂ ਵਾਲੇ) ਢੂੰਡਦੇ (ਤੇ) ਡੋਲਦੇ ਫਿਰਦੇ ਹਨ ਅੰਨ੍ਹਿਆਂ ਵਾਂਙੂ (ਪਰ) ਸਤਾਂ ਨੂੰ ਲੱਭ ਨਹੀਂ ਸਕਦੇ। ਕਹਿੰਦਾ ਹੈ ਨਾਮਾ ਬਿਨਾਂ ਭਗਤ ਦੇ ਪਰਮੇਸ਼ੁਰ ਕਿਕੁਰ ਪਾਈਏ?॥੨੪੧॥ |

**ਪਦਾਰਥ—** ਡੋਲਹਿ=ਫਿਰਦੇ ਹਨ। ਅੰਧ ਗਤਿ=ਅੰਨ੍ਹੇ ਦੀ ਤਰ੍ਹਾਂ।

**ਭਾਵ—** ਜੋ ਲੋਗ ਕੱਚਿਆਂ ਦੇ ਮਗਰ ਲਗਕੇ ਪਥਰ ਆਦਿ ਵਿਚ ਪਰਮੇਸੁਰ ਲੱਭ ਰਹੇ ਹਨ, ਅੰਨ੍ਹੇ ਦੀ ਤਰ੍ਹਾਂ ਢੂੰਡਦੇ ਤੇ ਡੋਲ ਰਹੇ ਹਨ। ਪਰਮੇਸ਼ੁਰ ਨੂੰ ਨਹੀਂ ਪਾ ਸਕਦੇ, ਕਿਉਂਕਿ ਉਹ ਸੰਤਾਂ ਨੂੰ ਨਹੀਂ ਪਛਾਣਦੇ, ਇਸ ਲਈ ਉਹ ਕਿਕੁਰ ਪਰਮੇਸੁਰ ਨੂੰ ਪਾਉਣਗੇ, ਕਿਉਂਕਿ ਭਗਤ ਉਨ੍ਹਾਂ ਨੂੰ ਕੋਈ ਨਹੀਂ ਮਿਲਿਆ, ਭਗਤ ਪਰਮੇਸੁਰ ਪ੍ਰਾਪਤੀ ਦਾ ਕਾਰਨ ਹਨ, ਕਿਉਂਕਿ ਭਗਤ ਆਪ ਉਸ ਨੂੰ ਪਹੁੰਚੇ ਹਨ ਤੇ ਹੋਰਨਾਂ ਨੂੰ ਰਸਤਾ ਦੱਸ ਸਕਦੇ ਹਨ। ਪਰ ਜੋ ਕੱਚਿਆਂ ਦੇ ਮਗਰ ਲਗੇ ਹਨ ਉਹ ਕਿਸ ਪ੍ਰਕਾਰ ਉਸਨੂੰ ਪਾ ਸਕਣਗੇ? ਕਿਉਂਕਿ ਕੱਚਿਆਂ ਨੇ ਆਪ ਪਾਇਆ ਨਹੀਂ, ਹੋਰਨਾਂ ਨੂੰ ਪਹੁੰਚਾ ਨਹੀਂ ਸਕਦੇ। ਗੁਰੂ ਜੀ ਫੁਰਮਾਉਂਦੇ ਹਨ **"ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥ ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥"**(ਮਾਰੂ:ਵਾਰ-੨੨) ਤਥਾ- **"ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ॥"**(ਸੂਹੀ:ਮ:੧,ਪੰਨਾ-੭੬੭) ਅਰਥਾਤ ਅੰਧਿਆਂ ਦੇ ਮਗਰ ਲਗਣ ਨਾਲ ਸਾਰਾ ਸਾਥ ਹੀ ਲੁਟਿਆ ਜਾਂਦਾ ਹੈ, ਇਸ ਲਈ ਮਾਨ ਤੇ ਹਠੀਲੇ ਸੁਭਾਉ ਨੂੰ ਛੱਡਕੇ ਸੰਤਾਂ ਭਗਤਾਂ ਦੀ ਜਿਨ੍ਹਾਂ ਦੇ ਗਿਆਨ ਵੈਰਾਗ ਦੇ ਨੇਤ੍ਰ ਹਨ, ਟਹਿਲ ਸੇਵਾ ਕਰੋ, ਸੰਤ ਭਗਤ ਈਸ਼ਰ ਪ੍ਰਾਪਤੀ ਦੇ ਕਾਰਣ ਹਨ। ਇਹ ਨਾਮਦੇਵ ਜੀ ਦਾ ਸਲੋਕ ਕਬੀਰ ਜੀ ਦੀ ਵਾਕ ਦੀ ਪੁਸ਼ਟੀ ਨਮਿਤ ਗੁਰੂ ਜੀ ਨੇ ਇਥੇ ਰਖਿਆ ਹੈ। ਅਗੇ ਰਵਿਦਾਸ ਭਗਤ ਦੀ ਰਾਇ ਦੱਸਦੇ ਹਨ ਕਿ ਪਰਮੇਸ਼ੁਰ ਤੋਂ ਛੁਟ ਹੋਰ ਨਾਂ ਕੁਝ ਮੰਗੋ:-

| ਮੂਲ | ਅਰਥ |
|---|---|
| **ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥ ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥ ੨੪੨ ॥** | ਹਰੀ ਜਿਹੇ ਹੀਰੇ ਨੂੰ ਛੱਡਕੇ (ਜਿਹੜੇ) ਹੋਰਨਾਂ ਦੀ ਆਸਾ ਰਖਦੇ ਹਨ, ਓਹ ਆਦਮੀ ਨਰਕ ਨੂੰ ਜਾਣਗੇ, ਰਵਿਦਾਸ ਸਤਿ ਬਚਨ ਆਖਦਾ ਹੈ॥੨੪੨॥ |

**ਪਦਾਰਥ—** ਆਨ ਕੀ=ਹੋਰ ਦੀ। ਦੋਜਕ=ਨਰਕ।

**ਭਾਵ—** ਗ੍ਰੰਥ ਦੀ ਸਮਾਪਤੀ ਪਰ ਰਵਿਦਾਸ ਦਾ ਪ੍ਰਮਾਣ ਦੇ ਕਰ ਪੁਸ਼ਟਿ ਕਰਦੇ ਹਨ ਕਿ ਜੋ ਕਲਿਜੁਗ ਵਿਖੇ ਹਰੀ ਦੇ ਨਾਮ ਨੂੰ ਛਡਕੇ ਹੋਰ ਯਗ, ਜਪ, ਤਪ, ਦੇਵੀ, ਦੇਉਤੇ, ਪੱਥਰ ਪੂਜਾ ਦਾ ਭਰੋਸਾ ਰਖਦੇ ਹਨ ਓਹ ਉਲਟਾ ਨਰਕਾਂ ਨੂੰ ਜਾਣਗੇ। ਯਥਾ- **'ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ॥ ਨਾਨਕ ਮਨੁ ਤਨੁ ਸੁਖੀ ਹੋਇ ਅੰਤੇ ਮਿਲੈ ਗੋਪਾਲੁ॥'**(ਆਸਾ:ਮ:੧,ਪੰਨਾ-੪੫੭) ਤਥਾ- **'ਅਸਟਸਾਜਿ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ॥ ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ॥'**(ਧਨਾ:ਮ:੧,ਪੰਨਾ-੬੬੩) ਤਥਾ- **'ਬੋਲਿ ਹਰਿ ਨਾਮੁ ਸਫਲ ਸਾ ਘਰੀ॥ ਗੁਰ ਉਪਦੇਸਿ ਸਭਿ ਦੁਖ ਪਰਹਰੀ॥'**(ਭੈਰੋ:ਮ:੪-੨)

| ਮੂਲ | ਅਰਥ |
|---|---|
| **ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥ ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ ॥ ੨੪੩ ॥** | ਕਬੀਰ! ਜੇ ਤੂੰ ਗ੍ਰਿਹਸਥ ਕਰੇਂ ਤਾਂ ਧਰਮ ਕਰ, ਨਹੀਂ ਤਾਂ ਤਿਆਗ ਕਰ। ਜਿਹੜਾ ਤਿਜਾਗੀ ਹੋਕੇ ਫੇਰ ਬੰਧਨ ਪਾਵੇ, ਉਸ ਦੇ ਵਡੇ ਖੋਟੇ ਕਰਮ ਹਨ॥੨੪੩॥ |

**ਪਦਾਰਥ—** ਗ੍ਰਿਹੁ=ਗ੍ਰਿਹਸਥ। ਬੈਰਾਗੁ=ਤਜਾਗ। ਅਭਾਗੁ=ਖੋਟੇ ਭਾਗ।

**ਭਾਵ—** ਗ੍ਰੰਥ ਸਮਾਪਤੀ ਵਿਖੇ ਕਬੀਰ ਜੀ ਸਾਰਿਆਂ ਪੂਰਬੋਕਤ ਸਲੋਕਾਂ ਦਾ ਸਾਰਭੂਤ ਉਪਦੇਸ਼ ਵਰਣਨ ਕਰਦੇ ਹੋਏ ਲਿਖਦੇ ਹਨ:- ਭਾਈਓ! ਜੇ ਕਰ ਗ੍ਰਿਹਸਥ ਆਸ਼ਰਮ ਕੀਤਾ ਚਾਹੁੰਦੇ ਹੋ ਤਾਂ ਉਸ ਦਾ ਧਰਮ ਅਖਿਤ ਪਾਲਨ ਕਰੋ, ਨਹੀਂ ਤਾਂ ਵੈਰਾਗ ਧਾਰਣ ਕਰ ਈਸ਼ਰ ਪਰਾਇਣ ਹੋਵੋ। ਜੋ ਲੋਕ ਦਿਖਾਵੇ ਲਈ ਵਿਰਾਗੀ ਹੋਕੇ ਟਿੱਕੇ ਲਾ ਬੰਧਨਾਂ ਵਿਖੇ ਪੈ ਜਾਂਦੇ ਹਨ। ਉਨ੍ਹਾਂ ਦੇ ਵਡੇ ਮੰਦੇ ਭਾਗ ਹਨ, ਯਥਾ:-

**'ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥ ਪੁੰਨ ਦਾਨ ਕਾ ਕਰੈ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥**(ਰਾਮ:ਵਾਰ-੧੨) ਐਸਾ ਤਾ ਗ੍ਰਿਹਸਥੀ ਹੋਵੇ ਤੇ ਸਾਧੂ ਐਸਾ ਹੋਵੈ: ਗੁਰਵਾਕ- **'ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ॥ ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ॥'** (ਸ:ਮ:੯-੧੭) ਐਸਾ ਸਾਧੂ ਪਰਮੇਸ਼ੁਰ ਰੂਪ ਹੈ।

- ਇਤਿ -

ੴ ਸਤਿਗੁਰ ਪ੍ਰਸਾਦਿ॥

# ੧੬. ਸ਼ਬਦ ਸ਼ਲੋਕ ਸ਼ੇਖ਼ ਫ਼ਰੀਦ ਜੀ

## ਸੰਖੇਪ ਜੀਵਨ ਬਾਬਾ ਫਰੀਦ ਜੀ

ਸ਼ੇਖ ਫਰੀਦ ਜੀ ਦੀ ਛਾਪ ਵਾਲੇ ਚਾਰ ਕੁ ਸ਼ਬਦ ਤੇ ਸੌ ਤੋਂ ਕੁਝ ਉਪਰ ਸ਼ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਨੇ ਦਰਜ ਕੀਤੇ ਹਨ। ਸ਼ੇਖ਼ ਫ਼ਰੀਦ ਜੀ ਦੀ ਪਾਕ ਪਟਨ ਵਿਚ ਗੱਦੀ ਹੁਣ ਤਕ ਹੈ, ਪਰ ਇਸ ਗੱਦੀ ਦੇ ਆਦਿ ਕਰਤਾ ਸ਼ੇਖ਼ ਫ਼ਰੀਦ ਸ਼ਕਰ ਗੰਜ ਦੇ ਵਡਕੇ ਪੰਜਾਬੀ ਨਹੀਂ ਸਨ। ਓਹ ਅਫ਼ਗਾਨਿਸਤਾਨ ਦੇ ਰਹਿਣ ਵਾਲੇ ਸਨ।

ਜਿਸ ਦੀ ਅਉਲਾਦ ਵਿਚੋਂ ਸ਼ੇਖ਼ ਫ਼ਰੀਦ ਜੀ ਸੇ, ਉਹ ਕਾਬਲ ਦਾ ਪਾਤਸ਼ਾਹ ਸੀ, ਉਸ ਦਾ ਨਾਮ ਸੀ ਫਰੁਖਸ਼ਾਹ। ਗ਼ਜ਼ਨੀ ਦਾ ਪਾਤਸ਼ਾਹ ਕਾਬਲ ਨਾਲ ਖੁਣਸਦਾ ਸੀ, ਜੋ ਕੁਝ ਸਮੇਂ ਬਾਦ ਗ਼ਜ਼ਨੀ ਦੇ ਪਾਤਸ਼ਾਹ ਨੇ ਕਾਬਲ ਫਤੇ ਕਰ ਲਿਆ। ਤਦ ਫ਼ੱਰੁਖ਼ ਸ਼ਾਹ ਦਾ ਪੁਤ੍ਰ ਉਸ ਪਾਸ ਚਲਾ ਗਿਆ ਤੇ ਸ਼ਰਨ ਤਕਾਈ; ਗ਼ਜ਼ਨੀ ਦੇ ਪਾਤਸ਼ਾਹ ਨੇ ਉਸ ਨੂੰ ਕਾਬਲ ਦਾ ਰਾਜ ਮੋੜ ਦਿਤਾ ਤੇ ਆਪਣੀ ਲੜਕੀ ਵਿਆਹ ਦਿਤੀ। ਅਸਲ ਵਿਚ ਜਾਪਦਾ ਐਉਂ ਹੈ ਕਿ ਗ਼ਜ਼ਨੀ ਤੇ ਕਾਬਲ ਦੇ ਸ਼ਾਹ ਆਪੋ ਵਿਚ ਰਿਸ਼ਤੇਦਾਰ ਸਨ ਤੇ ਮੁਸਲਮਾਨਾਂ ਵਿਚ ਵਿਆਹ ਸ਼ਰੀਕੇ ਵਿਚ ਹੋ ਹੀ ਜਾਂਦੇ ਹਨ। ਇਹ ਵੀ ਲਿਖਿਆ ਮਿਲਦਾ ਹੈ ਕਿ ਸ਼ੇਖ਼ ਫ਼ਰੀਦ ਦੇ ਦਾਦੇ ਖ਼੍ਵਾਜਾ ਸ਼ਈਬ ਦਾ ਨਿਕਾਹ ਸੁਲਤਾਨ ਮਹਮੂਦ ਗ਼ਜ਼ਨਵੀ ਦੀ ਭੈਣ ਨਾਲ ਹੋਇਆ ਸੀ, ਜਿਸ ਦੀ ਅਉਲਾਦ ਵਿਚੋਂ ਫ਼ਰੀਦ ਜੀ ਦੇ ਪਿਤਾ ਖ਼੍ਵਾਜਾ ਜਮਾਲਦੀਨ ਸਭ ਤੋਂ ਵਡੇ ਪੁੱਤ੍ਰ ਸਨ।

ਸ਼ੇਖ਼ ਫ਼ਰੀਦ ਦਾ ਪੜਦਾਦਾ ਕਿਸੇ ਜੰਗ ਵਿਚ ਮਾਰਿਆ ਗਿਆ! ਤਦ ਸ਼ੇਖ਼ ਫ਼ਰੀਦ ਦਾ ਦਾਦਾ ਸ਼ੇਖ਼ ਸ਼ਈਬ ਆਪਣੇ ਪੁਤ੍ਰ ਜਮਾਲ ਦੀਨ ਤੇ ਦੋ ਹੋਰ ਬੇਟੇ ਤੇ ਸਾਕਾਂ ਸਮੇਤ ਪੰਜਾਬ ਵਿਚ ਭਜ ਆਇਆ। ਤਦੋਂ ਈਸਵੀ ਸਨ ਸੀ ੧੧੨੫ ਤੇ ਹਿਜਰੀ ਸੀ ੫੧੯। ਪੰਜਾਬ ਵਿਚ ਪੁੱਜ ਕੇ ਪਹਿਲੇ ਆਪ ਕਸੂਰ ਆਏ*। ਕਸੂਰ ਦਾ ਕਾਜ਼ੀ ਸ਼ੇਖ਼ ਸ਼ਈਬ ਦੀ ਉੱਚ ਪਦਵੀ ਦਾ ਜਾਣੂ ਸੀ, ਕਿਉਂਕਿ ਉਸ ਨੇ ਵੀ ਵਿਦਜਾ ਕਾਬਲ ਵਿਚ ਪਾਈ ਸੀ। ਇਸ ਕਾਜ਼ੀ ਨੇ ਸ਼ੇਖ਼ ਸ਼ਈਬ ਦੀ ਬਹੁਤ ਖ਼ਾਤਰ ਕੀਤੀ। ਕੁਛ ਚਿਰ ਕਸੂਰ ਰਹਿਕੇ ਮੁਲਤਾਨ ਚਲੇ ਗਏ। ਇਹ ਇਥੇ ਏਕਾਂਤ ਰਹਿਣਾ ਲੋਚਦੇ ਸਨ, ਪਰ ਮੁਲਤਾਨ ਵਿਚ ਮਸ਼ਾਹੂਰੀ ਹੋ ਜਾਣੇ ਕਰਕੇ ਆਪ 'ਕੋਠੀਵਾਲ' ਨਾਮੇ ਇਕ ਪਿੰਡ ਆ ਰਹੇ, ਜੋ ਦੀਪਾਲ ਪੁਰ ਦੇ ਲਾਗੇ ਹੈ। ਇਨ੍ਹਾਂ ਦੇ ਉਥੇ ਰਹਿਣੇ ਕ਼ਰਕੇ ਕੋਠੀਵਾਲ ਦਾ ਨਾਉ 'ਚਾਉਲੀ ਮੁਸ਼ੈਖ਼ਾਂ' ਪੈ ਗਿਆ। ਏਥੇ ਸ਼ੇਖ਼ ਸ਼ਈਬ ਨੇ ਇਸਲਾਮੀ ਤਾਲੀਮ ਦਾ ਮੁਦਰੱਸਹ ਖੋਲ੍ਹ ਦਿੱਤਾ। ਸ਼ੇਖ਼ ਫ਼ਰੀਦ ਦੀ ਜਨਮ ਭੂਮੀ ਇਹੀ ਪਿੰਡ ਹੈ।

---

* ਇਹ ਵੀ ਲਿਖਿਆ ਹੈ ਕਿ ਪਹਿਲੇ ਆਪ ਲਾਹੌਰ ਆਏ ਤੇ ਫੇਰ ਕਸੂਰ ਗਏ। [ਜੀਵਨ ਬਾ: ਫਰੀਦ ਖਾ:ਟ੍ਰੈ:ਸੁ:]

ਆਪ ਦੇ ਪਿਤਾ ਸ਼ੇਖ਼ ਜਮਾਲਦੀਨ ਨੇ ਬੀਬੀ ਮਰੀਅਮ ਨਾਲ ਵਿਆਹ ਕੀਤਾ। ਬੀਬੀ ਮਰੀਅਮ ਸੱਯਦ ਅਬਦੁਲਾ ਸ਼ਾਹ ਦੀ ਬੇਟੀ ਸੀ। ਇਹ ਸੱਯਦ ਅਬਦੁਲਾ ਸ਼ਾਹ ਹਜ਼ਰਤ ਅਲੀ ਦੀ ਅੰਸ਼ ਵਿਚੋਂ ਸੀ। ਹਜ਼ਰਤ ਮੁਹੰਮਦ ਸਾਹਿਬ ਦੇ ਚਾਚਾ ਅਬਦੁੱਲਾ ਜੀ ਦੀ ਅੰਸ਼ ਵਿਚੋਂ ਇਕ ਹੋਰ ਸਜਣ ਸੀ,-ਮੌਲਵੀ ਵਜੀਹਉੱਦੀਨ; ਇਨ੍ਹਾਂ ਨੇ ਬੀਬੀ ਮਰੀਅਮ ਨੂੰ ਆਪਣੀ ਲੈ-ਪਾਲਕ ਲੜਕੀ ਬਣਾ ਲਿਆ ਸੀ। ਇਹ ਵਜੀਹਉੱਦੀਨ ਵੀ ਕਾਬਲ ਤੋਂ ਰਾਜਸੀ ਮੁਸ਼ਕਲਾਂ ਕਰਕੇ ਭੱਜ ਆਇਆ ਸੀ ਤੇ ਮੁਲਤਾਨ ਜਿਲੇ ਦੇ ਕਰੀਰ ਨਗਰ ਵਿਚ ਆ ਵਸਿਆ ਸੀ। ਪਿਛਲੇ ਖ਼ਾਨਦਾਨੀ ਖਿਆਲ ਕਰਕੇ ਵਜੀਹਉੱਦੀਨ ਨੇ ਆਪਣੀ ਲੈ-ਪਾਲਕ ਲੜਕੀ 'ਮਰੀਅਮ' ਦਾ ਵਿਆਹ ਸ਼ੇਖ਼ ਜਮਾਲਦੀਨ ਨਾਲ ਕਰ ਦਿਤਾ। ਇਸ ਬੀਬੀ ਦੀ ਕੁਖੋਂ ਸ਼ੇਖ਼ ਫ਼ਰੀਦ ਜੀ ਜਨਮੇ। ਬੀਬੀ ਬਾਬਤ ਲਿਖਿਆ ਮਿਲਦਾ ਹੈ, ਕਿ ਇਹ ਬੜੀ ਦੀਨਦਾਰ ਤੇ ਕਰਾਮਾਤੀ ਸੀ।

ਬਾਬਾ ਫ਼ਰੀਦ ਦਾ ਜਨਮ ਹਿਜਰੀ ੫੬੯ (ਈ: ੧੧੭੩) ਨੂੰ ਹੋਇਆ, ਉਸ ਦਿਨ ਮੁਹੱਰਮ ਦੀ ਪਹਿਲੀ ਸੀ ਤੇ ਰੋਜ਼ੇ ਸ਼ੁਰੂ ਹੋਏ ਸਨ। ਇਸ ਪਵਿੱਤ੍ਰਤਾ ਦੇ ਖਿਆਲ ਤੇ ਆਪ ਦਾ ਨਾਮ 'ਫਰੀਦੁਦੀਨ ਮਸਊਦ' ਰਖਿਆ ਗਿਆ।

ਆਪ ਦੇ ਪਿਤਾ ਜੀ ਆਪ ਦੀ ਛੋਟੀ ਉਮਰੇ ਗੁਜ਼ਰ ਗਏ ਸਨ, ਮਾਤਾ ਨੇ ਆਪ ਦੀ ਪਾਲਣਾ ਤੇ ਸਿਖਿਆ ਪੂਰੇ ਫ਼ਕੀਰੀ ਤੇ ਦਰਵੇਸ਼ੀ ਢੰਗ ਵਿਚ ਸਿਰੇ ਚਾੜ੍ਹੀ। ਛੋਟੀ ਉਮਰੇ ਫਰੀਦ ਬਾਲਕੇ ਨੇ ਕੁਰਾਨ ਕੰਠ ਕਰ ਲਿਆ ਤੇ ਨਮਾਜ਼ ਪੜ੍ਹਨ ਲਗ ਪਏ। ਨਮਾਜ਼ ਮਗਰੋਂ ਮਾਂ ਆਪ ਨੂੰ ਸ਼ੱਕਰ ਦਿਆ ਕਰਦੀ ਸੀ। ਕਹਿੰਦੇ ਹਨ ਕਿ ਇਕ ਦਿਨ ਨਮਾਜ਼ ਵੇਲੇ ਮਾਂ ਘਰ ਨਹੀਂ ਸੀ, ਤਾਂ ਨਮਾਜ਼ ਮਗਰੋਂ ਮੁਸੱਲੇ ਹੇਠੋਂ ਢੇਰ ਸਾਰੀ ਸ਼ੱਕਰ ਮਿਲੀ। ਕੁਛ ਆਪ ਨੇ ਖਾਧੀ ਕੁਛ ਸਾਥੀ ਮੁੰਡਿਆਂ ਵਿਚ ਵੰਡੀ। ਮਾਂ ਨੂੰ ਜਦ ਪਤਾ ਲਗਾ ਤਾਂ ਉਸਨੇ ਕਿਹਾ ਤੂੰ ਸ਼ੱਕਰ ਗੰਜ ਹੈ। ਇਸੀ ਤਰ੍ਹਾਂ ਆਪ ਦੀ ਅੱਲ 'ਸ਼ੱਕਰ ਗੰਜ' ਪੈ ਗਈ, ਇਸ ਦੀਆਂ ਕਈ ਰਵਾਇਤਾਂ ਹਨ। ਸੰਨ ੧੧੮੯ ਈ: ਤੇ ਹਿਜਰੀ ੫੮੫ ਵਿਚ ਆਪ ਹੱਜ ਤੇ ਗਏ। ਪੰਜ ਮਹੀਨੇ ਬਾਦ 'ਜੱਦੇ' ਅੱਪੜੇ ਤੇ ਉਥੋਂ ਮੱਕੇ ਨੂੰ ਗਏ।

ਮੱਕੇ ਤਦੋਂ ਬਗ਼ਦਾਦ ਦੇ ਅਬਦੁਲ ਕਾਦਰ ਜੀਲਾਨੀ ਆਏ ਹੋਏ ਸੀ। ਆਪ ਨੇ ਫਰੀਦ ਜੀ ਦੇ ਕੰਨ ਵਿਚ ਕੁਛ ਕਿਹਾ, ਉਹ ਬੇਹੋਸ਼ ਹੋ ਗਏ। ਹੋਸ਼ ਆਈ ਤਾਂ ਆਪ ਜੀ ਨੇ ਦੱਸਿਆ ਕਿ ਉਨ੍ਹਾਂ ਨੂੰ ਨਬੀ ਦੇ ਦਰਸ਼ਨ ਹੋਏ ਹਨ। ਫੇਰ ਜੀਲਾਨੀ ਜੀ ਨੇ ਆਪ ਨੂੰ ਆਪਣੇ ਕੋਲ ਬੁਲਾਕੇ ਕਈ ਵਸਤਾਂ ਨਬੀ ਜੀ ਦੀਆਂ ਯਾਦਗੀਰੀ ਆਪ ਨੂੰ ਬਖਸ਼ੀਆਂ। ਇਉਂ ਆਪ ਦਾ ਸਨਬੰਧ ਇਸ ਵਡੇ ਪੀਰ ਨਾਲ ਹੋ ਗਿਆ ਲਿਖਿਆ ਹੈ। ਆਪ ਫੇਰ ਮੱਕੇ ਤੋਂ ਮਦੀਨੇ ਗਏ। ਮਦੀਨੇ ਹੋਕੇ ਹਿੰਦ ਵਾਪਸ ਆਏ ਤੇ ਪੰਜਾਬ ਜਾਣ ਤੋਂ ਪਹਿਲਾਂ ਅਜਮੇਰ ਗਏ ਉਥੇ ਆਪ ਨੇ ਖ਼੍ਵਾਜਾ ਗਰੀਬ ਨਵਾਜ਼ ਤੋਂ ਸਿਖਿਆ ਲਈ, ਫੇਰ ਵਤਨ ਆ ਕੇ ਆਪ ਕਾਬਲ ਗਏ ਤੇ ਉਥੇ ਕਿੰਨਾ ਚਿਰ ਰਹੇ, ਧਾਰਮਕ ਵਿਦਿਆ ਪਾਈ, ਮੁੜ ਵਾਪਸ ਪੰਜਾਬ ਆਏ ਤੇ ਮੁਲਤਾਨ ਠਹਿਰੇ। ਇਥੋਂ ਆਪ ਦਿੱਲੀ ਫ਼ਕੀਰ ਕੁਤਬੁੱਦੀਨ ਨੂੰ ਮਿਲੇ ਤੇ ਉਸ ਦੇ ਮੁਰੀਦ ਹੋ ਗਏ। ਫੇਰ ਆਪ ਬੁਖ਼ਾਰੇ ਵਲ ਨੂੰ ਗਏ ਤੇ ਉਥੋਂ ਆਕੇ ਫੇਰ ਫ਼ਕੀਰ ਕੁਤਬੁਦੀਨ ਪਾਸ ਹਾਜ਼ਰ ਹੋਏ, ਏਥੋਂ ਆਪ ਨੂੰ ਚਾਰ ਸਿਖਿਆ ਮਿਲੀਆਂ:- (੧) ਥੋੜਾ ਖਾਓ। (੨) ਥੋੜਾ ਸਵੋਂ। (੩) ਥੋੜਾ ਬੋਲੋ। (੪) ਥੋੜਾ ਮਿਲੋ ਲੋਕਾਂ ਨੂੰ। ਕੁਤਬੁੱਦੀਨ ਦੀ ਸਿਖਿਆ ਇਹ ਵੀ ਮਿਲੀ ਕਿ ਸਰਸੇ ਜਾ ਕੇ ਦੀਨੀ ਵਿਦਜਾ ਹੋਰ ਪੜ੍ਹੋ। ਫੇਰ ਆਪ ਕੁਛ ਚਿਰ ਸਰਸੇ ਦੇ ਫ਼ਕੀਰਾਂ ਤੇ ਉਲਮਾਵਾਂ ਵਿਚੋਂ ਖਾਸ ਕਰ ਅਬਦੁੱਸ਼ਕੂਰ ਪਾਸ ਰਹੇ। ਦਿੱਲੀ ਤੋਂ ਆਪ ਹਾਂਸੀ ਗਏ। ਕੁਛ ਚਿਰ ਮਗਰੋਂ ਆਪਦੇ ਮੁਰਸ਼ਿਦ ਕੁਤਬੁੱਦੀਨ ਸਾਹਿਬ ਗੁਜ਼ਰ ਗਏ। ਆਪ ਫੇਰ ਦਿੱਲੀ ਆਏ ਤੇ ਉਨ੍ਹਾਂ ਦੀ ਥਾਂਵੇਂ ਥਾਪੇ ਗਏ, ਪਰ ਆਪ ਜੀ ਇਹ ਪਦਵੀ ਹਾਂਸੀ ਦੇ ਪੀਰ ਜਮਾਲੁਦੀਨ ਨੂੰ ਸੌਂਪ ਕੇ ਅਜੋਧਨ ਆ ਗਏ। ਜਿਸ ਥਾਂ ਦਾ ਹੁਣ ਨਾਉਂ ਪਾਕਪਟਨ ਪੈ ਗਿਆ ਹੈ।

ਫ਼ਰੀਦ ਜੀ ਇਕ ਵੇਰ ਜਦ ਦਿੱਲੀ ਗਏ, ਤਦੋਂ ਆਪ ਨੂੰ ਪਾਤਸ਼ਾਹ ਨੇ ਘਰ ਸੱਦਿਆ ਤੇ ਰਣਵਾਸ ਦੀਆਂ ਬੇਗਮਾਂ ਨੂੰ ਆਪ ਤੋਂ ਬੈਤ ਲੈ ਦਿਤੀ, ਅਰਥਾਤ ਦੀਖਯਾ ਲੈ ਦਿਤੀ; ਇਥੇ ਆਪ ਨੇ ਪਾਤਸ਼ਾਹ ਦੀ ਲੜਕੀ 'ਹਜ਼ੁਬਰਾ' ਨੂੰ ਡਿੱਠਾ ਤੇ ਪੁੱਛਿਆ ਇਹ ਬੀਬੀ ਕੌਣ ਹੈ? ਫਿਰ ਆਪ ਰਣਵਾਸ ਤੋਂ ਚਲੇ ਗਏ, ਪਰ ਪਾਤਸ਼ਾਹ ਨੇ ਫ਼ਰੀਦ ਜੀ ਦੀ ਪੁੱਛ ਦਾ ਮਤਲਬ ਸਮਝ ਲਿਆ ਅਤੇ ਲੜਕੀ ਦਾ ਫ਼ਰੀਦ ਜੀ ਨਾਲ ਵਿਆਹ ਕਰ ਦਿਤਾ। ਕਈ ਲੱਖ ਰੁਪੱਯਾ ਤੇ ਨਾਲ ਦਾਸੀਆਂ ਦਿਤੀਆਂ, ਪਰ ਦੱਸਦੇ ਹਨ ਕਿ ਫ਼ਰੀਦ ਜੀ ਨੇ ਸਾਰਾ ਰੁਪੱਯਾ ਗਰੀਬਾਂ ਨੂੰ ਵੰਡ ਦਿਤਾ ਤੇ ਦਰਵੇਸ਼ੀ ਤ੍ਰੀਕੇ ਤੇ ਹੀ ਸ਼ਾਹਜ਼ਾਦੀ ਵਹੁਟੀ ਨੂੰ ਰਖਿਆ। ਇਸ ਤਰ੍ਹਾਂ ਆਪ ਦੇ ਵਿਵਾਹ ਕੋਈ ਚਾਰ ਤੇ ਕੋਈ ਪੰਜ ਹੋਏ ਲਿਖਦੇ ਹਨ।

ਇਨ੍ਹਾਂ ਤੋਂ ਆਪ ਦੀ ਔਲਾਦ ਇਹ ਹੋਈ:-

੧. ਬਦਰੁੱਦੀਨ। ੨. ਸ਼ਹਾਬੁੱਦੀਨ। ੩. ਨਿਜ਼ਾਮੁਦੀਨ। ੪. ਯਾਕੂਬ। ੫. ਅਬਦੁਲ ਸ਼ਾਹ ਪੰਜ ਪੁਤ੍ਰ ਤੇ ਤ੍ਰੈ ਬੇਟੀਆਂ ਹੋਈਆਂ:-

੧. ਫ਼ਾਤਿਮਾ, ੨. ਮਸਤਹੂਰਾਂ ਤੇ ੩. ਸ਼ਰੀਫ਼ਾਂ।

ਆਪਣੀ ਮਾਂ ਦੇ ਹੁਕਮ ਤੇ ਫ਼ਰੀਦ ਜੀ ਦਾ ੧੨ ਵਰ੍ਹੇ ਜੰਗਲਾਂ ਵਿਚ ਰਹਿਣਾ ਵੀ ਲਿਖਿਆ ਹੈ। ਮੱਧ ਹਿੰਦ, ਜੂਨਾ ਗੜ੍ਹ, ਆਸਾਮ ਆਦਿ ਕਈ ਥਾਈਂ ਫਿਰੇ ਵੀ ਦੱਸੀਦੇ ਹਨ ਤੇ ਬਣਾਂ ਵਿਚ ਰਹੇ ਵੀ ਸਹੀ ਹੁੰਦੇ ਹਨ।

ਪ੍ਰਸਿਧ ਫਕੀਰ ਨਜ਼ਾਮੁਦੀਨ ਔਲੀਆ ਵੀ ਫ਼ਰੀਦ ਜੀ ਦਾ ਮੁਰੀਦ ਹੋ ਗਿਆ ਸੀ, ਆਸਫ਼ੁਦੀਨ ਵੀ ਆਪ ਦਾ ਚੇਲ਼ਾ ਹੋਇਆ; ਇਸ ਤਰ੍ਹਾਂ ਕਈ ਚੰਗੇ ਪ੍ਰਸਿਧ ਲੋਕ ਮੁਰੀਦ ਹੋਏ। ਆਪ ਨੇ ਸੂਫ਼ੀ ਰੰਗ ਵਿਚ ਇਸਲਾਮ ਦਾ ਬੜਾ ਪ੍ਰਚਾਰ ਕੀਤਾ। ਲਗ ਪਗ ੧੨ ਜਾਤੀਆਂ ਦੇ ਹਿੰਦੂ ਸਾਰੇ ਯਾ ਉਨ੍ਹਾਂ ਵਿਚੋਂ ਢੇਰ ਸਾਰੇ ਮੁਸਲਮਾਨ ਕੀਤੇ।

ਰਵਾਇਤ ਹੈ ਕਿ ਜਦੋਂ ਫਰੀਦ ਜੀ ਅਜੋਧਨ ਜਾਕੇ ਰਹੇ ਸਨ ਤਾਂ ਪੀਲੂੰ ਤੇ ਬੇਰਾਂ ਤੇ ਗੁਜ਼ਾਰਾ ਕੀਤਾ ਕਰਦੇ ਸਨ, ਮੁੱਦਤਾਂ ਤਕ ਆਪ ਦੀ ਇਹੋ ਖ਼ੁਰਾਕ ਰਹੀ। ਖਾਣ ਪੀਣ ਦੇ ਸਜੰਮ ਆਪ ਦੇ ਹੋਰ ਬੀ ਮਸ਼ਹੂਰ ਹਨ। ਇਕ ਵੇਰ ਫ਼ਰੀਦ ਜੀ ਆਪਣੀ ਮਾਤਾ ਦੇ ਹੁਕਮ ਮੂਜਬ ੧੨ ਵਰਹੇ ਵਣੀ ਵਿਚ ਰਹੇ। ਮਸ਼ਹੂਰ ਹੈ ਕੇ ਤਦੋਂ ਆਪ ਬਨਾਂ ਦੇ ਪਤੇ ਖਾਕੇ ਝੱਟ ਟਪਾਉਂਦੇ ਸਨ*। ੧੨ ਵਰ੍ਹੇ ਬਾਦ ਘਰ ਨੂੰ ਮੁੜੇ ਤਦ ਮਾਤਾ ਨੇ ਆਪ ਦੇ ਵਾਲਾਂ ਨੂੰ ਕੰਘੀ ਕੀਤੀ, ਵਾਲ ਬਹੁਤ ਅੜੇ ਹੋਏ ਹੋਣ ਕਰਕੇ ਪੀੜ ਹੋਈ ਤੇ ਆਪ ਨੇ 'ਸੀ ਸੀ' ਕੀਤੀ, ਤਾਂ ਮਾਤਾ ਨੇ ਕਿਹਾ: ਤੈਨੂੰ ਕੰਘੀ ਨਾਲ ਪੀੜ ਹੁੰਦੀ ਹੈ, ਜਦ ਤੂੰ ਦਰਖ਼ਤਾਂ ਦੇ ਪੱਤੇ ਤੋੜਦਾ ਹੈਂ ਬ੍ਰਿਖਾਂ ਨੂੰ ਪੀੜ ਨਹੀਂ ਹੁੰਦੀ? ਫ਼ਰੀਦ ਜੀ ਸਮਝੇ ਕਿ ਘਾਲ ਬ੍ਰਿਥਾ ਗਈ। ਫੇਰ ਆਪ ੧੨ ਵਰ੍ਹੇ ਲਈ ਇਕ ਵਣੀ ਵਿਚ ਜਾ ਰਹੇ। ਇਸ ਵੇਰ ਆਪ ਜ਼ੈਤੂਨ ਦੀ ਲਕੜੀ ਦਾ ਇਕ ਠੂਠਾ ਨਾਲ ਲੈ ਗਏ ਜੋ ਹਜ਼ਰਤ ਮੁਹੰਮਦ ਸਾਹਿਬ ਦਾ ਦੱਸੀਦਾ ਸੀ ਤੇ ਜੋ ਆਪਨੂੰ ਗ਼ੌਸ ਆਜ਼ਮ ਨੇ ਦਿੱਤਾ ਸੀ। ਏਹ ਠੂਠਾ ਬੀ ਆਪ ਰਗੜਕੇ ਪੀਂਦੇ ਸਨ। ਘਸ ਘਸ ਕੇ ਇਹ ਟਿੱਕੀ ਜਿਹੀ ਰਹਿ ਗਿਆ। ਇਸ ਨੂੰ ਫੇਰ ਆਪ ਢਿੱਡ ਨਾਲ ਬੰਨ੍ਹ ਛਡਦੇ ਸਨ। ਇਸੇ ਨੂੰ ਲੋਕੀ ਦਸਦੇ ਹਨ ਕਿ ਆਪ ਨੇ ਕਾਠ ਦੀ ਰੋਟੀ ਬੰਨ੍ਹ ਲਈ ਹੋਈ ਸੀ। ਆਪ ਆਪਣੀ ਰਚਨਾਂ ਵਿਚ ਵੀ ਕਾਠ ਦੀ ਰੋਟੀ ਦਾ ਜ਼ਿਕਰ ਕਰਦੇ ਹਨ। ਪਾਕਪਟਨ ਵਿਚ ਉਹ ਰੋਟੀ ਹੁਣ ਤਕ ਦੱਸੀਦੀ ਹੈ, ਕਿ ਪਈ ਹੈ।

---

* ਐਸੀਆਂ ਗਲਾਂ ਨੂੰ ਅਸੰਭਵ ਖਿਆਲ ਨਹੀਂ ਕਰਨਾ ਚਾਹੀਦਾ। ਥੋੜੇ ਹੀ ਦਿਨ ਹੋਏ ਹਨ ਕਿ ਕਲੇਰਾਂ ਵਾਲੇ ਸੰਤ ਅਨੰਦ ਸਿੰਘ ਜੀ (ਪਰਚਲਤ ਨਾਮ ਸੰਤ ਨੰਦ ਸਿੰਘ ਜੀ) ਡਿਹਰਾਦੂਨ ਦੇ ਇਕ ਬਨ ਵਿਚ ਨਾ ਕੇਵਲ ਆਪ ਬਨ ਪਤ੍ਰ ਉਬਾਲ ਕੇ ਝਟ ਟਪਾਉਂਦੇ ਦੇਖੇ ਗਏ, ਸਗੋਂ ਸੰਗਤਾਂ ਨੂੰ ਬੀ ਇਹੋ ਭੋਜਨ ਦੇਂਦੇ ਸਨ।

ਆਪ ਜੀ ਦੇ ਖੂਹ ਵਿਚ ਲਮਕਕੇ ਤਪ ਕਰਨ ਦੀਆਂ ਵਾਰਦਾਤਾਂ ਵੀ ਹਨ। ਬਲਕਿ ਦੱਸੀਦਾ ਹੈ ਕਿ ਉਹ ਖੂਹ ਰੀਵਾੜੀ ਦੇ ਪਾਸ ਵਾਰ ਹੈ। ਕਈ ਮੁਸਲਮਾਨ ਸ਼ਰਧਾਵਾਨ ਦਸਦੇ ਹਨ ਕਿ ਫ਼ਰੀਦ ਜੀ ਨੇ ਵੀ ਤਪ ਕਰਨ ਦੀ ਸਿਖਿਆ ਹਜ਼ਰਤ ਮੁਹੰਮਦ ਸਾਹਿਬ ਤੋਂ ਲਈ ਸੀ, ਜੋ 'ਰਰਾ' ਨਾਮੀ ਗੁਫ਼ਾ ਵਿਚ ਉਰਧ ਤਪ ਕਰਦੇ ਸਨ। ਦਸੀਦਾ ਹੈ ਕਿ ਆਪ ਨੇ ੧੪ ਚਿੱਲੇ ਹਠ ਤਪ ਦੇ ਕਟੇ। ਅਖੀਰਲੇ ਤਪ ਦੇ ਅੰਤ ਮੂਰਛਾ ਵਿਚ ਖੁਦ ਮੁਹੰਮਦ ਸਾਹਿਬ ਨੇ ਕਿਹਾ: ਦਿਲੀ ਜਾਓ ਖ੍ਵਾਜਾ ਕੁਤਬਦੀਨ ਦੀ ਚਰਨੀ ਲਗੋ। ਤਾਂ ਆਪ ਦਿੱਲੀ ਗਏ ਸਨ ਤੇ ਓਥੋਂ ਆਪ ਨੂੰ ਨਾਮ ਦਾ ਰਾਹ ਮਿਲਿਆ ਸੀ ਤੇ ਆਪ ਰਸਾਰੂੜ੍ਹ ਹੋ ਗਏ ਸੀ। ਆਪ ਦੇ ਤਪਾਂ ਹਠਾਂ ਤੋਂ ਹੈਰਾਨ ਹੋਈਦਾ ਹੈ ਪਰ ਏਸੇ ਸਮੇਂ ਵਿਚ ਇਕ ਸਿਖ ਤਤਿਖਜੂ ਜੀ ਹੋਏ ਹਨ, ਜੋ ਫ਼ਰੀਦ ਜੀ ਦੀ ਮਾਂ ਦੇ ਖਿਆਲ ਸੁਣਕੇ ਪੱਤੇ ਖਾਣੇ ਵੀ ਛਡ ਬੈਠੇ ਸੇ। ਫੇਰ ਆਪ ਜੀ ਬ੍ਰਿਛਾਂ ਦੇ ਸੁਕੇ ਟੁੰਡ ਭਾਲ ਕੇ ਉਨ੍ਹਾਂ ਵਿਚ, ਜੋ ਲਕੜ ਗਰਕੇ ਆਟਾ ਜਿਹਾ ਹੋ ਜਾਂਦਾ ਹੈ, ਉਸੇ ਪਰ ਨਿਰਬਾਹ ਕਰਨ ਲਗ ਪਏ। ਇਕ ਦਿਨ ਉਸ ਆਟੇ ਜਿਹੇ ਵਿਚ, ਜੋ ਇਕ ਪੁਰਾਣੇ ਟੁੰਡ ਵਿਚ ਸੀ, ਕੀੜੇ ਤੁਰਦੇ ਦੇਖੇ ਤਾਂ ਉਹ ਵੀ ਖਾਣਾ ਛਡ ਦਿਤਾ; ਕਿ ਮੈਂ ਇਨ੍ਹਾਂ ਕੀੜਿਆਂ ਦੀ ਖੁਰਾਕ ਖਾਕੇ ਇਨ੍ਹਾਂ ਨੂੰ ਕਿਉਂ ਭੁੱਖਾ ਰਖਾਂ। ਫੇਰ ਫਾਕੇ ਕੜਾਕੇ ਸਹਿੰਦੇ ਇਕ ਗੁਰਮੁਖ ਸਿਖ ਸੰਤ ਪਾਸ ਆਏ*। ਉਨ੍ਹਾਂ ਨੇ ਸੁਮਤਿ ਦਿਤੀ ਕਿ ਇਨ੍ਹਾਂ ਹਠਾਂ ਤਪਾਂ ਤਜਾਗਾਂ ਨਾਲੋਂ ਸਾਈਂ ਦਾ ਨਾਮ ਸ੍ਰੇਸ਼ਟ ਹੈ। ਅੰਨ ਪਾਣੀ ਖਾਓ ਸੰਜਮ ਦਾ, ਇਹ ਤਾਂ ਠੀਕ ਹੈ ਵਜਸਨਾ ਵਿਚ ਨਹੀਂ ਪੈਣਾ ਚਾਹੀਦਾ, ਪਰ ਅਤਿ ਨਾ ਕਰ। ਗੁਰੂ ਜੀ ਨੇ ਇਨ੍ਹਾਂ ਹਠਾਂ ਤਪਾਂ ਤੋਂ ਵਰਜਿਆ ਹੈ ਤੇ ਉਚ ਜੀਵਨ ਗੁਰਮੁਖ ਮਾਰਗ ਸਿਖਾਇਆ ਹੈ। ਸੋ ਫ਼ਰੀਦ ਜੀ ਜੋ ਜ਼ੁਹਦਾਂ ਵਿਚ ਪੈਕੇ ਕਰੜੇ ਹਠ ਤਪ ਕਰਦੇ ਸਨ, ਉਨ੍ਹਾਂ ਤੋਂ ਵਧ ਵਧਕੇ ਰਵਾਇਤਾਂ ਤੁਰ ਪਈਆਂ ਹੋਣ ਤਾਂ ਅਚਰਜ ਨਹੀਂ। ਉਨ੍ਹਾਂ ਦਾ ਬਾਰਾਂ ਬਾਰਾਂ ਬਰਸ ਬਨਾਂ ਵਿਚ ਰਹਿਣਾ ਉਨ੍ਹਾਂ ਦੀਆਂ ਜੀਵਨੀਆਂ ਵਿਚ ਲਿਖਿਆ ਹੈ। ਫ਼ਰੀਦ ਜੀ ਕੇਵਲ ਪੰਜਾਬ ਦੇ ਬਨਾਂ ਵਿਚ ਹੀ ਨਹੀਂ ਸਗੋਂ ਉਨ੍ਹਾਂ ਦਾ ਵਾਰਧਾ ਜ਼ਿਲੇ ਵਿਚ ਗਿਰਨਾਰ ਪਹਾੜੀ ਤੇ ਤਪ ਕਰਨਾ, ਫੇਰ ਜੂਨਾਗੜ੍ਹ ਵਿਚ ਦਾਤਾਰ ਜਾ ਟਿਕਣਾ ਵੀ ਦੱਸੀਦਾ ਹੈ। ਆਸਾਮ ਦੇ ਬਨਾਂ ਤਕ ਵੀ ਜਾਣਾ ਸੁਣੀਦਾ ਹੈ, ਤੇ ਨਿਸ਼ਾਨ ਵੀ ਮਿਲਦੇ ਹਨ। ਇਹ ਵੀ ਦੱਸੀਦਾ ਹੈ ਕਿ ਤੀਜੀ ਵੇਰਾਂ ਫੇਰ ਆਪ ਬਨੀਂ ਜਾਕੇ ਰਹੇ ਹਨ। ਇਸ ਤਰ੍ਹਾਂ ਤਪ ਹਠ ਜ਼ੁਹਦਾਂ ਕਰਦੇ ਨਾਮ ਆਰਾਧਨ ਵਿਚ ਲਗ ਪਏ। ਭਜਨ ਵਿਚ ਆਰੂੜ ਹੁੰਦੇ ਪ੍ਰੇਮ ਵਿਚ ਰਚਦੇ ਸਾਈਂ ਸਿਦਕ ਤੇ ਰਸ ਵਿਚ ਮੱਤੇ ਆਪ ਨੇ ਲੰਮਾ ਜੀਵਨ ਈਸ਼੍ਵਰ ਪਰਾਇਣਤਾ ਵਿਚ ਬਸਰ ਕੀਤਾ। ਆਪ ਦੀ ਉਮਰ ੯੦ ਤੋਂ ਉੱਪਰ ਦੱਸੀਦੀ ਹੈ। ਆਪ ਜੀ ਦਾ ਚਲਾਣਾ ਹਿਜਰੀ ੬੬੪, ਈਸਵੀ ੧੨੬੬ ਵਿਚ ਹੋਇਆ। ਬੀਮਾਰੀ ਆਖਰੀ ਜਿਸ ਨਾਲ ਗੁਜ਼ਰੇ ਜ਼ਾਤੁਲਰੀਹ (ਨਮੋਨੀਆ) ਸੀ। ਕਈਆਂ ਦਾ ਖਿਆਲ ਹੈ ਕਿ ਆਪ ੧੨੫ ਬਰਸ ਜੀਵੇ, ਪਰ ਏਹ ਠੀਕ ਨਹੀਂ, ਕਿਉਂਕਿ ਜਨਮ ਚਲਾਣੇ ਦੇ ਸੰਮਤ ਲਿਖੇ ਹੋਏ ਮਿਲਦੇ ਹਨ।

ਫਰੀਦ ਜੀ ਦੇ ਜੀਵਨ ਸਮਾਚਾਰ ਲੰਮੇ ਹਨ; ਖਾਲਸਾ ਟਰੈਕਟ ਸੁਸਾਇਟੀ ਵਲੋਂ ਦੋ ਟਰੈਕਟਾਂ ਵਿਚ ਚੋਖੇ ਹਾਲ ਛਪ ਚੁਕੇ ਹੋਏ ਹਨ। ਇਨ੍ਹਾਂ ਉਤੇ ਮੁੜ ਪੁਨਰ ਵੀਚਾਰ ਹੋਕੇ ਸੁਸਾਇਟੀ ਦਾ ਛਾਪਣੇ ਦਾ ਖਿਆਲ ਹੈ; ਇਸ ਲਈ ਉਪਰ ਸੰਖੇਪ ਜਿਹੇ ਹਾਲ ਅਸਾਂ ਦਿਤੇ ਹਨ। ਪਰ ਅਜ ਕਲ ਦੇ ਸੂਫ਼ੀ ਮੁਸਲਮਾਨਾਂ ਦੇ ਵਰਤਾਉ ਵਿਚ ਜੋ ਕੁਛ ਦਿੱਸਦਾ ਹੈ ਉਹ ਫ਼ਰੀਦ ਜੀ ਦੇ ਸਮੇਂ ਨਹੀਂ ਸੀ। ਹਰ ਸੂਫ਼ੀ ਇਸਲਾਮ ਫੈਲਾਉਣ ਦਾ ਉੱਨਾ ਹੀ ਹਠੀ ਸੀ, ਜਿੰਨਾ ਕੁ ਸ਼ਰਈ ਕਾਜ਼ੀ ਯਾ ਤਲਵਾਰ-ਜ਼ਨ ਬਾਦਸ਼ਾਹ ਹੁੰਦਾ ਸੀ। ਫ਼ਰੀਦ ਜੀ ਨੇ ਵੀ ਜਾਤਾਂ ਦੀਆਂ ਜਾਤਾਂ ਹਿੰਦੂਆਂ ਦੀਆਂ ਮੁਸਲਮਾਨ ਕੀਤੀਆਂ

---

* ਇਕ ਗਲ ਤਾਂ ਸਾਨੂੰ ਨਿਜਦੇ ਤੌਰ ਤੇ ਪਤਾ ਹੈ ਕਿ ਇਕ ਸਿਖ ਤਤਿਖਜੂ ਯੱਕੇ ਗੱਡੇ ਤੇ ਨਹੀਂ ਚੜ੍ਹਦੇ ਸਨ, ਜਿਥੇ ਜਾਣ, ਪੈਦਲ ਜਾਂਦੇ ਸਨ ਕਿ ਜਾਨਵਰਾਂ ਨੂੰ ਖੇਚਲ ਹੁੰਦੀ ਹੈ, ਲੇਖਾ ਦੇਣਾ ਪਵੇਗਾ।

ਸਨ; ਜਿਨ੍ਹਾਂ ਵਿਚੋਂ ਬਹੁਤ ਥੋੜੇ ਹਿੰਦੂ ਰਹਿ ਗਏ ਸੀ। ਯਥਾ ਸਿਆਲ (ਜੋ ਜਦ ਹਿੰਦੂ ਹੁੰਦੇ ਸਨ ਤਾਂ ਗਿਦੜ ਕਹਾਉਂਦੇ ਸਨ), ਰਾਂਝੇ, ਝਬ, ਗੋਦਲ, ਚੀਮੇ, ਟ੍ਰਿਵਾਣੇ, ਖੇੜੇ, ਹਕਾਰਾ ਪੌਨ, ਢੋਡੀ, ਸੋਧਰੇ, ਥਤੇ, ਵਿਜ, ਹਾਂਡੇ, ਸ਼ੈਹਤੀ ਆਦਿ। ਅਛੂਤ ਜਾਤੀਆਂ ਵੀ ਫ਼ਰੀਦ ਜੀ ਨੇ ਕਈ ਮੁਸਲਮਾਨ ਕੀਤੀਆਂ। ਆਪ ਧਾਗੇ ਤਵੀਤ ਵੀ ਦਿਆ ਕਰਦੇ ਸਨ। ਖਾਸ ਲਿਖਾਰੀ ਏਹ ਤਾਅਵੀਜ਼ ਲਿਖਦਾ ਹੁੰਦਾ ਸੀ। ਰਾਜ ਮੁਸਲਮਾਨੀ ਸੀ, ਦੀਨ ਕਬੂਲ ਕਰਕੇ ਬੜੀਆਂ ਰਿਆਇਤਾਂ ਮਿਲਦੀਆਂ ਸਨ, ਨਾਲ ਫ਼ਰੀਦ ਜੀ ਦਾ ਹਠ, ਤਪ, ਤਜਾਗ, ਵੈਰਾਗ, ਭਜਨ ਬੰਦਗੀ ਤੇ ਮਿੱਠੀ ਵਾਕ ਰਚਨਾ ਅਸਰ ਕਰਦੀ ਸੀ।

ਕਿਉਂ ਗੁਰੂ ਜੀ ਨੇ ਆਪ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਚਾੜ੍ਹੀ? ਇਹ ਉਨ੍ਹਾਂ ਦੀ ਸਮਦ੍ਰਿਸ਼ਟੀ ਦਾ ਕਮਾਲ ਹੈ। ਜਿਸ ਬਾਣੀ ਵਿਚ ਆਪ ਨੇ ਬਾਣੀ ਦੇ ਕਰਤਾ ਦੀ ਵਾਹਿਗੁਰੂ ਜੀ ਨਾਲ ਲਗਨ ਨੂੰ ਸੱਚੀ ਤੇ ਕਮਾਲ ਦੀ ਡਿਠਾ, ਜਿਸ ਦਾ ਪ੍ਰੇਮ ਰਬ ਜੀ ਨਾਲ ਸਰਲਤਾ ਵਾਲਾ, ਸਚਾ ਤੇ ਅਤਿਸਯਤਾ ਵਾਲਾ ਪਾਇਆ, ਉਹ ਚਾਹੇ ਕਿਸੇ ਮਤ ਦੇ ਸਨ, ਕਿਸੇ ਕਿਸਮ ਦੀ ਤਪੱਸਿਆ ਯਾ ਸਾਧਨਾ ਤੋਂ ਸ਼ੁਰੂ ਹੋਏ ਸਨ, ਪਰ ਅਖੀਰ ਵਿਚ ਅਕਾਲ ਪੁਰਖ ਨੂੰ ਅੱਪੜੇ ਸਨ; ਉਨ੍ਹਾਂ ਦੀ ਬਾਣੀ ਉਸ ਇਸ਼ਕ ਦੀ ਕਸਵਟੀ ਦੀ ਕੱਸ ਨਾਲ ਪਰਖਕੇ, ਆਪਣੇ ਅਨੁਭਵੀ ਗਜਾਨ ਨਾਲ ਉਨ੍ਹਾਂ ਦੀ ਆਤਮ ਅਰੂੜਤਾ ਪਰਖਕੇ ਬਿਨਾ ਲਿਹਾਜ਼, ਜ਼ਾਤ, ਪਾਤ, ਮਜ਼ਹਬ ਦੇ ਸਵੀਕਾਰ ਕੀਤੀ। ਸੰਤਾਂ ਸਾਧੂਆਂ ਫ਼ਕੀਰਾਂ ਦੀ ਤਤਿਖਜਾ ਆਦਿ ਘਾਲਾਂ ਨੂੰ, ਜੋ ਕਈ ਵੇਰ ਉਹ ਲੋਕ ਕਹਿੰਦੇ ਹਨ, ਦੇ ਹਾਲ ਪੜ੍ਹ ਸੁਣਕੇ ਹੈਰਾਨ ਹੋਣਾ ਤੇ ਉਨ੍ਹਾਂ ਨੂੰ ਮਾੜੇ ਸਮਝਣਾ ਠੀਕ ਨਹੀਂ। ਵੈਰਾਗ ਦੀਆਂ ਲਗਨਾਂ ਜਦ ਤੀਬਰ ਹੋ ਲਗਦੀਆਂ ਹਨ, ਤਾਂ ਕਈ ਵੇਰ ਦੂਰ ਲੈ ਜਾਂਦੀਆਂ ਹਨ ਪਰ ਉਹਨਾਂ ਦੀਆਂ ਸਚਿਆਈਆਂ ਉਨ੍ਹਾਂ ਨੂੰ ਅੰਤ ਟਿਕਾਣੇ ਪੁਚਾ ਦੇਂਦੀਆਂ ਹਨ। ਤਪ ਰਿਆਜ਼ਤਾਂ ਪਾਪ ਨਹੀਂ ਹਨ, ਪਰ ਹਰ ਕੋਈ ਨਹੀਂ ਕਰ ਸਕਦਾ। ਤੇ ਕਠਨਤਾਈਆਂ ਗ੍ਰਿਹਸਤ ਮਾਰਗ ਤੋੜ ਦੇਂਦੀਆਂ ਹਨ; ਗੁਰੂ ਜੀ ਨੇ ਇਸੇ ਕਰਕੇ ਸਹਜ ਦਾ ਮਾਰਗ ਟੋਰਿਆ ਤੇ ਨਾਮ ਦੇ ਲੜ ਲਾਕੇ ਸਿੱਧੀ ਸੇਧ ਬੰਨ੍ਹ ਦਿੱਤੀ: **'ਨਾਮ ਤੁਲਿ ਕਛੁ ਅਵਰੁ ਨ ਹੋਇ'**। (ਸੁਖਮਨੀ-੨) ਗੁਰੂ ਜੀ ਦੀ ਪਰਖ ਉਹ ਪਰਖ ਨਹੀਂ ਸੀ ਜੋ ਮਜ਼ਹਬੀ ਤਅੱਸਬ ਵਾਲਿਆਂ ਦੀ ਹੁੰਦੀ ਹੈ, ਨਾਂ ਓਹ ਵਿਦਵਾਨਾਂ ਦੇ ਵਾਲ ਦੀ ਖਾਲ ਖਿੱਚਵੀਂ ਤੇ ਇਕ ਨਲਕੀ ਵਿਚ ਪਾਕੇ ਕੱਢਣ ਵਾਲੀ ਸਿਆਣ ਹੁੰਦੀ ਸੀ। ਉਨ੍ਹਾਂ ਦਾ ਤਰਾਜ਼ੂ ਦੈਵੀ ਸੀ, ਜੋ ਦੱਸ ਦੇਂਦਾ ਸੀ ਕਿ ਅੰਤ ਉਨ੍ਹਾਂ ਦੀ ਬਿਖਮ ਗਾਂਠ ਖੁਲ ਗਈ ਸੀ। ਉਨ੍ਹਾਂ ਦੀ ਬੰਦਗੀ ਉਨ੍ਹਾਂ ਨੂੰ ਚਰਨ ਸ਼ਰਨ ਪੁਜਾ ਰਹੀ ਸੀ ਤੇ ਉਹ ਅਨੁਭਵ ਦੇ ਦੇਸ਼ ਅੱਪੜ ਰਹੇ ਸਨ। ਇਸ ਲਈ ਹਰ ਜਾਤ ਤੇ ਮਤਿ ਵਾਲੇ ਦੀ ਬਾਣੀ ਜੋ ਦਰ ਅੱਪੜੇ ਹੋਏ ਸੀ ਤੇ ਨਾਮ ਦੇ ਕਾਯਲ ਤੇ ਧਾਰਨੀ ਸੇ ਆਪ ਨੇ ਸ੍ਵੀਕਾਰ ਕੀਤੀ।

## ਸ਼ੇਖ ਇਬਰਾਹੀਮ, ਫਰੀਦ ਸਾਨੀ ਯਾ ਫਰੀਦ ਸਾਲਸ

ਉਪਰ ਜਿਸ ਬਾਬਾ ਫਰੀਦ ਦਾ ਸੰਖੇਪ ਜ਼ਿਕਰ ਆਇਆ ਹੈ, ਉਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲੇ ਹੋ ਚੁਕੇ ਸੇ, ਗੁਰੂ ਜੀ ਦੇ ਸਮੇਂ ਫਰੀਦ ਜੀ ਦੀ ਗੱਦੀ ਤੇ ਸ਼ੇਖ ਇਬਰਾਹੀਮ ਜੀ ਸਨ, ਇਨ੍ਹਾਂ ਦਾ ਨਾਮ ਪੁਰਾਤਨ ਜਨਮ ਸਾਖੀ ਵਿਚ 'ਸ਼ੇਖ ਬ੍ਰਿਹਮੁ' ਕਰਕੇ ਲਿਖਿਆ ਹੈ ਤੇ ਇਹ ਵੀ ਲਿਖਿਆ ਹੈ ਕਿ 'ਪਟਣ ਕਾ ਪੀਰੁ ਸ਼ੇਖ ਫਰੀਦੁ ਥਾ, ਤਿਸ ਕੈ ਤਖਤਿ ਤੇ ਸੇਖੁ ਬ੍ਰਿਹਮੁ ਥਾ।' ਇਕ ਵੇਰ ਆਸਾ ਦੇਸ਼ ਵਿਚ ਤੇ ਇਕ ਵੇਰ ਪਟਣ, ਦੋ ਵੇਰ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਇਸ ਨਾਲ ਹੋਈ ਇਸ ਜਨਮ ਸਾਖੀ ਵਿਚ ਲਿਖੀ ਹੈ। ਭਾਈ ਮਨੀ ਸਿੰਘ ਜੀ ਦੱਸਦੇ ਹਨ ਕਿ ਦੁਇ ਵੇਰ ਇਕੋ ਸ਼ਖਸੀਅਤ ਨਾਲ ਮੇਲ ਹੋਇਆ ਹੈ। ਸੋ ਦੋਇ ਮੁਲਾਕਾਤਾਂ ਸ਼ੇਖ ਬ੍ਰਾਹਮ (ਸ਼ੇਖ ਇਬ੍ਰਾਹੀਮ) ਨਾਲ ਹੋਈਆਂ।

ਸ਼ੇਖ ਬ੍ਰਿਹਮ ਆਪਣੇ ਵਡੇਰੇ ਸ਼ੇਖ ਫਰੀਦ ਵਾਂਙੂ ਬੜਾ ਜ਼ੁਹਦੀ, ਤਪੱਸਵੀ ਵੈਰਾਗੀ ਤੇ ਹਠੀ ਤਪੀ ਹੋਇਆ ਹੈ। ਇਸੇ ਕਰਕੇ ਇਸ ਨੂੰ ਫਰੀਦ ਸਾਨੀ (ਦੂਜਾ ਫਰੀਦ), ਯਾ ਫਰੀਦ ਸਾਲਸ (ਤੀਜਾ ਫਰੀਦ ਯਾ ਫਰੀਦ ਸਾਲਸੀ ਕਰਨੇ ਵਾਲਾ) ਕਹਿੰਦੇ ਹਨ; ਬਲ ਰਾਜਾ ਵੀ ਇਸ ਦਾ ਖਿਤਾਬ ਸੀ। ਸ਼ਾਹ ਬ੍ਰਾਹਮ ਤੇ ਸ਼ੇਖ ਬ੍ਰਹਮ ਕਲਾਂ ਭੀ ਇਨ੍ਹਾਂ ਨੂੰ ਕਹਿੰਦੇ ਸਨ। ਆਪ ਜੀ ਸੰਨ ੯੧੭ ਹਿਜਰੀ ਵਿਚ ਗੱਦੀ ਤੇ ਬੈਠੇ ਸਨ। ਆਪ ਦਾ ਚਲਾਣਾ ੯੫੮ ਹਿਜਰੀ (੧੫੫੨ ਈ:) ਵਿਚ ਹੋਇਆ। ਆਪ ਦਾ ਸ਼ਰੀਰ ਸਰਹਿੰਦ ਵਿਚ ਦਫਨਾਇਆ ਗਿਆ ਸੀ।

ਸ਼ੇਖ ਬ੍ਰਿਹਮ ਜੀ ਦੀਆਂ ਕਰਾਮਾਤਾਂ ਵੀ ਸ਼ੇਖ ਫਰੀਦ ਵਾਂਙ ਪ੍ਰਸਿਧ ਬਹੁਤ ਸਨ। ਕਈ ਵੇਰ ਦੋਹਾਂ ਦੀਆਂ ਕਰਾਮਾਤਾਂ ਰਲ ਮਿਲ ਜਾਂਦੀਆਂ ਹਨ, ਸ਼ੇਖ ਬ੍ਰਹਮ ਵੀ ਜਾਪਦਾ ਹੈ ਕਿ ਫਰੀਦ ਦੇ ਫਿਰੇ ਹਿੰਦ ਦੇ ਕਈ ਟਿਕਾਣਿਆਂ ਤੇ ਗਿਆ ਹੈ, ਇਸ ਕਰਕੇ ਦੋਹਾਂ ਦੇ ਸਫਰਾਂ ਦੇ ਰੌਲੇ ਪੈ ਜਾਂਦੇ ਹਨ। ਉਨ੍ਹਾਂ ਟਿਕਾਣਿਆਂ ਤੇ ਤਪ ਕਰਨ ਦੀਆਂ ਦੋਹਾਂ ਦੀਆਂ ਤਪ ਰਵਾਇਤਾਂ ਵੀ ਰਲ ਮਿਲ ਜਾਂਦੀਆਂ ਹਨ, ਏਥੋਂ ਤਾਈਂ ਕਿ ਬਾਣੀ ਬਾਬਤ ਵੀ ਰੌਲੇ ਹਨ। ਸ਼ੇਖ ਫਰੀਦ ਦੀ ਬਾਣੀ ਪਹਿਲੇ ਸ਼ੇਖ ਫਰੀਦ ਦੀ ਸੁਣੀ ਜਾਂਦੀ ਹੈ। ਪਰ ਇਕ ਅੱਧ ਲੇਖਕਾਂ ਨੂੰ ਇਹ ਬਾਣੀ ਵੀ ਸ਼ੇਖ ਬ੍ਰਿਹਮ ਦੀ ਜਾਪਦੀ ਹੈ। ਜਨਮ ਸਾਖੀ ਵਿਚ ਜੋ ਗੁਰੂ ਜੀ ਨਾਲ ਗੱਲ ਬਾਤ ਸ਼ੇਖ ਬ੍ਰਿਹਮ ਦੀ ਹੈ ਉਸ ਵਿਚ ਉਹ ਕਈ ਸ਼ਲੋਕ ਬੋਲਦਾ ਹੈ ਜੋ ਸ਼ੇਖ ਫਰੀਦ ਦੀ ਬਾਣੀ ਦੇ ਹਨ; ਚਾਹੋ ਉਹ ਅਪਣੇ ਵਡਕੇ ਦੇ ਸ਼ਲੋਕ ਬੋਲਦਾ ਹੈ, ਚਾਹੋ ਬਾਣੀ ਦੀ ਰਚਜਤਾ ਹੋਣ ਕਰਕੇ ਓਹ ਆਪ ਬੀ ਵਾਕ ਉਚਾਰਦਾ ਹੈ। ਗਦੀ ਤੇ ਹੋਣ ਕਰਕੇ ਤੇ ਲਕਬ ਵੀ ਫ਼ਰੀਦ ਸਾਨੀ ਯਾ ਫ਼ਰੀਦ ਸਾਲਸ ਹੋਣ ਕਰਕੇ ਖਿਆਲ ਕੀਤਾ ਜਾਂਦਾ ਹੈ ਕਿ ਬਾਣੀ ਉਸ ਦੀ ਹੋ ਸਕਦੀ ਹੈ। ਜਨਮ ਸਾਖੀ ਦਾ ਰੁਖ਼ ਵੀ ਇਸੇ ਪਾਸੇ ਹੈ*। ਦੂਜੇ ਪਾਸੇ ਖਿਆਲ ਇਹੀ ਹੈ ਕਿ ਬਾਣੀ ਪਹਿਲੇ ਸ਼ੇਖ ਫ਼ਰੀਦ ਦੀ ਹੈ ਤੇ ਇਹ ਖਿਆਲ ਬਹੁਤ ਵਡੇ ਦਾਇਰੇ ਦੀ ਮਨੌਤ ਵਿਚ ਹੈ, ਤੇ ਉਨ੍ਹਾਂ ਦੇ ਜੀਵਨ ਸਮਾਚਾਰ ਨਾਲ ਵਧੀਕ ਟਾਕਰਾ ਖਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਸ਼ੇਖ ਫ਼ਰੀਦ ਹੀ ਨਾਮ ਦਿੱਤਾ ਹੈ; ਹਰ ਹਾਲੇ ਇਹ ਵਿਸ਼ਯ ਵਧੇਰੇ ਵੀਚਾਰ ਦਾ ਹੈ, ਤੇ ਇਸ ਸੰਖੇਪ ਰਚਨਾਂ ਦੇ ਦਾਇਰੇ ਤੋਂ ਵਡੇਰਾ ਹੈ ਪਰ ਇਸ ਵਕਤ ਤਕ ਵਧੇਰੇ ਸ਼ੁਧ ਗਲ ਇਹੋ ਜਾਪਦੀ ਹੈ ਕਿ ਬਾਣੀ ਸ਼ੇਖ ਫ਼ਰੀਦ ਸ਼ਕਰ ਗੰਜ ਦੀ ਉਚਾਰੀ ਹੋਈ ਹੈ।

ਸ਼ੇਖ ਬ੍ਰਿਹਮ ਦੀਆਂ ਕਈ ਕਰਾਮਾਤਾਂ ਹਨ, ਕਈ ਤਪ ਹਠ, ਉਸ ਨੇ ਹਿੰਦ ਵਿਚ ਦੌਰਾ ਕੀਤਾ ਹੈ। ਆਸਾਮ ਗਿਆ ਹੈ ਓਥੇ ਗੁਰੂ ਨਾਨਕ ਦੇਵ ਜੀ ਨੂੰ ਮਿਲਿਆ ਹੈ। ਫੇਰ ਪਟਣ ਮੇਲ ਹੋਇਆ ਹੈ। ਭਾਈ ਮਨੀ ਸਿੰਘ ਜੀ ਲਿਖਦੇ ਹਨ:- 'ਬਾਬੇ ਕਹਿਆ ਮਰਦਾਨਿਆਂ ਪਟਣ ਅਸਾਂ ਨੇ ਜਾਵਣਾ ਹੈ ਕਿਉਂਕਿ ਸ਼ੇਖ ਬ੍ਰਿਹਮ ਨੂੰ ਉਪਦੇਸ਼ ਕੀਤਾ ਸੀ ਸੋ ਦੇਖਾਂ ਉਸ ਨੂੰ ਉਪਦੇਸ਼ ਚਿਤ ਹੈ ਕਿ ਵਿਸਰ ਗਿਆ ਹੈ।

---

* ਸ਼ੇਖ ਫਰੀਦ ਦੀ ਰਚਨਾਂ ਤੋਂ ਬੀ ਇਹ ਸ਼ੱਕ ਪੈ ਜਾਂਦੇ ਹਨ, ਮਸਲਨ ਓਹ ਕਹਿੰਦੇ ਹਨ:-

ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥

ਪਹਿਲੇ ਫਰੀਦ ਨੇ ਆਪਣਾ ਆਸਣ ਟੋਰਿਆ ਸੀ, ਕੋਈ ਹੋਰ ਫਰੀਦ ਹੀ ਕਹਿ ਸਕਦਾ ਹੈ ਕਿ ਜਿਸ ਗਦੀ ਤੋਂ ਮੈਂ ਬੈਠਾ ਹਾਂ ਅਗੇ ਕਈ ਬੈਠ ਗਏ ਹਨ। ਜੇ ਆਸਣ ਅਰਥ ਕੇਵਲ ਘਰ ਮਾਤ੍ਰ ਕੀਤਾ ਜਾਵੇ ਤਾਂ ਪਹਿਲੇ ਬਾਬੇ ਫਰੀਦ ਨੂੰ ਪਾਕ ਪਟਣ ਦਾ ਘਰ ਬੀ ਪਹਿਲਾ ਹੀ ਘਰ ਸੀ, ਪਿਛਲੇ ਘਰ ਤਾਂ ਕਾਬਲ ਰਹਿ ਗਏ ਸਨ।

# ਸ਼ਜਰਾ-ਨਸਬ ਸ਼ੇਖ ਬ੍ਰਿਹਮ

ਸ਼ੇਖ਼ ਸ਼ਈਬ

|

ਸ਼ੇਖ਼ ਜਮਾਲਉੱਦੀਨ

|

ਸ਼ੇਖ਼ ਫ਼ਰੀਦ ਸ਼ਕਰ ਗੰਜ

|

ਖ੍ਵਾਜਾ ਸ਼ੇਖ਼ ਦੀਵਾਨ ਬਦਰੁੱਦੀਨ ਸੁਲੇਮਾਨ

|

ਖ੍ਵਾਜਾ ਦੀਵਾਨ ਪੀਰ ਅਲਾਉੱਦੀਨ ਮੌਜੇ ਦਰਯਾ

|

ਖ੍ਵਾਜਾ ਦੀਵਾਨ ਮੁਅੱਯੁੱਦੀਨ

|

ਖ੍ਵਾਜਾ ਦੀਵਾਨ ਪੀਰ ਫਜ਼ਲ

|

ਖ੍ਵਾਜਾ ਮੁਨੱਵਰ ਸ਼ਾਹ

|

ਦੀਵਾਨ ਪੀਰ ਬਹਾਉੱਦੀਨ, ਹਾਰੂਨ

|

ਦੀਵਾਨ ਸ਼ੇਖ਼ ਅਹਿਮਦ ਸ਼ਾਹ

|

ਦੀਵਾਨ ਪੀਰ ਅਤਾਉੱਲਾ

|

ਖ੍ਵਾਜਾ ਸ਼ੇਖ਼ ਮੁਅਤਮਿਦ

|

ਸ਼ੇਖ਼ ਬ੍ਰਿਹਮ ਫਰੀਦ ਸਾਨੀ ਯਾ ਸਾਲਸ, ਬਲ ਰਾਜਾ ਆਦਿ

----------

# ਆਸਾ ਸੇਖ ਫਰੀਦ ਜੀਉ ਕੀ ਬਾਣੀ*

## ੧ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
|---|---|
| **ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥ ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥ ੧ ॥** | ਜਿਨ੍ਹਾਂ ਦੀ (ਵਾਹਿਗੁਰੂ ਜੀ ਨਾਲ) ਦਿਲੋਂ ਪ੍ਰੀਤਿ ਹੈ ਓਹੀ ਸੱਚੇ (ਕਹੀਦੇ) ਹਨ, ਜਿਨ੍ਹਾਂ ਦੇ ਮਨ ਵਿਚ (ਕੁਛ) ਹੋਰ ਹੈ ਤੇ ਮੂੰਹ ਵਿਚ (ਕੁਛ) ਹੋਰ ਓਹ ਕੱਚੇ ਕਹੀਦੇ ਹਨ॥੧॥ |
| **ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥ ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥ ੧ ॥ ਰਹਾਉ ॥** | ਜੋ ਵਾਹਿਗੁਰੂ ਜੀ ਦੇ ਦੀਦਾਰ ਦੇ ਸ਼ੌਕ ਵਿਚ (ਉਸਦੇ) ਪ੍ਰੇਮ ਵਿਚ ਰੰਗੇ ਗਏ ਹਨ (ਓਹ ਦਰਵੇਸ਼ ਹਨ; ਪਰ) ਜਿਨ੍ਹਾਂ (ਬੰਦਿਆਂ) ਨੂੰ (ਸਾਈਂ ਦਾ) ਨਾਮ ਭੁੱਲ ਗਿਆ ਹੈ ਓਹ ਧਰਤੀ ਉਤੇ ਭਾਰੂ ਹਨ॥ਰਹਾਉ॥ |
| **ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥ ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥ ੨ ॥** | (ਵਾਹਿਗੁਰੂ ਦੇ) ਦਰ ਤੇ ਦਰਵੇਸ਼ ਓਹੀ ਹਨ (ਜਿਨ੍ਹਾਂ ਨੂੰ ਉਸ ਨੇ) ਆਪ (ਆਪਣੇ) ਲੜ ਲਾ ਲਿਆ ਹੈ, ਉਨ੍ਹਾਂ ਦੀ ਜੰਮਣ ਵਾਲੀ ਮਾਂ ਧੰਨਤਾ ਦੇ ਜੋਗ ਹੈ (ਤੇ) ਉਨ੍ਹਾਂ ਦਾ (ਸੰਸਾਰ ਤੇ) ਆਉਣਾ ਸਫਲ ਹੈ॥੨॥ |
| **ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥ ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥ ੩ ॥** | ਤੂੰ ਪਾਲਣਹਾਰ ਹੈਂ, ਪਾਰ ਤੋਂ ਰਹਿਤ ਹੈਂ, ਗੰਮਤਾ ਤੋਂ ਪਰੇ ਹੈਂ ਤੇ ਬੇਅੰਤ ਹੈਂ, ਮੈਂ (ਉਨ੍ਹਾਂ ਦੇ) ਪੈਰ ਚੁੰਮਦਾ ਹਾਂ ਜਿਨ੍ਹਾਂ ਨੇ ਇਹ ਸੱਚ ਪਛਾਣ ਲਿਆ ਹੈ॥੩॥ |
| **ਤੇਰੀ ਪਨਹ ਖੁਦਾਇ ਤੂ ਬਖਸੰਦਗੀ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥ ੪ ॥੧॥** | ਹੇ ਵਾਹਿਗੁਰੂ! (ਮੈਨੂੰ) ਤੇਰੀ ਹੀ ਓਟ ਹੈ, ਤੂੰ ਬਖਸ਼ਿਸ਼ ਕਰਨ ਵਾਲਾ ਹੈਂ, ਸ਼ੇਖ ਫ਼ਰੀਦ (ਆਪਣੇ ਦਰ ਖੜੇ) ਨੂੰ (ਆਪਣੀ) ਭਗਤੀ ਦਾ ਖ਼ੈਰ ਪਾ॥੪॥੧॥ |

**ਪਦਅਰਥ**— ਮੁਹਬਤਿ=ਪ੍ਰੇਮ, ਪਿਆਰ, ਇਸ਼ਕ। ਕਾਂਢੇ ਕਚਿਆ=ਕੱਚੇ ਕੱਢੀਦੇ ਹਨ, ਕੱਚੇ ਕਹੀਦੇ ਹਨ। ਰਤੇ=ਰੰਗੇ ਹੋਏ। ਇਸਕ=ਪ੍ਰੇਮ। ਭੁਇ=ਧਰਤੀ, ਪ੍ਰਿਥਵੀ। ਦਰਵੇਸ=ਫ਼ਕੀਰ। ਦਰਵੇਸ਼ ਦਾ ਅਰਥ ਹੈ ਦਰਵਾਜ਼ੇ ਤੇ ਆ ਕੇ ਮੰਗਣ ਵਾਲਾ, ਪਰ ਮੁਰਾਦ ਹੈ ਵਾਹਿਗੁਰੂ ਦੇ ਦਰ ਦੇ ਯਾਚਕ ਤੋਂ। ਪਰਵਦਗਾਰ=ਪਾਲਣਹਾਰ। ਅਪਾਰ=ਜਿਸ ਦਾ ਪਾਰ ਨਾ ਪਾ ਸਕੇ। ਅਗਮ=ਜਿਸ ਤਕ ਮਨ ਇੰਦ੍ਰੀਆਂ ਦੀ ਪਹੁੰਚ ਨਾ ਹੋ ਸਕੇ। ਬੇਅੰਤ=ਜਿਸ ਦਾ ਅੰਤ ਨਾ ਪਾਇਆ ਜਾ ਸਕੇ। ਮੂੰ-ਮੈਂ। ਪਨਹ=ਪਨਾਹ, ਸ਼ਰਨ। ਬਖਸੰਦਗੀ=ਬਖਸ਼ਿਸ਼ ਕਰਨਹਾਰ। ਖੈਰੁ=ਭਿਖਯਾ। ਬੰਦਗੀ=ਭਗਤੀ।

---

* ਆਸਾ ਰਾਗ ਦੇ ਇਨਾਂ ਦੋ ਸ਼ਬਦਾਂ ਦਾ ਅਰਥ ਤੇ ਵਜਾਖਜਾ ਸੰਥਜਾ ਪੋਥੀ ਛੇਵੀਂ ਦੇ ਪੰਨਾ ੩੦੭੦ ਤੋਂ ੩੦੭੬ ਤੱਕ ਪਰ ਬੀ ਛਪ ਚੁਕਾ ਹੈ ਥੋੜੇ ਥੋੜੇ ਫਰਕ ਨਾਲ।

**ਭਾਵ—** ਪਹਿਲੀਆਂ ਦੋ ਤੁਕਾਂ ਵਿਚ ਸੱਚੀ ਪ੍ਰੀਤ ਵਾਲਿਆਂ ਤੇ ਪਖੰਡ ਦੀ ਪ੍ਰੀਤ ਵਾਲਿਆਂ, ਜਿਨ੍ਹਾਂ ਦੇ ਅੰਦਰ ਪ੍ਰੀਤ ਕੋਈ ਨਹੀਂ ਤੇ ਬਾਹਰੋਂ ਬਨਾਵਟਾਂ ਪ੍ਰੀਤ ਦੀਆਂ ਕਰਦੇ ਹਨ ਦਾ ਟਾਕਰਾ ਹੈ। ਰਹਾਉ ਵਿਚ ਜਾਕੇ ਸਾਫ਼ ਕਰ ਦੇਂਦੇ ਹਨ ਕਿ ਆਪ ਵਾਹਿਗੁਰੂ ਦੇ ਪ੍ਰੀਤਵਾਨਾਂ, ਸਚੇ ਭਗਤਾਂ ਤੇ ਪਖੰਡੀ ਭਗਤਾਂ ਦਾ ਟਾਕਰਾ ਕਰ ਰਹੇ ਹਨ। ਹਾਂ, ਇਸ ਵਿਚ ਰੱਬ ਦੇ ਇਸ਼ਕ ਵਿਚ ਰੱਤਿਆਂ ਦਾ, ਜੋ ਨਾਮ ਵਿਚ ਰਚ ਰਹੇ ਹਨ ਤੇ ਨਾਮ ਵਿਹੂਣੇ ਗ਼ਾਫ਼ਲਾਂ ਦਾ ਟਾਕਰਾ ਹੈ, ਗੋਯਾ ਦੋਹਾਂ ਵਿੰਚ ਪਰਮੇਸ਼ੁਰ ਦੇ ਪਿਆਰਿਆਂ ਨੂੰ ਕੱਚਿਆਂ ਤੇ ਗ਼ਾਫ਼ਲਾਂ ਦੋਹਾਂ ਤੋਂ ਉੱਚਾ ਵੱਡਾ ਤੇ ਸਫ਼ਲ ਆਇਆ ਦੱਸਿਆ ਹੈ। ਅੰਕ ੨ ਵਿਚ ਦਿਲੋਂ ਮੁਹੱਬਤ ਵਾਲੇ, ਨਾਮ ਵਾਲੇ, ਦੀਦਾਰ ਦੇ ਸ਼ੌਕ ਵਾਲੇ ਭਗਤ ਦੀ ਮਹਿਮਾ ਕਹੀ ਹੈ।ਅੰਕ ੩ ਵਿਚ ਅਰਦਾਸ ਹੈ ਸਚ ਦੇ ਪ੍ਰੇਮੀ ਭਾਵ ਦਰਵੇਸ਼ਾਂ ਦੇ ਦੀਦਾਰ ਲਈ ਤੇ ਅੰਕ ੪ ਵਿਚ ਅਰਦਾਸ ਹੈ ਕਿ ਵਾਹਿਗੁਰੂ ਜੀ ਪਹਿਲੋਂ ਦੇ ਕੀਤੇ ਬਖਸ਼ ਲਵੇ, ਅਪਣੀ ਓਟ ਦੇਵੇ ਤੇ ਸੱਚੀ ਭਗਤੀ ਦਾ ਖੈਰ ਪਾਵੇ।

| ਮੂਲ | ਅਰਥ |
|---|---|
| **ਆਸਾ ॥ ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥ ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥ ੧ ॥** | ਸ਼ੇਖ ਫਰੀਦ ਕਹਿੰਦਾ ਹੈ: ਹੇ ਪਿਆਰੇ! ਤੂੰ ਅੱਲਾ ਨੂੰ ਲਗ (ਭਾਵ ਵਾਹਿਗੁਰੂ ਦਾ ਨਾਮ ਸਿਮਰਨ ਕਰ; ਕਿਉਂਕਿ) ਇਹ ਤਨ (ਜੋ ਤੈਨੂੰ ਮਿਲਿਆ ਹੋਇਆ ਹੈ) ਨਿਮਾਣੀ ਕਬਰ ਦੇ ਘਰ ਵਿਚ ਜਾ ਕੇ ਮਿੱਟੀ ਹੋ ਜਾਏਗਾ (ਇਸ ਨੇ ਸਦਾ ਨਹੀਂ ਰਹਿਣਾ)॥੧॥ |
| **ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥ ੧ ॥ ਰਹਾਉ ॥** | ਹੇ ਸ਼ੇਖ ਫਰੀਦ! (ਵਾਹਿਗੁਰੂ ਨਾਲ) ਮਿਲਾਵਾ ਹੁਣੇ ਹੀ ਹੋ ਸਕਦਾ ਹੈ, (ਜੇ ਤੂੰ ਇਨ੍ਹਾਂ) ਮਨ ਨੂੰ ਮਚਾਉਣ ਵਾਲੀਆਂ ਇੰਦ੍ਰੀਆਂ ਨੂੰ ਆਪਣੇ ਕਾਬੂ ਵਿਚ ਕਰ ਲਵੇਂ ਤਾਂ॥੧॥ਰਹਾਉ॥ |
| **ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ॥ ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥ ੨ ॥** | ਜਦ ਅਸੀਂ ਜਾਣਦੇ ਹਾਂ ਕਿ ਮਰ ਜਾਣਾ ਹੈ ਤੇ ਮੁੜ ਨਹੀਂ ਆਉਣਾ (ਤਾਂ ਫੇਰ) ਝੂਠੀ ਦੁਨੀਆਂ ਵਿਚ ਲਗ ਕੇ ਆਪਾ ਕਿਉਂ ਗੁਆਈਏ॥੨॥ |
| **ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥ ੩ ॥** | (ਸਾਨੂੰ ਆਪਾ ਬਚਾਉਣ ਲਈ ਇਹ ਕੁਛ ਕਰਨਾ ਚਾਹੀਦਾ ਹੈ ਕਿ ਇਕ ਤਾਂ ਸਦਾ) ਸੱਚ ਬੋਲੀਏ, ਧਰਮ (ਧਰੀਏ) ਤੇ ਝੂਠ ਕਦੇ ਨਾ ਬੋਲੀਏ ਅਤੇ ਜੋ ਗੁਰੂ ਰਾਹ ਦੱਸੇ ਮੁਰੀਦ ਹੋਕੇ (ਉਸ ਉਤੇ) ਟੁਰ ਪਈਏ॥੩॥ |
| **ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥ ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥੪॥** | (ਗੁਰੂ ਦੇ ਦੱਸੇ ਰਾਹ ਪਰ ਟੁਰਨ ਵਾਲੇ) ਸਤਿਪੁਰਖਾਂ ਨੂੰ ਪਾਰ ਲੰਘ ਜਾਂਦਿਆਂ (ਤੱਕ ਕੇ) ਜਗਜਾਸੂਆਂ ਦੇ ਮਨ ਧੀਰਜ ਬੱਝਦਾ ਹੈ (ਕਿ ਇਹ ਪਾਰ ਹੋ ਗਏ ਹਨ, ਇਨ੍ਹਾਂ ਦੇ ਦੱਸੇ ਤ੍ਰੀਕੇ ਨਾਲ ਅਸੀਂ ਬੀ ਪਾਰ ਹੋ ਜਾਵਾਂਗੇ)। (ਦੇਖ ਜੋ ਗੁਰੂ ਵਾਟ ਤੇ ਨਹੀਂ ਟੁਰੇ, ਉਨ੍ਹਾਂ ਦੇ) ਸੋਨੇ ਵਰਗੇ ਸਰੀਰ ਦੇ ਅੰਗ ਆਰਿਆਂ ਨਾਲ ਚੀਰੇ ਜਾਂਦੇ ਹਨ (ਭਾਵ ਸੁਹਣੇ ਸਰੀਰ ਅੰਤ ਦੁਖੀ ਹੁੰਦੇ ਹਨ)॥੪॥ |
| **ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥ ਜਿਸੁ ਆਸਣਿ ਹਮ ਬੈਠੇ** | ਹੇ ਸ਼ੇਖ (ਫਰੀਦ!) ਜਗ ਵਿਚ ਕੋਈ (ਇਸ ਮਾਨੁਖੀ) ਜੀਵਨ ਵਿਚ (ਸਦਾ) ਥਿਰ ਨਹੀਂ ਰਿਹਾ। ਜਿਸ ਟਿਕਾਣੇ ਤੇ |

**ਕੇਤੇ ਬੈਸਿ ਗਇਆ ॥ ੫ ॥**

ਅਸੀਂ (ਹੁਣ) ਬੈਠੇ ਹੋਏ ਹਾਂ (ਏਥੇ) ਕਈ ਬੈਠ ਗਏ ਹਨ।੫।

**ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ॥ ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥ ੬ ॥**

ਕਤਕ ਦੇ (ਮਹੀਨੇ) ਕੂੰਜਾਂ (ਆਉਂਦੀਆਂ ਹਨ), ਚੇਤ ਨੂੰ ਬਨ ਅਗਨੀ ਕੜਕਦੀ ਹੈ, ਸਾਵਣ (ਨੂੰ ਬਰਸਾਤ ਵਿਚ) ਬਿਜਲੀਆਂ (ਚਮਕਦੀਆਂ ਹਨ) ਤੇ ਸਿਆਲੇ ਵਿਚ ਪੀਆਂ ਦੇ ਗਲ ਵਿਚ (ਵਜਾਹੀਆਂ ਬੀਬੀਆਂ ਦੀਆਂ) ਸੁਹਣੀਆਂ ਬਾਹਾਂ ਸ਼ੋਭਦੀਆਂ ਹਨ (ਇਉਂ ਕਾਲ ਦਾ ਚੱਕਰ ਚਲ ਰਿਹਾ ਹੈ ਤੇ ਸਮਾਂ ਬੀਤ ਰਿਹਾ ਹੈ, ਥਿਰ ਕੁਛ ਨਹੀਂ)॥੬॥

**ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥ ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥ ੭ ॥**

(ਸੋ) ਮਨ ਵਿਚ ਵੀਚਾਰ ਲੈ ਕਿ ਟੁਰ ਜਾਣ ਵਾਲੇ (ਜੀਵ ਇਉਂ ਆਪਣੀ ਆਯੂ ਭੋਗਕੇ) ਟੁਰ ਰਹੇ ਹਨ (ਜਿਵੇਂ ਕਿਸੇ ਚੀਜ਼ ਨੂੰ) ਬਣਾਉਦਿਆਂ ਤਾਂ ਛੇ ਮਹੀਨੇ ਲਗਦੇ ਹਨ ਪਰ ਟੁਟਦਿਆਂ ਇਕ ਛਿਨ ਲਗਦੀ ਹੈ (ਤਿਵੇਂ ਹੀ ਕਈ ਵਰ੍ਹਿਆਂ ਵਿਚ ਬਣਦਾ ਸਰੀਰ ਬਿਨਸਣ ਵੇਲੇ ਇਕ ਛਿਨ ਵਿਚ ਬਿਨਸ ਜਾਂਦਾ ਹੈ)॥੭॥

**ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥ ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥ ੮ ॥ ੨ ॥**

ਹੇ ਫਰੀਦ! ਜ਼ਿਮੀਂ ਪੁੱਛਦੀ ਹੈ ਅਸਮਾਨ ਕੋਲੋਂ (ਕਿ ਇਸ ਸਰੀਰ ਨੂੰ ਜ਼ਿਮੀਂ ਪਰ ਸੁਟਕੇ ਇਸ ਦੇ ਚਲਾਉਣ ਹਾਰ) ਮਲਾਹ ਕਿਥੇ ਚਲੇ ਗਏ? (ਅਸਮਾਨ ਉਤਰ ਦੇਂਦਾ ਹੈ ਕਿ) ਕਬਰਾਂ ਵਿਚ ਪਏ (ਸਮਾ) ਜਾਲ (ਕਠਨਤਾ ਨਾਲ ਬਿਤਾ) ਰਹੇ ਹਨ ਤੇ ਉਨ੍ਹਾਂ ਦਾ ਮਨ (ਕੀਤੇ ਕਰਮਾਂ ਦੇ) ਉਲ੍ਹਾਮੇ ਸਹਿ ਰਿਹਾ ਹੈ॥੮॥੨॥

**ਪਦਅਰਥ**— ਅਲਹ ਲਗੇ=ਅੱਲਾ ਨੂੰ ਲੱਗ, ਭਾਵ ਵਾਹਿਗੁਰੂ ਨਾਮ ਸਿਮਰਨ ਕਰ। ਨਿਮਾਣੀ=ਮਾਣ ਤੋਂ ਹੀਣੀ। ਗਰੀਬਣੀ। ਗੋਰ=ਕਬਰ, ਮੜ੍ਹੀ। ਆਜੁ=ਅਜ ਹੀ, ਹੁਣੇ ਹੀ। ਟਾਕਿਮ=ਰੋਕ, ਕਾਬੂ ਕਰ। ਕੂੰਜੜੀਆਂ=ਕੂੰਜਾਂ ਭਾਵ ਹੈ ਇੰਦ੍ਰੀਆਂ। ਮਚਿੰਦੜੀਆ=ਮਚਾਉਣ ਵਾਲੀਆਂ, ਵਿਕਾਰਾਂ ਵਿਚ ਲੈ ਜਾਣ ਵਾਲੀਆਂ। ਘੁਮਿ=ਮੁੜਕੇ। ਵਵਾਈਐ=ਗੁਆਈਏ। ਵਾਟ=ਰਸਤਾ। ਜੋਲੀਐ=ਤੁਰ ਪਈਏ, ਅਖਤਜਾਰ ਕਰੀਏ। ਛੈਲ=ਸੁਹਣੇ, ਜੁਆਨ, ਗੱਭਰੂ ਭਾਵ ਸੰਤ, ਸਤਿ-ਪੁਰਖ, ਰੱਬ ਦੇ ਪਿਆਰੇ। ਗੋਰੀ=ਇਸਤ੍ਰੀ, ਭਾਵ ਜਗਜਾਸੂ। ਕੰਚਨ ਵੰਨੇ=ਸੋਨੇ ਰੰਗੇ, ਭਾਵ ਸੁਹਣੇ। ਪਾਸੇ=ਸਰੀਰ ਦੇ ਅੰਗ। ਕਲਵਤਿ=ਆਰਾ। ਹੈਯਾਤੀ=ਜ਼ਿੰਦਗੀ, ਉਮਰਾ। ਥਿਰੁ=ਕਾਇਮ, ਸਦਾ ਲਈ ਟਿਕਾਉ। ਆਸਣਿ=ਗੱਦੀ, ਬੈਠਣ ਦੀ ਥਾਂ, ਟਿਕਾਣਾ। ਕੇਤੇ=ਕਈ। ਡਉ=ਬਨ ਦੀ ਅੱਗ, ਆਪੇ ਲਗੀ ਬਨ ਦੀ ਅਗ, ਯਾ ਕਾਨਿਆਂ ਆਦਿ ਸਰਕੜਿਆਂ ਨੂੰ ਆਪ ਲਾਈ ਬਨ ਅਗਨੀ। ਬਾਹੜੀਆਂ=ਬਾਹਾਂ। ਗੰਢੇਦਿਆਂ ਛਿਅ ਮਾਹ=ਇਹ 'ਸਦੈਵੀ ਸਚ' ਹੈ ਕਿ ਜਿਸ ਸ਼ੈ ਦੇ ਬਨਾਉਣ ਵਿਚ ਤਾਂ ਛੇ ਮਹੀਨੇ ਲਗਦੇ ਹਨ ਉਸ ਨੂੰ ਤੋੜਨ ਲਈ ਥੋੜਾ ਸਮਾਂ ਲਗਦਾ ਹੈ। ਸਰੀਰ ਨੂੰ ਇਸ ਅਵਸਥਾ ਤਕ ਬਣਦਿਆਂ ਕਈ ਸਾਲ ਲਗ ਗਏ ਪਰ ਮਰਨ ਵੇਲੇ ਇਕ ਛਿਨ ਬੀ ਨਹੀਂ ਲਗਦੀ। ਸਰੀਰ ਨੂੰ ਛੇ ਮਹੀਨਿਆਂ ਵਿਚ ਬਣਦਾ ਕਹਿਣਾ ਭਾਵ ਨਹੀਂ ਹੈ, ਸਰੀਰ ਦੀ ਛਿਨ ਭੰਗਰਤਾ ਲਈ 'ਛਿਅ ਮਾਹ' ਬਣਨ ਤੇ ਛਿਨ ਵਿਚ ਟੁੱਟਣ ਦੀ ਮਿਸਾਲ ਵਰਤੀ ਹੈ। ਜਿਮੀ ਪੁਛੈ....ਜ਼ਿਮੀ ਪੁਛਦੀ ਹੈ ਅਸਮਾਨ ਕੋਲੋਂ ਕਿ ਇਹ ਸਰੀਰ ਹੁਣੇ ਏਥੇ ਟੁਰਦਾ

ਫਿਰਦਾ ਸੀ, ਪਰ ਹੁਣ ਇਸ ਦਾ ਚਲਾਉਣ ਹਾਰ ਖੇਵਟ ਇਸ ਨੂੰ ਮਰੇ ਹੋਏ ਨੂੰ ਪਰੇ ਸੁਟਕੇ ਕਿਥੇ ਚਲਾ ਗਿਆ ਹੈ?

**ਭਾਵ**— ਫਰੀਦ ਜੀ! ਅੰਕ ੨ ਵਿਚ ਦੱਸਦੇ ਹਨ ਕਿ ਜਦ ਅਸੀਂ ਜਾਣਦੇ ਹਾਂ ਕਿ ਮਰ ਜਾਣਾ ਹੈ ਤੇ ਮੁੜ ਨਹੀਂ ਆਉਣਾ* ਤਾਂ ਝੂਠੀ ਦੁਨੀਆਂ ਵਿਚ ਲਗ ਕੇ, ਭਾਵ ਸਾਂਈਂ ਨੂੰ ਭੁਲਾਕੇ ਆਪਣਾ ਆਪ ਕਿਉਂ ਬਿਰਥਾ ਗੁਆ ਰਹੇ ਹਾਂ। ਇਸ ਕਰਕੇ ਅੰਕ੧ ਵਿਚ ਉਪਦੇਸ਼ ਦੇਂਦੇ ਹਨ ਕਿ ਰੱਬ ਨਾਲ ਲਗ ਪਉ, ਭਾਵ ਯਾਦ ਦੁਆਰਾ ਉਸ ਨਾਲ ਜੁੜਿਆ ਰਹੁ। ਅੰਕ ੩ ਵਿਚ ਦੱਸਦੇ ਹਨ ਕਿ ਸਚ ਧਾਰਨ ਕਰ, ਝੂਠ ਦਾ ਤਿਆਗ ਕਰ, ਅਤੇ ਗੁਰੂ ਕੇ ਦੱਸੇ ਰਸਤੇ ਪਰ ਆਗਜਾਕਾਰੀ ਨਾਲ ਟੁਰ। ਅੰਕ ੪ ਵਿਚ ਦੱਸਦੇ ਹਨ ਕਿ ਸਤਿਪੁਰਖਾਂ ਦੀ ਕਰਨੀ ਵਲ ਦੇਖ, ਉਨ੍ਹਾਂ ਦੀ ਪ੍ਰਾਪਤੀ ਨੂੰ ਤੱਕ, ਉਹ ਦੇਖ ਸੰਸਾਰ ਸਾਗਰ ਨੂੰ ਤਰ ਰਹੇ ਹਨ ਤੂੰ ਜੋ ਜਗਜਾਸੂ ਹੈਂ ਨਿਸਚਾ ਧਾਰ ਕਿ ਇਸ ਗੁਰੂ ਦੇ ਦੱਸੇ ਰਾਹੇ ਟੁਰਕੇ ਤੂੰ ਬੀ ਤਰੇਂਗਾ। ਛੈਲ ਬਾਂਕੇ ਜੁਆਨ ਨੂੰ ਕਹਿੰਦੇ ਹਨ, ਜਦੋਂ ਓਹ ਤਰਕੇ ਨਦੀ ਪਾਰ ਹੁੰਦੇ ਹਨ ਤਾਂ ਕਿਨਾਰੇ ਖੜੀਆਂ ਇਸਤ੍ਰੀਆਂ, ਜਿਨ੍ਹਾਂ ਨੇ ਉਹਨਾਂ ਤੋਂ ਜਾਚ ਸਿਖੀ ਹੈ, ਧੀਰਜ ਧਾਰਦੀਆਂ ਹਨ ਕਿ ਇਹ ਪਾਰ ਹੋਣੇ ਦਾ ਰਾਹ ਠੀਕ ਹੈ। ਏਥੇ ਪਰੰਪਰਾ ਤੋਂ ਛੈਲ ਦਾ ਭਾਵ ਸੰਤ, ਸਤਿ ਪੁਰਖ ਯਾ ਰਬ ਦੇ ਪਿਆਰੇ ਤੇ ਗੋਰੀ ਦਾ ਅਰਥ ਜਗਜਾਸੂ ਲਾਉਂਦੇ ਹਨ।

ਅਗਲੀ ਅੱਧੀ ਤੁਕ ਵਿਚ ਗ਼ਾਫ਼ਲ ਪਰ ਸੁਹਣੇ ਸਰੀਰਾਂ ਵਾਲਿਆਂ ਦਾ ਅੰਤ ਦੱਸਦੇ ਹਨ ਕਿ ਓਹ ਅੰਤ ਨੂੰ ਦੁਖੀ ਹੁੰਦੇ ਹਨ। ਕਈ ਐਉਂ ਭਾਵ ਕਢਦੇ ਹਨ:- ਕਿ ਜੋ ਸੋਨਾ (ਕਠਾ ਕਰਨ ਦੇ) ਪਾਸੇ ਰਹੇ, ਅੰਤ ਦੁਖੀ ਹੁੰਦੇ ਹਨ। ਉਂਞ ਸਰੀਰ ਨੂੰ ਸੋਨੇ ਵਰਗਾ ਕਹਿਣਾ ਬਾਣੀ ਵਿਚ ਹੋਰਥੇ ਬੀ ਆਉਂਦਾ ਹੈ। ਅੰਕ ੪,੫,੬ ਵਿਚ ਫੇਰ ਜਗਤ ਜੀਵਨ ਦੀ ਅਨਿਸਥਿਰਤਾ ਤੇ ਜਗਤ ਦੇ ਸਭ ਵਤੀਰਿਆਂ ਦਾ ਚਲਣਹਾਰ ਹੋਣਾ ਦਿਖਾਉਂਦੇ ਹਨ ਤੇ ਦੇਹ ਦਾ ਛਿਨ ਭੰਗਰ ਹੋਣਾ ਦੱਸਕੇ ਮੌਤ ਤੋਂ ਮਗਰੋਂ ਦਾ ਆਪਣੇ ਮੁਸਲਮਾਨੀ ਮਤ ਅਨੁਸਾਰ ਹਾਲ ਦੱਸਦੇ ਹਨ ਕਿ ਕਬਰਾਂ ਵਿਚ ਸਮਾਂ ਬਿਤਾ ਰਹੇ ਹਨ। ਜਾਲਣ ਦਾ ਮਤਲਬ ਹੈ ਸਮੇਂ ਦਾ ਔਖ ਨਾਲ ਗੁਜ਼ਾਰਨਾ, ਤੇ ਦਿਲ ਉਨ੍ਹਾਂ ਦੇ ਕੀਤੇ ਮਾੜੇ ਕਰਮਾਂ ਤੇ ਪਛੁਤਾਵੇ ਕਰ ਰਿਹਾ ਹੈ। ਇਸਲਾਮੀ ਨਿਸਚੇ ਵਿਚ ਕਿਆਮਤ ਵਾਲੇ ਦਿਨ ਮੁਰਦੇ ਕਬਰਾਂ ਵਿਚੋਂ ਉਠਕੇ ਕਰਮ ਨਿਆਂ ਹੋਣ ਤੇ ਸਜ਼ਾ ਪਾਉਣਗੇ। ਜਦ ਤੱਕ ਕਯਾਮਤ ਦੀ ਉਡੀਕ ਦਾ ਵਕਤ ਕਬਰਾਂ ਵਿਚ ਔਖ ਨਾਲ ਗੁਜ਼ਰਦਾ ਹੈ। 'ਮਾੜੇ ਕਰਮਾਂ ਦੇ ਉਲ੍ਹਾਮੇ ਜੀਅ ਸਹਿੰਦਾ ਹੈ, ਪਛੁਤਾਵੇ ਕਰਦਾ ਹੈ' ਇਹ ਸੂਫ਼ੀ ਖਿਆਲ ਹੈ। ਮੁਰਾਦ ਓਹੋ ਹੈ ਕਿ ਜੀਵ ਮਰਕੇ ਕੀਤੇ ਕਰਮਾਂ ਤੇ ਪਛੋਤਾਉਂਦਾ ਹੈ ਤੇ ਦੁਖੀ ਹੁੰਦਾ ਹੈ, ਤਾਂ ਤੇ ਹੁਣ ਸਮਾਂ ਅਜਾਈਂ ਨਾ ਗੁਆਓ।

ਇਸ ਸ਼ਬਦ ਵਿਚ ਜ਼ਿਮੀ ਦਾ ਪੁਛਣਾ ਤੇ ਅਸਮਾਨ ਦਾ ਉਤਰ ਦੇਣਾ ਇਕ ਸੁੰਦਰ ਅਲੰਕਾਰਕ ਰਚਨਾ ਹੈ।

* ਮੁਸਲਮਾਨੀ ਮਤ ਵਿਚ ਮੁੜਕੇ ਜਨਮ ਨਹੀਂ ਹੁੰਦਾ।

## ੧ਓ ਸਤਿਗੁਰ ਪ੍ਰਸਾਦਿ॥

## ਰਾਗੁ ਸੂਹੀ ਬਾਣੀ ਸੇਖ ਫ਼ਰੀਦ ਜੀ ਕੀ

| ਮੂਲ | ਅਰਥ |
|---|---|
| ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥<br>ਬਾਵਲਿ ਹੋਈ ਸੋ ਸਹੁ ਲੋਰਉ ॥<br>ਤੈ ਸਹਿ ਮਨ ਮਹਿ ਕੀਆ ਰੋਸੁ ॥<br>ਮੁਝੁ ਅਵਗਨ ਸਹ ਨਾਹੀ ਦੋਸੁ ॥ ੧ ॥ | (ਇਸ ਸ਼ਬਦ ਵਿਚ ਬਿਰਹਨੀ ਦੇ ਰੂਪਕ ਵਿਚ ਜਗਜਾਸੂ ਦੀ ਦਸ਼ਾ ਦਾ ਵਰਣਨ ਹੈ)। (ਅੰਦਰੋਂ) ਤਪ ਤਪਕੇ ਤੇ ਲੁਛ ਲੁਛ ਕੇ (ਮੈਂ) ਹੱਥ ਮਲ ਰਹੀ ਹਾਂ ਤੇ ਬਾਵਲੀ ਹੋਈ ਹੋਈ ਉਸ ਪੀਆ ਨੂੰ ਲੱਭ ਰਹੀ ਹਾਂ। (ਅਗੇ ਸਨਮੁਖ ਅਰਦਾਸ ਕਰਦੇ ਹਨ:- (ਮੇਰੇ) ਮਾਲਕ! ਤੂੰ ਮਨ ਵਿਚ ਰੋਸ ਕੀਤਾ ਹੈ (ਇਸ ਵਿਚ ਤੇਰਾ) ਦੋਸ਼ (ਕੋਈ) ਨਹੀਂ, ਮੇਰੇ ਵਿਚ ਅਉਗਣ ਹੈ॥੧॥ |
| ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥<br>ਜੋਬਨੁ ਖੋਇ ਪਾਛੈ ਪਛੁਤਾਨੀ ॥ ੧ ॥ਰਹਾਉ॥ | (ਮੇਰੇ) ਸੁਆਮੀ! ਮੈਂ ਹੀ (ਵੇਲੇ ਸਿਰ) ਤੇਰੀ ਸਾਰ ਨਹੀਂ ਜਾਣੀ, ਜੋਬਨ ਗੁਆ ਕੇ (ਹੁਣ) ਪਿਛੋਂ ਪਈ ਪਛੁਤਾਉਂਦੀ ਹਾਂ॥੧॥ਰਹਾਉ॥ |
| ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥<br>ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥<br>ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥<br>ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥੨॥ | (ਹੁਣ ਕੋਇਲ ਨੂੰ ਸੰਬੋਧਨ ਕਰਦੇ ਹਨ) ਹੇ ਕਾਲੀ ਕੋਇਲ! ਤੂੰ ਕਿਸ ਗੱਲ ਕਾਲੀ ਹੋ ਗਈ ਹੈਂ? (ਕੋਇਲ ਬੋਲੀ:) ਮੈਨੂੰ (ਬੀ) ਆਪਣੇ ਪ੍ਰੀਤਮ ਦੇ ਬਿਰਹੇ ਨੇ ਸਾੜ ਦਿਤਾ ਹੈ। (ਠੀਕ ਹੈ) ਪਤੀ ਤੋਂ ਬਿਨਾਂ ਕਿਥੇ ਕੋਈ ਸੁਖ ਪਾ ਸਕਦੀ ਹੈ? (ਜਦੋਂ ਉਹ) ਪ੍ਰਭੂ ਕ੍ਰਿਪਾਲ ਹੁੰਦਾ ਹੈ ਤਾਂ (ਆਪ ਹੀ ਆਪਣੇ ਨਾਲ) ਮਿਲਾ ਲੈਂਦਾ ਹੈ॥੨॥ |
| ਵਿਧਣ ਖੂਹੀ ਮੁੰਧ ਇਕੇਲੀ ॥<br>ਨਾ ਕੋ ਸਾਥੀ ਨਾ ਕੋ ਬੇਲੀ ॥<br>ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥<br>ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥੩॥ | (ਪਰ ਪਤੀ-ਮਿਲਾਪ ਆਪਣੇ ਵੱਸ ਦੀ ਗਲ ਨਹੀਂ) (ਸੰਸਾਰ ਰੂਪੀ) ਡਰਾਉਣੀ ਖੂਹੀ ਵਿਚ ਮੈਂ ਇਕੱਲੀ (ਜੀਵ ਰੂਪ) ਇਸਤ੍ਰੀ (ਡਿਗੀ ਪਈ ਸੀ), (ਜਿਥੇ) ਨਾ ਕੋਈ (ਮੇਰਾ) ਸਾਥੀ ਸੀ ਤੇ ਨਾ ਕੋਈ ਸਹਾਇਕ। ਉਸ ਪ੍ਰਭੂ ਨੇ ਆਪ ਹੀ ਕ੍ਰਿਪਾ ਕਰਕੇ ਮੈਨੂੰ ਸਾਧ ਦੇ ਸੰਗ ਵਿਚ ਮਿਲਾ ਦਿਤਾ। (ਹੁਣ ਜਦ) ਮੈਂ ਪਰਤ ਕੇ ਦੇਖਦੀ ਹਾਂ ਤਾਂ ਵਾਹਿਗੁਰੂ ਮੇਰਾ ਬੇਲੀ (ਮੈਨੂੰ ਦਿਸ ਰਿਹਾ ਹੈ)॥੩॥ |
| ਵਾਟ ਹਮਾਰੀ ਖਰੀ ਉਡੀਣੀ ॥<br>ਖੰਨਿਅਹੁ ਤਿਖੀ ਬਹੁਤੁ ਪਿਈਣੀ ॥<br>ਉਸੁ ਊਪਰਿ ਹੈ ਮਾਰਗੁ ਮੇਰਾ ॥<br>ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ ॥੪॥੧॥ | (ਸੋ ਸੁਣੋ ਲੋਕੋ!) ਸਾਡਾ ਪੈਂਡਾ ਬੜਾ ਉਦਾਸ ਕਰਨੇ ਵਾਲਾ ਹੈ, (ਇਹ) ਖੰਡੇ ਨਾਲੋਂ ਵਧੀਕ ਤਿੱਖਾ ਹੈ ਤੇ ਬਹੁਤ ਹੀ ਸੂਖਮ ਹੈ। ਇਸਦੇ ਉਤੇ ਮੇਰਾ (ਟੁਰਨੇ ਦਾ) ਰਸਤਾ ਹੈ। ਹੇ ਸ਼ੇਖ ਫਰੀਦ! ਆਪਣਾ ਇਹ ਰਾਹ ਸੁਵਖਤੇ ਹੀ ਸੰਭਾਲ ਲੈ॥੪॥੧॥ |

**ਪਦਅਰਥ**— ਤਪਿ ਤਪਿ=ਤਪ ਤਪਕੇ, ਸੜ ਸੜਕੇ। ਲੁਹਿ ਲੁਹਿ=ਲੁਛ ਲੁਛਕੇ। ਹਾਥ ਮਰੋਰਉ=ਹਥ ਮਰੋੜਦੀ ਹਾਂ। ਬਾਵਲਿ=ਬਾਉਲੀ; ਸ਼ੁਦੈਣ। ਲੋਰਉ=ਲੱਭਦੀ ਹਾਂ। ਸਹੁ=ਸੁਆਮੀ ਨੇ, ਪਤੀ ਨੇ। ਬਿਰਹੈ=ਵਿਛੋੜੇ ਨੇ। ਵਿਧਣ=ਭਜਾਨਕ, ਦੁਖਦਾਈ। ਮੁੰਧ=ਇਸਤ੍ਰੀ, ਭਾਵ ਮੈਂ ਜੀਵ ਰੂਪੀ ਇਸਤ੍ਰੀ। ਸਾਥੀ=ਸਹਾਇਕ, ਮਦਦਗਾਰ। ਬੇਲੀ=ਮਿਤ੍ਰ, ਸਹਾਇਕ। ਵਾਟ=ਰਸਤਾ, ਪੈਂਡਾ, ਸਫ਼ਰ। ਉਡੀਣੀ=ਉਦਾਸ ਕਰਨ ਵਾਲੀ। ਪਿਈਣੀ=ਪਤਲੀ, ਤਿਖੀ, ਤੇਜ਼। ਸਮ੍ਹਾਰਿ=ਸੰਭਾਲ।

**ਭਾਵ**— ਇਸ ਸ਼ਬਦ ਵਿਚ ਫ਼ਰੀਦ ਜੀ ਆਪਣੇ ਮਨ ਦੀ ਇਕ ਉਥਾਨ ਅਵਸਥਾ ਦਾ ਹਾਲ ਦਸਦੇ ਹਨ:-ਚਿਤ ਉਖੜਿਆ ਹੈ ਤੇ ਰਸ ਮਈ ਨਹੀਂ ਹੋਇਆ ਤਦ ਘਬਰਾਉਂਦੇ ਹਨ ਕਿ ਮੈਂ ਸ਼ਾਇਦ ਵੇਲੇ ਸਿਰ ਕਾਫੀ ਭਜਨ ਬੰਦਗੀ ਨਹੀਂ ਕੀਤੀ ਤੇ ਹੁਣ ਟੋਟਾਂ ਪੈਂਦੀਆਂ ਹਨ ਤੇ ਪਛੋਤਾਵੇ ਲਗਦੇ ਹਨ। ਫੇਰ ਕੋਇਲ ਨੂੰ ਕਾਲੀ ਦੇਖਕੇ ਉਸਨੂੰ ਬਿਰਹ ਜਲਨ ਵਿਚ ਬਿਰਹੇ ਕਾਰਨ ਕਾਲੀ ਹੋਈ ਦੇਖਦੇ ਹਨ। ਇਸ ਵਿਚ ਕਾਵਜ ਦਾ ਕਮਾਲ ਹੈ ਕਿ ਉਸ ਦੀਆਂ ਕੂਕਾਂ ਤੋਂ ਉਸਨੂੰ ਬਿਰਹਨੀ ਲੱਖਕੇ ਉਸਦੀ ਕਾਲੱਤਣ ਨੂੰ ਬਿਰਹੇ ਸੇਕ ਦਾ ਕਾਰਨ ਵਰਣਨ ਕਰਦੇ ਹਨ ਤੇ ਆਪ ਨੂੰ ਉਸ ਵਾਂਙੂ ਬਿਰਹੇ ਵਿਚ ਪ੍ਰਤੀਤ ਕਰਦੇ ਹਨ। ਪਰ ਇਸ ਤੋਂ ਇਹ ਸਫੁਟ ਹੋ ਜਾਂਦਾ ਹੈ ਕਿ ਆਪ ਪ੍ਰੇਮ ਵਿਚ ਰੱਤੇ ਹਨ ਤੇ ਬਿਰਹ ਪੀੜਾਂ ਨੂੰ ਵਰਣਨ ਕਰਦੇ ਹਨ।

ਅੰਕ ੩ ਤੋਂ ਫੇਰ ਪਾਸਾ ਪਰਤਦਾ ਹੈ, ਸਾਧੂ ਦੇ ਸੰਗ ਤੇ ਉਸ ਦਾਤੇ ਦਾ ਸ਼ੁਕਰ ਜਾਗਦਾ ਹੈ, ਜਿਸ ਕਰਕੇ ਨਾਮ ਮਿਲਿਆ, ਰਬ ਜੀ ਦੀ ਲੱਖਤਾ ਹੋ ਆਈ ਤੇ ਜਿਸਦੀ ਮਿਹਰ ਨਾਲ ਟੋਟਾਂ ਵਿਚੋਂ ਸੁਰਤ ਨਿਕਲ ਜਾਂਦੀ ਹੈ। ਜਾਪਦਾ ਹੈ ਕਿ ਇਸ ਬਿਰਹ ਵਿਚ ਵੈਰਾਗ ਦੀ ਸੱਟ ਨੇ ਸੁਰਤ ਨੂੰ ਸ਼ੁਕਰ ਵਿਚ ਲਿਆਕੇ ਠੰਢ ਪਾਈ ਹੈ। ਹੁਣ ਅੱਖਾਂ ਅਗੇ ਪੁਲਸਰਾਤ ਦਾ ਰਸਤਾ ਆ ਗਿਆ ਹੈ, ਜੋ ਤਲਵਾਰ ਦੀ ਧਾਰ ਤੋਂ ਪਤਲਾ ਤੇ ਉਸ ਜਿੰਨਾ ਤ੍ਰਿਖਾ ਦੱਸੀਦਾ ਹੈ, ਉਸ ਉਤੇ ਟੁਰਨਾ ਹੈ, ਇਸ ਕਰਕੇ ਮਨ ਨੂੰ ਸਮੋਧਦੇ ਹਨ ਕਿ ਵਕਤ ਨਾ ਗੁਆ, ਛੇਤੀ ਲਗ ਪਉ ਤੇ ਹੁਣ ਗ਼ਾਫ਼ਲ ਨਾ ਹੋ ਤਾਂ ਜੋ ਉਸ ਉਤੇ ਨਾ ਤੁਰਨਾ ਪਵੇ।

ਪਰ ਜਾਪਦਾ ਇਉਂ ਹੈ ਕਿ ਫ਼ਰੀਦ ਜੀ ਪਰਮਾਰਥ ਦੇ ਜੀਵਨ ਨੂੰ ਹੀ ਪੁਰਸਲਾਤ ਦਾ ਪੰਥ ਪ੍ਰਤੀਤ ਕਰ ਰਹੇ ਹਨ। ਪਰਮਾਰਥੀ ਪੁਰਖ ਨੂੰ ਜੋ ਮੁਸ਼ਕਲਾਂ ਪੈਂਦੀਆਂ ਹਨ ਉਹ ਐਸੀਆਂ ਹੀ ਕਠਨ ਹਨ ਜਿਵੇਂ ਖੰਡੇ ਧਾਰ ਉਤੇ ਟੁਰਨਾ। ਗੁਰ ਵਾਕ ਬੀ ਹੈ:-

**'ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ॥'** [ਰਾਮਕਲੀ ਮ:੧ ਦਖ:ਓਅੰ-੪੪]

ਭਾਈ ਨੰਦ ਲਾਲ ਜੀ ਦਾ ਵਾਕ ਹੈ:-

**'ਰਾਹ ਰਵੇਈਂ ਰਾਹ ਰਾ ਅੱਵਲ ਕਦਮ ਬਰ ਦਾਰ ਹਸਤ।'**

ਇਸ ਰਸਤੇ ਤੇ ਟੁਰਨ ਵਾਲੇ ਦਾ ਪਹਿਲਾ ਕਦਮ ਸੂਲੀ ਉਤੇ ਹੁੰਦਾ ਹੈ।

| ਮੂਲ | ਅਰਥ |
| --- | --- |
| **ਸੂਹੀ ਲਲਿਤ ॥**<br>**ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥**<br>**ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥ ੧ ॥** | (ਹੇ ਫਰੀਦ! ਜਦ) ਵੇਲਾ ਸੀ (ਭਾਵ ਜੁਆਨੀ ਸੀ, ਤਦੋਂ ਸੰਸਾਰ ਸਾਗਰ ਤੋਂ ਤਰਨੇ ਲਈ) ਬੇੜਾ ਬੰਨ੍ਹਣੇ ਦਾ (ਸਮਾਂ ਸੀ, ਤਦੋਂ ਤੂੰ) ਬੇੜਾ ਨਾ ਬੱਧਾ (ਜਦ ਇਹ) ਸਾਗਰ ਭਰਕੇ ਉਛਲਦਾ ਹੈ ਤਦ ਤਰਨਾ ਕਠਨ ਹੋ ਜਾਂਦਾ ਹੈ॥੧॥ |

| | |
|---|---|
| **ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥ ੧ ॥ ਰਹਾਉ ॥** | ਹੇ ਪਿਆਰੇ! (ਚੜਦੀ ਜੁਆਨੀ ਵਿਚ ਹੀ) ਕਸੁੰਭੇ ਦੇ (ਅੱਗ ਵਾਂਗੂ ਭਖਦੇ) ਰੰਗ ਨੂੰ ਹਥ ਨਾਂ ਲਾ, (ਨਹੀਂ ਤਾਂ) ਸੜ ਜਾਸੀਆਂ॥੧॥ਰਹਾਉ॥ |
| **ਇਕ ਆਪੀਨ੍ਹੈ ਪਤਲੀ ਸਹ ਕੇਰੇ ਬੋਲਾ ॥ ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ॥ ੨ ॥** | (ਦੇਖ ਜੀਵ ਰੂਪੀ ਇਸਤ੍ਰੀਆਂ) ਇਕ ਤਾਂ ਆਪ (ਕੁਦਰਤਨ ਪਤਲੀਆਂ ਭਾਵ) ਅਬਲਾ ਹਨ, (ਫੇਰ) ਸ਼ਹੁ ਦੇ ਬੋਲ (ਹੁਕਮ ਕਮਾਉਣੇ ਸਿਰ ਤੇ ਹਨ, ਜੁਆਨੀ ਦਾ ਸਮਾਂ ਜੋ ਕਮਾਈ ਦਾ ਸੀ ਓਦੋਂ ਕੁਛ ਕੀਤਾ ਨਹੀਂ, ਹੁਣ ਚੋਏ) ਦੁੱਧ ਦੇ ਥਣਾਂ ਵਿਚ ਮੁੜਕੇ ਨਾ ਆਉਣ ਵਾਂਗੂ (ਜੁਆਨੀ ਵਾਲਾ ਸਮਾ ਮੁੜਕੇ ਆ ਨਹੀਂ ਸਕਦਾ ਹੁਣ ਫੇਰ ਸਾਈਂ ਨਾਲ) ਮੇਲਾ (ਕੀਕੂੰ ਹੋਵੇ? ਭਾਵ) ਨਹੀਂ ਹੁੰਦਾ॥੨॥ |
| **ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥ ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥ ੩ ॥ ੨ ॥** | (ਹੁਣ ਨਿਰਾਸਾ ਹੀ ਨਿਰਾਸਾ ਹੈ ਤਾਂ ਹੀ) ਫ਼ਰੀਦ ਆਖਦਾ ਹੈ:- ਹੇ ਸਹੇਲੀਓ! ਸ਼ਹੁ ਹੁਣ ਸੱਦੇਗਾ, (ਇਹ ਮੇਰਾ) ਜੀਵਾਤਮਾ ਦੁਚਿੱਤਾ ਹੀ ਉਠ ਟੁਰੇਗਾ ਤੇ ਇਹ ਸਰੀਰ ਮਿੱਟੀ ਦੀ ਢੇਰੀ ਹੋ ਜਾਏਗਾ॥੩॥੨॥ |

**ਭਾਵ—** 'ਭਰਿ ਸਰਵਰੁ ਜਬ ਊਛਲੈ' ਦਾ ਭਾਵ ਹੈ : ਉਮਰ ਪੂਰੀ ਹੋਕੇ ਜਦ ਬ੍ਰਿਧ ਅਵਸਥਾ ਆ ਕੇ ਸਰੀਰ ਮਰਨਾਊ ਹੋਵੇਗਾ ਉਸ ਵੇਲੇ ਭਉਜਲ ਨੂੰ ਤਰ ਸਕਣਾ ਕਠਨ ਹੋ ਜਾਏਗਾ। ਬੁਢੇਪੇ ਵਿਚ ਬੋਲ ਰਹੇ ਹਨ, ਜਵਾਨੀ ਬੀਤ ਗਈ ਦਾ ਅਰਮਾਨ ਹੈ ਤੇ ਅੰਤ ਸਮੇਂ ਦਾ ਭੈ ਹੈ। (੨) ਵਿਕਾਰਾਂ ਦਾ ਪ੍ਰਬਲ ਪੈ ਜਾਣਾ ਬੀ ਭਾਵ ਲੈਂਦੇ ਹਨ।

ਚਉਥੀ ਪੰਜਵੀ। ਤੁਕ 'ਇਕ ਆਪੀਨ੍ਹੈ ਪਤਲੀ' ਦੇ ਅਰਥਾਂ ਵਿਚ ਮਤ ਭੇਦ ਹੈ, ਯਥਾ:-

੧. ਇਕਨਾ ਨੇ ਸਹੁ ਦੇ ਬੋਲ (ਮੰਨ ਕੇ) ਆਪਣੀ ਪਤ ਰਖ ਲਈ ਹੈ।

੨. ਸਹਾਰ ਕੇ ਗੁਰਾਂ ਦੇ ਬਚਨ ਇਕਨਾਂ ਨੇ ਪਤ ਰਖ ਲਈ ਹੈ ਆਪਣੀ।

੩. ਇਕ ਤਾਂ (ਜੀਵ ਰੂਪੀ ਇਸਤ੍ਰੀ) ਪਤਲੀ (ਯਾ ਨਿਤਾਣੀ) ਹੈ (ਦੂਜੇ) ਸ਼ਹੁ ਦੇ ਬੋਲ (ਸਖਤ) ਹਨ (ਭਾਵ ਕਮਾਉਣੇ ਅਉਖੇ ਹਨ)।

੪. ਕਈ ਜੀਵ ਇਸਤ੍ਰੀਆਂ ਪਤਲੀਆਂ=ਅਵਗੁਣ ਵਿਚ ਹਨ, (ਉਨ੍ਹਾਂ ਨੂੰ ਪਤੀ ਦੇ ਬੋਲ ਝਿੜਕਵੇਂ ਮਿਲਦੇ ਹਨ)।

੫. ਇਕ (ਤਾਂ ਤੂੰ ਆਪੀਨ੍ਹੈ=)ਦੁਬਲੀ ਹੈਂ (ਤੇ ਦੂਜੇ ਪਤਲੀ=) ਸੁਹਲ ਹੈਂ, (ਤੀਜੇ) ਮਾਲਕ ਦੇ ਬਚਨ (ਕਮਾਉਣੇ ਸਿਰ ਤੇ ਹੈਨ) ਤਾਂ ਤੇ ਸੰਭਾਲ ਕੇ ਟੁਰ।

੬. ਇਕ ਆਪੀਨ੍ਹੈ=(ਅਪਣੇ ਆਪ ਅਰਥਾਤ ਹੰਕਾਰ ਕਰਕੇ ਆਤਮਾ ਵਿਚ) ਕਮਜ਼ੋਰ ਹਨ, ਉਨ੍ਹਾਂ ਦਾ ਸ਼ਹੁ ਨਾਲ ਅਬੋਲਾ ਰਹਿੰਦਾ ਹੈ। (ਬੋਲਾ ਦਾ ਅਰਥ ਅਬੋਲ ਐਉਂ ਕੀਤਾ ਜਿਵੇਂ 'ਅਕਾਲ' ਨੂੰ ਲੋਕ 'ਕਾਲ' ਕਹਿੰਦੇ ਹਨ। ਅੰਨ ਨਾ ਮਿਲੇ ਤਾਂ ਕਹਿਣਾ ਚਾਹੀਏ 'ਅਕਾਲ' ਪੈ ਗਿਆ, ਪਰ ਲੋਕੀ ਕਹਿੰਦੇ ਹਨ 'ਕਾਲ' ਪੈ ਗਿਆ)।

ਇਸ ਤਰ੍ਹਾਂ 'ਜਲਿ ਜਾਸੀ ਢੋਲਾ' ਦੇ ਦੋ ਭਾਵ ਹੋ ਸਕਦੇ ਹਨ। 'ਹਥੁ ਨ ਲਾਇ' ਕਹਿਣ ਦਾ ਮਤਲਬ ਹੋਣਾ ਚਾਹੀਏ ਕਿ ਹਥ ਲਾਉਣ ਦਾ ਕੋਈ ਨਤੀਜਾ ਨਿਕਲਨਾ ਹੈ ਜਿਸ ਕਰਕੇ ਵਰਜਦੇ ਹਨ; ਸੋ ਦੋ ਹੋ ਸਕਦੇ ਹਨ, ਯਾ ਤਾਂ ਹਥ ਲਾਇਆਂ ਮਾਇਆ ਸੜ ਜਾਏ ਯਾ ਹੱਥ ਸੜ ਜਾਏ। ਪਰ ਮਾਇਆ ਮਨੁੱਖ ਦੇ ਹੱਥ ਲਾਇਆਂ ਕੋਈ ਨਹੀਂ ਸੜਦੀ ਤੇ ਦੂਜਾ ਅਰਥ ਹਥ ਮਾਇਆ ਨਾਲ ਲਗ ਕੇ ਸੜੇ, ਇਹ ਭਾਵ ਬਾਕੀ ਰਹਿ ਗਿਆ। ਇਹ ਠੀਕ ਹੈ, ਕਿਉਂਕਿ ਪ੍ਰਤੱਖ ਹੈ ਕਿ ਮਾਇਆ ਦੇ ਕੁਸੰਗ ਨਾਲ ਜੀਵ ਵਿਕਾਰਾਂ ਵਿਚ ਪੈਕੇ ਆਪਣੇ ਸ਼ੁਭ ਕਰਮ ਸਾੜ ਲੈਂਦਾ ਹੈ।

'ਦੁਧਾ ਥਣੀ ਨ ਆਵਈ' ਦਾ ਭਾਵ ਹੈ ਕਿ ਜਿਵੇਂ ਚੋਇਆ ਹੋਇਆ ਦੁਧ ਮੁੜ ਥਣਾਂ ਵਿਚ ਨਹੀਂ ਜਾ ਸਕਦਾ ਤਿਵੇਂ ਜੁਆਨੀ ਮੁੜਕੇ ਨਹੀਂ ਆ ਸਕਦੀ*। ਫ਼ਰੀਦ ਜੀ ਦੀ ਸ਼ਬਦ ਵਿਚ ਧੁਨੀ ਨਿਰਾਸਤਾ ਦੀ ਹੈ, ਸ਼ਬਦ ਦੇ ਆਰੰਭ ਵਿਚ ਹੀ ਜੁਆਨੀ ਦੇ ਲੰਘ ਜਾਣ ਤੇ ਦੁਖ ਕਰ ਰਹੇ ਹਨ, ਏਥੇ ਆਕੇ ਬੀ ਜੀਵ ਦੀ ਕਮਜ਼ੋਰੀ, ਸਾਈਂ ਹੁਕਮ ਦੀ ਪਾਲਣਾ ਦਾ ਜ਼ਿਕਰ ਕਰਦੇ ਹੋਏ ਫੇਰ ਜੁਆਨੀ ਦੇ ਨਾ ਪਰਤਣੇ ਦਾ ਜ਼ਿਕਰ ਕਰਕੇ ਪੂਰਨ ਨਿਰਾਸਤਾ ਦੱਸਦੇ ਹਨ- 'ਫਿਰਿ ਹੋਇ ਨ ਮੇਲਾ' ਇਹ ਆਖਕੇ ਬੀ ਨਿਰਾਸਤਾ ਅਗਲੀ ਤੁਕ ਵਿਚ ਜਾਰੀ ਹੈ ਕਿ ਹੁਣ ਕੁਛ ਬਚਦਾ ਨਹੀਂ, ਦੁਚਿਤਾਈ ਤੇ ਉਦਾਸੀ ਵਿਚ ਹੀ ਟੁਰ ਚੱਲਣਾ ਹੈ ਤੇ ਦੇਹ ਮਿੱਟੀ ਹੋ ਜਾਣੀ ਹੈ। ਦੁਚਿਤਾਈ ਮੁਸਲਮਾਨ ਦੀ ਇਹ ਹੈ ਕਿ ਕਿਆਮਤ ਤਕ ਪਤਾ ਨਹੀਂ ਘਾਲ ਥਾਂ ਪਈ ਹੈ ਕਿ ਨਹੀਂ।

ਉਨ੍ਹਾਂ ਦੀ ਨਿਰਾਸਤਾ ਦੇ ਇਨ੍ਹਾਂ ਵਾਕਾਂ ਨੂੰ ਅਰਸ਼ੀ 'ਆਸ਼ਾ' ਨਾਲ ਰੰਗ ਦੇਣ ਲਈ ਗੁਰੂ ਨਾਨਕ ਦੇਵ ਜੀ ਨੇ ਇਕ ਸ਼ਬਦ ਸੂਹੀ ਰਾਗ ਵਿਚ ਹੀ ਉਚਾਰਿਆ ਸੀ, ਜਿਸ ਵਿਚ ਆਸ ਬੰਨ੍ਹਾ ਦਿਤੀ ਕਿ ਨਾਮ ਨਾਲ ਚੋਲਾ ਰੰਗ ਲੈ। ਇਹ ਮਜੀਠ ਦਾ ਪੱਕਾ ਰੰਗ ਹੈ, ਇਸ ਉਤੇ ਕਸੁੰਭੇ ਦਾ ਰੰਗ ਆਪਣੀ ਭੜਕ ਨਹੀਂ ਚਾੜ੍ਹ ਸਕਦਾ। ਜੀਉਂਦੇ ਹੀ ਰਬ ਨਾਲ ਮੇਲ ਹੋ ਜਾਂਦਾ ਹੈ, ਫੇਰ ਹੰਸ ਮਿਲਿਆ ਹੋਇਆ ਏਥੋਂ ਟੁਰਦਾ ਹੈ, ਮਿਲਿਆ ਵਿਛੁੜ ਨਹੀਂ ਸਕਦਾ, ਇਸ ਲਈ ਦੁਚਿਤਾਈ ਚੁੱਕ ਜਾਂਦੀ ਹੈ। ਸ਼ਬਦ ਇਹ ਹੈ:-

**'ਸੂਹੀ ਮਹਲਾ ੧॥ ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥ ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ॥੧॥ ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ॥੧॥ਰਹਾਉ॥ ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥ ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥੨॥ ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ॥ ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ॥੩॥ ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ॥ ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ॥੪॥ ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ॥ ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ॥੫॥੨॥੪॥'**

---

* ਇਕ ਹੋਰ ਥਾਂ ਗੁਰੂ ਨਾਨਕ ਦੇਵ ਜੀ ਨੇ ਬੀ 'ਦੁਧਾ ਥਣੀ' ਪਦ ਵਰਤਕੇ ਜੁਆਨੀ ਦੇ ਨਾ ਪਰਤਣੇ ਦਾ ਦ੍ਰਿਸ਼ਟਾਂਤ ਦਿਤਾ ਹੈ: 'ਮੈ ਜਤ ਜੋਬਨਿ ਗਰਬਿ ਗਾਲੀ ਦੁਧਾ ਥਣੀ ਨ ਆਵਏ।' ਕਿ ਮਸਤ ਹੋਈ ਨੂੰ ਜੋਬਨ ਦੇ ਹੰਕਾਰ ਨੇ ਗਾਲ ਸੱਟਿਆ, ਹੁਣ ਥਣ ਵਿਚ ਦੁੱਧ ਨਹੀਂ ਆਉਂਦਾ ਭਾਵ ਜੁਆਨੀ ਨਹੀਂ ਆਉਂਦੀ। 'ਨਾਨਕ ਸਾਧਨ ਮਿਲੈ ਮਿਲਾਈ'- ਪਰ ਹੇ ਨਾਨਕ (ਜਗਜਾਸੂ ਰੂਪ) ਇਸਤ੍ਰੀ (ਸਾਈਂ ਦੇ) ਮਿਲਾਪ ਨੂੰ (ਅਜੇ ਬੀ) ਮਿਲ ਸਕਦੀ ਹੈ। ਭਾਵ ਬੁਢਾਪੇ ਵਿਚ ਬੀ ਲਗ ਪਵੇ ਤਾਂ ਮਿਲ ਸਕਦੀ ਹੈ।

ਇਸ ਵਿਚ ਆਪ ਦਸਦੇ ਹਨ ਕਿ ਜਪ ਤਪ ਦਾ ਬੇੜਾ ਬੰਨ੍ਹ, ਜਿਸ ਕਰਕੇ ਛੇਤੀ ਪਾਰ ਹੋ ਜਾਏਂ। 'ਵਹੇਲਾ' ਕਹਿਣ ਵਿਚ 'ਬੰਧਨ ਕੀ ਵੇਲਾ' ਦਾ ਉਤਰ ਹੈ ਕਿ ਜੇ ਜੁਆਨੀ ਵਿਚ ਨਹੀਂ ਬੱਧਾ ਤਾਂ ਹੁਣੇ ਹੀ ਬੰਨ੍ਹ ਲੈ, ਦੇਰ ਨਹੀਂ ਲਗਣੀ, ਛੇਤੀ ਪਾਰ ਹੋ ਜਾਏਂਗਾ। ਸਗੋਂ ਮੈਂ ਐਸਾ ਸੁਹੇਲਾ ਰਾਹ ਦੱਸਦਾ ਹਾਂ, ਜਿਸ ਰਸਤੇ ਨਾ ਸਰਵਰ ਆਵੇ ਤੇ ਨਾ ਓਹ ਉਛਲੇ। ਉਹ ਕੀਹ ਹੈ? ਵਾਹਿਗੁਰੂ ਸਨਮੁਖ ਹੋ ਕੇ ਦਸਦੇ ਹਨ:- (ਹੇ ਮੇਰੇ) ਸਦਾ ਰੰਗੀਲੇ ਪਜਾਰੇ ਵਾਹਿਗੁਰੂ! ਤੇਰਾ ਨਾਮ ਇਕੋ ਮਜੀਠ ਵਰਗਾ (ਪੱਕਾ) ਰੰਗ ਹੈ, ਜਿਸ ਨਾਲ ਕਿ ਮੇਰਾ ਚੋਲਾ (ਮਨ) ਰੰਗਿਆ ਗਿਆ ਹੈ। (ਰਹਾਉ)

ਹੇ ਪਿਆਰੇ! (ਸੇਖ) ਸਜਣ (ਜੇ) ਟੁਰ ਚੱਲੇ ਹੋ (ਤਾਂ ਕਿਉਂ ਪੁਛਦੇ ਹੋ ਕਿ) ਕਿਵੇਂ (ਸਾਈਂ ਨਾਲ) ਮੇਲਾ ਹੋਵੇਗਾ? ਉਹ (ਸਦ ਰੰਗ ਢੋਲਾ ਆਪੇ) ਮੇਲ ਲਵੇਗਾ ਜੇ (ਉਪਰ ਕਥੇ ਨਾਮ ਦੇ ਗੁਣ) ਪੱਲੇ ਹੋਣਗੇ ਤਾਂ॥੨॥ (ਕਿਉਂਕਿ ਜੋ ਨਾਮ ਜਪਦਾ ਹੈ ਓਹ ਮਿਲਿਆ ਹੁੰਦਾ ਹੈ) ਜੇ ਕੋਈ ਮਿਲਿਆ ਹੁੰਦਾ ਹੈ, ਉਹ ਵਿਛੜਦਾ ਹੀ ਨਹੀਂ, ਉਸੇ (ਸਚੇ ਨੇ ਜੋ) ਸਚਾ ਹੈ (ਸਾਡਾ) ਆਵਾਗਉਣ (ਬੀ) ਮਿਟਾ ਦਿਤਾ ਹੈ॥੩॥ (ਅਸਾਂ ਇਹ ਮਜੀਠੀ) ਚੋਲਾ 'ਹਉਮੈਂ ਨੂੰ ਮਾਰਕੇ ਦੂਰ ਕਰ ਦੇਣ' ਨਾਲ ਸੀਤਾ ਹੈ, (ਅਤੇ) ਗੁਰੂ ਦੇ ਬਚਨ (ਦੁਆਰੇ ਸੀਤਾ ਹੈ, ਉਸ ਦਾ) ਫਲ ਇਹ ਕਿ ਪਤੀ (ਵਾਹਿਗੁਰੂ ਦੇ ਸਾਨੂੰ) ਮਿੱਠੇ ਬਚਨ ਮਿਲੇ ਹਨ॥੪॥ ਨਾਨਕ ਕਹਿੰਦਾ ਹੈ ਹੇ ਸਖੀਓ! ਸਹੁ (ਵਾਹਿਗੁਰੂ) ਸਚ ਮੁਚ ਪਿਆਰ ਕਰਨ ਵਾਲਾ ਹੈ, ਅਸੀਂ (ਉਸ) ਪਤੀ ਦੀਆਂ ਦਾਸੀਆਂ ਹਾਂ, ਉਹ ਸਾਡਾ ਸਚਾ ਮਾਲਕ ਹੈ।

ਇਸ ਸਾਰੇ ਸ਼ਬਦ ਦਾ ਉਪਦੇਸ਼ 'ਆਸਾ ਬੰਧਨੀ' ਹੈ ਤੇ ਕਿਆਮਤ ਤਕ ਕਬਰਾਂ ਵਿਚ ਪਏ ਉਡੀਕਣ ਤੇ ਸੰਸੇ ਬ੍ਰਿਤੀ ਨੂੰ, ਕਿ ਕਿਆਮਤ ਨੂੰ ਖਬਰੇ ਕੀਹ ਹੋਵੇਗਾ, ਇਹ ਧੋ ਦੇਣ ਵਾਲਾ ਹੈ। ਇਸ ਵਿਚ ਨਾਮ ਦਾ ਮਾਰਗ ਦੱਸਿਆ ਤੇ ਉਸ ਨੂੰ ਨਿਰਵਿਘਨ ਦਸਿਆ, ਜੋ ਗਲ ਕਿ ਯੋਗ ਸ਼ਾਸਤ੍ਰ ਨੇ ਬੀ ਦਸੀ ਹੈ ਕਿ ਨਾਮ ਮਾਰਗ ਨਿਰਵਿਘਨ ਹੈ। ਜਪ ਤਪ ਨੂੰ ਬੀ ਰਦਿਆ ਨਹੀਂ, ਪਰ ਨਾਮ ਦੀ ਵਿਸ਼ੇਸ਼ਤਾ ਦਰਸਾਈ ਹੈ। ਸੁਖੈਨਤਾ ਤੇ ਨਿਰਵਿਘਨਤਾ ਦਰਸਾਕੇ 'ਵਹੇਲਾ' ਕਹਿਕੇ ਉਸ ਦੀ ਸਮੇ ਵਿਚ ਸ਼ੀਘ੍ਰਤਾ ਦਰਸਾਈ। ਫਿਰ ਵਾਹਿਗੁਰੂ ਨੂੰ ਮਿਠ ਬੋਲਾ ਦੱਸਕੇ, ਸਦਰੰਗ-ਢੋਲਾ ਕਹਿਕੇ ਖਰਾ ਪਿਆਰਾ ਤੇ ਖਸਮ ਹਮਾਰਾ ਦੱਸ ਕੇ ਉਸਨੂੰ ਪ੍ਰੇਮ ਸਰੂਪ ਵਰਣਨ ਕੀਤਾ ਹੈ। ਕਿਉਂਕਿ ਓਹ ਨਿਰਾ ਖੁਸ਼ਕ ਨਿਆਯਕਾਰੀ ਹੀ ਨਹੀਂ ਉਹ ਸਦਰੰਗ ਢੋਲਾ ਤੇ ਸਾਡਾ ਪਤੀ ਹੈ। ਸਾਨੂੰ ਪਿਆਰ ਕਰਦਾ ਹੈ। ਇਸ ਦੀ ਕੁੰਜੀ ਦੱਸੀ 'ਗੁਰ ਬਚਨੀ' ਤੇ 'ਨਾਮ'। ਫੇਰ ਨਾਮ ਤੇ ਗੁਰ ਉਪਦੇਸ਼ ਦੁਆਰਾ ਹਉਮੈਂ ਦੀ ਨਿਵਿਰਤੀ ਦੱਸੀ। ਇਸ ਨੂੰ ਦਸਿਆ ਕਿ ਇਉਂ ਜੀਉਂਦੇ ਜੀ ਸ਼ਹੁ ਨਾਲ ਮਿਲਾਪ ਹੋ ਜਾਂਦਾ ਹੈ। ਫੇਰ ਮਰਕੇ ਤੇ ਕਿਆਮਤ ਤੱਕ ਦੀ ਬੇ-ਅੰਤ ਉਡੀਕ, ਜੋ ਮੁਸਲਮਾਨਾਂ ਵਿਚ ਮੰਨੀ ਹੈ, ਆਪੇ ਉਡ ਗਈ। ਜੇ ਅਸੀਂ ਜੀਉਂਦੇ ਜੀ ਮਿਲ ਗਏ ਤਾਂ ਖ਼ਤਰਾ ਹੀ ਚੁਕ ਗਿਆ, ਮਿਲਿਆ ਤਾਂ ਵਿਛੁੜਦਾ ਹੀ ਨਹੀਂ, ਵਿਛੁੜੇ ਨਾ ਤਾਂ ਦੁਮਣੀ, ਦੁਚਿਤਾਈ ਕਿਸ ਗਲ ਦੀ? ਹੰਸ ਫੇਰ ਡੁਮਣਾ ਕਿਉਂ ਉਠ ਟੁਰੂ 'ਕਿ ਖ਼ਬਰੇ ਕਿਆਮਤ ਨੂੰ ਕੀ ਹੋਊ, ਘਾਲ ਥਾਂ ਪਈ ਹੈ ਕਿ ਨਹੀਂ!' ਏਹ ਨਿਰਾਸਤਾਈਆਂ ਤੇ ਦੁਚਿਤਾਈਆਂ ਫ਼ਰੀਦ ਜੀ ਦੀਆਂ ਗੁਰੂ ਜੀ ਨੇ ਆਪਣੇ ਸ਼ਬਦ ਵਿਚ ਨਿਵਾਰੀਆਂ ਹਨ। ਫ਼ਰੀਦ ਜੀ ਦੇ ਵਾਕ ਕਿਸੇ ਇਕ ਵੈਰਾਗ ਅਵਸਥਾ ਦੇ ਹਨ। ਗੁਰੂ ਜੀ ਦੇ ਵਾਕ 'ਵਸਲ ਦੀ ਮਿਲੀ ਅਵਸਥਾ' ਦੇ ਹਨ। ਨਾਮ ਦੀ ਉੱਚਤਾ ਤੇ ਜੀਉਂਦੇ ਜੀ ਵਸਲ ਵਿਚ ਸਫ਼ਲਤਾ ਦੀ ਇਹ ਸ਼ਬਦ ਇਕ ਅਚਰਜ ਮੂਰਤੀ ਹੈ।

# ਸਲੋਕ ਸੇਖ ਫਰੀਦ ਕੇ

## ੧ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
|---|---|
| **ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥ ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥ ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥ ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥ ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥ ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥ ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥ ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥ ੧ ॥** | ਜਿਸ ਦਿਨ ਇਸਤ੍ਰੀ ਵਿਆਹੀ ਜਾਣੀ ਹੈ, (ਉਸ ਦਿਨ ਦੇ) ਸਾਹੇ (ਪਹਿਲੇਂ ਹੀ) ਲਿਖੇ ਗਏ, (ਉਹ) ਮਲਕ (ਫਰਿਸ਼ਤਾ), ਜੋ ਕੰਨਾਂ ਨਾਲ ਸੁਣੀਂਦਾ ਸੀ, ਆ ਮੂੰਹ ਦਿਖਾਲਦਾ ਹੈ, (ਉਸ ਵੇਲੇ) ਨਿਮਾਣੀ ਜਿੰਦ ਹੱਡਾਂ ਨੂੰ ਕੜਕਾਕੇ (ਸਰੀਰ ਵਿਚੋਂ) ਕੱਢੀ ਜਾਂਦੀ ਹੈ। (ਹੇ ਪ੍ਰਾਣੀ!) ਜਿੰਦ ਨੂੰ ਸਮਝਾ (ਕਿ) ਲਿਖੇ ਹੋਏ ਸਾਹੇ ਟਲ ਨਹੀਂ ਸਕਦੇ। (ਇਸ) ਜਿੰਦ (ਰੂਪੀ) ਵਹੁਟੀ ਨੂੰ ਮੌਤ (ਰੂਪੀ) ਪਤੀ ਵਿਆਹ ਕੇ (ਅਵਸ਼ੋਂ) ਲੈ ਜਾਵੇਗਾ, ਜਿੰਦ ਵਹੁਟੀ ਜਦ ਟੁਰ ਪਏਗੀ ਤਾਂ ਕਿਸ ਦੇ ਗਲ ਅਪਣੇ ਹੱਥੀਂ ਧਾਕੇ ਲੱਗੇਗੀ? (ਅਰ ਕੀ ਤੈਂ) ਵਾਲ ਨਾਲੋਂ ਬੀ ਪਤਲੀ ਪੁਰਸਲਾਤ ਦੀ ਸੋ ਕੰਨੀਂ ਨਹੀਂ ਸੁਣੀ? ਹੇ ਫਰੀਦ! ਕੰਨੀ ਅਵਾਜ਼ਾਂ ਪੈਂਦਿਆਂ ਖੜੋਕੇ ਆਪਣੇ ਆਪ ਨੂੰ ਨਾ ਲੁਟਾ॥੧॥ |

**ਪਦਾਰਥ—** ਧਨ=ਇਸਤ੍ਰੀ। ਮਲਕੁ=ਫਰਿਸ਼ਤਾ, ਮਾਲਕ। ਜੋਲਿਕੈ=ਤੁਰਕੇ। ਪੁਰਸਲਾਤ=ਪੁਲੇ ਸਰਾਤ। ਮੁਸਲਮਾਨੀ ਮਤ ਵਿਚ ਮੰਨਿਆਂ ਇਕ ਪੁਲ ਜੋ ਦੋਜ਼ਖ ਦੇ ਸਿਰੇ ਤੇ ਹੈ। ਇਹ ਵਾਲੋਂ ਨਿੱਕਾ ਤੇ ਤਲਵਾਰ ਦੀ ਧਾਰ ਤੋਂ ਤ੍ਰਿਖਾ ਹੈ, ਇਸ ਦੇ ਉਤੋਂ ਦੀ ਗੁਜ਼ਰਨਾ ਹੋਵੇਗਾ। ਕਿੜੀ=ਆਵਾਜ, ਖ਼ਬਰ। ਮੁਹਾਇ=ਲੁਟਾਇ, ਮੁਸਾਇ।

**ਭਾਵਾਰਥ—** ਜੀਵਾਂ ਦੇ ਉਤਪੰਨ ਹੋਣ ਤੋਂ ਪਹਿਲੇ ਮੌਤ ਦਾ ਦਿਨ ਲਿਖਿਆ ਜਾਂਦਾ ਹੈ, ਸੋ ਆਪਣੇ ਵੇਲੇ ਸਿਰ ਆ ਪਹੁੰਚਦਾ ਹੈ। ਉਸ ਵੇਲੇ ਸਰੀਰ ਨੂੰ ਬੜਾ ਖੇਦ ਹੁੰਦਾ ਹੈ ਅਰ ਬਹੁਤ ਕਸ਼ਟਾਂ ਨਾਲ ਪ੍ਰਾਣਾਂ ਦਾ ਦੇਹ ਨਾਲੋਂ ਵਿਯੋਗ ਹੁੰਦਾ ਹੈ। ਉਸ ਵੇਲੇ ਜੀਵ ਦਾ ਕੋਈ ਵਾਹਰੂ ਨਹੀਂ ਹੁੰਦਾ ਅਰ ਜਮ ਮਾਰਗ ਦੇ ਕਸ਼ਟਾਂ (ਪਸਚਾਤਾਪ) ਆਦਿ ਤੋਂ ਕੋਈ ਨਹੀਂ ਛੁਡਾਉਂਦਾ। ਤਾਂਤੇ ਹੇ ਜੀਵ! ਇਸ ਗਲ ਦੇ ਜਾਣਦਿਆਂ ਹੋਇਆਂ ਆਪਣੇ ਆਪ ਨੂੰ ਵਿਸ਼ੇ ਵਿਕਾਰਾਂ ਦੇ ਹਥ ਸੌਂਪਕੇ ਗ਼ਾਫ਼ਲ ਨਾ ਹੋ। 'ਜੋਲਿਕੈ' ਦਾ ਅਰਥ 'ਤੋਰ ਕੇ' ਨਹੀਂ ਪਰ 'ਤੁਰਕੇ' ਹੈ, ਜਿਵੇਂ ਫ਼ਰੀਦ ਜੀ ਨੇ ਕਿਹਾ ਹੈ '.....ਮੁਰੀਦਾ ਜੋਲੀਐ'....ਮੁਰੀਦਾਂ ਨੂੰ ਤੁਰਨਾ ਚਾਹੀਏ। ਏਸ ਤੁਕ ਦਾ ਅਰਥ ਅਨ੍ਵੈ ਨਾਲ ਖੁੱਲਦਾ ਹੈ ਜੋ ਐਉਂ ਹੈ: 'ਜੋਲਿਕੈ ਆਪਣੇ ਹਥੀ ਕੈ ਗਲਿ ਲਗੈ ਧਾਇ।' (੨) ਜੇ 'ਆਪਣੇ ਹਥੀ ਜੋਲਿਕੈ' ਸਮਝੀਏ ਤਾਂ ਅਰਥ ਲਗੂ ਆਪਣੇ ਹੱਥੀਂ ਤੋਰਕੇ ਯਾ ਤੁਰਕੇ ਤਦ ਅਰਥ ਯੋਜਨਾ ਮੇਲ ਘੱਟ ਖਾਂਦੀ ਹੈ।

ਅਲੰਕਾਰ ਰਚਨਾ ਦ੍ਵਾਰਾ ਏਥੇ ਜਿੰਦ ਨੂੰ ਵਹੁਟੀ, ਮੌਤ ਨੂੰ ਪਤੀ, ਮੌਤ ਦੇ ਦਿਨ ਨੂੰ ਸਾਹੇ ਆਦਿਕ ਵਰਣਨ ਕੀਤਾ ਹੈ। ਜਿਕੁਰ ਸਹੁਰੇ ਤੁਰਦੀ ਕੁੜੀ ਮਾਪਿਆਂ ਦੇ ਗਲ ਮਿਲਦੀ ਹੈ ਇਕੁਰ ਜਿੰਦ ਸਰੀਰ ਤੋਂ ਨਿਕਲਕੇ ਕਿਸ ਦੇ ਗਲ ਲੱਗੇਗੀ? ਭਾਵ ਜਿੰਦ ਵਿਆਹੀ ਤਾਂ ਹੀ ਗਈ ਜਦੋਂ ਸਰੀਰ ਤੋਂ ਨਿਕਲ ਖੜੀ ਹੋਈ, ਸੋ ਜਦੋਂ ਜਿੰਦ ਸਰੀਰੋਂ ਨਿਕਲੀ ਹੋਵੇਗੀ ਉਸ ਵੇਲੇ ਕਿਸ ਦੇ ਗਲ ਲੱਗੇਗੀ? ਕੁੜੀ ਤਾਂ ਵਿਛੁੜਨ ਲਗਿਆਂ ਮਾਪਿਆਂ ਦੇ ਗਲ ਲੱਗ ਵਿਛੁੜਦੀ ਹੈ ਜਿੰਦ ਨੂੰ ਇਹ ਸਮਾਂ ਬੀ ਨਹੀਂ ਲੱਝਦਾ।

ਅਗੇ ਪੁਰਸਲਾਤ ਦਾ ਭੈ ਦੱਸਿਆ ਹੈ। ਮੁਸਲਮਾਨੀ ਮਤ ਵਿਚ 'ਸਰਾਤ' ਨਾਮੇ ਪੁਲ ਹੈ, ਜੋ ਵਾਲੋਂ ਨਿੱਕਾ ਤੇ ਖੰਡਿਓਂ ਤਿੱਖਾ ਹੈ, ਉਸ ਦੇ ਦੁੱਖ ਜੀਵ ਨੂੰ ਸਹਿਣੇ ਪੈਂਦੇ ਹਨ। ਇਹ ਸਹੁਰੇ ਘਰ ਦੇ ਦੁੱਖ ਨਾਲ ਅਲੰਕਾਰ ਬੱਧਾ ਹੈ। ਜਿਕੁਰ ਪੇਕੇ ਘਰ ਵਿਆਹ ਨੂੰ ਜਾਣਕੇ ਬੀ ਅਚੇਤ ਰਹੀ ਬਾਲਕੀ ਸਹੁਰੇ ਪੁੱਜ ਨਿਰਗੁਣੀ ਹੋਣ ਤੇ ਪਛੁਤਾਉਂਦੀ ਹੈ, ਤਿਵੇਂ ਜੀਵ ਇਹ ਜਾਣਕੇ ਕਿ ਮਰਣਾ ਹੈ ਅਰ ਅੱਗਾ ਔਖਾ ਹੈ, ਫੇਰ ਅਚੇਤ ਹੁੰਦਾ ਹੈ। ਸੰਤਾਂ ਮਹਾਤਮਾਂ ਤੇ ਧਰਮ ਪੁਸਤਕਾਂ ਦੇ ਬਚਨ ਸੁਣਦਾ ਹੈ, ਫੇਰ ਪਰਵਾਹ ਨਹੀਂ ਕਰਦਾ, ਸੋ ਅਗੇ ਜਾਕੇ ਬਹੁਤ ਔਖਾ ਹੁੰਦਾ ਹੈ॥੧॥

| ਮੂਲ | ਅਰਥ |
|---|---|
| **ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥ ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥ ੨ ॥** | ਹੇ ਫ਼ਰੀਦ! (ਪਰਮੇਸ਼ਰ ਦੇ) ਦਰ ਦੀ ਫਕੀਰੀ ਔਖੀ ਹੈ (ਤੇ ਮੈਂ) ਦੁਨੀਆਂਦੀ ਰੀਤਿ ਅਨੁਸਾਰ ਤੁਰਦਾ ਹਾਂ, ਪੰਡ ਬੰਨ੍ਹਕੇ (ਮੈਂ) ਸਿਰ ਤੇ ਚੁੱਕ ਲਈ ਹੈ, (ਇਸ ਨੂੰ) ਸਿੱਟਕੇ ਕਿੱਥੇ ਜਾਵਾਂ?॥੨॥ |

**ਪਦਾਰਥ—** ਦਰ=ਦਰਵਾਜਾ, ਦਰਗਾਹ। ਦਰਵੇਸੀ=ਫਕੀਰੀ। ਗਾਖੜੀ=ਔਖੀ। ਭਤਿ=ਭਾਂਤਿ, ਪ੍ਰਕਾਰ, ਰੀਤਿ। ਵੰਞਾ=ਜਾਵਾਂ। ਘਤਿ=ਸਿੱਟਕੇ।

**ਭਾਵਾਰਥ—** 'ਫਕੀਰੀ ਕਠਨ ਕੰਮ ਹੈ' ਇਹ ਆਮ ਪ੍ਰਸਿੱਧ ਗੱਲ ਹੈ ਅਰ ਵਾਸਤਵ ਵਿਚ ਹੈ ਬੀ ਬੜੀ ਔਖੀ, ਕਿਉਂਕਿ ਮਾਇਆ ਦੇ ਪਸਾਰੇ ਵਿਚ ਰਹਿਕੇ ਮਾਇਆ ਤੋਂ ਅਤੀਤ ਹੋਣਾ ਕੋਈ ਸੌਖਾ ਕੰਮ ਨਹੀਂ। ਫਰੀਦ ਜੀ ਇਸ ਔਖਿਆਈ ਨੂੰ ਦੇਖਕੇ ਕਹਿੰਦੇ ਹਨ, ਮੇਰਾ ਚੱਲਣਾ ਤਾਂ ਏਦਾਂ ਦਾ ਹੈ ਜਿੱਦਾਂ ਦਾ ਮਾਇਆ ਧਾਰੀਆਂ ਦਾ ਹੁੰਦਾ ਹੈ। ਬੜੀ ਮੁਸ਼ਕਲ ਆਣ ਬਣੀ ਹੈ, ਸਿਰ ਪੁਰ ਚੁੱਕ ਲਈ ਹੈ ਫ਼ਕੀਰੀ ਦੀ ਪੰਡ ਤੇ ਮਨ ਫਸ ਰਿਹਾ ਹੈ ਦੁਨੀਆਂ ਦੇ ਚਿਕੜ ਵਿੱਚ, ਇਸ ਪੰਡ ਨੂੰ ਸਿੱਟਕੇ ਕਿਥੇ ਨੱਸ ਜਾਵਾਂ? ਭਾਵ ਕੋਈ ਥਾਂ ਨਹੀਂ। ਜੇ ਇਸ ਨੂੰ ਛਡਾਂ ਤਾਂ ਦੁਨੀਆਂ ਦਾ ਚਿਕੜ ਜੇ ਰਖਾਂ ਤਾਂ ਦੁਨੀਆਂਦਾਰੀ ਤੋਂ ਖਲਾਸੀ ਨਹੀਂ। (੨) ਕਈ ਕਹਿੰਦੇ ਹਨ ਕਿ ਦੁਨੀਆਂ ਦਾਰੀ ਨੂੰ ਪੰਡ ਕਿਹਾ ਹੈ॥੨॥

| ਮੂਲ | ਅਰਥ |
|---|---|
| **ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥ ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ ॥ ੩ ॥** | ਕੁਝ ਨਹੀਂ ਪਤਾ ਲਗਦਾ; ਕੁਝ ਨਹੀਂ ਸਮਝ ਪੈਂਦੀ, ਦੁਨੀਆਂ ਲੁਕੀ ਹੋਈ ਅੱਗ ਹੈ। ਸਾਈਂ ਮੇਰੇ ਚੰਗਾ ਕੀਤਾ, ਨਹੀਂ ਤਾਂ ਮੈਂ ਬੀ ਸੜ ਜਾਂਦਾ॥੩॥ |

**ਪਦਾਰਥ—** ਬੁਝੈ=ਪਤਾ ਲਗਦਾ। ਸੁਝੈ=ਸਮਝ ਪੈਂਦੀ। ਗੁਝੀ=ਲੁਕੀ ਹੋਈ। ਭਾਹ=ਅੱਗ। ਹੰ ਭੀ=ਮੈਂ ਭੀ। ਦਝਾਂ ਆਹਿ=ਸੜ ਜਾਂਦਾ।

**ਭਾਵਾਰਥ—** ਪਿਛਲੇ ਸਲੋਕ ਵਿਚ ਸੰਸਾਰਕ ਚਾਲ ਤੇ ਆਪਣੀ ਫ਼ਕੀਰੀ ਦੇ ਔਖ ਨੂੰ ਦੱਸਿਆ ਸਾਨੇ, ਹੁਣ ਉਸੇ ਦਾ ਸਮਾਧਾਨ ਕਰਦੇ ਹਨ ਕਿ ਦੁਨੀਆਂ ਜਿਸ ਦੀ ਚਾਲੇ ਮੈਂ ਚਲਦਾ ਹਾਂ, ਉਹ ਤਾਂ ਗੁੱਝੀ ਅੱਗ ਹੈ ਜੋ ਉਤੋਂ ਸੀਤਲ ਮਲੂਮ ਹੁੰਦੀ ਹੈ, ਅਰਥਾਤ ਵਿਸ਼ੇ ਵਿਕਾਰ ਰਸਦਾਇਕ ਭਾਸਦੇ ਹਨ, ਪਰ ਅੰਦਰੋਂ ਅੱਗ ਹਨ, ਭਾਵ ਅੰਤ ਭੈੜਾ ਹੈ। ਦੇਹੀ ਦਗਧ ਹੋ ਜਾਂਦੀ ਹੈ, ਆਤਮਾ ਵਿਚ ਹਰ ਵੇਲੇ ਬੇਚੈਨੀ ਤੇ ਵਾਸ਼ਨਾ (ਆਸਾ) ਤ੍ਰਿਸ਼ਨਾ ਦੀ ਅੱਗ ਬਲਦੀ ਰਹਿੰਦੀ ਹੈ। ਇਹ ਅੱਗ ਨਾ ਅੱਖਾਂ ਨਾਲ ਦਿੱਸਦੀ ਹੈ ਨਾ ਇਸ ਦੀ ਸਮਝ ਪੈਂਦੀ ਹੈ। ਇਹ ਜੋ ਫ਼ਕੀਰੀ ਦੀ ਪੰਡ ਮੇਰੇ ਸਿਰ ਰਖੀ ਗਈ ਅਰ ਦਰ ਦੀ ਫ਼ਕੀਰੀ ਮੈਨੂੰ ਪ੍ਰਾਪਤ ਹੋਈ ਹੈ, ਇਸ ਨੇ ਬਚਾ ਲਿਆ ਹੈ, ਜੋ ਮੇਰੇ ਵਿਚਾਰ

ਰੂਪੀ ਨੇਤ੍ਰ ਖੁੱਲ੍ਹ ਗਏ, ਤ੍ਰਿਸ਼ਨਾ ਰੂਪੀ ਅੱਗ ਦਾ ਗਿਆਨ ਹੋ ਗਿਆ। ਹੁਣ ਮੈਂ ਨਿਰਵਾਸ ਹੋਕੇ ਉਸ ਅੱਗ ਵਿਚ ਸੜਨੋਂ ਬਚ ਰਿਹਾ ਹਾਂ। ਸ਼ੁਕਰ ਹੈ ਸਾਈਂ ਦਾ, ਜਿਸ ਨੇ ਮੇਰੇ ਉਤੇ ਮਿਹਰ ਕੀਤੀ॥੩॥

| ਮੂਲ | ਅਰਥ |
|---|---|
| **ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥ ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥ ੪ ॥** | ਹੇ ਫ਼ਰੀਦਾ! ਜੇ (ਮੈਂ) ਜਾਣਦੀ ਤਿਲ ਥੋੜ੍ਹੇ ਹਨ ਤਾਂ ਬੁੱਕ ਸੰਭਲਕੇ ਭਰਦੀ, ਜੇ ਖ਼ਬਰ ਹੁੰਦੀ ਕਿ ਪਤੀ ਛੋਟਾ ਹੈ ਤਾਂ ਥੋੜ੍ਹਾ ਮਾਣ ਕਰਦੀ॥੪॥ |

**ਪਦਾਰਥ**— ਥੋੜੜੇ=ਥੋੜ੍ਹੇ। ਨੰਢੜਾ=ਛੋਟਾ, ਇਆਣਾ, ਸੂਖਮ।

**ਭਾਵਾਰਥ**— ਇਸ ਵਿਚ ਦੋ ਉਦਾਹਰਣਾਂ ਹਨ, ਜਿਨ੍ਹਾਂ ਦੁਆਰਾ ਫ਼ਰੀਦ ਜੀ ਜਗਜਾਸੂ ਪ੍ਰਤੀ ਉਪਦੇਸ਼ ਦਿੰਦੇ ਹਨ। ਜੇ ਕੋਈ ਆਦਮੀ ਤਿਲ ਵੰਡੇ ਅਰ ਉਛਾਲਵੇਂ ਬੁੱਕ ਭਰ ਭਰ ਕੇ ਦੇਂਦਾ ਜਾਵੇ, ਤਦ ਜੇ ਉਸ ਦੇ ਪਾਸ ਤਿਲ ਥੋੜੇ ਹੋਣ, ਤਾਂ ਝੱਟ ਮੁੱਕ ਜਾਣਗੇ, ਇਸ ਤੋਂ ਭਾਵ ਇਹ ਹੈ ਕਿ ਜੀਵ ਦੇ ਸੁਆਸ ਥੋੜ੍ਹੇ ਹਨ, ਪਰ ਜੀਵ ਇਸ ਗਲ ਨੂੰ ਵਿਚਾਰਦਾ ਨਹੀਂ, ਆਪਣੇ ਅਮੋਲਕ ਸੁਆਸ ਸੰਸਾਰਕ ਆਹਰਾਂ ਤੇ ਰਸਾਂ ਕਸਾਂ ਵਿਚ ਗੁਆ ਦਿੰਦਾ ਹੈ, ਈਸ਼ੂਰ ਚਿੰਤਨ ਵਿਚ ਚਿੱਤ ਨਹੀਂ ਲਾਉਂਦਾ। ਪਰ ਜੇ ਇਹ ਵਿਚਾਰ ਆ ਜਾਵੇ ਕਿ ਸੁਆਸ ਥੋੜ੍ਹੇ ਹਨ, ਤਦ ਉਨ੍ਹਾਂ ਨੂੰ ਭਲੇ ਪਾਸੇ ਲਾਵੇ, ਅਚੇਤ ਹੋਕੇ ਸਾਰੇ ਸੰਸਾਰਕ ਆਹਰਾਂ ਵਿਚ ਨਾ ਲੁਟਾ ਦੇਵੇ।

ਦੂਜੀ ਤੁਕ ਵਿਚ ਉਸ ਇਸਤ੍ਰੀ ਦਾ ਉਦਾਹਰਣ ਹੈ, ਜੋ ਆਪ ਜੋਬਨ ਅਵਸਥਾ ਦੇ ਮਦ ਵਿਚ ਆਈ ਹੋਈ ਮਾਨਨੀ ਹੋ ਰਹੀ ਹੈ ਤੇ ਪਤੀ ਉਸ ਦਾ ਛੋਟਾ ਜਿਹਾ ਹੈ, ਜਿਸ ਨੂੰ ਉਸ ਦੇ ਜੋਬਨ ਦੀ ਕਦਰ ਨਹੀਂ ਹੈ। ਇਸ ਪ੍ਰਕਾਰ ਪਰਮਾਤਮਾਂ ਅਤੀ ਸੂਖਮ ਹੈ ਐਸਾ ਸੂਖਮ ਕਿ ਉਸ ਨਾਲੋਂ ਸੂਖਮ ਹੋਰ ਕੁਝ ਹੈ ਹੀ ਨਹੀਂ। ਉਸ ਸੂਖਮ ਅਰ ਬੇ-ਪ੍ਰਵਾਹ ਪਤੀ ਨੂੰ ਅਹੰਕਾਰੀ ਮਨ ਵਾਲੇ ਜੀਵ ਦੀ ਕਦਰ ਨਹੀਂ, ਉਹ ਕੇਵਲ ਨਿਰਮਾਣ ਜੀਵਾਂ ਨੂੰ ਆਪਣੀ ਭਗਤੀ ਦਿੰਦਾ ਹੈ। ਅਰਥ ਇਹ ਕਿ ਜਿਸ ਹਿਰਦੇ ਵਿਖੇ ਮਾਨ ਹੈ ਉੱਥੇ ਪਰਮਾਤਮਾਂ ਦਾ ਵਾਸ ਨਹੀਂ ਹੋ ਸਕਦਾ। ਜਦ ਇਹ ਭਾਵ ਦੂਰ ਹੋਵੇ, ਤਦ ਉਸ ਅਤਿ ਸੂਖਮ ਪਤੀ ਅਕਾਲ ਪੁਰਖ ਦਾ ਸਰੂਪ ਦਿੱਸਦਾ ਹੈ॥੪॥

| ਮੂਲ | ਅਰਥ |
|---|---|
| **ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ॥ ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥ ੫ ॥** | ਜੇ (ਮੈਨੂੰ) ਪਤਾ ਹੁੰਦਾ (ਕਿ) ਲੜ ਖੁਲ੍ਹ ਜਾਣ ਵਾਲਾ ਹੈ, ਤਾਂ ਪੱਕੀ ਗੰਢ ਪਾਉਂਦਾ, (ਕਿਉਂਕਿ ਮੈਂ) ਸਾਰਾ ਸੰਸਾਰ ਢੂੰਡਕੇ ਦੇਖ ਲਿਆ ਹੈ (ਕਿ) ਤੇਰੇ ਜਿਡਾ ਮੈਨੂੰ ਕੋਈ ਨਹੀਂ॥੫॥ |

**ਪਦਾਰਥ**— ਛਿਜਣਾ=ਖੁੱਲ ਜਾਣ ਵਾਲਾ, ਟੁੱਟ ਜਾਣ ਵਾਲਾ, ਖੁੱਸਣ ਵਾਲਾ। ਹੰਢਿ=ਫਿਰਕੇ, ਢੂੰਡਕੇ।

**ਭਾਵਾਰਥ**— ਜਦ ਮੁੰਡੇ ਕੁੜੀ ਦਾ ਵਿਆਹ ਕਰਦੇ ਹਨ, ਤਦ ਗੰਢ ਬੰਨ੍ਹਦੇ ਹਨ, ਜੇਕਰ ਉਹ ਗੰਢ ਖੁੱਲ੍ਹ ਜਾਵੇ, ਤਦ ਅਪਸ਼ਗਨ ਮੰਨਦੇ ਹਨ, ਇਸੇ ਕਰਕੇ ਉਹ ਗੰਢ ਪੱਕੀ ਕਰਕੇ ਪਾਉਂਦੇ ਹਨ। ਫ਼ਰੀਦ ਜੀ ਇਸ ਤੋਂ ਪਰਮਾਰਥ ਦੀ ਗੱਲ ਦੱਸਦੇ ਹਨ ਕਿ ਜੇ ਮੈਨੂੰ ਪਤਾ ਹੁੰਦਾ ਕਿ ਮੇਰਾ ਪ੍ਰੇਮ

ਕੱਚਾ ਹੈ (ਅਰਥਾਤ ਇਹ ਘਟ ਜਾਏਗਾ) ਮੇਰੇ ਤੇ ਅਕਾਲ ਪੁਰਖ ਵਿਚ ਅੰਤਰਾ ਪੈ ਜਾਏਗਾ, ਤਦ ਮੈਂ ਐਸਾ ਪੱਕਾ ਪ੍ਰੇਮ ਕਰਦਾ ਕਿ ਜੋ ਟੁਟਦਾ ਨਾ। ਇਹ ਗਲ ਇਸ ਪ੍ਰਕਾਰ ਹੀ ਹੈ ਕਿ ਜਦ ਵੈਰਾਗ ਹੁੰਦਾ ਹੈ ਤਦ ਜਗਾਜਾਸੂ ਉਸ ਨੂੰ ਪੂਰਨ ਵੈਰਾਗ ਸਮਝ ਲੈਂਦਾ ਹੈ। ਜਦ ਦੈਵੀ ਸੁਖ ਦਾ ਝਲਕਾਰਾ ਵਜਦਾ ਹੈ, ਤਦ ਜੀਵ ਉਸ ਨੂੰ ਸਾਖਜਾਤਕਾਰ ਸਮਝਕੇ ਨਿਰਭੈ ਹੋ ਜਾਂਦਾ ਹੈ, ਜਦ ਨਿਰਭੈ ਹੋ ਜਾਵੇ, ਤਦ ਐਸੀ ਭੁੱਲ ਜ਼ਰੂਰ ਕਰ ਬੈਠਦਾ ਹੈ ਕਿ ਫੇਰ ਉਹ ਆਨੰਦ ਤੋਂ ਖਾਲੀ ਜਿਹਾ ਹੋ ਬੈਠਦਾ ਹੈ। ਉਸ ਵੇਲੇ ਦਾ ਪਸਚਾਤਾਪ ਹੈ ਕਿ ਜੇ ਮੈਨੂੰ ਇਹ ਖ਼ਬਰ ਹੁੰਦੀ ਕਿ ਮੇਰੀਆਂ ਭੁੱਲਾਂ ਮੈਨੂੰ ਫੇਰ ਵਿਛੋੜ ਦੇਣਗੀਆਂ, ਤਦ ਐਸਾ ਪਕਾ ਲਗਦਾ ਕਿ ਸੰਸਾਰ ਵਲ ਦ੍ਰਿਸ਼ਟੀ ਹੀ ਨਾ ਕਰਦਾ, ਕਿਉਂਕਿ ਆਤਮਕ ਸੁਖ ਜੈਸਾ ਕੋਈ ਸੁਖ ਨਹੀਂ। ਇਸ ਗਲ ਨੂੰ ਮੈਂ ਸੰਸਾਰ ਵਿਚ ਢੂੰਡਕੇ ਨਿਰਣਾ ਕਰ ਲਿਆ ਹੈ ਕਿ ਅਕਾਲ ਪੁਰਖ ਜਿਹਾ ਸੁਖਦਾਇਕ ਹੋਰ ਕੋਈ ਨਹੀਂ।

ਇਹ ਸ਼ਲੋਕ ਉਸ ਦਸ਼ਾ ਦਾ ਹੈ, ਜਦ ਸਾਂਈਂ ਲੋਕ ਕਿਸੇ ਕਾਰਨ ਕਰਕੇ ਵਿਖਜਪਤ ਦਸ਼ਾ (ਖਿੰਡੀ ਹੋਈ ਸੁਰਤ) ਨੂੰ ਪ੍ਰਾਪਤ ਹੋ ਜਾਂਦੇ ਹਨ॥੫॥

| ਮੂਲ | ਅਰਥ |
|---|---|
| **ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥ ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥ ੬ ॥** | ਹੇ ਫ਼ਰੀਦ! ਜੇਕਰ ਤੂੰ ਬਰੀਕ (ਬੁਧੀ) ਵਾਲਾ ਹੈਂ, (ਤਦ) ਪਾਪਾਂ ਵਾਲੇ ਲੇਖ ਨਾ ਲਿਖ, ਆਪਣੇ (ਅੰਤਹਕਰਣ ਰੂਪੀ) ਗਿਰੇਵਾਨ ਵਿਚ ਸਿਰ (ਦਿਮਾਗ਼) ਨੀਵਾਂ ਕਰਕੇ (ਝਾਂਤੀ ਪਾਕੇ) ਦੇਖ॥੬॥ |

**ਪਦਾਰਥ—** ਲਤੀਫੁ=ਬਾਰੀਕ। (ਅ) ਪਾਕ, ਪਵਿਤ੍ਰ, ਸੁੱਛ। ਕਾਲੇ=ਪਾਪਾਂ ਵਾਲੇ। ਗਿਰੀਵਾਨ=ਗਲਮਾਂ।

**ਭਾਵਾਰਥ—** ਹੇ ਜੀਵ! ਜੇ ਤੂੰ ਚਤੁਰ ਹੈਂ, ਤੇਰੀ ਅਕਲ ਬਾਰੀਕ ਹੈ ਅਰ ਪਵਿਤ੍ਰ ਹੈ, ਤਦ ਪਾਪ ਕਰਮ ਨਾ ਕਰ। ਭਾਵ ਲੋਕਾਂ ਦੇ ਪਾਪ ਨਾ ਗਿਣ, ਸਗੋਂ ਆਪਣੇ ਅੰਦਰ ਧਿਆਨ ਮਾਰਕੇ ਆਪ ਸੋਚ ਕਿ ਮੈਂ ਕਿੱਡਾ ਕੁ ਪਾਪੀ ਹਾਂ, ਕਿਉਂਕਿ ਪਰਾਏ ਔਗੁਣ ਗਿਣਨ ਨਾਲ ਤੂੰ ਪਾਪੀ ਬਣਦਾ ਹੈਂ। ਪਰ ਜੇ ਆਪਣੇ ਔਗੁਣ ਦੇਖੇਂ ਤਾਂ ਤੈਨੂੰ ਉਨ੍ਹਾਂ ਤੋਂ ਘ੍ਰਿਣਾ ਪੈਦਾ ਹੋਵੇ, ਘ੍ਰਿਣਾ ਹੋਵੇ ਤਾਂ ਤਿਆਗ ਕਰੇਂ ਤਾਂ ਤੈਨੂੰ ਸੁਖ ਹੋਵੇ। ਤਾਂਤੇ ਪਰਾਏ ਐਬ ਜੋਖਣੇ ਛੱਡ ਤੇ ਆਪਣੇ ਐਬਾਂ ਵਲ ਦੇਖ ਤੇ ਦੂਰ ਕਰ॥੬॥

| ਮੂਲ | ਅਰਥ |
|---|---|
| **ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥ ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥ ੭ ॥** | ਹੇ ਫ਼ਰੀਦ! ਜੋ ਤੈਨੂੰ ਮੁੱਕੀਆਂ ਮਾਰਨ, ਉਨ੍ਹਾਂ ਨੂੰ ਪਰਤਕੇ (ਮੁੱਕੀਆਂ) ਨਾ ਮਾਰ, (ਸਗੋਂ) ਉਨ੍ਹਾਂ ਦੇ ਪੈਰ ਚੁੰਮਕੇ ਆਪਣੇ ਘਰ ਨੂੰ ਜਾਹ॥੭॥ |

**ਪਦਾਰਥ—** ਘੁੰਮਿ=ਉਲਟਕੇ, ਪਰਤਕੇ। ਆਪਨੜੈ=ਆਪਣੇ। ਘਰਿ=ਅਸਥਾਨ, ਸਰੂਪ।

**ਭਾਵਾਰਥ**— ਪਿਛਲੇ ਸ਼ਲੋਕ ਵਿਚ ਪਰਾਏ ਐਬਾਂ ਤੋਂ ਬਚਣ ਦਾ ਉਪਦੇਸ਼ ਸੀ, ਇਥੇ ਹੋਰ ਵਧਕੇ ਦੱਸਦੇ ਹਨ ਕਿ ਪਰਾਏ ਦਾ ਜ਼ੁਲਮ ਭੀ ਸਹਾਰਨਾ ਜੋਗ ਹੈ। ਜੋ ਤੈਨੂੰ ਮੁੱਕੀਆਂ ਮਾਰੇ, ਤੂੰ ਉਸ ਨੂੰ ਬਦਲਾ ਲੈਣ ਪਿਛੇ ਮੁੱਕੀਆਂ ਨਾ ਮਾਰ, ਸਗੋਂ ਐਸਾ ਨਿਰਮਾਣ ਹੋ ਕਿ ਕ੍ਰੋਧ ਨੂੰ ਚਿੱਤ ਵਿਚ ਨਾ ਵੜਨ ਦੇਹ। ਖਿਮਾਂ ਕਰ, ਕੇਵਲ ਖਿਮਾਂ ਹੀ ਨਾ ਕਰ, ਐਸੀ ਨਿੰਮ੍ਰਤਾ ਕਰ ਕਿ ਦੁਖ ਦੇਣ ਵਾਲੇ ਦੇ ਪੈਰ ਫੜ ਲੈ। ਆਪਣੇ ਚਿਤ ਵਿਚ ਤਾਂ ਦ੍ਵੈਖ ਹੈ ਹੀ ਨਹੀਂ ਸੀ, ਪਰ ਜਿਸ ਨੇ ਧੱਕਾ ਕੀਤਾ ਹੈ, ਉਸ ਦੇ ਚਿਤ ਦਾ ਛੋਭ ਵੀ ਦੂਰ ਕਰ ਪੈਰੀ ਪੈਕੇ, ਤਦ ਸੀਤਲ ਹਿਰਦੇ ਵਿਚ ਆਪਣੇ ਘਰ ਨੂੰ ਮੁੜ।

ਅੰਤ੍ਰੀਵ ਅਰਥ ਇਹ ਹੈ ਕਿ ਜਦ ਕੋਈ ਤੁਹਾਨੂੰ ਸਤਾਵੇ, ਕ੍ਰੋਧ ਕਰਕੇ ਉਸ ਨੂੰ ਨਾ ਮਾਰੋ, ਨਹੀਂ ਤਾਂ ਬ੍ਰਿਤੀ ਬਾਹਰ ਖਿੰਡ ਜਾਵੇਗੀ। ਸਗੋਂ ਨਿੰਮ੍ਰਤਾ ਧਾਰਨ ਕਰੋ, ਐਸਾ ਕੀਤਿਆਂ ਬ੍ਰਿਤੀ ਨਿਜ ਅਸਥਾਨ ਨੂੰ ਪ੍ਰਾਪਤ ਹੋਵੇਗੀ। ਤਾਂਤੇ ਸਹਾਰਾ ਕਰਨਾ ਭਲੇ ਲੋਕਾਂ ਨੂੰ ਗੁਣਦਾਇਕ ਹੈ, ਪਰ ਬਦਲਾ ਲੈਣਾ ਉਹਨਾਂ ਦੇ ਸੁਖ ਵਿਚ ਭੰਗ ਪਾਉਂਦਾ ਹੈ॥੭॥

| ਮੂਲ | ਅਰਥ |
|---|---|
| **ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥ ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥ ੮ ॥** | ਫ਼ਰੀਦ! ਜਦ ਤੇਰਾ ਖੱਟਣੇ ਦਾ ਵੇਲਾ ਸੀ, ਤਦ ਤੂੰ ਰਚ ਰਿਹਾ ਸੈਂ ਦੁਨੀਆਂ ਵਿਚ। ਮੌਤ ਨੀਂਹ ਦੇ ਪਾੜ (ਵਤ ਹੈ) ਜਦ (ਸੁਆਸਾਂ ਨਾਲ) ਭਰ ਗਈ ਤਦ ਲੱਦਿਆ ਗਿਆ॥੮॥ |

**ਪਦਾਰਥ**— ਵੇਲ=ਵੇਲਾ, ਸਮਾਂ। ਰਤਾ=ਰਚਿਆ। ਪਰਚਿਆ। ਮਰਗ=ਮੌਤ। ਸਵਾਈ ਨੀਹਿ=ਨੀਂਹ ਦਾ ਪਾੜ।

**ਭਾਵਾਰਥ**— ਜੁਆਨੀ ਦਾ ਵੇਲਾ ਹੈ, ਜਿਸ ਵਿਚ ਜੀਵ ਪਰਮਾਰਥ ਯਾ ਸੰਸਾਰ ਦੋਹਾਂ ਨੂੰ ਸਿੱਧ ਕਰ ਸਕਦਾ ਹੈ। ਇਸ ਉਮਰ ਵਿਚ ਪ੍ਰਾਣੀ ਦੁਨੀਆਂ ਵਿਚ ਮਸਤ ਰਹਿੰਦੇ ਹਨ, ਜਦ ਬੁਢੇਪਾ ਆਉਂਦਾ ਹੈ ਤਦ ਤਾਕਤਾਂ ਘਟ ਜਾਂਦੀਆਂ ਹਨ, ਉਸ ਵੇਲੇ ਭਜਨ ਨਹੀਂ ਹੋ ਸਕਦਾ। ਫ਼ਰੀਦ ਜੀ ਕਹਿੰਦੇ ਹਨ: ਮੌਤ ਤਾਂ ਐਸੀ ਹੈ, ਜਿਵੇਂ ਨੀਂਹ ਪੱਟੀ ਹੋਈ। ਸੁਆਸ ਇੱਟਾਂ ਵਤ ਹਨ, ਜਿਉਂ ਸ੍ਵਾਸ ਭੋਗਦੇ ਗਏ ਨੀਂਹ ਭਰਦੀ ਗਈ, ਜਦ ਸ੍ਵਾਸ ਪੂਰੇ ਹੋ ਗਏ, ਨੀਂਹ ਪੂਰੀ ਹੋ ਗਈ। ਜਬ ਨੀਂਹ ਪੂਰੀ ਹੋ ਜਾਂਦੀ ਹੈ, ਉਸ ਉਤੇ ਮਹਿਲ ਮੰਡਪ ਪਾ ਦਿੰਦੇ ਹਨ। ਜਿੰਨਾਂ ਚਿਰ ਨੀਂਹ ਨਾ ਪੂਰੀ ਹੋਵੇ ਮਹਲ ਨਹੀਂ ਪੈਂਦਾ, ਤਿਵੇਂ ਜਦ ਸ੍ਵਾਸਾਂ ਦੀਆਂ ਇੱਟਾਂ ਨਾਲ ਨੀਂਹ ਪੂਰੀ ਹੋ ਗਈ ਤਦ ਮੌਤ ਆ ਗਈ, ਹੁਣ ਕਰਮਾਂ ਦਾ ਫਲ ਰੂਪੀ ਮਹਿਲ ਉਤੇ ਪੈ ਜਾਵੇਗਾ। ਜੇ ਤਾਂ ਸ੍ਵਾਸ ਭਲੇ ਹੋਸਣ ਤਦ ਤਾਂ ਉਪਰਲਾ ਮਹਿਲ ਅਟੱਲ ਹੋਵੇਗਾ ਜੇ ਸ੍ਵਾਸ ਖੋਟੇ ਬੀਤੇ ਹੋਣ ਤਦ ਉਸ ਵੇਲੇ ਜੋ ਕੁਝ ਪਊ ਡਿਗ ਪਊ, ਭਾਵ ਜੀਵ ਚੌਰਾਸੀ ਵਿਖੇ ਰੁਲਦਾ ਫਿਰੇਗਾ।

ਸੰਪ੍ਰਦਾ ਵਿਚ ਐਉਂ ਬੀ ਅਰਥ ਲਾਉਂਦੇ ਹਨ, ਸਵਾਈ=ਇਕ ਤੇ ਚੌਥਾ ਹਿੱਸਾ। ਸਵਾਈ ਹੋਣਾ=ਵਧਦੇ ਜਾਣਾ। ਮੌਤ ਦੀ ਨੀਂਹ ਸਵਾਈ ਹੁੰਦੀ ਗਈ, ਭਾਵ ਸੁਆਸਾਂ ਨਾਲ ਭਰਦੀ ਗਈ, ਜਦ ਸੁਆਸ ਸਾਰੇ ਭਰ ਗਏ, ਭਾਵ ਪੂਰੇ ਹੋ ਗਏ ਤਦੋਂ ਬੰਦਾ ਏਥੋਂ ਲਦ ਟੁਰਿਆ, ਭਾਵ ਮਰ ਗਿਆ॥੮॥

| ਮੂਲ | ਅਰਥ |
|---|---|
| **ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥** | ਦੇਖ ਹੇ ਫ਼ਰੀਦ! ਜੋ (ਕੁਝ) ਵਰਤ ਗਿਆ ਹੈ, (ਕੀ ?ਕਿ) |

| | |
|---|---|
| **ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥ ੯ ॥** | ਦਾੜ੍ਹੀ ਚਿੱਟੀ ਹੋ ਗਈ, ਮੌਤ (ਹੁਣ) ਨੇੜੇ ਆ ਗਈ ਤੇ ਬਾਲ ਅਵਸਥਾ ਦੂਰ ਰਹਿ ਗਈ॥੯॥ |

**ਪਦਾਰਥ—** ਜੁ ਥੀਆ = ਜੋ ਹੋਇਆ, ਜੋ ਵਰਤਿਆ। ਭੂਰ = ਚਿੱਟੀ। ਅਗਹੁ = ਅੱਗਾ ਅਗਲਾ ਪਾਸਾ, ਮੌਤ। ਪਿਛਾ = ਬਾਲ ਅਵਸਥਾ।

**ਭਾਵਾਰਥ—** ਪਿਛਲੇ ਸ਼ਲੋਕ ਦਾ ਇਹ ਵਿਸਥਾਰ ਹੈ ਕਿ ਦੇਖੋ ਜੋ ਜੋ ਹੋਣੀ ਵਰਤੀ ਹੈ:- ਉਹ, ਦਾੜ੍ਹੀ ਜੋ ਕਾਲੀ ਹੁੰਦੀ ਸੀ, ਜਿਸ ਨੂੰ ਦੇਖਕੇ ਜੁਆਨੀ ਦੀ ਆਕੜ ਵਿਚ ਰਹੀ ਦਾ ਸੀ, ਧੌਲੀ ਹੋ ਗਈ। ਇਸ ਦੇ ਧੌਲੇ ਹੋਣ ਤੋਂ ਪਤਾ ਲਗਦਾ ਹੈ ਕਿ ਹੁਣ ਮੌਤ ਨੇੜੇ ਹੈ ਤੇ ਬਾਲਪਨ ਅਰ ਜਵਾਨੀ ਬਹੁਤ ਦੂਰ ਰਹਿ ਗਈ ਹੈ, ਉਹ ਅਵਸਥਾ ਹੁਣ ਮੁੜ ਨਹੀਂ ਆ ਸਕਦੀ। ਹੁਣ ਤਾਂ ਬੁਢੇਪੇ ਦੇ ਦੁਖਾਂ ਦਾ ਅੱਗੇ ਹਾਲ ਖੋਲ੍ਹਦੇ ਹਨ॥੯॥

| ਮੂਲ | ਅਰਥ |
|---|---|
| **ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥ ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥ ੧੦ ॥** | ਦੇਖ ਹੇ ਫ਼ਰੀਦਾ! (ਹੋਰ) ਜੋ ਹੋਇਆ:- ਸ਼ੱਕਰ ਵਿਹੁ ਹੋ ਗਈ, (ਹੁਣ ਇਹ) ਪੀੜ ਆਪਣੇ ਸਾਈਂ ਤੋਂ ਛੁੱਟ ਕਿਸ ਨੂੰ ਕਹੀਏ?॥੧੦॥ |

**ਭਾਵਾਰਥ—** ਬ੍ਰਿਧ ਅਵਸਥਾ ਵਿਚ ਇੰਦ੍ਰਿਆਂ ਵਿਚ ਭੋਗ ਬਲ ਨਹੀਂ ਰਹਿੰਦਾ। ਅੰਦਰੋਂ ਰਤੂਬਤਾਂ ਘਟਦੀਆਂ ਤੇ ਕਵਾ ਕਮਜ਼ੋਰ ਹੁੰਦੇ ਹਨ, ਸੋ ਭੋਗ ਪਦਾਰਥਾਂ ਵਿਚ ਰਸ ਮਾਣ ਨਹੀਂ ਹੁੰਦਾ ਤੇ ਸੁਭਾਵ ਹੋਰਵੇਂ ਹੋ ਜਾਂਦਾ ਹੈ। ਫਿਰ ਬ੍ਰਿਧ ਅਵਸਥਾ ਵਿਚ ਪੰਸਚਾਤਾਪ ਕਰਦੇ ਹੋਏ ਕਿ ਜੁਵਾਨੀ ਅਨਗਹਿਲੀ ਵਿਚ ਬੀਤੀ ਤੇ ਹੁਣ ਵਿਹੁ ਰੂਪ ਹੋ ਗਈ, ਭਾਵ ਉਹ ਮਾਇਆ ਜੋ ਸ਼ੱਕਰ ਤੁੱਲ ਮਿੱਠੀ ਲਗਦੀ ਸੀ, ਹੁਣ ਦੁਖ ਉੱਠਦਾ ਹੈ ਕਿ ਇਸ ਵਿਚ ਲਗੇ ਗ਼ਾਫ਼ਲ ਕਿਉਂ ਰਹੇ? ਕਿਉਂ ਭੋਗੀ? ਓਹੋ ਮਿਠੀ ਕੌੜੀ ਰੂਪ ਹੋਈ। ਗੁਰੂ ਜੀ ਨੇ ਬੀ ਕਿਹਾ ਹੈ:- **'ਮਿਠਾ ਕਰਿਕੈ ਕਉੜਾ ਖਾਇਆ॥ ਤਿਨਿ ਕਉੜੈ ਤਨਿ ਰੋਗੁ ਜਮਾਇਆ॥'**(ਸਾਰੰ:ਵਾਰ-੧੫) ਮਾਇਆ ਤਾਂ ਕੌੜੀ ਹੈ, ਪਰ ਵਿਚਾਰ ਨਾ ਹੋਣ ਤੇ ਮਿੱਠੀ ਭਾਸਦੀ ਹੈ। ਜਦ ਬੁਢੇਪਾ ਆਇਆ ਤੇ ਪਸਚਾਤਾਪ ਨੇ ਰੰਗ ਜਮਾਇਆ ਤਦ ਉਸ ਦਾ ਅਸਲੀ ਕੌੜਾ ਰੂਪ ਪ੍ਰਤੀਤ ਹੋ ਆਇਆ। ਹੁਣ ਇਹ ਸੂਲ ਲਗਦਾ ਹੈ ਕਿ ਹਾਇ, ਇਹ ਭੁੱਲ ਕਿਉਂ ਕਰਦੇ ਰਹੇ? ਫ਼ਰੀਦ ਜੀ ਕਹਿੰਦੇ ਹਨ ਕੋਈ ਆਸਰਾ ਨਹੀਂ, ਇਹ ਪੀੜ ਹੁਣ ਆਪਣੇ ਰੱਬ ਤੋਂ ਛੁਟ ਕਿਸ ਨੂੰ ਕਹੀਏ, ਸਭ ਕੋਈ ਸ਼ਰਮਿੰਦਿਆਂ ਕਰੂ। ਆਪਣੇ ਮਾਲਕ ਨੂੰ ਹੀ ਕਹੀਏ; ਸੱਚਾ ਸਾਈਂ ਤਾਂ ਪਤਿਤ ਪਾਵਨ ਹੈ, ਕੀ ਅਚਰਜ ਹੈ ਜੁ ਬਖਸ਼ ਲਵੇ॥੧੦॥

| ਮੂਲ | ਅਰਥ |
|---|---|
| **ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥ ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥ ੧੧ ॥** | ਫ਼ਰੀਦਾ! ਅੱਖਾਂ ਤਾਂ ਦੇਖ ਦੇਖ ਲਿੱਸੀਆਂ ਹੋ ਗਈਆਂ ਤੇ ਕੰਨ ਸੁਣ ਸੁਣਕੇ ਬੋਲੇ ਹੋ ਗਏ, ਡਾਲੀ (ਦੇਹੀ) ਵੀ ਪੱਕ ਗਈ ਜੋ ਹੋਰ ਹੀ ਰੰਗ ਵਿਚ ਆ ਗਈ ਹੈ॥੧੧॥ |

**ਪਦਾਰਥ—** ਪਤੀਣੀਆਂ = ਲਿੱਸੀਆਂ ਹੋ ਗਈਆਂ, ਢੱਲੇ ਲਹਿ ਗਈਆਂ, ਵਿੱਚ ਵੜ ਗਈਆਂ। ਰੀਣੇ = ਸੱਖਣੇ, ਥਥੇ ਹੋ ਗਏ। ਸਾਖ = ਟਾਹਣੀਆਂ, ਦੇਹ, ਸਰੀਰ। ਵੰਨ = ਰੰਗ।

**ਭਾਵਾਰਥ**— ਇਸ ਸ਼ਲੋਕ ਵਿਚ ਆਪ ਹੀ ਦਸਦੇ ਹਨ ਕਿ ਸਰੀਰਕ ਅੰਗ ਤੇ ਦੇਹਿ ਸਥਿਲ ਹੋ ਗਈ ਹੈ; ਸ਼ਕਰ ਤੁੱਲ ਰਸਦਾਇਕ ਭੋਗ ਹੁਣ ਵਿਹੁ ਵਾਂਙੂ ਕੌੜੇ ਲਗਦੇ ਹਨ। ਕਿ ਰੰਗ ਤਮਾਸ਼ੇ ਦੇਖਕੇ ਅੱਖਾਂ ਭੀ ਲਹਿ ਗਈਆਂ, ਸੁਣ ਸੁਣ ਕੰਨ ਵੀ ਬੋਲੇ ਹੋ ਗਏ। ਕੰਨ ਅੱਖਾਂ ਕੀ, ਹੁਣ ਤਾਂ ਸਾਰੀ ਦੇਹ ਹੀ ਐਉਂ ਹੋ ਗਈ ਜਿਕੁਰ ਪੱਕੀ ਹੋਈ ਡਾਲੀ। ਇਸ ਦਾ ਰੰਗ ਹੀ ਹੋਰ ਹੋ ਗਿਆ ਹੈ, ਗੱਲ ਕੀ ਦੇਹ ਵੀ ਕਹੇ ਵਿਚ ਨਹੀਂ ਰਹੀ। ਅੱਗੇ ਹੁਣ ਪਿਛਲੇ ਸਾਰੇ ਕਹੇ ਦਾ ਸਿੱਧਾਂਤ ਦੱਸਦੇ ਹਨ॥੧੧॥

| ਮੂਲ | ਅਰਥ |
|---|---|
| **ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥ ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥ ੧੨ ॥** | ਹੇ ਫ਼ਰੀਦਾ! ਜੁਆਨੀ ਵਿਚ ਜਿਨ੍ਹਾਂ ਨੇ ਨਹੀਂ ਨਾਮ ਜਪਿਆ (ਓਹ) ਕੌਣ ਹੈ ਜੋ ਬੁਢੇਪੇ ਵੇਲੇ ਜਪੇਗਾ? (ਇਸ ਲਈ ਝਬਦੇ) ਸਾਈਂ ਨਾਲ ਪ੍ਰੇਮ ਕਰ (ਜੋ ਤੈਨੂੰ) ਨਵਾਂ ਰੰਗ (ਸਾਈਂ ਦੇ ਪ੍ਰੇਮ ਦਾ) ਚੜ੍ਹ ਜਾਵੇ॥੧੨॥ |

**ਪਦਾਰਥ**— ਕਾਲੀ=ਕਾਲੇ ਵਾਲਾਂ ਦੇ ਹੁੰਦਿਆਂ, ਜੁਆਨੀ ਵਿਚ। ਰਾਵਿਆ=ਭੋਗਿਆ, ਨਾਮ ਜਪਿਆ। ਧਉਲੀ=ਚਿੱਟੇ ਵਾਲਾਂ ਦੇ ਆ ਗਿਆਂ, ਬੁਢੇਪੇ ਵਿਚ। ਪਿਰਹੜੀ=ਪ੍ਰੇਮ। ਨਵੇਲਾ=ਨਵਾਂ।

**ਭਾਵਾਰਥ**— ਦ੍ਰਿਸ਼ਟਾਂਤ ਅਰ ਦਾਰਿਸ਼ਟਾਂਤ ਦੋਵੇਂ ਕੱਠੇ ਹਨ। ਵਿਸ਼ੇ ਭੋਗ ਵੀ ਜੁਆਨੀ ਵਿਚ ਭੋਗੀਦੇ ਹਨ, ਬੁਢਾਪੇ ਵਿਚ ਕੁਛ ਨਹੀਂ ਹੋ ਸਕਦਾ, ਤਿਵੇਂ ਪਰਮੇਸ਼ਰ ਦੇ ਨਾਲ ਪ੍ਰੇਮ ਭੀ ਜੁਆਨੀ ਵਿਚ ਲੱਗ ਸਕਦਾ ਹੈ, ਬੁਢੇਪੇ ਵਿਚ ਸੁਭਾਵ ਪੱਕ ਜਾਣੇ ਤੇ ਔਖਾ ਹੀ ਸ਼ੁਧ ਹੁੰਦਾ ਹੈ। ਇਸ ਲਈ ਉਪਦੇਸ਼ ਦਿੰਦੇ ਹਨ ਕਿ ਛੇਤੀ ਪ੍ਰੇਮ ਦੇ ਰਸਤੇ ਪੈ ਜਾਹ ਜੋ ਨਵਾਂ ਰੰਗ ਤੈਨੂੰ ਚੜ੍ਹ ਜਾਵੇ, ਭਾਵ ਤੇਰਾ ਸੁਭਾਵ ਈਸ਼੍ਰਰ ਪਰਾਇਣ ਹੋ ਜਾਵੇ।

ਈਸ਼੍ਰਰ ਪਰਾਇਣ ਹੋ ਗਿਆਂ ਜੋ ਉਸ ਨਾਲ ਪ੍ਰੇਮ ਲਗਣਾ ਹੈ ਉਸ ਨੇ ਬੁੱਢੇ ਨਹੀਂ ਹੋਣਾ, ਓਹ ਸਦਾ ਨਵਾਂ ਰਹੇਗਾ। ਅਗੇ ਹੁਣ ਤੀਸਰੀ ਪਾਤਿਸ਼ਾਹੀ ਦੀ ਇਸ ਗਲ ਦੀ ਹੱਦ ਬੰਨ੍ਹਣ ਵਾਸਤੇ ਵੇਰਵਾ ਖੋਲ੍ਹਕੇ ਦਸਦੇ ਹਨ ਕਿ ਮਤਾਂ ਕਿਸੇ ਨੂੰ ਇਸ ਸ਼ਲੋਕ ਤੋਂ ਇਹ ਨਿਰਾਸਤਾ ਨਾਂ ਹੋ ਜਾਵੇ ਕਿ ਬੁਢਾਪੇ ਵਿਚ ਪ੍ਰੇਮ ਲਗਣਾ ਅੰਸਭਵ ਹੈ ਤੇ ਜੁਆਨੀ ਬੀਤ ਗਿਆਂ ਫੇਰ ਬੰਦਗੀ ਤੇ ਪ੍ਰੇਮ ਵਾਹਿਗੁਰੂ ਜੀ ਨਾਲ ਨਹੀਂ ਹੋ ਸਕਦਾ; ਸੋ ਹੁਣ ਕਾਸਨੂੰ ਤਰੱਦਦ ਕਰਨਾ ਹੈ। ਗੁਰੂ ਜੀ ਇਕ ਸਦੈਵੀ ਸਚਿ ਕਹਿ ਰਹੇ ਹਨ ਅਤੇ ਆਪਣਾ ਨਿਜ ਤਜਰਬਾ ਦੱਸ ਰਹੇ ਹਨ, ਕਿਉਂਕਿ ਆਪ ਜੀ ਲਗ ਪਗ ਸੱਤਰ ਵਰ੍ਹੇ ਦੀ ਉਮਰਾ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਆਏ ਸਨ॥੧੨॥

| ਮੂਲ | ਅਰਥ |
|---|---|
| **ਮਃ ੩ ॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥** | ਹੇ ਫ਼ਰੀਦਾ! ਜੁਆਨੀ ਵਿਚ (ਅਰ) ਬੁਢਾਪੇ ਵਿਚ ਅਕਾਲ ਪੁਰਖ ਸਦਾ (ਪ੍ਰਾਪਤ ਹੋ ਸਕਦਾ) ਹੈ (ਪਰ) ਜੇ ਕੋਈ ਧਿਆਨ ਰਖੇ (ਭਾਵ ਸਿਮਰਨ ਕਰੇ)। ਇਹ ਪ੍ਰੇਮ ਰੂਪੀ ਪਿਆਲਾ ਸਾਹਿਬ (ਦੀ ਦਾਤ) ਦਾ (ਪਦਾਰਥ) ਹੈ, ਜਿਸ ਨੂੰ |

| | |
|---|---|
| **ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥ ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥ ੧੩ ॥** | ਚਾਹੇ ਉਸ ਨੂੰ (ਉਹ) ਦੇ ਦੇਂਦਾ ਹੈ) ਪ੍ਰੇਮ ਆਪਣਾ ਲਾਇਆ ਲਗਦਾ ਹੀ ਨਹੀਂ (ਚਾਹੋ ਬੁਢੇਪੇ ਵਿਚ ਤੇ ਚਾਹੋ ਜੁਆਨੀ ਵਿਚ) ਭਾਵੇਂ ਸਭ ਕੋਈ (ਲਾਉਣ ਦੀ) ਲੋਚਾ ਕਰ (ਕਰ ਕੇ ਦੇਖ) ਲਵੇ॥੧੩॥ |

**ਪਦਾਰਥ**— ਕਾਲੀ=ਜੁਆਨੀ ਵਿਚ। ਧਉਲੀ=ਬੁਢੇਪੇ ਵਿਚ। ਸਾਹਿਬੁ=ਅਕਾਲ ਪੁਰਖ। ਪਿਰਮੁ=ਪ੍ਰੇਮ। ਖਸਮ=ਸੁਆਮੀ, ਅਕਾਲ ਪੁਰਖ।

**ਭਾਵਾਰਥ**— ਪਰਮੇਸ਼ਰ ਸਦੀਵ ਇਕ ਰਸ ਹੈ। ਕਾਲੇ ਚਿੱਟੇ ਵਾਲ, ਜੁਆਨੀ ਬੁਢੇਪਾ ਉਸਦੀ ਪ੍ਰਸੰਨਤਾ ਜਾਂ ਅਪ੍ਰਸੰਨਤਾ ਦਾ ਕਾਰਨ ਨਹੀਂ ਹੋ ਸਕਦੇ। ਕੋਈ ਉਸ ਵਲ ਧਿਆਨ ਕਰੇ, ਭਾਵੇਂ ਕਿਸੇ ਅਵਸਥਾ ਵਿਚ ਕਰੇ, ਉਹ ਕਦੇ ਉਮਰਾ ਦੇ ਕਾਰਨ ਮੂੰਹ ਨਹੀਂ ਵਟਾਉਂਦਾ। ਫੇਰ ਹੋਰ ਗਲ ਉਸ ਪ੍ਰਮਾਤਮਾਂ ਦੀ ਸ੍ਵੈ ਇਛਾ ਦੀ ਹੈ ਕਿ ਪ੍ਰੇਮ ਜਿਸ ਨੂੰ ਉਹ ਬਖ਼ਸ਼ਦਾ ਹੈ, ਉਸ ਨੂੰ ਪ੍ਰਾਪਤ ਹੁੰਦਾ ਹੈ। ਆਪਣੇ ਹੰਕਾਰ ਕਰ ਪ੍ਰੇਮ ਪ੍ਰਾਪਤ ਕਰਨੇ ਦਾ ਵੱਸ ਕਿਸੇ ਦਾ ਨਹੀਂ ਹੈ, ਤਾਂਤੇ ਪ੍ਰੇਮ ਆਪਣੇ ਲਾਉਣੇ ਦਾ ਨਹੀਂ, ਜੋ ਚੀਜ਼ ਉਸ ਦੀ ਪ੍ਰਸੰਨਤਾ ਪੁਰ ਨਿਰਭਰ (ਆਸਰਾ) ਰਖਦੀ ਹੈ, ਉਮਰਾ ਦੇ ਵਧ ਘਟ ਹੋਣ ਤੇ ਮਿਲ ਯਾ ਗੁਆਚ ਨਹੀਂ ਸਕਦੀ। ਜੋ ਪਦਾਰਥ ਦਾਤੇ ਤੋਂ ਮਿਲਦਾ ਹੈ, ਓਹ ਜੁਆਨੀ ਵਿਚ ਬੀ ਮਿਲ ਸਕਦਾ ਹੈ ਤੇ ਬੁਢੇਪੇ ਵਿਚ ਬੀ।

ਇਥੇ ਇਹ ਹੌਸਲਾ ਟੁਟਦਾ ਹੈ ਕਿ ਫੇਰ ਪ੍ਰਾਣੀ ਉੱਦਮ ਕਰੇ ਹੀ ਕਿਉਂ? ਇਸ ਲਈ ਪਹਿਲੀ ਤੁਕ ਵਿਚ 'ਜੇ ਕੋ ਚਿਤਿ ਕਰੇ' ਕਹਿ ਦਿਤਾ ਕਿ ਜੀਵ ਨੇ ਤਾਂ ਇਛਾ ਕਰਨੀ ਹੈ ਅਰ ਪ੍ਰਯਤਨ ਢੂੰਡਣਾ ਹੈ, ਫਲ ਪ੍ਰਦਾਤਾ ਅਕਾਲ ਪੁਰਖ ਹੈ। ਉਂਞ ਉਹ ਇਛਾ ਵੀ ਕਰਤਾਰ ਦੀ ਬਖਸ਼ੀ ਹੋਈ ਹੈ॥੧੩॥

| ਮੂਲ | ਅਰਥ |
|---|---|
| **ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥ ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥ ੧੪ ॥** | ਫ਼ਰੀਦਾ! ਜਿਨ੍ਹਾਂ ਨੈਣਾਂ ਨੇ ਸੰਸਾਰ ਨੂੰ ਮੋਹ ਰਖਿਆ ਸੀ, ਉਹ ਨੈਣ ਮੈਂ (ਵੀ) ਡਿਠੇ ਸਨ। ਜੋ ਕੱਜਲ ਦੀ ਰੇਖ ਨਹੀਂ ਸਹਾਰਦੇ ਸਨ ਉਨ੍ਹਾਂ ਵਿਚ ਪੰਛੀਆਂ ਦੇ ਬੱਚੇ ਬੈਠੇ ਸਨ॥੧੪॥ |

**ਪਦਾਰਥ**— ਲੋਇਣ=ਅਖਾਂ। ਰੇਖ=ਲੀਕਾਂ। ਡਿਠੁ=ਵੇਖੀਆਂ, ਮੈਂ ਵੇਖੀਆਂ ਸਨ। ਬਹਿਠੁ=ਬੈਠੇ ਸਨ। 'ਡਿਠੁ' ਤੇ 'ਬਹਿਠੁ' ਦੋਹਾਂ ਦੇ 'ਠ' ਨੂੰ ਔਂਕੜ ਹੈ ਤੇ ਦੋਵੇਂ ਕ੍ਰਿਯਾ ਵਾਚੀ ਹਨ-ਦੇਖੇ ਸਨ। ਜੇ 'ਸੇ' ਪਦ ਦਾ ਅਰਥ 'ਓਹ ਅਖਾਂ' ਕਰੀਏ ਤਾਂ 'ਬਹਿਠੁ' ਸੰਗਜਾਵਾਚੀ ਲੈਕੇ 'ਬੈਠਣ ਦਾ ਟਿਕਾਣਾ' ਯਾ ਅਡਾ ਅਰਥ ਕਰਨਾ ਲੋੜੀਏ ਕਿ ਇਹ ਅਖਾਂ ਹੁਣ ਪੰਛੀਆਂ ਦੇ ਬੈਠਣ ਦੇ ਅੱਡੇ ਹਨ।

**ਭਾਵਾਰਥ**— ਇਹ ਇਕ ਵਾਰਤਾ ਪਰ ਕਿਹਾ ਗਿਆ ਹੈ। ਇਕ ਸੁੰਦਰ ਵੇਸ਼ਵਾ ਇਕ ਦਿਨ ਟਹਿਲਣ ਨੂੰ ਕੁੱਟਦੀ ਸੀ ਕਿ ਤੈਂ ਕਜਲ ਮੋਟਾ ਪੀਠਾ ਹੈ, ਮੇਰੀਆਂ ਅੱਖਾਂ ਵਿਚ ਇਸ ਦੀ ਲੀਕ ਰੜਕਦੀ ਹੈ। ਫੇਰ ਉਹ ਮਰ ਗਈ, ਉਸ ਦਾ ਮੁਰਦਾ ਦੱਬਿਆ ਫੂਕਿਆ ਕਿਸੇ ਨਹੀਂ, ਸਿਟ ਦਿਤਾ, ਮਾਸ ਪੰਖੀ ਖਾ ਗਏ। ਸਿਰ ਦੀ ਸੱਖਣੀ ਪਈ ਖੋਪਰੀ ਵਿਚ ਕਿਸੇ ਪੰਛੀ ਨੇ ਬੱਚੇ ਦਿਤੇ, ਅੱਖ ਦੀ ਖੋੜ

ਵਿਚ ਉਹ ਬੱਚੇ ਪੈਰ ਧਰੀ ਬੈਠੇ ਸਨ ਕਿ ਫ਼ਰੀਦ ਜੀ ਦੀ ਨਜ਼ਰ ਪੈ ਗਈ। ਉਸ ਦੀ ਜੁਆਨੀ ਯਾਦ ਆ ਗਈ। ਆਪ ਨੇ ਸ਼ਲੋਕ ਕਹਿਆ ਕਿ ਦੇਖੋ ਅਚਰਜ! ਜਿਨ੍ਹਾਂ ਅੱਖਾਂ ਵਿਚ ਕੱਜਲ ਰੜਕਦੇ ਸਨ, ਉੱਥੇ ਪੰਛੀਆਂ ਦੇ ਬੱਚੇ ਬੈਠੇ ਨਹੀਂ ਰੜਕਦੇ, ਤਾਂਤੇ ਇਸ ਦੇਹ ਦਾ ਅਭਿਮਾਨ ਬਿਅਰਥ ਹੈ, ਜਿਸ ਦਾ ਅੰਤ ਇਹ ਹੁੰਦਾ ਹੈ। ਅੰਤ੍ਰੀਵ ਅਰਥ ਇਹ ਹੈ ਕਿ ਉਸ ਪਰਮਾਤਮਾ ਦੇ ਨੇਤ੍ਰ ਜੋ ਸੰਸਾਰ ਨੂੰ ਮੋਹਣ ਵਾਲੇ ਹਨ, ਮੈਂ ਦੇਖ ਲੀਤੇ ਹਨ। ਜਦੋਂ ਮੈਨੂੰ ਸਾਖਿਆਤਕਾਰ ਨਹੀਂ ਸੀ ਹੋਇਆ, ਤਦੋਂ ਮੈਂ ਕੱਜਲ (ਮਾਇਆ) ਤੋਂ ਐਡਾ ਡਰਦਾ ਸੀ ਕਿ ਉਸ ਦੇ ਪ੍ਰਭਾਵ ਮਾਤ੍ਰ ਨੂੰ ਨਹੀਂ ਸਹਾਰ ਸਕਦਾ ਸੀ। ਪਰ ਹੁਣ ਜਦ ਮੈਨੂੰ ਪੂਰੀ ਖ਼ਬਰ ਹੋ ਗਈ, ਤਦ ਮੈਂ ਕੀ ਦੇਖਦਾ ਹਾਂ ਕਿ ਇਹ ਸਾਰਾ ਮਾਇਕ ਪਸਾਰਾ ਉਸ ਰਚਨਹਾਰ ਦੇ ਬਚਿਆਂ ਵਾਂਙੂ ਹੈ ਅਰ ਉਸ ਦੀਆਂ ਅੱਖਾਂ ਦੇ ਵਿਚ ਸਮਾ ਰਿਹਾ ਹੈ, ਭਾਵ ਉਸਨੂੰ ਲਿਪਾਇਮਾਨ ਨਹੀਂ ਕਰਦਾ॥੧੪॥

| ਮੂਲ | ਅਰਥ |
|---|---|
| **ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥ ਜੋ ਸੈਤਾਨਿ ਵੰਵਾਇਆ ਸੇ ਕਿਤ ਫੇਰਹਿ ਚਿਤ ॥ ੧੫ ॥** | ਫ਼ਰੀਦਾ! ਕੂਕਦਿਆਂ ਪੁਕਾਰਦਿਆਂ ਤੇ ਸਦਾ ਹੀ ਮੱਤਾਂ ਦੇਂਦਿਆਂ ਭੀ, ਜੋ (ਕੋਈ) ਅਨਆਗਿਆਕਾਰੀ (ਅਥਵਾ ਮਨਮੁਖਤਾ ਨੇ ਨਾਸ਼ ਕਰ ਦਿਤਾ ਹੋਵੇ), ਉਹ ਚਿਤ ਨੂੰ (ਪਰਮਾਰਥ ਵਲ) ਕਿਸ ਤਰ੍ਹਾਂ ਫੇਰੇ?॥੧੫॥ |

**ਭਾਵਾਰਥ**— ਪਿਛਲੇ ਸ਼ਲੋਕ ਵਲ ਹੀ ਇਸ਼ਾਰਾ ਕਰਕੇ ਕਹਿੰਦੇ ਹਨ ਕਿ ਜਿਨ੍ਹਾਂ ਨੇ ਕਿਹਾ ਮੰਨਣਾ ਹੀ ਨਹੀਂ, ਜੋ ਥਿੰਧੇ ਘੜੇ ਹੋ ਰਹੇ ਹਨ, ਪਾਣੀ ਦੀ ਬੂੰਦ ਟਿਕਣ ਨਹੀਂ ਦੇਂਦੇ, ਉਨ੍ਹਾਂ ਨੂੰ ਕਿੰਨਾਂ ਸਮਝਾਓ ਕੁਝ ਲਾਭ ਨਹੀਂ ਹੁੰਦਾ। ਜਿੱਕੁਰ ਇਸ ਵੇਸ਼ਿਆ ਨੂੰ ਕਿੰਨਾਂ ਉਪਦੇਸ਼ ਵੀ ਹੋਇਆ ਕਿ ਭਲੇ ਪਾਸੇ ਲਗੇ, ਪਰ ਨਾ ਲੱਗੀ। ਮੁਸਲਮਾਨ ਲੋਕ ਇਹ ਮੰਨਦੇ ਹਨ ਕਿ ਬਦੀ ਕਰਾਉਣ ਵਾਲਾ ਇਕ ਭੂਤ ਹੈ, ਉਸ ਨੂੰ 'ਸ਼ੈਤਾਨ' ਕਹਿੰਦੇ ਹਨ। ਸਾਰੇ ਜਹਾਨ ਦੀ ਬਦੀ ਦਾ ਪ੍ਰੇਰਕ ਇਸ ਨੂੰ ਗਿਣਦੇ ਹਨ। ਫ਼ਰੀਦ ਜੀ ਮੁਸਲਮਾਨ ਹੋਣੇ ਤੇ ਆਪਣੇ ਮਤ ਦੇ ਅਨੁਸਾਰ ਮਨ ਦੀ ਖੁਟਿਆਈ ਨੂੰ ਉਸੇ ਬਦੀ ਦੇ ਪ੍ਰੇਰਕ ਦੇ ਸਿਰ ਦੇਕੇ ਕਹਿੰਦੇ ਹਨ ਕਿ ਜਿਨ੍ਹਾਂ ਦੇ ਮਨ ਉਸ ਬਦੀ ਦੇ ਭੂਤ ਨੇ ਕਾਬੂ ਕਰ ਲਏ ਹਨ, ਉਹ ਭਲੇ ਪਾਸੇ ਚਿਤ ਨਹੀਂ ਫੇਰਦੇ। ਗੁਰਮਤਿ ਵਿਚ ਸ਼ੈਤਾਨ ਦਾ ਭਾਵ ਮਨਮੁਖ, ਮਨਮੁਖਤਾ, ਅੜਮੰਨ ਪੁਣਾ ਆਦਿ ਲਈਦੇ ਹਨ॥੧੫॥

| ਮੂਲ | ਅਰਥ |
|---|---|
| **ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥ ਇਕੁ ਛਿਜਹਿ ਬਿਆ ਲਤਾੜੀਅਹਿ ॥ ਤਾਂ ਸਾਈ ਦੈ ਦਰਿ ਵਾੜੀਅਹਿ ॥ ੧੬ ॥** | ਫ਼ਰੀਦਾ! ਹੋ ਜਾਹ ਪਹੇ ਦੀ ਦੱਭ ਜੇ ਚਾਹੁੰਦਾ ਹੈਂ ਕਿ ਸਾਈਂ (ਨੂੰ ਦੇਖਾਂ) ਸਭ (ਥਾਂਵਾਂ ਵਿਚ ਪੂਰਨ), ਇਕ (ਰਾਹੀ ਤਾਂ) ਤੋੜ ਜਾਣ, ਦੂਜੇ ਲਿਤਾੜੀ ਜਾਣ ਤਦ ਰੱਬ ਦੀ ਦਰਗਾਹ ਵਿਚ ਵਾੜੀਦਾ ਹੈ॥੧੬॥ |

**ਪਦਾਰਥ**— ਥੀਉ=ਹੋ। ਪਵਾਹੀ=ਪਹੇ ਦੀ, ਰਸਤੇ ਦੀ। ਦਭ=ਕੁਸ਼ਾ, ਇਕ ਪ੍ਰਕਾਰ ਦਾ ਘਾਹ। ਛਿਜਹਿ=ਤੋੜੇ। ਬਿਆ=ਦੂਜਾ।

**ਭਾਵਾਰਥ**— ਕਚਿਆਂ ਰਸਤਿਆਂ ਪਰ ਦੱਭ ਉੱਗ ਖੜੋਂਦੀ ਹੈ ਤੇ ਪਰਾਲੀ ਆਦਿ ਵਿਛਾਈ ਹੁੰਦੀ ਹੈ ਕਿ ਮਿੱਟੀ ਨਾ ਉਡੇ ਅਰ ਗੱਡੇ ਨੂੰ ਹੋਹੇ (ਹੁਝਕੇ) ਨਾ ਲਗਣ। ਉਹ ਪਹੀਆਂ ਹੇਠ ਆ ਕੇ ਛਿਜਦੇ ਭਾਵ ਪਿਸਦੇ ਜਾਂਦੇ ਹਨ ਤੇ ਪੈਰਾਂ ਹੇਠ ਆਕੇ ਲਿਤੜੀਂਦੇ ਹਨ। ਫ਼ਰੀਦ ਜੀ ਕਹਿੰਦੇ ਹਨ ਤੂੰ ਉਸ ਜੈਸਾ ਹੋ ਜਾਹ। ਭਾਵ ਸਭ ਦੇ ਦੁਰਬਚਨ ਸਹਾਰ ਤੇ ਤੂੰ ਸੇਵਾ ਕਰਦਾ ਹੁੱਟ ਰਹੁ। ਇਸ ਪ੍ਰਕਾਰ ਜਦ ਨਿਰਅਭਿਮਾਨ ਹੋ ਜਾਵੇਂ ਫੇਰ ਤੈਨੂੰ ਪਰਮਾਤਮਾ ਦੀ ਪ੍ਰਾਪਤੀ ਹੋਵੇ। ਇਉਂ ਵੀ ਕਹਿੰਦੇ ਹਨ ਕਿ ਹੇ ਭਾਈ! ਤੂੰ ਰਸਤੇ ਉਤੇ ਉਗੀ ਹੋਈ ਦੱਭ ਵਾਂਙੂ ਹੋ ਜਾਹ ਕੋਈ ਤੋੜ ਵੱਢ ਲਿਜਾਵੇ, ਕੋਈ ਪੈਰਾਂ ਹੇਠ ਲਿਤਾੜੇ* ਭਾਵ ਕਿ ਹੰਕਾਰ ਤੇਰਾ ਛਿਜ ਟੁੱਟ ਜਾਵੇ ਤੇ ਮਾਨ ਤੇਰਾ ਮਲਿਆ ਜਾਵੇ, ਫੇਰ ਤੈਨੂੰ ਦਰਗਾਹ ਵਿਚ ਵੜਨਾ ਮਿਲੇਗਾ॥੧੬॥

| ਮੂਲ | ਅਰਥ |
|---|---|
| **ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥ ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥ ੧੭ ॥** | ਫਰੀਦਾ! ਮਿੱਟੀ ਨੂੰ ਨਾ ਨਿੰਦੀਏ (ਕਿਉਂਕਿ) ਮਿੱਟੀ ਜੇਡਾ ਕੋਈ ਨਹੀਂ, (ਇਸ ਕਰਕੇ ਕਿ) ਜੀਉਂਦਿਆਂ (ਤਾਂ ਮਿੱਟੀ) ਪੈਰਾਂ ਹੇਠ ਹੁੰਦੀ ਹੈ, ਪਰ ਮੋਇਆਂ ਉੱਤੇ ਹੋ ਜਾਂਦੀ ਹੈ॥੧੭॥ |

**ਪਦਾਰਥ**— ਖਾਕੁ=ਮਿੱਟੀ ਨੂੰ। ਖਾਕੂ=ਮਿੱਟੀ।

**ਭਾਵਾਰਥ**— ਮੁਸਲਮਾਨੀ ਮਤ ਵਿਚ ਮੁਰਦੇ ਦੱਬੇ ਜਾਂਦੇ ਹਨ, ਤਾਂਤੇ ਮਰਨ ਪਿਛੋਂ ਮਿੱਟੀ ਦੇਹ ਦੇ ਉਤੇ ਹੋ ਜਾਂਦੀ ਹੈ, ਤੇ ਜੀਵਦਿਆਂ ਦਾ ਸਭ ਪ੍ਰਕਾਰ ਕਰਕੇ ਸਹਾਰਾ ਧਰਤੀ ਹੀ ਹੈ। ਤਾਂਤੇ ਫ਼ਰੀਦ ਜੀ ਕਹਿੰਦੇ ਹਨ ਕਿ ਜੋ ਚੀਜ਼ ਜੀਉਂਦੇ ਮੋਏ ਸੁਖਦਾਈ ਹੋਵੇ, ਉਸ ਨੂੰ ਕਿਉਂ ਬੁਰਾ ਕਿਹਾ ਜਾਵੇ? ਅੰਤ੍ਰੀਵ ਭਾਵ ਇਹ ਕਿ ਸੰਤ ਲੋਕ ਮਿੱਟੀ ਦੀ ਨਿਆਈਂ ਨਿੰਮਰ ਹੁੰਦੇ ਹਨ, ਸਭ ਅਗੇ ਨਿਉਂਦੇ ਹਨ, ਉਨ੍ਹਾਂ ਦੀ ਨਿਮਰਤਾ ਨੂੰ ਦੇਖਕੇ ਹਾਸੀ ਨਾ ਕਰੋ, ਕਿਉਂਕਿ ਮਰਕੇ ਪਰਲੋਕ ਵਿਚ ਉਹੋ ਲੋਕ ਸਾਰੇ ਸੰਸਾਰ ਤੋਂ ਉਤਕ੍ਰਿਸ਼ਟ (ਸ੍ਰੇਸ਼ਟ) ਹੋਣਗੇ॥੧੭॥

| ਮੂਲ | ਅਰਥ |
|---|---|
| **ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥ ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥ ੧੮ ॥** | ਫਰੀਦਾ! ਜੇ ਲਾਲਚ ਹੈ ਤਾਂ ਪ੍ਰੇਮ ਕਾਹਦਾ? ਲਾਲਚ (ਹੋਵੇ) ਤਾਂ ਪ੍ਰੇਮ ਝੂਠਾ (ਜਾਣੋ)। (ਜਿਕੁਰ) ਟੁੱਟੇ ਹੋਏ ਛੱਪਰ ਹੇਠ ਮੀਂਹ ਲੱਥੇ ਤੇ ਕਿੰਨਾ ਕੁ ਚਿਰ ਗੁਜ਼ਾਰਾ ਕਰ ਸਕੀਏ॥੧੮॥ |

---

* 'ਦੱਭ' ਕੰਡਿਆਂ ਵਰਗੀ ਤਿੱਖੀ ਨੋਕ ਵਾਲਾ ਘਾਹ ਹੁੰਦਾ ਹੈ ਜਿਸ ਪਰ ਨੰਗੇ ਪੈਰ ਨਹੀਂ ਟੁਰਿਆ ਜਾ ਸਕਦਾ, ਪਰ ਰਸਤੇ ਦੀ ਦੱਭ ਪੈਰਾਂ ਨਾਲ ਲਿਤਾੜੀ ਹੋਈ ਮੁਲਾਇਮ ਹੋ ਜਾਂਦੀ ਹੈ ਤੇ ਗਰਮੀਆਂ ਵਿਚ ਜਦ ਪਹੇ ਤਪ ਜਾਂਦੇ ਹਨ ਤਾਂ ਨੰਗੇ ਪੈਰਾਂ ਵਾਲੇ ਪਾਂਧੀ ਦੱਭ ਦੇ ਉਤੋਂ ਦੀ ਸਫਰ ਕਰਨ ਵਿਚ ਸੁਖ ਪ੍ਰਤੀਤ ਕਰਦੇ ਹਨ, ਕਿਉਂਕਿ ਉਸ ਦੇ ਕੰਡੇ ਮਰ ਚੁਕੇ ਹੁੰਦੇ ਹਨ ਤੇ ਪੈਰ ਉਸ ਪਰ ਤੁਰਿਆਂ ਤਪਦੇ ਨਹੀਂ।

**ਪਦਾਰਥ**— ਲਬੁ=ਲਾਲਚ। ਨੇਹੁ=ਪ੍ਰੇਮ। ਕੂੜਾ=ਝੂਠਾ। ਝਤਿ=ਸਮਾਂ। ਛਪਰਿ=ਛਪਰ ਹੇਠਾਂ। ਤੁਟੈ=ਟੁੱਟੇ ਹੋਏ। 'ਤੁਟੈ' ਦੇਹੁਰੀ ਦੀਪਕ ਹੈ,-ਛਪਰਿ ਤੁਟੈ=ਟੁੱਟੇ ਹੋਏ ਛਪਰ ਹੇਠਾਂ। ਤੁਟੈ=ਮੀਂਹ ਲਥੇ ਤੇ। ਜਦੋਂ ਮੀਂਹ ਜੇਠ ਦਾ ਵਸੇ ਤਾਂ ਕਹਿੰਦੇ ਹਨ ਮੀਂਹ ਤੁਟ ਪਿਆ ਹੈ। ਜ਼ੋਰ ਦੇ ਮੀਂਹ ਲੱਥੇ ਤੇ ਹੀ ਛਪਰ ਹੇਠ ਗੁਜ਼ਾਰਾ ਕਠਨ ਹੋ ਜਾਂਦਾ ਹੈ। ਮੇਹੁ=ਮੀਂਹ।

**ਭਾਵਾਰਥ**— ਫ਼ਰੀਦ ਜੀ ਪ੍ਰੇਮ ਤੇ ਲਾਲਚ ਦਾ ਹਾਲ ਕਹਿੰਦੇ ਹਨ ਕਿ ਪ੍ਰੇਮ ਵਿਚ ਲਾਲਚ ਹੋਵੇ ਤਾਂ ਉਹ ਪ੍ਰੇਮ ਨਿਬਾਹੂ ਪ੍ਰੇਮ ਨਹੀਂ ਹੁੰਦਾ। ਜਿਥੇ ਲਾਲਚ ਹੈ ਉਥੇ ਪ੍ਰੇਮ ਨਹੀਂ ਜੇ ਕਿਤੇ ਐਸੀ ਥਾਂ ਪ੍ਰੇਮ ਦਿੱਸੇ ਵੀ ਤਾਂ ਉਹ ਕਪਟ ਹੈ, ਪ੍ਰੇਮ ਨਹੀਂ। ਉਦਾਹਰਣ ਦਿੰਦੇ ਹਨ ਕਿ ਛੱਪਰ ਟੁੱਟਾ ਹੋਵੇ ਤੇ ਮੀਂਹ ਜ਼ੋਰ ਦਾ ਪੈਂਦਾ ਹੋਵੇ ਉਸ ਆਸਰੇ ਗੁਜ਼ਾਰਾ ਨਹੀਂ ਹੋ ਸਕਦਾ। ਟੁੱਟਾ ਛੱਪਰ ਲੋਭਮਯ ਪ੍ਰੇਮ ਦਾ ਦ੍ਰਿਸ਼ਟਾਂਤ ਹੈ। ਜਿਕੁਰ ਮੀਂਹ ਪਏ ਤੇ ਟੁੱਟਾ ਛੱਪਰ ਰਖਜਾ ਨਹੀਂ ਕਰਦਾ, ਐਸੇ ਲਾਲਚ ਵਾਲਾ ਪ੍ਰੇਮ ਆ ਬਣੀ ਤੇ ਨਹੀਂ ਨਿਭਦਾ। ਸੰਸਾਰ ਵਿਚ ਜੇ ਪੱਕੀ ਪ੍ਰੀਤ ਦੋ ਸਰੀਰਾਂ ਦੀ ਬੀ ਹੈ ਤਾਂ ਭੀ ਲੋਭ ਮਯ ਪ੍ਰੀਤ ਨਿਭ਼ੇਗੀ ਨਹੀਂ ਤੇ ਜੇ ਪਰਮਾਤਮ ਦੇਵ ਨਾਲ ਲੋਭ ਵਾਲੀ ਪ੍ਰੀਤ ਹੈ ਤਾਂ ਬੀ ਓਹ ਓੜਕ ਤਕ ਨਿਭੇਗੀ ਨਹੀਂ, ਪਰਤਾਵੇ ਦੇ ਆਇਆਂ ਰਹਿ ਜਾਵੇਗੀ।

| ਮੂਲ | ਅਰਥ |
|---|---|
| **ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥ ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥ ੧੯ ॥** | ਫਰੀਦਾ! ਬਨ ਬਨ ਵਿਚ ਕੀਹ ਪਿਆ ਫਿਰਦਾ ਹੈਂ ਤੇ (ਵਣੀ ਦੇ=) ਬਨ ਦੇ ਕੰਡੇ (ਕਿਉਂ) ਭੰਨਦਾ ਫਿਰਦਾ ਹੈਂ[੧] ? ਰਬ (ਤਾਂ ਤੇਰੇ) ਹਿਰਦੇ ਵਿਚ (ਪਿਆ) ਵੱਸਦਾ ਹੈ (ਤੂੰ) ਜੰਗਲਾਂ ਵਿਚ ਕੀਹ ਲੱਭਦਾ (ਫਿਰਦਾ) ਹੈਂ?॥੧੯॥ |

**ਪਦਅਰਥ**— ਵਣਿ=ਵਣੀ, ਬਨ। ਮੋੜੇਹਿ=ਮੋੜਦਾ ਹੈਂ, ਭੰਨਦਾ ਹੈਂ। ਜੰਗਲਾਂ ਵਿਚ ਰਸਤੇ ਨਹੀਂ ਹੁੰਦੇ: ਓਥੇ ਟੁਰਨ ਲਈ ਕਈ ਵੇਰ ਕੰਡੇਦਾਰ ਵੇਲਾਂ ਟਾਹਣੀਆਂ ਝਾੜੀਆਂ ਮੋੜ ਮਰੋੜਕੇ ਵਿਚ ਦੀ ਲੰਘਣਾ ਪੈਂਦਾ ਹੈ, ਉਸ ਨੂੰ ਮੋੜਹਿ ਕਿਹਾ ਹੈ। ਸੰਪ੍ਰਦਾ ਵਿਚ ਲਿਤਾੜਣਾ ਅਰਥ ਬੀ ਲਾਉਂਦੇ ਹਨ। ਹਿਆਲੀਐ=ਹਿਰਦੇ ਵਿਚ। ਕਿਆ=ਕਿਉਂ, ਕਾਸ ਲਈ।

**ਭਾਵਅਰਥ**— ਬਹੁਤ ਲੋਕ ਘਰ ਬਾਰ ਨੂੰ ਛਡਕੇ ਬਨਾਂ ਵਿਚ ਜਾ ਬੈਠਦੇ ਹਨ ਕਿ ਉੱਥੇ ਬਨ ਵਿਚ ਰੱਬ ਸੌਖਾ ਮਿਲ ਪਵੇਗਾ, ਫ਼ਰੀਦ ਜੀ ਕਹਿੰਦੇ ਹਨ ਬਨਾਂ ਵਿਚ ਟੱਕਰਾਂ ਨਾ ਮਾਰ, ਰਬ ਤਾਂ ਤੇਰੇ ਅੰਦਰ ਹੈ, ਸੋ ਅੰਦਰ ਹੀ ਉਸ ਨੂੰ ਢੂੰਡ॥੧੯॥

| ਮੂਲ | ਅਰਥ |
|---|---|
| **ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥ ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥ ੨੦ ॥** | ਫਰੀਦਾ! (ਜੁਆਨੀ ਵੇਲੇ) ਇਨ੍ਹਾਂ ਨਿੱਕੀਆਂ ਲੱਤਾਂ ਨਾਲ ਮੈਂ ਥਲ ਅਤੇ ਪਰਬਤ[੨] ਪਰ (ਭੌਂਦਾ) ਫਿਰਦਾ ਰਿਹਾ ਰਿਹਾ (ਪਰ) ਅੱਜ (ਮੈਂ) ਫ਼ਰੀਦ ਨੂੰ (ਨੇੜੇ ਪਿਆ) ਲੋਟਾ ਪਕੜਨਾ ਵੀ (ਮਾਨੋਂ) ਸੌ ਕੋਹਾਂ ਤੇ ਹੋ ਗਿਆ ਹੈ॥੨੦॥ |

੧. ਵਿਸ਼ੇਸ਼ ਲਈ ਦੇਖੋ ਸ਼ਲੋਕ ੪੩ ਦਾ ਅਰਥ ਭਾਵ।

੨. ਕਾਠੀਆਵਾੜ ਵਿਚ ਪਰਬਤ ਨੂੰ 'ਡੂੰਗਰ' ਆਖਦੇ ਹਨ।

**ਪਦਾਰਥ**— ਜੰਘੀਐ=ਲੱਤਾਂ ਨਾਲ। ਥਲ=ਪੱਧਰ, ਰੇਤ ਥਲ। ਡੂੰਗਰ=ਪਰਬਤ, ਘਾਟੀਆਂ। ਭਵਿਓਮ੍ਹਿ=ਮੈਂ ਫਿਰਿਆ। ਕੂਜੜਾ=ਨਿੱਕਾ ਲੋਟਾ, 'ਕੂਜਾ' ਪਦ ਅਰਬੀ ਫਾਰਸੀ ਦਾ 'ਕੂਜ਼ਹ' ਪਦ ਹੈ।

**ਭਾਵਾਰਥ**— ਬੁਢੇਪੇ ਦੀ ਕਮਜ਼ੋਰੀ ਦਾ ਦੁਖ ਦੱਸਦੇ ਹਨ ਕਿ ਜੁਵਾਨੀ ਵਿਚ ਤਾਂ ਉਚੇ ਨੀਵੇਂ ਸਾਰੇ ਦੌੜੇ ਫਿਰੇ, ਸਰੀਰ ਨੂੰ ਕੁਝ ਦੁੱਖ ਨਹੀਂ ਭਾਸਿਆ, ਪਰ ਹੁਣ ਉਹ ਲੱਤਾਂ ਐਸੀਆਂ ਕਮਜ਼ੋਰ ਹੋ ਗਈਆਂ ਹਨ ਕਿ ਰਤਾ ਕੁ ਪਰੇੜੇ ਪਿਆ ਲੋਟਾ ਚੁੱਕਣ ਲਈ ਉੱਠਣਾ ਐਸਾ ਔਖਾ ਭਾਸਦਾ ਹੈ ਕਿ ਮਾਨੋਂ ਸੈ ਕੋਹਾਂ ਦਾ ਪੈਂਡਾ ਕਰਨਾ ਹੈ; ਭਾਵ ਸਰੀਰ ਸਿਥਲ ਹੋ ਗਿਆ ਹੈ। ਅੰਤ੍ਰੀਵ ਭਾਵ ਇਹ ਹੈ ਕਿ ਐਸੇ ਸਰੀਰ ਤੇ ਭਰੋਸਾ ਰੱਖਣਾ ਜੋ ਜੀਉਂਦੇ ਜੀ ਹੀ ਜਵਾਬ ਦੇ ਦਿੰਦਾ ਹੈ, ਮੂਰਖਤਾ ਹੈ। ਸ਼ਰੀਰ ਵਿਚ ਤਾਣ ਹੁੰਦਿਆਂ ਹੀ ਭਜਨ ਬੰਦਗੀ ਕਰਨੀ ਚਾਹੀਏ॥੨੦॥

| ਮੂਲ | ਅਰਥ |
|---|---|
| **ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥ ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ ॥ ੨੧ ॥** | ਫ਼ਰੀਦਾ! ਰਾਤਾਂ ਵੱਡੀਆਂ ਹਨ, ਪਾਸੇ ਸੜ ਸੜ ਉਠਦੇ ਹਨ। ਧ੍ਰਿਗ ਹੈ ਉਨ੍ਹਾਂ ਦੇ ਜੀਉਣੇ ਨੂੰ, ਜਿਨ੍ਹਾਂ ਦੀ ਦੂਸਰੇ ਪਰ ਆਸਾ ਹੈ॥੨੧॥ |

**ਪਦਾਰਥ**— ਧੁਖਿ ਧੁਖਿ=ਅੰਬ ਅੰਬ ਜਾਂਦੇ ਹਨ। ਸੜਦੇ ਹਨ। ਪਾਸ=ਪਾਸੇ, ਵੱਖੀਆਂ। ਵਿਡਾਣੀ=ਦੂਸਰੀ।

**ਭਾਵਾਰਥ**— ਸਿਆਲੇ ਦੀਆਂ ਰਾਤਾਂ ਬਹੁਤ ਵੱਡੀਆਂ ਹੁੰਦੀਆਂ ਹਨ, ਐਡੀਆਂ ਕਿ ਇਹ ਆਮ ਕਹਾਵਤ ਹੋ ਗਈ ਹੈ ਕਿ ਰਾਤ ਮੁੱਕਣ ਵਿਚ ਨਹੀਂ ਆਉਂਦੀ; ਸੁੱਤੇ ਸੁੱਤੇ ਪਾਸੇ ਧੁਖਣ ਲੱਗ ਜਾਂਦੇ ਹਨ। ਐਸਾ ਬਚਨ ਕਿਤੋਂ ਸੁਣਕੇ ਫ਼ਰੀਦ ਜੀ ਨੇ ਕਿਹਾ ਕਿ ਜਿਨ੍ਹਾਂ ਦੀਆਂ ਰਾਤਾਂ ਮੁੱਕਦੀਆਂ ਨਹੀਂ ਅਰ ਕਹਿੰਦੇ ਹਨ ਕਿ ਪਾਸੇ ਧੁੱਖ ਉਠੇ, ਧ੍ਰਿਗ ਹੈ ਉਨ੍ਹਾਂ ਨੂੰ, ਕਿਉਂਕਿ ਉਨ੍ਹਾਂ ਨੂੰ ਦੂਸਰੇ ਦੀ ਆਸ ਹੈ। ਜੇ ਆਪਣੇ ਨਿਜ ਸਰੂਪ ਦੀ ਲਗਨ ਵਾਲੇ ਹੁੰਦੇ ਤਾਂ ਸਾਰੀ ਰਾਤ ਭਜਨ ਕਰਦੇ, ਪਰ ਦੂਜੇ ਦੀ ਆਸ ਭਾਵ ਮਾਇਆ ਦੀ ਆਸ ਰਖਣ ਕਰਕੇ ਉਨ੍ਹਾਂ ਦੀ ਰਾਤ ਨਹੀਂ ਬੀਤਦੀ। ਸੋਚਾਂ, ਚਿੰਤਾ ਤੇ ਸੰਸਾਰਕ ਮੁਸ਼ਕਲਾਂ ਦੇ ਹੱਲ ਕਰਨ ਦਿਆਂ ਫਿਕਰਾਂ ਵਿਚ ਨੀਂਦ ਨਹੀਂ ਪੈਂਦੀ। ਪ੍ਰੇਮੀਆਂ ਦੀ ਤਾਂ ਪੰਜਾਂ ਪਹਿਰਾਂ ਦੀ ਰਾਤ ਬੀਤਦੀ ਮਲੂਮ ਬੀ ਨਹੀਂ ਹੁੰਦੀ, ਓਹ ਇਕ ਦੀ ਆਸ ਵਿਚ ਆਤਮ ਰਸ ਵਿਚ ਜਾਗਦੇ ਸੁੱਤੇ ਮਗਨ ਹੁੰਦੇ ਹਨ। ਪਰ ਮਨਮੁਖਾਂ ਦੀ ਰਾਤ ਨਹੀਂ ਬੀਤਦੀ॥੨੧॥
ਪ੍ਰਮਾਣ- 'ਰਾਤਿ ਨ ਵਿਹਾਵੀ ਸਾਕਤਾਂ ਜਿਨ੍ਹਾ ਵਿਸਰੈ ਨਾਉ॥'(ਮਲਾ:ਵਾਰ-੧੪)

| ਮੂਲ | ਅਰਥ |
|---|---|
| **ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥ ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥ ੨੨ ॥** | ਫ਼ਰੀਦਾ! ਜੇ ਮੈਂ (ਮੌਜੂਦ) ਹੁੰਦੇ (ਪਦਾਰਥ) ਨੂੰ ਆਏ ਹੋਏ ਮਿੱਤ੍ਰਾਂ ਤੋਂ ਲੁਕਾ ਰੱਖਿਆ ਹੈ, (ਤਦ ਮੇਰਾ) ਸਰੀਰ ਅੰਗਾਰੇ ਉੱਪਰ ਮਜੀਠ ਵਾਂਗੂ ਧੁਖੇ॥੨੨॥ |

**ਪਦਾਰਥ**— ਵਾਰਿਆ=ਨਹੀਂ ਦਿਤਾ, ਲੁਕਾਇਆ। ਮਿਤਾ=ਮਿਤ। ਆਇੜਿਆਂ=ਆਏ ਹੋਏ। ਹੇੜਾ=ਸ਼ਿਕਾਰ ਦਾ ਮਾਸ, ਸਰੀਰ।

**ਭਾਵਾਰਥ**— ਅੰਤ੍ਰੀਵ ਭਾਵ ਇਸ ਪ੍ਰਕਾਰ ਹੈ ਕਿ ਯਾ ਤਾਂ ਪ੍ਰੀਤਮ ਜੀ ਦਰਸ਼ਨ ਦੇਕੇ ਲੋਪ ਹੋਏ ਹਨ ਯਾ ਸਮਝੋ ਕਿ ਪ੍ਰੇਮ ਵਿਚ ਆਏ ਹੋਏ ਪ੍ਰੀਤਮ ਨੇ ਕਿਹਾ ਕਿ ਹੇ ਫ਼ਰੀਦ! ਤੈਂ ਕੁਝ ਮੈਥੋਂ ਲੁਕੋ ਤਾਂ ਨਹੀਂ ਰਖਿਆ? ਫ਼ਰੀਦ ਜੀ ਕਹਿੰਦੇ ਹਨ, ਹੇ ਪਿਆਰੇ ਮੈਂ ਤਾਂ ਅਹੰਤਾ ਭਾਵ ਤਕ ਤੇਰੇ ਉਤੋਂ ਕੁਰਬਾਨ ਕਰ ਦਿੱਤਾ, ਹੋਰ ਮੈਂ ਕੀ ਰੱਖਣਾ ਸੀ? ਜੇ ਮੈਂ ਕੁਝ ਰੱਖਿਆ ਹੋਵੇ ਤਦ ਮੇਰਾ ਸਰੀਰ ਅੱਗ ਪੁਰ ਧੁਖੇ। ਭਾਵ ਇਹ ਕਿ ਹੇ ਪਰਮਾਤਮਾ! ਤੇਰੇ ਦਰਸ਼ਨ ਖ਼ਾਤਰ ਮੈਂ ਸਭ ਕੁਛ ਜੋ 'ਮੇਰਾ' ਸੀ ਦੂਰ ਕਰ ਦਿੱਤਾ ਹੈ, ਜੇ ਕੁਝ ਕਸਰ ਮੇਰੇ ਵਿਚ ਬਾਕੀ ਹੋਵੇ ਤਦ ਮੈਂ ਪਸਚਾਤਾਪ ਰੂਪੀ ਅਗਨ ਵਿਚ ਜਲਾਂਗਾ, ਕਿਉਂਕਿ ਤੂੰ ਸਾਖਿਆਤਕਾਰ ਨਹੀਂ ਹੋਵੇਂਗਾ। ਜਦ ਰਤਾ ਬੀ ਵਿੱਥ ਰਹੀ ਤਦ ਮੈਨੂੰ ਆਪਣੀ ਝਾਕ (ਕਸਰ) ਦਾ ਪਤਾ ਲਗ ਜਾਏਗਾ ਅਰ ਫੇਰ ਪਸਚਾਤਾਪ ਮੈਨੂੰ ਸਾੜੇਗਾ॥੨੨॥

ਭਾਵ ਇਉਂ ਬੀ ਕੱਢਦੇ ਹਨ ਜੋ ਇਕ ਵਾਰੀ ਕੁਝ ਸਜਣ ਫ਼ਰੀਦ ਜੀ ਪਾਸ ਆਏ ਸੇ; ਫਰੀਦ ਜੀ ਪਾਸ ਤਦੋਂ ਉਨ੍ਹਾਂ ਦੀ ਖ਼ਾਤਰ ਕਰਨ ਵਾਸਤੇ ਕੁਝ ਨਹੀਂ ਸੀ, ਜਿਸ ਕਰਕੇ ਖ਼ਾਤਰ ਨਾ ਕਰ ਸਕੇ। ਉਨ੍ਹਾਂ ਦੇ ਜੀਅ ਵਿਚ ਇਹ ਸੰਸਾ ਉਪਜਿਆ ਜੋ ਫ਼ਰੀਦ ਜੀ ਨੇ ਕੋਲ ਹੁੰਦੇ ਸੁੰਦੇ ਕਸਰ ਰੱਖੀ ਹੈ, ਉਸ ਵੇਲੇ ਦਾ ਫ਼ਰੀਦ ਜੀ ਦਾ ਇਹ ਕਥਨ ਹੈ ਕਿ ਮੈਂ ਤੁਹਾਥੋਂ ਕੁਝ ਨਹੀਂ ਲੁਕਾ ਰਖਿਆ।

ਐਉਂ ਬੀ ਖ਼ਯਾਲ ਕਰਦੇ ਹਨ ਕਿ ਕਿਸੇ ਜਗਜਾਸੂ ਪ੍ਰਤੀ ਉਪਦੇਸ਼ ਦਿਤਾ ਹੈ। ਉਸ ਜਾਤਾ ਕੋਈ ਗਲ ਲੁਕੋ ਰਖੀ ਨੇ, ਉਸ ਪਰਥਾਇ ਇਹ ਬਚਨ ਹੋਇਆ।

ਐਉਂ ਬੀ ਯਤਨ ਹੁੰਦਾ ਹੈ: 'ਜਦੋਂ ਮਿਤ੍ਰ ਆਇਆ ਜੇ ਮੈਂ (ਘਰ) ਹੁੰਦਾ ਤਾਂ ਵਾਰਨੇ ਜਾਂਦਾ। ਹੁਣ ਮੇਰਾ ਸਰੀਰ ਅੰਗਾਰੇ ਤੇ ਪਈ ਮਜੀਠ ਵਾਂਛੂ ਧੁਖ ਰਿਹਾ ਹੈ।' ਇਸ ਅਰਥ ਵਿਚ ਖਿਚ ਬਹੁਤ ਹੈ।

| ਮੂਲ | ਅਰਥ |
|---|---|
| **ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥ ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥ ੨੩ ॥** | ਫਰੀਦਾ! (ਜਿਸ ਪ੍ਰਕਾਰ ਕੋਈ) ਜੱਟ ਬੀਜੈ ਤਾਂ ਕਿੱਕਰ ਤੇ ਚਾਹੇ (ਫਲ ਲੱਗਣ) ਬਿਜੌਰੀਆਂ ਤੇ ਦਾਖ, (ਅਥਵਾ ਕੋਈ) ਫਿਰੇ ਤਾਂ ਉੱਨ ਕਤਾਉਂਦਾ ਤੇ ਚਾਹੇ ਪਹਿਨਣਾ ਪੱਟ॥੨੩॥ |

**ਪਦਾਰਥ**— ਦਾਖ=ਛੋਟੀ ਕਿਸਮ ਦਾ ਅੰਗੂਰ। ਬਿਜਉਰੀਆਂ=ਚਕੋਧਰੇ ਜਾਤ ਦਾ ਇਕ ਪ੍ਰਕਾਰ ਦਾ ਫਲ ਜੋ ਬਿਜੌਰ* ਵਿਚ ਹੁੰਦਾ ਹੈ। ਵਡੇ ਮੋਟੇ ਛਿਲਕੇ ਵਾਲਾ ਮਿੱਠਾ। ਦਾਖ ਬਿਜਉਰੀਆਂ ਨੂੰ ਕੱਠਾ ਪੜ੍ਹਕੇ, ਬਜੌਰ ਦੀ ਦਾਖ ਬੀ ਅਰਥ ਕਰਦੇ ਹਨ। ਮਾਨੋ ਦਾਖ ਬਜੌਰੀਆਂ ਨੂੰ 'ਬਜੌਰੀ ਦਾਖਾਂ' ਪੜ ਲੈਂਦੇ ਹਨ। ਹੰਢੈ=ਫਿਰੈ। ਪੇਧਾ=ਪਹਿਨਿਆ!

**ਭਾਵਾਰਥ**— ਜੈਸਾ ਕੋਈ ਬੀਜੇ ਤਿਹਾ ਵੱਢਦਾ ਹੈ, ਕਿੱਕਰ ਬੀਜੇ ਤਾਂ ਦਾਖ ਨਹੀਂ ਲੱਗ ਪੈਂਦੀ। ਉੱਨ ਕਤਾਏ ਤਾਂ ਪੱਟ ਨਹੀਂ ਹੋ ਜਾਂਦਾ, ਤਿਵੇਂ ਖੋਟੇ ਕਰਮ ਕਰਕੇ ਜੋ ਭਲੇ ਫਲ ਚਾਹੇ ਉਹ ਮੂਰਖ ਹੈ। ਇਸ਼ਾਰਾ ਇਸ ਪਾਸੇ ਹੈ ਕਿ ਜੀਵ ਕਰਮ ਕਰਦੇ ਹਨ ਮਨਮੁਖੀ ਤੇ ਖੁਦ ਗਰਜ਼ੀ ਦੇ ਤੇ ਫਲ ਵਿਚ ਮੁਕਤੀ ਕਿਵੇਂ ਮਿਲ ਜਾਏਗੀ॥੨੩॥

**ਪ੍ਰਮਾਣ**= 'ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ।' (ਆਸਾ:ਵਾਰ-੨੨)

---

* 'ਬਜੌਰ' ਦੇਸ਼ ਹੈ ਜੋ ਮਰਦਾਨ ਮਾਲਾਕਾਂਦ ਤੋਂ ਪਰੇ ਹੈ।

| ਮੂਲ | ਅਰਥ |
|---|---|
| **ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥ ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥ ੨੪ ॥** | ਫ਼ਰੀਦਾ! ਗਲੀਆਂ ਵਿਚ ਚਿਕੜ ਹੈ ਤੇ ਘਰ ਦੂਰ ਹੈ (ਉਸ) ਪਿਆਰੇ ਦਾ (ਜਿਸ) ਨਾਲ (ਮੇਰਾ) ਪ੍ਰੇਮ ਹੈ, ਜੇ ਜਾਵਾਂ ਤਾਂ ਲੋਈ ਭਿੱਜਦੀ ਹੈ, ਜੇ (ਨਿਯਮਾਨੁਸਾਰ) ਨਾ ਜਾਵਾਂ ਤਾਂ ਪ੍ਰੇਮ ਟੁੱਟ ਜਾਏਗਾ॥੨੪॥ |

**ਪਦਾਰਥ**— ਨੇਹੁ=ਪ੍ਰੇਮ। ਕੰਬਲੀ=ਲੋਈ, ਕੰਬਲ।

**ਭਾਵਾਰਥ**— ਪਿਆਰਾ ਤਾਂ ਪਰਮੇਸ਼ੁਰ ਹੈ, ਦੂਰ ਘਰ-ਉਸ ਦੀ ਪ੍ਰਾਪਤੀ ਕਠਨ ਹੈ ਜੋ ਦ੍ਰਿੜ ਅਭਿਆਸ ਬਿਨਾਂ ਨਹੀਂ ਹੁੰਦੀ। ਗਲੀਆਂ ਚਿੱਕੜ-ਪਰਮਾਰਥ ਦੇ ਰਸਤੇ ਵਿਚ ਦੁਖ ਬੜੇ ਪੈਂਦੇ ਹਨ, ਚਿਤ ਵਿਚ ਮਿਲਣੇ ਦਾ ਸ਼ੌਕ ਹੈ, ਸੋ ਜੇ ਤੁਰੀਏ ਤਾਂ ਸੰਸਾਰਕ ਦੁਖ ਹੁੰਦੇ ਹਨ, ਦੇਹੀ ਕਲਸ਼ਾਤੁਰ ਹੁੰਦੀ ਹੈ ਅਤੇ ਜੇ ਡਰਕੇ ਬੈਠ ਜਾਈਏ ਤਦ ਪਰਮਾਰਥ ਸਿਧ ਨਹੀਂ ਹੁੰਦਾ। ਐਉਂ ਭੀ ਅੰਤ੍ਰੀਵ ਭਾਵ ਲੈਂਦੇ ਹਨ:- ਗਲੀਆਂ=ਇੰਦ੍ਰੇ ਰੂਪੀ। ਚਿਕੜ=ਵਿਸ਼ੇ ਵਾਸ਼ਨਾ। ਦੂਰ ਘਰ=ਸਰੂਪ ਪ੍ਰਾਪਤੀ ਦੂਰ ਹੈ। ਭਿਜੈ=ਪਦਾਰਥਾਂ ਰੂਪੀ ਜਲ ਨਾਲ। ਕੰਬਲੀ=ਬੁੱਧੀ ਰੂਪੀ ਕੰਬਲੀ ਭਿਜਦੀ ਹੈ। ਰਹਾਂ=ਜੇ ਪਦਾਰਥਾਂ ਵਿਚ ਰਹਿ ਜਾਵਾਂ ਤਾਂ ਸਰੂਪ ਪ੍ਰਾਪਤੀ ਨਹੀਂ ਹੁੰਦੀ॥੨੪॥

| ਮੂਲ | ਅਰਥ |
|---|---|
| **ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥ ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥ ੨੫ ॥** | (ਉਹ ਜਾਣੇ) ਕੰਬਲੀ ਭਿਜ ਕੇ ਸਿੰਨੀ(ਗਿਲੀ) ਹੋ ਜਾਵੇ (ਅਰ) ਰੱਬ ਵਲੋਂ ਮੀਂਹ ਵੀ ਵੱਸੀ ਜਾਵੇ, (ਪਰ ਮੈਂ) ਉਨ੍ਹਾਂ ਸਜਣਾਂ ਨੂੰ ਜਾ ਹੀ ਮਿਲਾਂਗਾ (ਜੋ ਮੇਰਾ) ਪ੍ਰੇਮ ਹਰੀ ਕੈਮ ਰਹੇ॥੨੫॥ |

**ਪਦਾਰਥ**— ਭਿਜਉ=ਪਈ ਭਿੱਜੇ। ਸਿਜਉ=ਪਈ ਸਿੱਜੇ। ਭਾਵ ਗਿੱਲੀ ਹੋ ਜਾਵੇ। ਅਲਹੁ=ਰਬ, ਰਬ ਵਲੋਂ।

**ਭਾਵਾਰਥ**— ਦੁਖਾਂ ਦਾ ਚਿੱਕੜ ਅਥਵਾ ਇੰਦ੍ਰਿਆਂ ਦੀ ਖਿਚਾ ਖਿਚੀ ਦਾ ਚਿੱਕੜ ਹੋਵੇ ਅਰ ਰੱਬ ਵਲੋਂ ਪ੍ਰੀਖਿਆ ਵੀ ਹੋਵੇ ਤਦ ਵੀ ਤੁਰੀ ਹੀ ਚੱਲੀਏ, ਭਾਵੇਂ ਕਪੜੇ ਭਿਜਣ ਸਿਜਣ, ਪਾਲਾ ਲੱਗੇ, ਦੇਹ ਦੁਖੀ ਹੋਵੇ, ਪਰ ਪੈਂਡਾ ਮੁਕਦਾ ਜਾਸੀ ਅੰਤ ਚੱਲ ਹੀ ਮਿਲਾਂਗੇ। ਜੋ ਕੁਛ ਦੁਖ ਸੰਸਾਰ ਦੇ ਪੈਣ, ਸੋ ਪੈਣ, ਜੋ ਹੋ ਰਿਹਾ ਹੈ ਸੋ ਪਿਆ ਹੋਵੇ, ਜਿਸ ਗਲੋਂ ਪਿਆਰੇ ਨਾਲ ਮੇਰਾ ਨੇਹੁੰ ਨਾ ਟੁਟੇ ਮੈਂ ਉਹੋ ਕੰਮ ਕਰੀ ਹੀ ਚੱਲਾਂ॥੨੫॥

| ਮੂਲ | ਅਰਥ |
|---|---|
| **ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥ ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ॥ ੨੬ ॥** | ਫ਼ਰੀਦਾ! ਮੈਨੂੰ ਵਹਿਮ ਰਹਿੰਦਾ ਹੈ ਕਿ ਮਤਾਂ (ਮੇਰੀ) ਪੱਗ ਮੈਲੀ ਨਾ ਹੋ ਜਾਵੇ, (ਪਰ ਮੇਰੇ) ਬਾਉਲੇ ਮਨ ਨੂੰ ਖ਼ਬਰ ਨਹੀਂ ਕਿ (ਅੰਤ) ਸਿਰ ਭੀ ਮਿੱਟੀ ਨੇ ਖਾਣਾ ਹੈ॥੨੬॥ |

**ਪਦਾਰਥ—** ਭੋਲਾਵਾ=ਧੋਖਾ, ਵਹਿਮ। ਗਹਿਲਾ=ਬਾਉਲਾ, ਭੋਲਾ। ਰੂਹ=ਆਤਮਾ, ਜੀਵ, ਮਨ।

**ਭਾਵਾਰਥ—** ਜੀਉਂਦੇ ਜੀ ਪੱਗ ਆਦਿ ਕਪੜੇ ਸੰਭਾਲਕੇ ਰੱਖੀਦੇ ਹਨ ਕਿ ਕਿਤੇ ਇਨ੍ਹਾਂ ਨੂੰ ਮਿੱਟੀ ਨਾ ਲਗ ਜਾਏ, ਪਰ ਮਰਕੇ ਸੜੀਂਦਾ ਜਾਂ ਦੱਬੀਂਦਾ ਹੈ, ਸੋ ਦੋਵੇਂ ਹੀ ਤਰ੍ਹਾਂ ਸਿਰ ਅਰ ਸਾਰਾ ਸਰੀਰ ਮਿੱਟੀ ਹੋ ਜਾਂਦਾ ਹੈ, ਤਾਂਤੇ ਸਰੀਰ ਦਾ ਕੀ ਮਾਣ ਅਰ ਬਸਤਰਾਂ ਦਾ ਕੀ ਹੰਕਾਰ॥੨੬॥

| ਮੂਲ | ਅਰਥ |
|---|---|
| **ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥ ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥ ੨੭ ॥** | ਫ਼ਰੀਦਾ! ਸ਼ੱਕਰ, ਖੰਡ, ਮਿਸਰੀ, ਸ਼ਹਿਤ (ਤੇ) ਮਾਝਾ ਦੁੱਧ, ਸਭ ਚੀਜ਼ਾਂ ਮਿੱਠੀਆਂ ਹਨ, (ਪਰ ਹੇ) ਰੱਬ! ਤੈਨੂੰ ਨਹੀਂ ਪਹੁੰਚ ਸਕਦੀਆਂ॥੨੭॥ |

**ਪਦਾਰਥ—** ਨਿਵਾਤ=ਮਿਸਰੀ। ਫਾਰਸੀ=ਨਬਾਤ=ਮਿਸਰੀ। ਮਾਖਿਉ=ਸ਼ਹਿਤ।

**ਭਾਵਾਰਥ—** ਸੰਸਾਰ ਵਿਚ ਕਈ ਪਦਾਰਥ ਮਿੱਠੇ ਹਨ, ਪਰ ਰੱਬ ਸਭ ਤੋਂ ਵਧੀਕ ਮਿੱਠਾ ਹੈ। ਜੋ ਪੁਰਸ਼ ਆਤਮ ਰਸ ਦੇ ਜਾਣੂ ਹੁੰਦੇ ਹਨ, ਉਨ੍ਹਾਂ ਨੂੰ ਹੋਰ ਰਸ ਮਿੱਠੇ ਨਹੀਂ ਲਗਦੇ। ਸ਼ਕਰ, ਖੰਡ ਰਸਨਾਂ ਨੂੰ ਮਿੱਠੇ ਲਗਦੇ ਹਨ, ਸਾਈਂ ਦਾ ਨਾਮ, ਪ੍ਰੇਮ, ਲਿਵ ਇਹ ਮਨ ਨੂੰ ਮਿੱਠੇ ਲਗਦੇ ਹਨ, ਪਰ ਬਾਬਾ ਫ਼ਰੀਦ ਦਾ ਕਟਾਖਜ ਇਹੀ ਹੈ ਕਿ ਨਾਮ ਦਾ ਰਸ ਰਸਨਾਂ ਨੂੰ ਬੀ ਖੰਡ ਆਦਿ ਪਦਾਰਥਾਂ ਤੋਂ ਵਧੀਕ ਸੁਆਦੀ ਲਗਦਾ ਹੈ॥੨੭॥

ਗੁਰਵਾਕ- **'ਰਸਨਾ ਰਸੁ ਚਾਖਿ ਸਦਾ ਰਹੈ ਰੰਗਿ ਰਾਤੀ॥** [ਮਾਝ ਮ: ੩-ਅਸਟ-੧੭]

| ਮੂਲ | ਅਰਥ |
|---|---|
| **ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥ ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥ ੨੮ ॥** | ਫ਼ਰੀਦਾ! ਮੇਰੀ ਰੋਟੀ ਕਾਠ (ਵਤ ਕਰੜੀ) ਹੈ ਤੇ ਭੁੱਖ ਮੇਰਾ ਸਲੂਣਾ ਹੈ। ਜਿਨ੍ਹਾਂ ਚੋਪੜੀਆਂ ਖਾਧੀਆਂ ਹਨ, ਬੜੇ ਦੁਖ ਪਾਉਣਗੇ॥੨੮॥ |

**ਪਦਾਰਥ--** ਕਾਠ=ਲੱਕੜ। ਸੁੱਕੀ ਰੋਟੀ ਕਾਠ ਵਤ ਕਰੜੀ। ਲਾਵਣ=ਸਲੂਣਾ। ਨਾਲ ਨੂੰ। ਘਣੇ=ਬਹੁਤ।

**ਭਾਵਾਰਥ--** ਬਨਾਸਪਤੀ ਸੁਕ ਕੇ ਕਾਠ ਕਹਾਉਂਦੀ ਹੈ ਤੇ ਕਣਕ ਆਦਿ ਸਭ ਬਨਸਪਤੀ ਹੈ, ਜੋ ਸੁੱਕ ਕੇ ਕਰੜੀ ਹੋ ਜਾਂਦੀ ਹੈ, ਪਰ ਫ਼ਰੀਦ ਜੀ ਆਪਣੀ ਰੋਟੀ ਨੂੰ ਕਰੜੀ ਕਹਿ ਰਹੇ ਹਨ। ਘਿਉ ਤੋਂ ਬਿਨਾਂ ਰੋਟੀ ਸਖ਼ਤ ਹੁੰਦੀ ਹੈ। ਬਾਜਰੇ ਦੀ ਕਣਕ ਤੋਂ ਬੀ ਸਖ਼ਤ ਹੁੰਦੀ ਹੈ, ਪਰ ਉਨ੍ਹਾਂ ਦਾ ਮਤਲਬ ਕੇਵਲ ਰੋਟੀ ਦੇ ਸੁੱਕੀ ਘਿਉ ਤੋਂ ਬਿਨਾਂ ਹੋਣ ਤੋਂ ਹੈ। ਅਰਥਾਤ ਮੇਰੀ ਰੋਟੀ ਕਾਠ ਵਤ ਸੁੱਕੀ ਤੇ ਰੁਖੀ ਹੈ, ਸਲੂਣਾ ਵੀ ਨਾਲ ਨਹੀਂ ਹੈ। ਇਸ ਪਰ ਫ਼ਰੀਦ ਜੀ ਦਾ ਪ੍ਰਮਾਣ ਹੈ **'ਰੁਖੀ ਸੁਖੀ ਖਾਇਕੈ ਠੰਢਾ ਪਾਣੀ ਪੀਉ'॥੨੯॥** ਇਹ ਜੋ ਰੁਖੀ ਸੁਖੀ ਰੋਟੀ ਹੈ, ਇਹ ਖਾਇ ਕਰ ਜੋ ਭਜਨ ਕਰਦਾ ਹੈ, ਸੋ ਸੁਖੀ

ਹੈ, ਪਰ ਜੋ ਉਸ ਤੋਂ ਬੇਮੁਖ ਹੋ ਰਸਾਂ ਵਿਚ ਫਸੇ ਹਨ, ਅਥਵਾ ਪਾਪ ਕਰਕੇ ਸੁਾਦਿਸ਼ਟ ਭੋਜਨ ਛਕਦੇ ਹਨ, ਸੋ ਬੜਾ ਕਸ਼ਟ ਪਾਉਣਗੇ।

ਉਪਦੇਸ਼ ਇਹ ਹੈ ਕਿ ਹੱਕ ਹਲਾਲ ਦੀ ਰੋਟੀ ਰੁੱਖੀ ਬੀ ਚੰਗੀ ਹੈ, ਪਾਪ ਕਰਕੇ ਥਿੰਧੀ ਤੇ ਨਰਮ ਸੁਾਦਿਸ਼ਟ ਰੋਟੀ ਪਾਪਾਂ ਦੇ ਫਲ 'ਦੁਖ' ਲਿਆਵੇਗੀ। ਕਈ ਗਜਾਨੀ ਕਾਠ ਦੀ ਰੋਟੀ ਤੋਂ ਮੁਰਾਦ ਬਨ ਬ੍ਰਿਛਾਂ ਨੂੰ ਲਗੇ ਫਲ, ਪੀਲੂ, ਪੇਂਝੂ ਆਦਿ ਬੀ ਲੈ ਲੈਂਦੇ ਹਨ। ਲਹਿੰਦੇ ਦੇ ਕਈ ਥਾਈਂ ਪੀਲੂ, ਪੇਂਝੂ ਝਟ ਲੰਘਾਉਣ ਲਈ ਰੋਟੀ ਦੀ ਥਾਂ ਖਾਂਦੇ ਹਨ। ਬਾਬੇ ਫ਼ਰੀਦ ਦੇ ਜੀਵਨ ਵਿਚ ਲਿਖਿਆ ਹੈ ਕਿ ਕਈ ਵੇਰ ਸਾਗ ਯਾ ਪੱਤੇ ਹੀ ਰਿੰਨ੍ਹਕੇ ਖਾ ਛਡਦੇ ਸਨ। ਕਈ ਦੱਸਦੇ ਹਨ ਕਿ ਕਾਠ ਦੀ ਰੋਟੀ ਸਚ ਮੁੱਚ ਸੀ ਤੇ ਆਪ ਭੁਖ ਵੇਲੇ ਚੱਕ ਮਾਰ ਛਡਦੇ ਸਨ, ਤੇ ਐਸੀ ਕੋਈ ਸ਼ੈ ਦਿਖਾਈ ਬੀ ਜਾਂਦੀ ਦੱਸੀਦੀ ਹੈ, ਪਰ ਇਹ ਗੱਲ ਇਥੋਂ ਟੁਰੀ ਸਹੀ ਹੁੰਦੀ ਹੈ ਕਿ ਆਪ ਨੂੰ ਇਕ ਠੂਠਾ ਗ਼ੌਸ ਆਜ਼ਮ ਤੋਂ ਮਿਲਿਆ ਸੀ। ਇਕ ਵੇਰ ਜਦ ਆਪ ਤਪ ਕਰਨ ਨਿਕਲੇ ਤਾਂ ਇਹ ਠੂਠਾ ਜੋ ਜ਼ੈਤੂਨ ਦੀ ਲਕੜੀ ਦਾ ਸੀ, ਕਿਸੇ ਵੇਲੇ ਘਸਾਕੇ ਰਗੜਕੇ ਪੀਂਦੇ ਸਨ। ਐਥੋਂ ਤਾਈਂ ਕਿ ਇਹ ਟਿੱਕੀ ਜਿਹੀ ਰਹਿ ਗਿਆ। ਇਸ ਨੂੰ ਉਹ ਢਿਡ ਨਾਲ ਬੰਨ੍ਹ ਛਡਦੇ ਸਨ। ਹਰ ਹਾਲ ਸ਼ਲੋਕ ਤੋਂ ਆਪ ਦਾ ਭਾਵ ਓਹੋ ਜਾਪਦਾ ਹੈ ਜੋ ਉਨ੍ਹਾਂ ਨੇ ਅਗਲੇ ਸ਼ਲੋਕ ਵਿਚ ਆਪ ਦੱਸਿਆ ਹੈ॥੨੮॥

| ਮੂਲ | ਅਰਥ |
|---|---|
| **ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥ ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥ ੨੯ ॥** | ਰੁੱਖੀ ਤੇ ਸੁੱਕੀ ਹੋਈ (ਰੋਟੀ) ਖਾਕੇ ਠੰਢਾ ਪਾਣੀ ਪੀ ਲੈ, (ਪਰ ਹੇ) ਫ਼ਰੀਦ! ਪਰਾਈ ਚੋਪੜੀ ਹੋਈ ਦੇਖਕੇ ਚਿਤ ਨੂੰ ਲੁਭਾਇਮਾਨ ਨਾ ਕਰ॥੨੯॥ |

**ਪਦਾਰਥ**— ਰੁਖੀ=ਘਿਉ ਤੋਂ ਬਿਨਾ। ਅਨਚੋਪੜੀ। ਸੁਖੀ=ਸੁੱਕੀ ਹੋਈ। ਤਰਸਾਏ=ਇੱਛਾ ਕਰ, ਦੁਖੀ ਕਰ।

**ਭਾਵਾਰਥ**— ਧਰਮ ਦੀ ਕਮਾਈ ਦੀ ਰੁਖੀ ਤੇ ਸੁਕੀ ਰੋਟੀ ਖਾਹ ਤੇ ਪਾਣੀ ਪੀਕੇ ਨਿਰਬਾਹ ਕਰ ਲੈ, ਪਰ ਪਰਾਈਆਂ ਚੋਪੜੀਆਂ ਭਾਵ ਸੁਾਦੀਕ ਰੋਟੀਆਂ ਦੇਖਕੇ ਤਰਸ ਨਾ, ਕਿਉਂਕਿ ਜੇ ਤੂੰ ਤਰਸਿਆ, ਤਦ ਐਸੇ ਸੁਾਦੀਕ ਖ਼ਾਣੇ ਦੀ ਇੱਛਾ ਹੋਈ, ਫੇਰ ਤੂੰ ਪ੍ਰਯਤਨ ਕਰੇਂਗਾ ਕਿ ਵੈਸੀ ਮਿਲੇ। ਮੌਲਾ ਭੁਲ ਜਾਏਂਗਾ, ਫੇਰ ਦੁਖ ਪਾਏਂਗਾ, ਤਾਂਤੇ ਸੁਤੇ ਹੀ ਪ੍ਰਾਪਤ ਕੀਤੇ ਤੇ ਪ੍ਰਸੰਨ ਰਹੁ। ਨਾਮ ਕਮਾਈ ਵਾਲਿਆਂ ਨੂੰ ਇਸ ਤੋਂ ਸਿਖਜਾ ਲੈਣੀ ਚਾਹੀਏ ਕਿ ਅੰਨ ਪਾਣੀ ਸੁਾਦੀਕ ਦੇ ਮਗਰ ਨਾਂ ਪੈਣ, ਧਰਮ ਨਾਲ ਪ੍ਰਾਪਤ ਤੇ ਵਿਹਤ ਰੁੱਖਾ ਸੁੱਕਾ ਬੀ ਸ੍ਰੇਸ਼ਟ ਸਮਝਣ॥੨੯॥

| ਮੂਲ | ਅਰਥ |
|---|---|
| **ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥ ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥ ੩੦ ॥** | (ਮੈਂ) ਅੱਜ ਪਤੀ ਨਾਲ ਨਹੀਂ ਸੁਤੀ, (ਮੇਰੇ) ਸਰੀਰ ਦਾ ਅੰਗ ਅੰਗ ਟੁਟ ਰਿਹਾ ਹੈ। (ਪਤੀ ਵਿਹੂਣੀਆਂ) ਛੁਟੜਾਂ ਨੂੰ ਜਾਕੇ ਪੁਛੋ ਕਿ ਤੁਹਾਡੀ ਰਾਤ ਕਿੱਕੁਰ ਬੀਤਦੀ ਹੈ?॥੩੦॥ |

**ਪਦਾਰਥ**— ਕੰਤ=ਪਤੀ, ਪਰਮੇਸ਼ਰ। ਮੁੜੇ ਮੁੜਿਜਾਇ=ਅੰਗ ਟੁੱਟਦੇ ਹਨ। ਸਰੀਰ ਟੁੱਟਦਾ ਹੈ। ਡੋਹਾਗਣੀ=ਪਤੀ ਤੋਂ ਰਹਿਤ, ਛੁੱਟੜ।

**ਭਾਵਾਰਥ**— ਕਰਤਾਰ ਦੀ ਯਾਦ ਤੋਂ ਥੋੜੇ ਜਿਹੇ ਹੀ ਅਵੇਸਲੇ ਹੁੰਦੇ ਸਾਰ ਫ਼ਰੀਦ ਜੀ ਵੈਰਾਗ ਵਿਚ ਖਿਚੇ ਜਾਕੇ ਪੁਕਾਰ ਉੱਠੇ ਕਿ ਛਿਨ ਭਰ ਦੇ ਵਿਛੋੜੇ ਨਾਲ ਮਨ ਦੁਖਾਤੁਰ ਹੋ ਗਿਆ ਹੈ, ਸਰੀਰ ਟੁਟਦਾ ਹੈ, ਪਰ ਜੋ ਪਰਮੇਸ਼ਰ ਨੂੰ ਯਾਦ ਨਹੀਂ ਕਰਦੇ, ਓਹ ਮਾਨੋ ਪਤੀ ਪਰਮੇਸ਼ੁਰ ਦੀਆਂ ਛੁਟੜਾਂ ਹਨ; ਕਿਸ ਪ੍ਰਕਾਰ ਉਨ੍ਹਾਂ ਦਾ ਸਮਾਂ ਬੀਤਦਾ ਹੈ? ਭਾਵ ਇਹ ਹੈ ਕਿ ਪਰਮੇਸ਼ੁਰ ਦੇ ਨਾਮ ਆਰਾਧਣ ਵਾਲੇ ਪਲ ਭਰ ਸਾਈਂ ਤੋਂ ਵਿਛੁੜ ਨਹੀਂ ਸਕਦੇ, ਉਨ੍ਹਾਂ ਦੇ ਨਾ ਕੇਵਲ ਮਨ ਨੂੰ ਦੁਖ ਹੁੰਦਾ ਹੈ, ਉਨ੍ਹਾਂ ਦਾ ਸਰੀਰ ਟੁੱਟਣ ਲਗ ਜਾਂਦਾ ਹੈ ਕਿਉਂਕਿ ਵਾਹਿਗੁਰੂ ਨਾਂ ਕੇਵਲ ਉਨ੍ਹਾਂ ਦੀ ਬ੍ਰਿਤੀ ਤੇ ਮਨ ਵਿਚ ਆਰੜ ਹੁੰਦਾ ਹੈ ਸਗੋਂ ਉਨ੍ਹਾਂ ਦੇ ਅੰਗ ਬੀ ਬ੍ਰਹਮਾਕਾਰ ਹੋਏ ਹਨ।

| ਮੂਲ | ਅਰਥ |
|---|---|
| **ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ॥ ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥ ੩੧ ॥** | (ਮੈਨੂੰ) ਸਾਹੁਰੇ ਢੋਈ ਨਹੀਂ ਮਿਲਦੀ, ਪੇਕੇ (ਮੇਰੀ) ਥਾਉਂ ਨਹੀਂ, ਪਤੀ ਮੇਰੀ ਖ਼ਬਰ ਨਹੀਂ ਲੈਂਦਾ, ਚੰਗਾ (ਮੇਰਾ) ਨਾਉਂ ਸੁਹਾਗਣ ਹੈ! ॥੩੧॥ |

**ਪਦਾਰਥ**— ਢੋਈ=ਆਸਰਾ। ਪੇਈਐ=ਪੇਕੇ। ਵਾਤੜੀ=ਖ਼ਬਰ ਸਾਰ।

**ਭਾਵਾਰਥ**— ਪੇਕੇ ਤੋਂ ਭਾਵ ਸੰਸਾਰ ਹੈ, ਸਾਹੁਰੇ ਤੋਂ ਪਰਲੋਕ, ਪਿਰ ਤੋਂ ਭਾਵ ਈਸ਼੍ਵਰ ਹੈ। ਮਲੂਮ ਹੁੰਦਾ ਹੈ ਕਿਸ ਨੇ ਫ਼ਰੀਦ ਜੀ ਨੂੰ ਸੰਤ ਲੋਕ ਜਾਣਕੇ ਕੋਈ ਉਪਮਾ ਦਾ ਪਦ ਕਿਹਾ, ਜਿਸ ਨੂੰ ਨਾ ਸਹਾਰਕੇ ਆਪ ਨੇ ਇਹ ਕਿਹਾ ਕਿ ਸੰਸਾਰ ਵਿਚ ਤਾਂ ਆਪਣੇ ਆਪ ਵਿਚ ਬੈਠਕੇ ਨਾਮ ਨਹੀਂ ਜਪਿਆ, ਇਸ ਲਈ ਪ੍ਰਲੋਕ ਵਿਚ ਤਾਂ ਢੋਈ ਮਿਲਨੀ ਹੀ ਨਹੀਂ ਤੇ ਪਤੀ ਨੇ ਤਾਂ ਕਦੀ ਮੇਰੀ ਖ਼ਬਰ ਹੀ ਨਹੀਂ ਲਈ, ਮੈਂ ਕਾਹਦੀ ਸੁਹਾਗਣ ਹਾਂ। ਇਸ ਤੋਂ ਅਗਲਾ ਗੁਰੂ ਸਾਹਿਬ ਜੀ ਦਾ ਸ਼ਲੋਕ ਹੈ, ਜਿਸ ਵਿਚ 'ਨਾਨਕ' ਪਦ ਬੀ ਹੈ, ਸੋ ਗੁਰੂ ਜੀ ਫ਼ਰੀਦ ਜੀ ਦੇ ਸ਼ਲੋਕ ਪਰ ਆਪਣੀ ਵਿਸ਼ਾਲ ਤੇ ਆਸ਼ਾ ਬੰਧਨੀ ਵੀਚਾਰ ਦੇਂਦੇ ਹਨ।

| ਮੂਲ | ਅਰਥ |
|---|---|
| **ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ॥ ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ ॥ ੩੨ ॥** | ਸਾਹੁਰੇ ਤੇ ਪੇਕੇ (ਉਸੇ) ਕੰਤ ਦੀ ਹਾਂ ਜੋ ਕੰਤ ਕਿ ਗਿਆਨ ਗੰਮਤਾ ਤੋਂ ਪਰੇ ਤੇ ਥਾਹ ਤੋਂ ਰਹਿਤ ਹੈ। (ਗੁਰੂ) ਨਾਨਕ (ਜੀ ਕਹਿੰਦੇ ਹਨ) ਕਿ ਉਹੋ ਸੁਹਾਗਣ ਹੈ ਜੋ (ਉਸ) ਬੇਪ੍ਰਵਾਹ ਕੰਤ ਨੂੰ ਭਾ ਜਾਵੇ॥੩੨॥ |

**ਪਦਾਰਥ**— ਸਾਹੁਰੈ ਪੇਈਐ=ਲੋਕ ਪ੍ਰਲੋਕ ਵਿਚ। ੨. ਸਾਹੁਰੇ=ਨਿਰਵਿਰਤੀ ਮਾਰਗ ਵਿਚ। ਪੇਈਐ=ਪਰਵਿਰਤੀ ਮਾਰਗ ਵਿਚ। ਅਗੰਮੁ=ਗੰਮਤਾ, ਗਿਆਨ, ਪ੍ਰਾਪਤੀ ਤੋਂ ਪਰੇ। ਅਥਾਹੁ=ਜਿਸਦੀ ਥਾਹ ਨਾ ਹੋਵੇ।

**ਭਾਵਾਰਥ**— ਭਾਵ ਇਹ ਹੈ ਕਿ ਸਹੁਰੇ ਪੇਕੇ ਪਤਿ ਹੋਣ ਨਾਲ ਸੁਹਾਗਣ ਨਹੀਂ ਬਣਦੀ, ਸੁਹਾਗਣ ਤਾਂ ਸਾਹੁਰੇ ਪੇਕੇ ਪਤੀ ਦੀ ਹੈ ਤੇ ਪਤੀ ਦੀ ਹੋਣ ਕਰਕੇ ਹੀ ਹੁੰਦੀ ਹੈ, ਸੋ ਉਹ ਪਤੀ ਸਾਹੁਰੇ ਪੇਕੇ ਸਭ ਥਾਂ ਹੈ, ਬਾਕੀ ਗੱਲ ਹੁਣ ਇਹ ਰਹੀ ਕਿ ਉਸ ਪਤੀ ਨੂੰ ਚੰਗੀ ਲੱਗਣ ਲੱਗ ਪਵਾਂ ਸੋ ਉਸ ਦਾ ਯਤਨ ਇਹ ਹੈ ਕਿ ਇਸ ਦਿਲ ਢਾਊ ਹਉਂ ਨੂੰ ਭੀ ਤਿਆਗਾਂ ਕਿ ਸਹੁਰੇ ਪੇਕੇ ਮੇਰੀ ਇੱਜ਼ਤ ਨਹੀਂ, ਕੇਵਲ ਉਸੇ ਪਤੀ ਦੀ ਹੋਈ ਰਹਾਂ।

ਇਹ ਸਲੋਕ ਤੀਸਰੀ ਪਾਤਸ਼ਾਹੀ ਦੀ ਮਾਰੂ ਦੀ ਵਾਰ ਵਿਚ ਸਲੋਕ ਮ:੧ ਹੇਠ ਦਿਤਾ ਹੈ, ਸੋ ਇਹ ਗੁਰੂ ਨਾਨਕ ਸਾਹਿਬ ਜੀ ਦਾ ਹੈ। ਪਾਠ ਦਾ ਥੋੜ੍ਹਾ ਫਰਕ ਹੈ; ਜੋ ਐਉਂ ਹੈ:-

**ਮ:੧॥ ਸਸੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ॥**
**ਨਾਨਕ ਧੰਨੁ ਸੋੁਹਾਗਣੀ ਜੋ ਭਾਵਹਿ ਵੇਪਰਵਾਹ॥੨॥੬॥**

ਇਸ ਸ਼ਲੋਕ ਵਿਚ ਗੁਰੂ ਨਾਨਕ ਦੇਵ ਜੀ ਨੇ ਅਨਿੰਨ ਭਗਤੀ ਦਾ ਉਪਦੇਸ਼ ਦਿਤਾ ਹੈ ਕਿ ਇਕ ਵਾਹਿਗੁਰੂ ਦੇ ਹੋਵੋ, ਆਪਣੇ ਆਪ ਨੂੰ ਉਸ ਦੇ ਹਵਾਲੇ ਕਰੋ। ਆਪ ਆਪਾ ਅਰਪਨ ਕਰੋ ਤੇ ਪਰਵਾਹ ਇਕੋ ਗਲ ਦੀ ਕਰੋ ਕਿ ਕਿਵੇਂ ਉਸ ਨੂੰ ਭਾ ਜਾਵੀਏ। ਭਾ ਗਏ ਤਾਂ ਧੰਨ ਸੁਹਾਗਣ ਹੋ ਗਏ, ਭਾਵ ਭਗਤੀ ਸਭ ਸਫ਼ਲ ਹੋ ਗਈ॥੩੨॥

| ਮੂਲ | ਅਰਥ |
|---|---|
| **ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥ ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥ ੩੩ ॥** | (ਮੈਂ) ਨ੍ਹਾਤੀ ਧੋਤੀ ਤੇ ਸਜੀ ਫ਼ਬੀ (ਹੋਕੇ) ਨਿਚਿੰਦ ਹੋ ਸੁਤੀ। ਹੇ ਫ਼ਰੀਦ! (ਇਸ ਪ੍ਰਕਾਰ) ਕਸਤੂਰੀ ਦੀ ਖੁਸ਼ਬੋ ਉਡ ਗਈ ਤੇ ਮੈਂ ਹਿੰਗ ਦੀ ਵੇੜ੍ਹੀ ਰਹਿ ਗਈ॥੩੩॥ |

**ਪਦਾਰਥ**— ਨਾਤੀ=ਨਹਾਉਣਾ, ਪ੍ਰਾਣਯਾਮੀਆਂ ਦਾ ਇਕ ਸਾਧਨ-ਨੇਤੀ। ਧੋਤੀ=ਧਵਣਾ, ਪ੍ਰਾਣਾਯਾਮੀਆਂ ਦਾ ਇਕ ਸਾਧਨ-ਧੋਤੀ। ਸੰਬਹੀ=ਸਜੀ ਫਬੀ। ਬੇੜੀ=ਵੇਹੜੀ ਹੋਈ, ਲਪੇਟੀ ਯਾ ਘੇਰੀ ਹੋਈ। ਕਥੂਰੀ=ਕਸਤੂਰੀ।

**ਭਾਵਾਰਥ**— ਸਰੀਰ ਸੁੱਛ ਕੀਤਾ ਅਰ ਹੋਰ ਸ਼ੁਭ ਕਰਮ ਬੀ ਕੀਤੇ ਤੇ ਇਨ੍ਹਾਂ ਪਰ ਹੀ ਭਰੋਸਾ ਕਰਕੇ ਗ਼ਾਫ਼ਲ ਹੋ ਗਈ ਕਿ ਬੱਸ ਪਰਮਾਰਥ ਸਿੱਧ ਹੋ ਗਿਆ। ਇਸ ਦਾ ਭਾਵ ਇਹ ਹੋਇਆ ਕਿ ਨਾਮ ਦੁਆਰਾ ਜੋ ਭਗਤੀ ਦੀ ਸੁਗੰਧੀ ਪੈਣੀ ਸੀ, ਉਡ ਗਈ ਤੇ ਕੀਤੇ ਕਰਮਾਂ ਦੀ ਹੰਕਾਰ ਰੂਪੀ ਹਿੰਗ ਰਹਿ ਗਈ। ਭਲੇ ਪਾਸੇ ਲੱਗਕੇ ਗ਼ਾਫ਼ਲ ਹੋ ਜਾਣਾ, ਹੰਕਾਰ ਕਰ ਲੈਣਾ ਕਿ ਬਸ ਕੰਮ ਹੋ ਗਿਆ ਤੇ ਨਾਮ ਸਿਮਰਨ ਤੋਂ ਵਾਂਜੇ ਜਾਣਾ ਮਾੜਾ ਹੈ, ਇਸ ਥੀਂ ਆਤਮਾ ਵਿਚ ਸੁੱਛਤਾ ਨਹੀਂ ਪੈਂਦੀ। ਪਰ ਜੋ ਕਰਮ ਕਰਦੇ ਨਿਹਕਰਮ ਹੁੰਦੇ ਹਨ ਅਰ ਹਰ ਵੇਲੇ ਭੈ ਰਖਦੇ ਤੇ ਮਨ ਦੀਆਂ ਖੁਟਿਆਈਆਂ ਤੇ ਹੁਸ਼ਿਆਰ ਰਹਿੰਦੇ ਹਨ ਸੋਈਓ ਕਸਤੂਰੀ ਦੀ ਖੁਸ਼ਬੋ ਨੂੰ ਸਾਂਭਦੇ ਹਨ, ਭਾਵ ਉਨ੍ਹਾਂ ਦੇ ਪੱਲੇ 'ਨਾਮ ਰਸ' ਦੀ ਕਸਤੂਰੀ ਹੈ।

| ਮੂਲ | ਅਰਥ |
|---|---|
| **ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥ ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥ ੩੪ ॥** | ਜੁਆਨੀ ਨੂੰ ਜਾਂਦਿਆਂ (ਦੇਖਕੇ ਮੈਂ) ਨਾ ਡਰਾਂ ਜੇ ਪਤੀ ਦੀ ਪ੍ਰੀਤ ਨਾ ਜਾਵੇ ਤਾਂ, (ਕਿਉਂਕਿ) ਕਿੰਨੇ ਜੋਬਨ ਪ੍ਰੀਤ ਬਾਝੋਂ ਕੁਮਲਾਕੇ ਸੁਕ ਗਏ ਹਨ, ਹੇ ਫ਼ਰੀਦ! ॥੩੪॥ |

**ਪਦਾਰਥ**— ਸਹ=ਪਤੀ, ਭਾਵ ਪਰਮੇਸ਼ਰ। ਕਿਤੀ=ਕਿੰਨੇ।

**ਭਾਵਾਰਥ**— ਜਗਜਾਸੂ ਨੂੰ ਬਾਜ਼ੇ ਵੇਲੇ ਐਸੀ ਸੋਚ ਫੁਰ ਪਿਆ ਕਰਦੀ ਹੈ ਕਿ ਭੋਗਾਂ ਨੂੰ ਤਿਆਗਿਆਂ ਤੇ ਜੁਵਾਨੀ ਵੀ ਚਲੀ ਗਈ, ਬੁਢਾਪੇ ਵਿਚ ਨਾ ਭੋਗ ਹੋ ਸਕਣੇ ਹਨ, ਨਾ ਭਜਨ। ਇਸ ਪ੍ਰਥਾਇ ਫ਼ਰੀਦ ਜੀ ਉਪਦੇਸ਼ ਕਰਦੇ ਹਨ ਕਿ ਜੋਬਨ ਬੇਸ਼ਕ ਬਿਤੀਤ ਹੋ ਜਾਏ ਕੁਛ ਪ੍ਰਵਾਹ ਨਹੀਂ, ਕਿਉਂਕਿ ਜੋਬਨ ਤਾਂ ਕਦੀ ਰਹਿਣੇ ਵਾਲੀ ਚੀਜ਼ ਨਹੀਂ ਅਰ ਇਕ ਜੋਬਨ ਕੀ, ਅਨੇਕਾਂ ਜਨਮਾਂ ਵਿਚ ਜੋਬਨ ਪਾਕੇ ਦੇਖਿਆ ਕਿ ਪਹਿਲੇ ਬੁਢੇਪੇ ਨਾਲ ਕੁਮਲਾਉਂਦੇ, ਫੇਰ ਮੌਤ ਨਾਲ ਸੁਕ ਜਾਂਦੇ ਹਨ। ਤਾਂਤੇ ਜੋਬਨ ਨੂੰ ਰੋਣਾ ਕੁਝ ਨਹੀਂ। ਪਰਮੇਸ਼ਰ ਦੀ ਪ੍ਰੀਤ ਨੂੰ ਫੜਨਾ ਚਾਹੀਏ, ਕਿਉਂਕਿ ਪ੍ਰੇਮ ਕਦੇ ਬੁੱਢਾ ਨਹੀਂ ਹੁੰਦਾ, ਜੇ ਪ੍ਰੇਮ ਜੁਆਨ ਰਹੇ ਤਾਂ ਦੇਹ ਦੇ ਬੁੱਢੇ ਹੋਣ ਦਾ ਕੋਈ ਡਰ ਨਹੀਂ ਹੈ। ਪ੍ਰੇਮੀ ਪੁਰਖ ਕਦੇ ਬੁੱਢੇ ਨਹੀਂ ਹੁੰਦੇ। ਸਰੀਰ ਦੇ ਬੁਢਾਪੇ ਦੀ ਪ੍ਰਵਾਹ ਹੀ ਨਹੀਂ ਕਰਦੇ। ਯਥਾ:-

"ਗੁਰਮੁਖਿ ਬੁਢੇ ਕਦੇ ਨਾਹੀ ਜਿਨਾ ਅੰਤਰਿ ਸੁਰਤਿ ਗਿਆਨੁ॥" [ਸ:ਵਾ:ਤੇ ਵ:ਮ:੩-੪੪]

| ਮੂਲ | ਅਰਥ |
|---|---|
| **ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹ ਵਿਛਾਵਣ ਲੇਫੁ ॥ ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥ ੩੫ ॥** | ਹੇ ਫ਼ਰੀਦ! ਚਿੰਤਾ (ਰੂਪੀ) ਮੰਜਾ ਹੈ, ਦੁਖ (ਰੂਪੀ) ਵਾਣ (ਨਾਲ ਉਣਿਆਂ) ਹੈ, ਵਿਛੋੜਾ ਵਿਛਾਉਣਾ ਹੈ (ਤੇ ਪ੍ਰੇਮ ਦਾ) ਲੇਫ਼ ਹੈ। ਹੇ ਸੱਚੇ ਸਾਹਿਬ! ਸਾਡੇ ਏਸ ਜੀਉਣ ਵਲ ਵੇਖ॥੩੫॥ |

**ਪਦਾਰਥ**— ਚਿੰਤ=ਚਿੰਤਾ, ਗਮ। ਖਟੋਲਾ=ਮੰਜਾ। [ਖਾਟ=ਮੰਜਾ। ਖਟੋਲਾ=ਛੋਟੀ ਮੰਜੀ।] ਬਿਰਹਿ=ਵਿਛੋੜਾ, ਪ੍ਰੇਮ। ਦੋਵੇਂ ਵੇਰ ਵਰਤਣਾ ਹੈ।

**ਭਾਵਾਰਥ**— 'ਬਿਰਹਿ' ਦੇਹੁਰੀ ਦੀਪਕ* ਹੈ ਅਰ ਸ਼ਲੇਖ ਕਰਕੇ ਦੋਵੇਂ ਅਰਥ ਵਰਤੇ ਜਾਂਦੇ ਹਨ, ਵਿਛੋੜਾ ਅਰਥ ਵਿਛਾਵਣ ਨਾਲ ਅਰ ਪ੍ਰੇਮ ਅਰਥ ਲੇਫ਼ ਨਾਲ। ਫ਼ਰੀਦ ਜੀ ਇਹ ਬੇਨਤੀ ਕਰਦੇ ਹਨ ਕਿ ਸੰਸਾਰ ਵਿਚ ਤਾਂ ਮਾਇਕ ਭੋਗ ਸੀਗੇ ਉਹ ਤਿਆਗੇ। ਪਰਮਾਰਥ ਵਿਚ ਸੁਖ ਸੁਣੀਦੇ ਸੀ, ਸੋ ਚਿੰਤਾ, ਦੁਖ, ਵਿਛੋੜਾ ਤੇ ਪ੍ਰੇਮ ਹੀ ਨਿਕਲੇ, ਹੁਣ ਇਸ ਦੁਖ ਦਸ਼ਾ ਪਰ ਹੀ ਹੇ ਸਾਈਂ! ਕਿਰਪਾ ਕਰ; ਕਿਰਪਾ ਕੀ ਕਰ? ਕਿ ਆਪਣਾ ਦਰਸ਼ਨ ਦੇਹ।

ਇਸ ਸ਼ਲੋਕ ਵਿਚ ਵਾਹਿਗੁਰੂ ਵਿਮੁਖ ਅਵਸੁਥਾ ਦਾ ਜ਼ਿਕਰ ਨਹੀਂ, ਪਰ ਵਾਹਿਗੁਰੂ ਪ੍ਰਾਪਤੀ ਲਈ ਪ੍ਰਯਤਨਾਂ ਵਿਚ ਜੋ ਮੁਸ਼ਕਲਾਂ ਆਉਂਦੀਆਂ ਹਨ ਉਨ੍ਹਾਂ ਵੱਲ ਇਸ਼ਾਰਾ ਹੈ; ਜੈਸਾ ਕਿ ਸ੍ਰੀ ਗੁਰੂ ਗ੍ਰੰਥ ਜੀ ਦਾ ਵਾਕ ਹੈ: **'ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ॥'** [ਦਖ:ਓਅੰਕਾਰ-੪੪]

ਸੋ ਏਥੇ ਵਾਹਿਗੁਰੂ ਜੀ ਦੇ ਪ੍ਰੇਮ ਵਿਚ ਉਸ ਤੋਂ ਵਿਛੋੜੇ ਦੀ ਪੀੜਾ ਦਰਸਾਈ ਹੈ ਤੇ ਵਾਹਿਗੁਰੂ ਜੀ ਤੋਂ ਆਪਣੇ ਪਰ ਤਰਸ ਦੀ ਯਾਚਨਾ ਕੀਤੀ ਹੈ॥੩੫॥

ਅਗਲੇ ਸ਼ਲੋਕ ਵਿਚ ਇਸੇ ਕਰਕੇ ਬਿਰਹ=ਪੀੜਾ ਨੂੰ ਸਲਾਹਿਆ ਹੈ।

* ਦੇਹੁਰੀ ਦੀਪਕ, ਜੋ ਦੋਹੀਂ ਥਾਈਂ ਲਗੇ। ਸ਼ਲੇਖ ਜੋ ਦੋ ਅਰਥ ਦੇਵੇ। ਬਿਰਹ ਵਿਛਾਵਣ=ਵਿਛੋੜੇ ਦਾ ਵਿਛਾਉਣਾ। ਬਿਰਹ ਲੇਫ਼= ਪ੍ਰੇਮ ਦਾ ਲੇਫ਼।

| ਮੂਲ | ਅਰਥ |
|---|---|
| **ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥ ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥ ੩੬ ॥** | ਵਿਛੋੜਾ ਵਿਛੋੜਾ ਕਹੀਦਾ ਹੈ, (ਪਰ) ਹੇ ਵਿਛੋੜੇ! ਤੂੰ ਮਹਾਰਾਜਾ ਹੈਂ। ਹੇ ਫ਼ਰੀਦ! ਜਿਸ ਸਰੀਰ ਵਿਖੇ ਵਿਛੋੜਾ ਨਹੀਂ ਉਪਜਦਾ, ਉਸ ਸਰੀਰ ਨੂੰ ਮਸਾਣ (ਤੁੱਲ ਸੁੰਵਾ) ਜਾਣ॥੩੬॥ |

**ਪਦਾਰਥ—** ਬਿਰਹਾ=ਵਿਛੋੜਾ। ਸੁਲਤਾਨ=ਪਾਤਸ਼ਾਹ, ਮਹਾਰਾਜਾ। ਮਸਾਨੁ=ਮੁਰਦੇ ਸਾੜਨ ਦੀ ਥਾਂ, ਸੁੰਵੀ ਥਾਂ।

**ਭਾਵਾਰਥ—** ਸਭ ਲੋਕ ਵਿਛੋੜੇ ਨੂੰ ਪੀੜਾ ਸਮਝਕੇ ਬੁਰਾ ਕਹਿੰਦੇ ਹਨ ਅਰ ਮੇਲ ਨੂੰ ਲੋਚਦੇ ਹਨ। ਇਸ ਸ਼ਲੋਕ ਵਿਚ ਇਹ ਦੱਸਿਆ ਹੈ ਕਿ ਜਿਸ ਦੇ ਹਿਰਦੇ ਵਿਖੇ ਇਹ ਸੱਲ ਨਹੀਂ ਉਠਿਆ ਕਿ ਹਾਇ ਮੈਂ ਅਕਾਲ ਪੁਰਖ ਤੋਂ ਵਿਛੁੜ ਰਿਹਾ ਹਾਂ ਉਸ ਨੂੰ ਮੇਲ ਕਿਥੋਂ ਤੇ ਮੇਲ ਦਾ ਸੁਖ ਕਿਥੋਂ ਜਿਸ ਨੂੰ ਵਿਛੋੜੇ ਦਾ ਦੁੱਖ ਭਾਸਿਆ, ਉਸ ਨੂੰ ਮੇਲ ਦੀ ਇੱਛਾ ਹੋ ਗਈ। ਤਦ ਫੇਰ ਮੇਲ ਵੀ ਔਖਾ ਨਹੀਂ, ਪਰ ਜਿਸ ਨੂੰ ਵਿਛੋੜਾ ਹੀ ਪ੍ਰਤੀਤ ਨਹੀਂ ਹੋਇਆ, ਉਸ ਨੂੰ ਮੇਲ ਦੀ ਲੋੜ ਕੀਹ ਤੇ ਹੋਵੇ ਕੀਕੂੰ? ਮਸਾਣ ਦਾ ਭਾਵ ਹੈ ਕਿ ਉਸ ਸਰੀਰ ਅੰਦਰ ਜੀਵਨ ਕਣੀ ਨਹੀਂ ਹੈ, ਉਹ ਆਤਮ ਜੀਵਨ ਵਲੋਂ ਸੁੰਵਾ ਹੈ। ਯਥਾ:-'**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥**'(ਮਾਝ:ਵਾਰ-੧੦)

| ਮੂਲ | ਅਰਥ |
|---|---|
| **ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥ ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥ ੩੭ ॥** | ਫ਼ਰੀਦਾ! ਇਹ ਜ਼ਹਿਰ ਦੀਆਂ ਗੰਦਲਾਂ ਖੰਡ ਵਿਚ ਲਬੇੜਕੇ ਰਖੀਆਂ ਹਨ। ਇਕ ਤਾਂ ਬੀਜਦੇ ਹੋਏ ਮਰ ਗਏ ਤੇ ਇਕ ਬੀਜੀ ਹੋਈ ਨੂੰ ਉਜਾੜ ਗਏ, (ਭਾਵ ਛਡ ਗਏ ਅਥਵਾ ਬੀਜੀ ਹੋਈ ਛਡਕੇ ਉਜਾੜ ਵਿਚ ਚਲੇ ਗਏ=ਮਰ ਗਏ)॥੩੭॥ |

**ਪਦਾਰਥ—** ਵਿਸੁ=ਜ਼ਹਿਰ। ਲਿਵਾੜਿ=ਲਬੇੜਕੇ। ਰਾਹੇਦੇ=ਬੀਜਦੇ। ਰਾਧੀ=ਰਾਹੀ ਹੋਈ, ਬੀਜੀ ਹੋਈ।

**ਭਾਵਾਰਥ—** ਇਹ ਵਿਹੁ ਦੀਆਂ ਗੰਦਲਾਂ ਇਸਤ੍ਰੀਆਂ ਨੂੰ ਕਿਹਾ ਹੈ ਕਿ ਵਿਸ਼ੇ ਰੂਪ ਚੇਸ਼ਟਾ ਦੀ ਜ਼ਹਿਰ ਹਨ। ਇਨ੍ਹਾਂ ਵਿੱਚ ਸੁੰਦਰਤਾ ਅਰ ਭੋਗਾਂ ਦਾ ਜੋ ਰਸ ਹੈ ਉਹ ਉਪਰ ਖੰਡ ਲਪੇਟੀ ਹੈ, ਇਨ੍ਹਾਂ ਦੀ ਇਸ ਮਿਠਾਸ ਨੂੰ ਦੇਖ ਸੰਤਾਨ ਨਮਿਤ ਇਨ੍ਹਾਂ ਵਿਚ ਪ੍ਰਾਣੀ ਖਚਿਤ ਹੋ ਗਏ ਕਿ ਪੁੱਤਰ ਹੋਣਗੇ, ਸੁਖ ਦੇਣਗੇ। ਇਸ ਪ੍ਰਕਾਰ ਖਚਿਤ ਹੋਕੇ ਪਰਮਾਰਥ ਹੱਥੋਂ ਰਹਿ ਗਏ ਤੇ ਬਾਜ਼ੇ ਕੇਵਲ ਵਿਸ਼ੇ ਸੁਖ ਬਦਲੇ ਲੰਪਟ ਹੋ ਗਏ ਕਿ ਆਨੰਦ ਭੋਗੀਏ, ਓਹ ਇਸ ਬੀਜਣ ਸਮਾਨ ਭੋਗਾਂ ਵਿਚ ਲਗਕੇ ਆਪਣਾ ਅਮੋਲਕ ਸਮਾਂ ਉਜਾੜ ਗਏ।

ਕਈ ਇਕ ਦਾਨਾਵਾਂ ਦਾ ਖਿਆਲ ਹੈ ਕਿ ਇਕ ਵੇਸ਼ਵਾਗਾਮੀ ਪੁਰਖ ਪ੍ਰਤੀ ਫ਼ਰੀਦ ਜੀ ਨੇ ਇਹ ਉਪਦੇਸ਼ ਦਿਤਾ ਸੀ ਕਿ ਭਾਈ ਜਿਸ ਨੂੰ ਤੂੰ ਸੁੰਦਰ ਤੇ ਸੁਖਦਾਇਕ ਸਮਝਿਆ ਹੈ, ਉਹ ਅੰਦਰੋਂ ਜ਼ਹਿਰ ਹੈ। ਤੈਨੂੰ ਪਾਪਾਂ ਦੀ ਜ਼ਹਿਰ ਤੇ ਕਈ ਇਕ ਰੰਗਾਂ ਦੀ ਵਿਸ ਚੜ੍ਹਾ ਦੇਵੇਗੀ। ਤੇਰੇ ਜੈਸੇ ਕਈ

ਪੁਰਖ ਇਨ੍ਹਾਂ ਨੂੰ (ਰਾਹੁੰਦੇ) ਪਾਲਦੇ ਪੋਖਦੇ ਇਨ੍ਹਾਂ ਨੂੰ ਖੁਸ਼ ਕਰਨ ਦੇ ਯਤਨ ਵਿਚ ਪਰਮਾਰਥ ਤੋਂ ਭੁੱਲੇ ਰਹਿਕੇ ਖਚਿਤ ਹੀ ਮਰ ਗਏ ਅਰ ਕਈ ਇਨ੍ਹਾਂ ਨੂੰ ਪ੍ਰਸੰਨ ਕਰ ਭੋਗਦੇ ਹੋਏ ਆਪਣੀ ਪਵਿੱਤ੍ਰਤਾ ਅਰ ਧਰਮ ਨੂੰ ਉਜਾੜਕੇ ਖਾਲੀ ਹੱਥੀਂ ਤੁਰ ਗਏ। ਪੁਰਾਤਨ ਭਾਵ ਇਹੀ ਲੈਂਦੇ ਸਨ ਤੇ ਗੰਦਲ ਦਾ ਭਾਵ ਇਸਤ੍ਰੀ ਲੱਛਣਾ ਦੁਆਰੇ ਲੈਂਦੇ ਸਨ। ਕਵੀ ਜਨ ਸੁਹਣੀ ਤ੍ਰੀਮਤ ਨੂੰ 'ਗੰਦਲ' ਤੇ 'ਕੁਆਰ ਗੰਦਲ' ਕਹਿੰਦੇ ਹਨ, ਪਰ ਹੁਣ ਕਈ ਦਾਨੇ ਸੋਚਦੇ ਹਨ ਕਿ ਗੁਰੂ ਜੀ ਨੇ ਇਸਤ੍ਰੀ ਨੂੰ ਨਿੰਦਿਆ ਨਹੀਂ, ਇਹ ਵਾਕ ਕਿਉਂ ਦਰਜ ਹੋ ਗਿਆ? ਉਹ ਫਿਰ 'ਵਿਸ ਗੰਦਲਾਂ' ਦਾ ਅਰਥ-ਸੰਸਾਰਕ ਵਿਸ਼ੇ, ਸੰਸਾਰਕ ਪਦਾਰਥ, ਦੁਨੀਆਂ ਦੇ ਚਾ ਮਲ੍ਹਾਰ ਆਦਿ ਕਰਦੇ ਹਨ॥੩੭॥

| ਮੂਲ | ਅਰਥ |
|---|---|
| **ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥ ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥ ੩੮ ॥** | ਦਿਨ ਗਵਾ ਦਿਤਾ ਫਿਰ ਫਿਰਕੇ ਤੇ ਰਾਤ ਗੁਵਾ ਦਿਤੀ ਸੌਂ ਸੌਂ ਕੇ, ਫ਼ਰੀਦਾ! (ਤੈਥੋਂ) ਰੱਬ ਲੇਖਾ ਮੰਗੇਗਾ ਕਿ ਤੂੰ ਕਿਹੜੇ ਕੰਮ (ਲਈ ਸੰਸਾਰ ਵਿਚ) ਆਇਆ ਸੈਂ?॥੩੮॥ |

**ਪਦਾਰਥ**— ਚਾਰਿ=ਚਾਰ। ਚਾਰ ਪਹਿਰਾਂ ਵਾਲਾ-ਦਿਨ। ਹੰਢਿਕੈ=ਫਿਰਕੇ। ਚਾਰਿ=ਚਾਰ। ਚਾਰ ਪਹਿਰਾਂ ਵਾਲੀ-ਰਾਤ। ਸੰਮਿ=ਸੌਂ ਕੇ।

**ਭਾਵਾਰਥ**— ਜੀਵ ਦਿਨ ਵਿਹਾਰਾਂ ਵਿਚ ਤੇ ਰਾਤ ਸੌਂਕੇ ਗਵਾ ਦਿੰਦੇ ਹਨ, ਫ਼ਰੀਦ ਜੀ ਕਹਿੰਦੇ ਹਨ ਕਿ ਫਿਰਨ ਤੇ ਸੌਣ ਲਈ ਤਾਂ ਮਨੁੱਖਾ ਜਨਮ ਨਹੀਂ ਮਿਲਿਆ, ਜਨਮ ਤਾਂ ਬੰਦਗੀ ਵਾਸਤੇ ਸੀ, ਸੋ ਤੂੰ ਵਿਸਾਰ ਛੱਡੀ, ਹੁਣ ਰੱਬ ਨੂੰ ਕੀ ਉੱਤਰ ਦੇਵੇਂਗਾ॥੩੮॥

| ਮੂਲ | ਅਰਥ |
|---|---|
| **ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ ॥ ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥ ੩੯ ॥** | ਫ਼ਰੀਦਾ! ਦਰਵਾਜੇ ਦੇ ਵਿਚ ਜਾਕੇ ਤੈਂ ਘੜੀਆਲ (ਦਾ ਹਾਲ) ਕੀ ਡਿਠਾ ਹੈ? (ਦੇਖ) ਇਸ ਬੇਦੋਸੇ ਨੂੰ ਮਾਰ ਪੈਂਦੀ ਹੈ, ਸਾਡਾ ਦੋਸ਼ੀਆਂ ਦਾ ਕੀ ਹਾਲ ਹੋਵੇਗਾ?॥੩੯॥ |

**ਪਦਾਰਥ**— ਦਰਿ=ਵਿਚ, ਕਚਹਿਰੀ ਵਿਚ। ਦਰਵਾਜੈ=ਦਰਵਾਜਾ, ਵੱਡਾ ਬੂਹਾ*।

**ਭਾਵਾਰਥ**— ਘੜੀਆਲ ਨੂੰ ਵਜਦਿਆਂ ਦੇਖ ਸਿਖਿਆ ਲੀਤੀ ਹੈ ਕਿ ਇਹ ਜੜ੍ਹ ਪਦਾਰਥ ਨਿਰਦੋਖ ਹੈ, ਇਸ ਨੂੰ ਇਤਨੀ ਮਾਰ ਪੈਂਦੀ ਹੈ, ਅਸੀਂ ਤਾਂ ਮਹਾਨ ਦੋਸ਼ੀ ਹਾਂ, ਸਾਡਾ ਕੀ ਹਾਲ ਹੋਵੇਗਾ?॥੩੯॥

---

*. ਦਰਿ ਦਰਵਾਜੈ=ਦਰਵਾਜੇ ਵਿਚ। (ਅ) ਦਰਿ=ਕਚਹਿਰੀ ਦੇ (ਦਰਵਾਜੇ=) ਦਰਵਾਜੇ ਵਿਚ।

| ਮੂਲ | ਅਰਥ |
|---|---|
| **ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥ ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥ ੪੦ ॥** | (ਘੜਿਆਲ ਨੂੰ) ਘੜੀ ਘੜੀ ਮਗਰੋਂ ਸੱਟ ਵੱਜਦੀ ਹੈ ਤੇ ਪਹਿਰ ਪਹਿਰ ਮਗਰੋਂ ਸਜ਼ਾਇ ਮਿਲਦੀ ਹੈ, ਘੜੀਆਲ ਵਾਂਙੂ ਹੀ ਉਸ ਦੋਸ਼ੀ ਸ਼ਰੀਰ ਦੀ ਰਾਤ ਦੁਖਾਂ ਵਿਚ ਬੀਤਦੀ ਹੈ॥੪੦॥ |

**ਪਦਾਰਥ**— ਸੋਹੇੜਾ=ਸਹਤ (ਦੁਖਾਂ ਦੇ) ਸਰੀਰ। ੨. ਸੋ=ਉਸ। ਹੇੜਾ=ਸਰੀਰ। ਡੁਖੀ=ਦੁਖਾਂ ਵਿਚ। ਰੈਣਿ=ਰਾਤ।

**ਭਾਵਾਰਥ**— ਪਿਛਲੇ ਸਮਿਆਂ ਦੇ ਦਸਤੂਰ ਮੂਜਬ ਘੜਿਆਲੀ ਘੜੀ ਘੜੀ ਮਗਰੋਂ ਘੜੀਆਲ ਬਜਾਉਂਦੇ ਹੁੰਦੇ ਸੀ, ਜਦ ਪਹਿਰ ਪੂਰਾ ਹੋ ਜਾਵੇ ਫੇਰ ਗ਼ਜ਼ਲ ਵਜਾਈਦੀ ਸੀ। ਉਸ ਤੋਂ ਬਾਦ ਫਿਰ ਘੜੀਆਂ ਪਹਿਰ ਵਜਾਕੇ ਮਾਨੋ ਸਾਰੀ ਸਜ਼ਾ ਦੁਹਰਾਈ ਜਾਂਦੀ ਸੀ, ਇਕੁਰ ਬਹੁਤ ਸੱਟਾਂ ਵਜਦੀਆਂ ਸਨ। ਫ਼ਰੀਦ ਜੀ ਕਹਿੰਦੇ ਹਨ: ਇਸ ਨਿਰਜੀਵ ਸਜ਼ਾ ਭੋਗਣ ਵਾਲੇ ਨਾਲੋਂ ਸਾਡੇ ਦੋਸ਼ੀ ਸਰੀਰ ਦੀ ਅਵਸਥਾ ਅਰਥਾਤ ਉਮਰਾ ਰੂਪੀ ਰਾਤ ਦੁਖੀ ਬਿਤੀਤ ਹੋਵੇਗੀ, ਸੁਖ ਨਹੀਂ ਹੋਵੇਗਾ॥੪੦॥

| ਮੂਲ | ਅਰਥ |
|---|---|
| **ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥ ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥ ੪੧ ॥** | ਹੇ ਸ਼ੇਖ ਫ਼ਰੀਦ! (ਤੂੰ) ਬੁੱਢਾ ਹੋ ਗਿਆ, ਦੇਹ ਕੰਬਣ ਲੱਗ ਪਈ ਹੈ, (ਨਿਸਚੇ ਜਾਣ) ਭਾਵੇਂ ਸੈਂਕੜੇ ਵਰ੍ਹੇ ਜੀਵੇਂ, ਅੰਤ ਤਨ ਮਿੱਟੀ ਹੀ ਹੋ ਜਾਵੇਗਾ॥੪੧॥ |

**ਪਦਾਰਥ**— ਸੇਖ=ਮੁਸਲਮਾਨਾਂ ਦੀ ਇਕ ਜਾਤ, ਜਿਨ੍ਹਾਂ ਵਿਚੋਂ ਫਰੀਦ ਜੀ ਸਨ।

**ਭਾਵਾਰਥ**— ਜਿਸ ਪ੍ਰਕਾਰ ਹੇ ਜੀਵ! ਤੇਰੀ ਜੁਆਨੀ ਨਹੀਂ ਰਹੀ, ਬੁਢੇਪਾ ਆ ਗਿਆ ਹੈ। ਇਸ ਪ੍ਰਕਾਰ ਸਮਝ ਲੈ ਕਿ ਇਹ ਸਰੀਰ ਵੀ ਨਹੀ ਰਹੇਗਾ, ਅੰਤ ਮਰ ਜਾਏਗਾ। ਜੋ ਸਰੀਰ ਇਕ ਰਸ ਨਹੀਂ ਰਿਹਾ ਤੇਰੇ ਦੇਖਦੇ ਜੁਆਨੀ ਤੋਂ ਬੁਢੇਪਾ ਆ ਗਿਆ ਹੈ, ਸੋ ਨਿਸਚੇ ਜਾਣ ਕਿ ਇਸ ਦਸ਼ਾ ਵਿਚ ਬੀ ਨਹੀਂ ਰਹੇਗਾ, ਇਸ ਦਾ ਅੰਤ ਹੋ ਜਾਏਗਾ ਭਾਵ ਸਰੀਰ ਸਦਾ ਨਹੀਂ ਰਹਿੰਦਾ॥੪੧॥

| ਮੂਲ | ਅਰਥ |
|---|---|
| **ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥ ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥ ੪੨ ॥** | ਫ਼ਰੀਦ (ਜੀ ਕਹਿੰਦੇ ਹਨ): ਪਰਾਏ ਬੂਹੇ ਬੈਠਣਾ ਹੇ ਸਾਈਂ! ਮੈਨੂੰ ਨਾ ਦੇਹਿ। ਜੇਕਰ ਤੂੰ ਇੱਕੁਰ ਹੀ ਰੱਖਣਾ ਹੈ ਤਾਂ (ਮੇਰੇ) ਸਰੀਰ ਵਿਚੋਂ ਜੀਵ ਨੂੰ ਕੱਢ ਲੈ॥੪੨॥ |

**ਪਦਾਰਥ**— ਬਾਰਿ=ਬੂਹੇ। ਏਵੈ=ਇਸ ਤਰ੍ਹਾਂ।

**ਭਾਵਾਰਥ**— ਅੱਖਰੀ ਅਰਥ ਤਾਂ ਏਹੀ ਹਨ ਕਿ ਵੱਸਣ ਵਾਸਤੇ ਆਪਣਾ ਘਰ ਦੇਹ, ਆਪਣੇ ਆਸਰੇ ਜੀਵਨ ਅਵਸਥਾ ਬਿਤੀਤ ਹੋਣ ਦਾ ਸਾਮਾਨ ਦੇਹ। ਦੂਸਰਿਆਂ ਦੇ ਮਕਾਨਾਂ ਤੇ ਆਸਰਿਆਂ ਤੇ ਜੀਵਨ ਬਸਰ ਹੋਣ ਦਾ ਇਝਾ ਜੀਵਨ ਦਾ ਦੇਹ। ਪਰ ਸੰਤ ਜਨ ਪਰਾਏ ਬੂਹੇ ਬੈਠਣੇ ਤੋਂ ਭਾਵ ਈਸ਼੍ਵਰ

ਨੂੰ ਛੱਡਕੇ ਦੂਸਰਿਆਂ ਪਰ ਆਸ਼ਾ ਰੱਖਣੇ ਤੋਂ ਲੈਂਦੇ ਹਨ। ਫਰੀਦ ਜੀ ਪ੍ਰਾਰਥਨਾ ਕਰਦੇ ਹਨ, ਹੇ ਈਸ਼੍ਵਰ! ਮੈਂ ਤੇਰੇ ਤੋਂ ਬਿਨਾਂ ਹੋਰ ਕਿਸੇ ਪਰ ਆਸ਼ਾ ਨਾ ਰੱਖਾਂ **(ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ)** ਕੇਵਲ ਤੇਰੇ ਤੇ ਹੀ ਆਸ ਰੱਖਾਂ। ਪਰਾਈ ਆਸਾ ਤੋਂ ਛੁੱਟਾਂ, ਜੇਕਰ ਮੈਨੂੰ ਇਸ ਦਸ਼ਾ ਤੋਂ ਨਹੀਂ ਕੱਢਣਾ ਤਾਂ ਮੌਤ ਦੇਹ, ਕਿਉਂ? ਭਗਤਾਂ ਨੂੰ ਪਰਮੇਸ਼ਰ ਤੋਂ ਸਿਵਾਇ ਕਿਸੇ ਤੇ ਆਸ ਨਹੀਂ ਹੁੰਦੀ। ਜਦ ਓਹ ਕਿਸੇ ਹੋਰਸ ਤੇ ਆਸ ਕਰ ਬੈਠਣ ਤਾਂ ਆਪਣੇ ਆਪ ਨੂੰ ਪਾਪੀ ਸਮਝਦੇ ਹਨ ਅਰ ਮੌਤ ਦੇ ਦੁਖ ਨੂੰ ਉਸ ਨਾਲੋਂ ਬੁਰਾ ਨਹੀਂ ਸਮਝਦੇ॥੪੨॥

| ਮੂਲ | ਅਰਥ |
|---|---|
| **ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥ ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥ ੪੩ ॥** | ਮੋਢੇ ਤੇ ਕੁਹਾੜਾ ਸਿਰ ਤੇ ਘੜਾ (ਧਰੀ ਇਕ) ਲੁਹਾਰ ਵਣੀ ਦੇ ਛਪੜ ਨੂੰ (ਆ ਰਿਹਾ ਦੇਖਕੇ) ਫ਼ਰੀਦ (ਜੀ ਬੋਲੇ) ਮੈਂ ਤਾਂ (ਏਥੇ) ਆਪਣੇ ਪ੍ਰੀਤਮ ਨੂੰ ਲੋੜਦਾ (ਬੈਠਾ ਹਾਂ ਤੇ) ਤੂੰ (ਏਥੇ ਬ੍ਰਿਛਾਂ ਦੇ) ਅੰਗਾਰੇ (ਕਰਕੇ ਪਾਣੀ ਪਾਕੇ ਕੋਇਲੇ) ਲੋੜਨ ਆਇਆ ਹੈਂ[1]॥੪੩॥ |

**ਪਦਾਰਥ—** ਕੰਧਿ=ਮੋਢੇ ਉਤੇ। ਵਣਿ=ਬਨ[2]।

**ਭਾਵਾਰਥ—** ਫ਼ਰੀਦ ਜੀ ਇਕ ਵਣੀ (ਛੋਟੇ ਬਨ) ਵਿਖੇ ਬੈਠੇ ਤਪੱਸਿਆ ਕਰਦੇ ਸਨ ਕਿ ਉੱਥੇ ਕੋਈ ਲੋਹਾਰ ਮੋਢੇ ਪਰ ਕੁਹਾੜਾ ਤੇ ਸਿਰ ਤੇ ਘੜਾ ਚੁੱਕੀ ਆ ਗਿਆ। ਉਸ ਜਾਤਾ ਕਿ ਫ਼ਰੀਦ ਭੀ ਕੋਈ ਲੁਹਾਰ ਹੈ ਈਰਖਾ ਵਾਲੀ ਦ੍ਰਿਸ਼ਟੀ ਕੀਤੀ, ਤਦ ਫ਼ਰੀਦ ਜੀ ਨੇ ਕ਼ਿਹਾ: ਹੇ ਭੋਲੇ ਲੁਹਾਰ! ਤੂੰ ਰੁਖਾਂ ਨੂੰ ਫੂਕ ਕੇ ਕੋਲੇ ਕਰਨ ਹਿਤ ਆਇਆ ਹੈਂ, ਪਰ ਮੈਂ ਇਨ੍ਹਾਂ ਦੀ ਛਾਵੇਂ ਬੈਠਕੇ ਭਜਨ ਕਰਦਾ ਹਾਂ। ਅੰਤ੍ਰੀਵ ਅਰਥ ਇਹ ਹੈ ਕਿ ਸੰਸਾਰਕ ਲੋਕਾਂ ਪਾਸ ਬੀ ਮਾਯਾ ਹੁੰਦੀ ਹੈ ਤੇ ਸਾਈਂ ਲੋਕਾਂ ਪਾਸ ਬੀ। ਸਾਈਂ ਲੋਕ ਤਾਂ ਉਸੇ ਪਦਾਰਥ ਨੂੰ ਐਸ ਤਰ੍ਹਾਂ ਵਰਤਦੇ ਹਨ ਕਿ ਉਸੇ ਨੂੰ ਪਰਮਾਰਥ ਦਾ ਇਕ ਸਾਧਨ ਬਣਾ ਲੈਂਦੇ ਹਨ ਪਰ ਦੁਨੀਆਂਦਾਰੀ ਪਾਸ ਸੁਆਰਥ (ਖ਼ੁਦਗਰਜ਼ੀ) ਦਾ ਕੁਹਾੜਾ ਹੁੰਦਾ ਹੈ, ਅਰ ਵਿਸ਼ੇ ਵਾਸ਼ਨਾ ਦਾ ਘੜਾ, ਈਰਖਾ ਦੀ ਅੱਗ ਹੁੰਦੀ ਹੈ। ਓਹ ਉਸੇ ਪਦਾਰਥ ਨੂੰ ਫੂਕ ਫੂਕ ਕੇ ਕੋਲੇ ਬਣਾ ਲੈਂਦੇ ਹਨ। ਭਾਵ ਐਸੇ ਕਰਮਾਂ ਪਰ ਲਾਉਂਦੇ ਹਨ ਕਿ ਉਸੇ ਵੇਲੇ ਦੁਖ ਦਿੰਦੇ ਹਨ ਅਰ ਫੇਰ ਬੀਜ ਰੂਪ ਕੋਲਿਆਂ ਵਾਂਗੂ ਦੂਜੀ ਵੇਰ ਸੜਨੇ ਲਈ ਰਹਿਕੇ ਜ਼ਨਮ ਜਨਮਾਤ੍ਰਾਂ ਵਿਚ ਮੁੜ ਮੁੜ ਸੜਦੇ ਹਨ।

ਸੰਖੇਪ ਵਿਚ ਉਪਦੇਸ਼ ਇਹ ਹੈ ਕਿ ਸੰਸਾਰ ਵਿਚ ਜੀਵ ਨੂੰ ਜੋ ਮੌਕੇ ਮਿਲੇ ਹੋਏ ਹਨ, ਉਹ ਭਜਨ ਬੰਦਗੀ, ਉਪਕਾਰ, ਨੇਕੀ ਤੇ ਬੀ ਲਾਏ ਜਾ ਸਕਦੇ ਹਨ; ਓਹੀ ਛਿਨ ਭੰਗਰੀ ਸੁਖਾਂ ਦੇ ਮਗਰ ਲਗਕੇ ਦੁਖ ਫਲ ਦੇਣ ਵਾਲੇ ਵਿਕਾਰਾਂ ਤੇ ਬੀ ਖਰਚ ਹੋ ਸਕਦੇ ਹਨ, ਤਾਂਤੇ ਹੇ ਜੀਵ! ਸਾਰੇ ਸਾਮਾਨ ਤੇ ਮੌਕੇ ਭਲੇ ਪਾਸੇ ਲਾ।

---

੧. ਇਕ ਅਰਥ ਇਉਂ ਬੀ ਕਰਦੇ ਹਨ: ਮੋਢੇ ਤੇ ਕੁਹਾੜਾ ਤੇ ਸਿਰ ਤੇ ਘੜਾ ਹੈ ਤੇ ਬਨ ਦੇ ਸਿਰ ਉਤੇ ਖੜਾ ਆ ਹੋਇਆ ਹੈ (ਇਕ) ਲੁਹਾਰ। ਇਸ ਵਿਚ 'ਸਰੁ' ਦਾ ਅਰਥ ਸਿਰ ਲਾਈਦਾ ਹੈ। 'ਸਰ' ਫਾਰਸੀ ਵਿਚ 'ਸਿਰ' ਨੂੰ ਕਹਿੰਦੇ ਹਨ।

੨. ਸੰਸ:, ਬਨ, ਪ੍ਰਾਕ੍ਰਿਤ ਵਣ। ਪ੍ਰਾਕ੍ਰਿਤ ਵਿਚ ਵਣ ਦੇ ਅਰਥ ਬ੍ਰਿਛ ਹਨ ਤੇ 'ਵਣਇ' ਦੇ ਅਰਥ ਬ੍ਰਿਛਾਂ ਦੀ ਪੰਕਤੀ ਹੈ।

ਸੰਪ੍ਰਦਾ ਵਿਚ ਇਹ ਕਥਾ ਬੀ ਤੁਰੀ ਆਈ ਹੈ ਕਿ ਫ਼ਰੀਦ ਜੀ ਦਾ ਲੁਹਾਰ ਇਕ ਮਿੱਤ੍ਰ ਸੀ। ਫਰੀਦ ਜੀ ਪਿੰਡ ਦੇ ਨੇੜੇ ਦੀ ਰੱਖ ਕਹੋ ਯਾ ਵਣੀ ਕਹੋ, ਉਸ ਵਿਚ ਜਲ ਕਿਨਾਰੇ ਬੈਠੇ ਭਜਨ ਕਰਦੇ ਸਨ। ਲੁਹਾਰ ਸਵੇਰੇ ਹੀ ਕੋਲੇ ਬਨਾਉਣ ਆ ਗਿਆ। ਤਦ ਫ਼ਰੀਦ ਜੀ ਨੇ ਉਸ ਨੂੰ ਉਪਦੇਸ਼ ਦਿਤਾ ਕਿ ਸਵੇਰ ਦਾ ਸਮਾਂ, ਜਲ ਦਾ ਕਿਨਾਰਾ, ਵਣੀ ਦੀ ਠੰਢ ਇਹ ਸਿਮਰਨ ਵਿਚ ਲਾ; ਕਿਥੇ ਜੀਉਂਦੇ ਬ੍ਰਿਛਾਂ ਦੇ ਕੋਲੇ ਬਣਾਕੇ ਆਪਣੇ ਕਰਮ ਕੋਇਲੇ ਕਰ ਰਿਹਾ ਹੈਂ: ਇਸ ਮਿੱਤ੍ਰ ਦਾ ਨਾਮ ਬੀ ਪਰੰਪਰਾ ਤੋਂ 'ਜਸਾ ਲੁਹਾਰ' ਚਲਾ ਆਇਆ ਹੈ।

**ਵਿਸ਼ੇਸ਼**- ਮਿਸਟਰ ਟ੍ਰੰਪ ਜੀ ਨੇ ਇਕ ਕੋਸ਼ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਵਜਾਕਰਣੀ ਨੋਟ-ਨੁਕਤਿਆਂ ਦਾ ਸੰਚਜ ਅਪਣੇ ਲਈ ਲਿਖਿਆ ਹੈ। ਉਨ੍ਹਾਂ ਵਜਾਕਰਣੀ ਨੁਕਤਿਆਂ ਵਿਚ 'ਸਿਆਰੀ' ਉਸ ਨੇ ਕਾਰਕ ਦਾ ਚਿੰਨ੍ਹ ਤੇ 'ਵਿਚ' ਅਰਥਾਂ ਵਿਚ ਲਾਈ ਸੀ। ਸੋ 'ਵਣਿ' ਦਾ ਅਰਥ ਬਣਿਆ 'ਬਨ ਵਿਚ'; ਹੁਣ ਕੈ ਸਰੁ ਦਾ ਅਰਥ ਲਗਾਣਾ ਕਠਨ ਹੋ ਗਿਆ ਤਾਂ ਉਸਨੇ ਇਸਨੂੰ 'ਕੈਸਰੁ' ਪੜ੍ਹਿਆ। 'ਕਸਰ' ਪਦ ਰੂਮੀ ਜ਼ੁਬਾਨ ਵਿਚੋਂ ਅਰਬੀ ਫਾਰਸੀ ਵਿਚ ਆਇਆ ਹੈ। ਇਹ ਰੋਮ ਦੇ ਪਾਤਸ਼ਾਹਾਂ ਦਾ ਖ਼ਿਤਾਬ ਸੀ ਤੇ ਆਮ ਅਰਥ ਸ਼ਹਿਨਸ਼ਾਹ ਯਾ ਪਾਤਸ਼ਾਹ ਸੀ। ਸੋ ਡਾਕਟਰ ਟ੍ਰੰਪ ਨੇ ਅਰਥ ਲਾਇਆ ਕਿ ਲੁਹਾਰ ਬਨ ਦਾ ਪਾਤਸ਼ਾਹ ਹੈ। ਯਥਾ The Black smith is the King in the forest.

ਪਰ ਵਿਸ਼ੇਸ਼ ਖੋਜ ਕੀਤਿਆਂ ਪਤਾ ਚਲਦਾ ਹੈ ਕਿ ਪਦ 'ਵਣ ਸੰਸਕ੍ਰਿਤ ਦੇ ਪਦ 'ਵਨ' ਦਾ ਪ੍ਰਾਕ੍ਰਿਤ ਰੂਪ ਹੈ। ਪ੍ਰਾਕ੍ਰਿਤ ਭਾਸ਼ਾ ਵਿਚੋਂ ਇਹ ਪਦ 'ਦੇਸ਼ ਭਾਸ਼ਾ ਵਿਚ ਗਿਆ ਤੇ ਉਸ ਵਿਚੋਂ ਪੁ: ਪੰਜਾਬੀ ਵਿਚ ਆਇਆ। 'ਵਨ' ਤੇ 'ਵਣ' ਦੇ ਅਰਥ ਜੰਗਲ ਬੀ ਹਨ ਤੇ ਬ੍ਰਿਛ ਬੀ ਅਤੇ 'ਬ੍ਰਿਛ ਵਿਸ਼ੇਸ਼' ਬੀ*। ਬ੍ਰਿਛ ਵਿਸ਼ੇਸ਼ 'ਬਨ' ਕਹੇ ਜਾਣ ਵਾਲੇ ਦੋ ਹਨ:- ੧. ਪੀਲੂ ਦਾ ਪੇੜ-ਵਣ। ੨. ਪਹਾੜ ਵਿਚ ਇਕ ਬ੍ਰਿਛ 'ਬਨ' ਜਿਸਨੂੰ ਬਾਨ ਬੀ ਕਿਤੇ ਬੋਲਦੇ ਹਨ।

ਪ੍ਰਾਕ੍ਰਿਤ-ਦੇਸ਼-ਭਾਸ਼ਾ-ਵਿਚ ਇਸ ਪਦ 'ਵਣ' ਤੋਂ ਇਕ ਪਦ ਬਣਦਾ ਹੈ, 'ਵਣਇ'। ਪੰਜਾਬੀ ਵਿਚ ਇਸਦਾ ਉਚਾਰਣ ਹੋ ਗਿਆ 'ਵਣਿ' ਤੇ 'ਵਣੀ'। ਇਸ ਲਈ ਫ਼ਰੀਦ ਜੀ ਦੇ ਪਦ 'ਵਣਿ' ਦੀ ਸਿਆਰੀ ਉਸਦੀ ਅਪਣੀ ਹੈ, ਕਾਰਕ ਚਿੰਨ੍ਹ ਨਹੀਂ। 'ਵਣਇ' ਯਾ 'ਵਣਿ' ਦਾ ਅਰਥ ਹੈ ਬ੍ਰਿਛਾਂ ਦੀ ਪੰਕਤੀ। ਬ੍ਰਿਛਾਂ ਦਾ ਝੁੰਡ। 'ਵਣਿ ਕੈ ਸਰੁ' ਦਾ ਅਰਥ ਬਣਿਆ, 'ਵਣਿ ਦਾ ਤਲਾ ਯਾ ਛੰਭ'। ਅਰਥਾਤ ਰੱਖ ਯਾ ਛੋਟੇ ਬਨ ਵਿਚ ਦਾ ਪਾਣੀ ਦਾ ਡੱਲ।

ਸੰਸਕ੍ਰਿਤ ਵਿਚ ਬੀ ਪਦ 'ਵਨੀ' ਹੈ ਜਿਸਦਾ ਅਰਥ ਹੈ ਜੰਗਲ, ਬਨ, ਕੁੰਜ। ਇਹ ਇਸਤ੍ਰੀ ਲਿੰਗ ਹੈ।

ਬਾਬਾ ਫ਼ਰੀਦ ਫ਼ਕੀਰ ਬੀ ਹੈ ਪਰ ਇਕ ਚੋਟੀ ਦਾ ਕਵੀ ਬੀ। ਇਸ ਸ਼ਲੋਕ ਵਿਚ ਉਸ ਨੇ ਇਕ ਤਸਵੀਰ ਖਿੱਚੀ ਹੈ:-

ਪਿੰਡ ਦੇ ਲਾਗੇ ਕੋਈ ਰੱਖ ਹੈ ਜਿਸ ਨੂੰ ਵਣਿ ਯਾ ਵਣੀ ਆਖਦੇ ਹਨ। ਉਥੇ ਕੁਦਰਤੀ ਉਗੇ ਬ੍ਰਿਛਾਂ ਦੇ ਝੁੰਡ ਹਨ ਤੇ ਵਿਚ ਕਿਤੇ ਡਲ ਦਾ ਰਲ ਹੈ। ਫ਼ਕੀਰ ਬੀ ਜਲ ਦੀ ਨਿਕਟਤਾ ਦੇਖਕੇ ਬਨ ਵਿਚ ਜਾਂਦੇ ਹਨ, ਲੁਹਾਰ ਬੀ ਬਨ ਵਿਚ ਜਲ ਦੀ ਨਿਕਟਤਾ ਦੇਖਕੇ ਜਾਂਦਾ ਹੈ; ਕਿਉਂਕਿ ਉਹ ਬ੍ਰਿਛ ਫੂਕ ਕੇ ਪਾਣੀ ਪਾਕੇ ਅੱਗ ਬੁਝਾ ਕੇ ਕੋਲੇ ਬਣਾਉਂਦਾ ਹੈ। ਸ਼ਹਿਰਾਂ ਵਿਚ ਕੋਲੇ ਦੀਆਂ ਦੁਕਾਨਾਂ ਹੁੰਦੀਆਂ ਹਨ ਪਰ ਪਿੰਡ ਵਿਚ ਲੁਹਾਰ ਨੇੜੇ ਦੀ ਕਿਸੇ ਰੱਖ ਯਾ ਵਣਿ ਵਿਚ ਜਾਕੇ ਕੋਈ ਇਕ ਅਧ ਬੂਟਾ ਸਾੜਕੇ ਆਪਣੇ ਕੰਮ ਲਈ ਕੋਲੇ ਬਣਾ ਲਿਆਉਂਦਾ ਹੈ। ਸੋ ਪਿੰਡ ਦਾ ਲੁਹਾਰ ਰੱਖ ਵਿਚ

* ਸੰਸਕ੍ਰਿਤ ਵਿਚ 'ਬਨ' ਦਾ ਅਰਥ ਜਲ ਬੀ ਹੈ।

ਆਇਆ ਹੈ ਕੋਲੇ ਬਨਾਉਣ, ਅੱਗੇ ਬੈਠੇ ਹਨ ਫ਼ਰੀਦ ਜੀ ਬੰਦਗੀ ਕਰਦੇ। ਦੇਖਕੇ ਵੈਰਾਗ ਦੇ ਵਲਵਲੇ ਉਭਰ ਪਏ ਤੇ ਇਹ ਉਚਾਰ ਹੋਇਆ। ਸੋ 'ਵਣਿ ਕੈ ਸਰੁ' ਦਾ ਅਰਥ ਹੈ- ਰੱਖ ਵਿਚ ਜੋ ਛੰਭ ਯਾ ਪਾਣੀ ਦਾ ਡਲ ਸੀ।

ਅਪਣੇ ਵਜਾਕਰਣੀ ਨੁਕਤੇ ਦੇ ਨਿਬਾਹ ਲਈ ਡਾਕਟਰ ਟ੍ਰੰਪ ਨੇ 'ਕੈਸਰੁ' ਅਰਥ ਕੀਤਾ ਚੰਗਾ, ਪਰ ਕਾਵਜ ਦਾ ਸੁਕਮ ਇਸ ਅਰਥ ਵਿਚ ਪੈ ਗਿਆ; ਉਹ ਇਹ ਕਿ ਸਿਰ ਤੇ ਘੜਾ ਤੇ ਮੋਢੇ ਤੇ ਕੁਹਾੜਾ ਇਹ 'ਕੈਸਰ' ਪਾਤਸ਼ਾਹ ਦੇ ਦ੍ਰਿਸ਼ਟਾਂਤ ਨਾਲ ਢੁਕਦਾ ਨਹੀਂ; ਕੁਹਾੜਾ ਤੇ ਘੜਾ ਕੈਸਰ ਦਾ ਚਿਨ੍ਹ ਨਹੀਂ। ਨਾਂ ਹੀ ਘੜੇ ਤੇ ਕੁਹਾੜੇ ਵਿਚ ਕੋਈ ਹਕੂਮਤ ਸ਼ਾਹੀ ਦਾ ਭਾਵ ਅਲੰਕ੍ਰਿਤ ਹੁੰਦਾ ਹੈ॥੪੩॥

| ਮੂਲ | ਅਰਥ |
|---|---|
| **ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥ ਅਗੈ ਗਏ ਸਿੰਵਾਪਸਨਿ ਚੋਟਾਂ ਖਾਸੀ ਕਉਣੁ ॥ ੪੪ ॥** | ਫ਼ਰੀਦਾ! ਇਕਨਾਂ ਪਾਸ ਤਾਂ ਬਹੁਤਾ ਆਟਾ ਹੈ, ਇਕਨਾਂ (ਪਾਸ) ਲੂਣ (ਬੀ) ਨਹੀਂ; ਅੱਗੇ ਗਇਆਂ ਪਤਾ ਲੱਗੂ ਕਿ ਦੁਖੀ ਕੌਣ ਹੁੰਦੇ ਹਨ॥੪੪॥ |

**ਪਦਾਰਥ—** ਅਗਲਾ=ਬਹੁਤਾ। ਲੋਣੁ=ਲੂਣ।

**ਭਾਵਾਰਥ—** ਭਗਤ ਜਨ ਅਕਸਰ ਨਿਰਧਨ ਹੋਯਾ ਕਰਦੇ ਹਨ ਅਰ ਲੋਕ ਹਾਸੀ ਕਰਿਆ ਕਰਦੇ ਹਨ ਕਿ ਰਬ ਆਪਣਿਆਂ ਨੂੰ ਤੰਗ ਰਖਦਾ ਹੈ ਪਰ ਅਗੇ ਜਾਕੇ ਭਗਤਾਂ ਦੁਖੀ ਨਹੀਂ ਹੋਣਾ, ਕਿਉਂਕਿ ਓਹ ਪਾਪ ਨਹੀਂ ਕਰਦੇ, ਪਰ ਮਾਯਾਵੀ ਲੋਕ, ਜਿਨ੍ਹਾਂ ਨੇ ਮਾਇਆ ਪਾਪਾਂ ਕਰ ਸੰਚੀ ਹੈ, ਅੱਗੇ ਚਲਕੇ ਦੁਖੀ ਹੋਣਗੇ। ਅਗਲਾ ਆਟਾ ਤੋਂ ਭਾਵ ਹੈ ਪਦਾਰਥ ਬਹੁਤ ਹਨ। ਪਦਾਰਥਾਂ ਵਾਲਿਆਂ ਦੀ ਅਕਸਰ ਰੁਚੀ ਭੋਗਾਂ ਵਲ ਹੁੰਦੀ ਹੈ ਤੇ ਪਾਪ ਕਰਦੇ ਸੰਕੁਚਦੇ ਨਹੀਂ, ਓਹ ਅੱਗੇ ਜਾਕੇ ਦੁਖ ਪਾਉਂਦੇ ਹਨ। ਇਕ ਗ੍ਰੀਬ ਹਨ, ਉਨ੍ਹਾਂ ਪਾਸ ਰੋਟੀ ਨਾਲ ਲਾਕੇ ਖਾਣ ਜੋਗਾ ਲੂਣ ਬੀ ਨਹੀਂ, ਪਰ ਓਹ ਭਜਨ ਕਰਦੇ ਹਨ, ਓਹ ਅਗੇ ਜਾਕੇ ਸੁਖੀ ਹੋਣਗੇ॥੪੪॥

| ਮੂਲ | ਅਰਥ |
|---|---|
| **ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥ ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥ ੪੫ ॥** | (ਜਿਨ੍ਹਾਂ ਦੇ) ਪਾਸ ਧੌਂਸੇ (ਸਨ) ਸਿਰਾਂ ਤੇ ਛਤਰ (ਝੁੱਲਦੇ ਸਨ), (ਬੂਹੇ ਤੇ) ਨਗਾਰੇ (ਵੱਜਦੇ ਸਨ ਤੇ) ਭੱਟ ਛੰਦ (ਗਾਉਂਦੇ ਸਨ, ਉਹ ਲੋਕ) ਮਸਾਣਾਂ ਵਿਚ ਜਾ ਸੁੱਤੇ (ਤੇ) ਮਹਿੱਟਰਾਂ ਵਾਂਗ ਦੱਬੇ ਗਏ॥੪੫॥ |

**ਪਦਾਰਥ—** ਦਮਾਮੇ=ਧੌਂਸੇ, ਨਗਾਰੇ। ਛਤੁ=ਛਤ੍ਰ। ਭੇਰੀ=ਵੱਡਾ ਨਗਾਰਾ। ਸਡੋ=ਸੱਦ, ਸ਼ਬਦ ਭਾਵ ਛੰਦ। ਰਡ*=ਭਟ। ਜੀਰਾਣ=ਮਸਾਣ। ਅਤੀਮਾ=ਮਾਂ ਪਿਉ ਰਹਿਤ, ਮਹਿੱਟਰ, ਯਤੀਮ।

---

* ਰਡ=ਭੱਟ। (੨) ਸਵਯੇ ਛੰਦ ਦਾ ਇਕ ਪ੍ਰਕਾਰ (ਕੋਸ਼ ਖਾ:ਟ੍ਰੈ:ਸੁ:)। ਰੈ=ਸ਼ਬਦ ਕਰਨਾ। ਰਟ=ਉਚਾਰਨ ਕਰਨਾ। ਇਸ ਤੋਂ 'ਰਡ' ਬਣਿਆ ਜਾਪਦਾ ਹੈ।

**ਭਾਵਾਰਥ**— ਬੜੇ ਬੜੇ ਰਾਜੇ ਪਾਤਸ਼ਾਹ ਤੇ ਅਮੀਰ ਜੋ ਜੀਊਂਦੇ ਜੀ ਬੜੇ ਸੁਖ ਭੋਗਦੇ ਰਹੇ, ਅੰਤ ਮਰ ਗਏ, ਦੱਬੇ ਗਏ। ਹੁਣ ਕਬਰਾਂ ਵਿਚ ਦੱਬੇ ਓਹ ਉਸੇ ਤਰ੍ਹਾਂ ਲਾਵਾਰਸ ਪਏ ਹਨ ਜਿਵੇਂ ਦੱਬੇ ਹੋਏ ਉਨ੍ਹਾਂ ਦੇ ਪਾਸ ਹੀ ਯਤੀਮ ਪਏ ਹਨ॥੪੫॥

| ਮੂਲ | ਅਰਥ |
|---|---|
| **ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥ ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥ ੪੬ ॥** | ਫ਼ਰੀਦਾ! ਕੋਠੇ, ਮੰਡਪ ਤੇ ਮਹੱਲਾਂ ਨੂੰ ਉਸਾਰਨ ਵਾਲੇ ਭੀ ਮਰ ਗਏ, ਝੂਠਾ ਸੌਦਾ ਕਰ ਗਏ (ਤੇ) ਕਬਰਾਂ ਵਿਚ ਜਾ ਪਏ॥੪੬॥ |

**ਪਦਾਰਥ**— ਕੋਠੇ=ਅਕਹਿਰੇ ਘਰ, ਇਕ ਛੱਤੇ ਮਕਾਨ। ਮੰਡਪ=ਮੰਦਰ, ਜੋ ਖੁਸ਼ੀ ਵਾਸਤੇ ਰਚਿਆ ਜਾਵੇ ਤੇ ਚੁਫੇਰਿਓਂ ਖੁੱਲਾ ਹੋਵੇ, ਫੂਲਾਂ ਪਤਿਆਂ ਨਾਲ ਸਜਾਇਆ ਜਾਵੇ। ਮਾੜੀਆ=ਚੁਬਾਰਿਆਂ ਵਾਲੇ, ਮਹੱਲ। ਉਸਾਰੇਦੇ=ਉਸਾਰਨ ਵਾਲੇ। ਗੋਰੀ=ਕਬਰਾਂ ਵਿਚ।

**ਭਾਵਾਰਥ**— ਸੰਸਾਰ ਵਿਚ ਜੋ ਕੋਈ ਹੋਇਆ ਮਰ ਗਿਆ, ਜੋ ਈਸ਼੍ਵਰ ਤੋਂ ਭੁੱਲੇ ਰਹੇ ਤੇ ਸੰਸਾਰ ਵਿਚ ਲਗੇ ਰਹੇ ਸੋ ਝੂਠਾ ਸੌਦਾ ਕਰ ਗਏ। ਮਕਾਨ ਨਾਲ ਨਾ ਗਏ ਤੇ ਕੀਤੇ ਮਾੜੇ ਕਰਮ ਨਾਲ ਗਏ॥੪੬॥

| ਮੂਲ | ਅਰਥ |
|---|---|
| **ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥ ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥ ੪੭ ॥** | ਫ਼ਰੀਦਾ! ਗੋਦੜੀ ਨੂੰ ਬਥੇਰੇ ਤੋਪੇ ਹਨ ਪਰ ਜਿੰਦ ਨੂੰ ਕੋਈ ਤੋਪਾ ਨਹੀਂ, ਆਪੋ ਆਪਣੀ ਵਾਰੀ ਸਿਰ ਗਿਆਨਵਾਨ ਤੇ ਸ਼ੇਖ(ਸੱਭੇ) ਚਲੇ ਗਏ॥੪੭॥ |

**ਪਦਾਰਥ**— ਖਿੰਥੜਿ=ਗੋਦੜੀ। ਖੇਖਾਂ=ਕਿੱਲ ਭਾਵ ਟਾਂਕੇ, ਤ੍ਰੋਪੇ। ਅਗਲੀਆਂ=ਬਹੁਤੀਆਂ। ਮਸਾਇਕ=ਸ਼ੇਖ, ਸ਼ੇਖ ਦਾ ਬਹੁ ਵਚਨ, ਪਰ ਭਾਵ ਹੈ ਵਡੇ ਵਡੇ ਸ਼ੇਖਾਂ ਤੋਂ ਭੀ ਵਡੇ ਪੀਰ ਆਦਿਕ।

**ਭਾਵਾਰਥ**— ਕੋਈ ਬਹੁਤ ਤੋਂ ਬਹੁਤ ਪੱਕੀ ਸੀਤੀ ਹੋਈ ਗੋਦੜੀ ਦੇਖਕੇ ਕਹਿੰਦੇ ਹਨ ਕਿ ਗੋਦੜੀ ਤਾਂ ਵਾਹ ਵਾਹ ਪੱਕੀ ਸੀਤੀ ਹੋਈ ਹੈ*, ਪਰ ਜਿੰਦ ਨੂੰ ਤਾਂ ਕੋਈ ਪੱਕਿਆਂ ਕਰਨੇ ਵਾਲੀ ਚੀਜ਼ ਨਹੀਂ। ਜਦ ਵਾਰੀ ਆਉਂਦੀ ਹੈ, ਬੜੇ ਬੜੇ ਪੀਰ ਤੇ ਸ਼ੇਖ ਟੁਰ ਜਾਂਦੇ ਭਾਵ ਮਰ ਜਾਂਦੇ ਹਨ॥੪੭॥

| ਮੂਲ | ਅਰਥ |
|---|---|
| **ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥ ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥ ੪੮ ॥** | ਫ਼ਰੀਦਾ! ਦੋ ਦੀਵਿਆਂ ਦੇ ਬਲਦਿਆਂ (ਹੀ) ਮੌਤ ਆ ਬੈਠੀ, ਕਿਲ੍ਹਾ ਲੈ ਲਿਆ, ਘਰ ਲੁਟ ਲਿਆ ਤੇ ਦੀਵੇ ਬੁਝਾ ਗਈ॥੪੮॥ |

---

* ਗੋਦੜੀ ਨੂੰ ਨਰੀਦਣ ਕਰਕੇ ਬਹੁਤ ਤ੍ਰੋਪੇ ਲਗੇ ਹੋਏ ਹੁੰਦੇ ਹਨ।

**ਪਦਾਰਥ**— ਮਲਕ=ਫ਼ਰੇਸਤਾ, ਭਾਵ ਮੌਤ ਦਾ ਦਿਉਤਾ, ਮੌਤ। ਗੜ੍ਹ=ਕਿਲਾ। ਘਟੁ=ਘਰ।

**ਭਾਵਾਰਥ**— ਦੋ ਦੀਵੇ ਤੋਂ ਭਾਵ ਅੱਖਾਂ ਹਨ ਕਿ ਦੇਖੋ ਅਸਚਰਜ! ਦੇਖਦੇ ਦੇਖਦੇ ਮੌਤ ਆ ਗਈ। ਜਿਕੁਰ ਕਹਿੰਦੇ ਹਨ ਕਿ ਦਿਨ ਦੀਵੀਂ ਚੋਰ ਆ ਗਏ। ਗੜ੍ਹ ਲੀਤਾ ਲਿੰਗ ਸ਼ਰੀਰ* ਤਾਂ ਉਸ ਨੇ ਕਾਬੂ ਕੀਤਾ ਤੇ ਦੇਹ ਨੂੰ ਝਟ ਪਟ ਲੁਟ ਲਿਆ ਤੇ ਸੱਖਣਾ ਕਰ ਦਿੱਤਾ, ਅੱਖਾਂ ਦੀ ਜੋਤਿ ਆਦਿ ਸਭ ਖਿੱਚ ਲਈ। ਫ਼ਰੀਦ ਜੀ ਦੁਹਾਈ ਦੇਂਦੇ ਹਨ; ਹੇ ਅਚੇਤ ਜੀਵੋ! ਸ਼ਰੀਰ ਨਾਸ਼ ਹੋ ਗਏ ਹੀ ਸਮਝੋ ਤੇ ਪਰਮਾਰਥ ਸਿੱਧ ਕਰ ਲਓ। 'ਲੀਤਾ' ਪਦ ਤੋਂ ਇਹ ਅਰਥ ਠੀਕ ਢੁਕਦਾ ਹੈ, ਕਿਉਂਕਿ ਲਿੰਗ ਸ਼ਰੀਰ ਤਾਂ ਓਹ ਲੈ ਜਾਂਦਾ ਹੈ ਤੇ ਚਰਮ ਸ਼ਰੀਰ ਨੂੰ ਜਿੰਦ ਤੋਂ ਸੱਖਣਾਂ ਕਰ ਜਾਂਦਾ ਹੈ, ਇਹ ਹੈ ਲੁਟਣਾ ਤੇ ਨੈਣ ਦੀਵੇ ਬੁਝ ਜਾਂਦੇ ਹਨ। ਪਰ ਕਈ ਦਾਨੇ ਐਉਂ ਬੀ ਲਾਉਂਦੇ ਹਨ:- ਸਰੀਰ ਰੂਪੀ ਕਿਲ੍ਹਾ ਲੈ ਲੀਤਾ, ਘਟਿ=ਅੰਤਹਕਰਣ ਲੁਟ ਲੀਤਾ॥੪੮॥

| ਮੂਲ | ਅਰਥ |
|---|---|
| **ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥ ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥ ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥ ੪੯ ॥** | ਫ਼ਰੀਦਾ! ਦੇਖ ਜੋ (ਕੁਝ) ਕਪਾਹ ਦੇ ਨਾਲ ਹੋਇਆ ਤੇ ਤਿਲਾਂ, ਕ਼ਮਾਦ, ਕਾਗਤਾਂ, ਹਾਂਡੀ ਤੇ ਕੋਇਲਿਆਂ ਦੇ ਸਿਰ ਤੇ ਜੋ ਬੀਤਿਆ। ਇਹੋ ਜਿਹੀਆਂ ਸਜ਼ਾਵਾਂ ਮੰਦੇ ਕਰਮ ਕਰਨੇ ਵਾਲਿਆਂ ਨੂੰ ਮਿਲਦੀਆਂ ਹਨ॥੪੯॥ |

**ਪਦਾਰਥ**— ਜਿ ਥੀਆ=ਜੋ ਹੋਇਆ। ਤਿਲਾਹ=ਤਿਲਾਂ ਦੇ। ਕੁੰਨੇ=ਹਾਂਡੀ ਦੇ। ਅਮਲ=ਕਰਮ।

**ਭਾਵਅਰਥ**— ਕਪਾਹ ਚੁਣੀ ਜਾਣ ਤੋਂ ਕਪੜੇ ਉਣੇ ਜਾਣ ਤਕ ਕਿੰਨੇ ਦੁਖ ਸਹਿੰਦੀ ਹੈ; ਝੰਬੀ, ਵੇਲੀ, ਤੂੰਬੀ ਪਿੰਜੀ ਤੇ ਕੱਤੀ ਜਾਂਦੀ ਹੈ। ਇਕੁਰ, ਤਿਲਾਂ ਦਾ ਪੀੜੇ ਜਾਣਾ, ਕਮਾਦ ਦਾ ਪੀੜੇ ਜਾਣਾ, ਕਾਗਦਾਂ ਦਾ ਗਲ ਸੜਕੇ ਬਣਨਾ, ਮੁੜ ਮੁੜ ਗਲਨਾ, ਮੁੜ ਮੁੜ ਬਣਨਾ। ਕੁੰਨੇ ਦਾ ਰੋਜ਼ ਅੱਗ ਪਰ ਚੜ੍ਹਨਾ, ਕੋਇਲਿਆਂ ਦਾ ਸੜਕੇ ਬੁਝਣਾ, ਫੇਰ ਸੜਨਾ ਆਦਿ। ਫ਼ਰੀਦ ਜੀ ਕਹਿੰਦੇ ਹਨ: ਹੇ ਜੀਵੋ! ਮੰਦੇ ਅਮਲ ਕਰਨ ਵਾਲਿਆਂ ਦੀ ਇਸੇ ਪ੍ਰਕਾਰ ਦੀ ਦਸ਼ਾ ਹੁੰਦੀ ਹੈ। ਭਾਵ ਬਹੁਤ ਦੁਖ ਪਾਉਂਦੇ ਹਨ। ਕਈ ਸਜਣ ਇਸ ਵਿਚ ਮੁੜ ਮੁੜ ਜੰਮਣ ਮਰਣ ਦੀ ਸੈਨਤ ਬੀ ਖਯਾਲ ਕਰਦੇ ਹਨ॥੪੯॥

| ਮੂਲ | ਅਰਥ |
|---|---|
| **ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥ ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥ ੫੦ ॥** | ਮੋਢੇ ਤੇ ਮੁਸੱਲਾ, ਗਲ ਵਿਚ ਸੂਫ, ਦਿਲ ਵਿਚ ਕੈਂਚੀ ਤੇ ਮੂੰਹ ਵਿਚ ਗੁੜ (ਭਾਵ ਮਿੱਠਾ) ਬਾਹਰੋਂ ਤਾਂ ਚਾਨਣ ਦਿੱਸਦਾ ਹੈ, (ਪਰ) ਦਿਲ ਵਿਚ ਹਨੇਰੀ ਰਾਤ ਬਣੀ ਹੋਈ ਹੈ (ਪਾਪਾਂ ਦੀ)॥੫੦॥ |

* ਲਿੰਗ ਸ਼ਰੀਰ ਪੰਜ ਗਿਆਨ ਇੰਦ੍ਰੀਆਂ (ਨੇਤ੍ਰ, ਨਾਸਕਾ, ਰਸਨਾ, ਕੰਨ ਤੇ ਤੁਚਾ) ਪੰਜ ਕਰਮ ਇੰਦ੍ਰੀਆਂ (ਮੁਖ, ਹੱਥ, ਪੈਰ, ਸ਼ਿਸ਼ਨ ਤੇ ਗੁਦਾ), ਪੰਜ ਪ੍ਰਾਣ (ਪ੍ਰਾਣ, ਅਪਾਨ, ਸਮਾਨ, ਉਦਜਾਨ ਤੇ ਬਿਆਨ) ਤੇ ਦੋ ਮਨ ਤੇ ਬੁਧਿ, ਇਹ ਸਾਰੇ ੧੭ ਤੱਤਾਂ ਦਾ ਲਿੰਗ ਸ਼ਰੀਰ ਹੈ।

**ਪਦਾਰਥ**— ਕੰਨਿ=ਕੰਧ, ਮੋਢਾ। ਮੁਸਲਾ=ਨਿਮਾਜ਼ ਪੜ੍ਹਨੇ ਦਾ ਆਸਣ। ਸੂਫੁ=ਖਫਨੀ ਜਿਸ ਨੂੰ ਸੂਫੀ ਫਕੀਰ ਪਹਿਨਦੇ ਹਨ। ਕਾਤੀ=ਕੈਂਚੀ। ਗੁੜੁ ਵਾਤਿ=ਗੁੜ (ਵਰਗੀ ਮਿਠਾਸ) ਮੂੰਹ ਵਿਚ।

**ਭਾਵਾਰਥ**— ਭੇਖੀ ਪ੍ਰਤੀ ਉਪਦੇਸ਼ ਹੈ ਕਿ ਭੇਖ ਫ਼ਕੀਰੀ ਦਾ ਹੈ ਤੇ ਮੂੰਹੋਂ ਬਚਨ ਬੀ ਮਿੱਠੇ ਨਿਕਲਦੇ ਹਨ, ਪਰ ਦਿਲ ਵਿਚ ਕੈਂਚੀ ਹੈ ਪਰਾਏ ਧਨ ਹਰਨੇ ਦੀ, ਤਾਂਤੇ ਦਿਲ ਖੋਟਾ ਹੈ, ਪਰ ਬਾਹਰੋਂ ਸਾਧੂ ਭਾਸਦਾ ਹੈ! ਦਿਲ ਵਿਚ ਵਾਹਿਗੁਰੂ ਗਜਾਨ, ਧਜਾਨ, ਪ੍ਰੇਮ ਨਾਮ ਦਾ ਚਾਨਣਾ ਨਹੀਂ ਓਥੇ ਹਉਮੈ, ਖ਼ੁਦੀ, ਨਫ਼ਸ ਪਰਸਤੀ ਦਾ ਹਨੇਰਾ ਹੈ ਤੇ ਓਥੇ ਕੈਂਚੀ ਵਸਦੀ ਹੈ। ਭਾਵ ਦੁਖ ਦੇਕੇ ਬੀ ਆਪਣੇ ਭਲੇ ਦੀ ਮੰਦ ਵਾਸ਼ਨਾ ਰਹਿੰਦੀ ਹੈ॥੫੦॥

| ਮੂਲ | ਅਰਥ |
|---|---|
| **ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥ ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥ ੫੧ ॥** | ਫ਼ਰੀਦਾ! ਜੇ ਕੋਈ (ਸਾਡੇ) ਸਰੀਰ ਨੂੰ ਚੀਰੇ ਤਦ ਰਤੀ ਜ਼ਿਨਾ ਬੀ ਲਹੂ ਨਾ ਨਿਕਲੇ, (ਕਿਉਂਕਿ) ਜੋ ਸਰੀਰ ਰੱਬ ਨਾਲ ਰਚੇ ਹਨ, ਉਨ੍ਹਾਂ ਸਰੀਰਾਂ ਵਿਚ ਲਹੂ ਨਹੀਂ ਹੁੰਦਾ॥੫੧॥ |

**ਪਦਾਰਥ**— ਰਤੀ=ਥੋੜ੍ਹੀ ਜਿਹੀ ਬੀ। ਰਤੁ=ਲਹੂ। ਰਤੇ=ਰਚੇ ਹਨ, ਪ੍ਰੇਮੀ ਹੋਏ ਹਨ।

**ਭਾਵਅਰਥ**— ਫ਼ਰੀਦ ਜੀ ਨੇ ਫ਼ਕੀਰਾਂ ਦੇ ਭੈ ਦੀ ਦਸ਼ਾ ਕਹੀ ਹੈ ਕਿ ਸਰੀਰ ਦਾ ਲਹੂ ਬੀ ਸੁੱਕ ਜਾਂਦਾ ਹੈ, ਭਾਵ ਇਹ ਹੈ ਕਿ ਕ੍ਰਿਸ਼ ਹੋ ਜਾਂਦਾ ਹੈ, ਪਰ ਇਸ ਵਿਚ ਫ਼ਰੀਦ ਜੀ ਨੇ ਗੂੜ੍ਹ ਭਾਵ ਹੋਰ ਰੱਖਿਆ ਹੈ॥੫੧॥

[ਪਰ ਤੀਸਰੀ ਪਾਤਸ਼ਾਹੀ ਜੀ ਨੇ ਇਹ ਵਿਚਾਰਕੇ ਕਿ ਫ਼ਰੀਦ ਜੀ ਦੇ ਗੂੜ੍ਹ ਭਾਵ ਨੂੰ ਨਾ ਸਮਝ ਕੇ ਲੋਕੀਂ ਉਪਾਲੰਭ ਦੇਣਗੇ ਕਿ ਫ਼ਕੀਰਾਂ ਨੂੰ ਇੰਨੀ ਅਕਲ ਵੀ ਨਹੀਂ ਹੁੰਦੀ ਕਿ ਲਹੂ ਸੁੱਕੇ ਤੇ ਤਾਂ ਜਿੰਦ ਹੀ ਨਹੀਂ ਰਹਿੰਦੀ ਇਕੁਰ ਫ਼ਰੀਦ ਜੀ ਇਹ ਗਲ ਨਿਯਮ ਵਿਰੁੱਧ ਕਹਿੰਦੇ ਹਨ, ਅਗੇ ਇਸਦਾ ਭਾਵ ਖੋਲ ਦਿੱਤਾ ਹੈ।]

| ਮੂਲ | ਅਰਥ |
|---|---|
| **ਮਃ ੩ ॥**<br>**ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥ ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥ ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥ ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥ ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ ॥ ੫੨ ॥** | ਇਹ ਸਰੀਰ ਸਾਰਾ ਲਹੂ (ਰੂਪ) ਹੈ, ਲਹੂ ਬਿਨਾਂ ਸਰੀਰ ਨਹੀਂ (ਰਹਿ) ਸਕਦਾ! ਜੋ ਰੱਤੇ ਹਨ ਆਪਣੇ ਪਤੀ ਨਾਲ; ਉਨ੍ਹਾਂ ਦੇ ਸਰੀਰ ਵਿਚ ਲੋਭ (ਰੂਪ) ਰੱਤ ਨਹੀਂ ਹੁੰਦੀ। (ਪਰਮੇਸ਼ਰ ਦੇ) ਭਉ ਪੈਣ ਨਾਲ ਤਨ ਲਿੱਸਾ ਹੁੰਦਾ ਹੈ ਤੇ ਲੋਭ (ਰੂਪ) ਰੱਤ (ਸਰੀਰ) ਵਿਚੋਂ ਦੂਰ ਹੋ ਜਾਂਦੀ ਹੈ। ਜਿਕੁਰ ਅੱਗ ਵਿਚ (ਪੈਕੇ) ਧਾਤ ਸੁੱਧ ਹੁੰਦੀ ਹੈ, ਤਿਕੁਰ ਪਰਮੇਸ਼ਰ ਦਾ ਭਉ ਦੁਰਮਤਿ ਮੈਲ ਨੂੰ ਦੂਰ ਕਰਦਾ ਹੈ, (ਗੁਰੂ) ਨਾਨਕ (ਜੀ ਕਹਿੰਦੇ ਹੈਨ) ਉਹ ਪੁਰਖ ਸੋਹਣੇ ਹਨ ਜੋ ਰੱਤੇ ਹਨ (ਇਸ ਪ੍ਰੇਮ ਵਿਚ), ਹਰੀ ਨੇ ਜਿਨ੍ਹਾਂ ਨੂੰ) ਰੰਗ ਲਾਇਆ ਹੈ॥੫੨॥ |

**ਪਦਾਰਥ—** ਰਤੁ=ਲਹੂ। ਤਨੁੰ=ਸਰੀਰ। ਖੀਣੁ=ਲਿੱਸਾ। ਬੈਸੰਤਰਿ=ਅੱਗ ਵਿਚ।

**ਭਾਵਾਰਥ—** ਸਰੀਰ ਤਾਂ ਲਹੂ ਦਾ ਹੈ ਲਹੂ ਗਿਆ ਤਾਂ ਸਰੀਰ ਗਿਆ, ਤਾਂਤੇ ਭਗਤਾਂ ਨੂੰ ਜਦ ਭੈ ਪੈਂਦਾ ਹੈ, ਤਦ ਲੋਭ ਰੂਪੀ ਲਹੂ ਸੁੱਕ ਜਾਂਦਾ ਹੈ, ਸਰੀਰ ਲਿੱਸਾ ਪੈ ਜਾਂਦਾ ਹੈ। ਜਦ ਬੈਰਾਗ ਪੂਰਣ ਹੋ ਜਾਂਦਾ ਹੈ, ਤਦ ਰੱਬ ਉਨ੍ਹਾਂ ਨੂੰ ਪ੍ਰੇਮ ਦਾ ਰੰਗ ਚਾੜ੍ਹਦਾ ਹੈ, ਫੇਰ ਉਨ੍ਹਾਂ ਜਿਹਾ ਸੁੰਦਰ ਕੋਈ ਨਹੀਂ ਹੁੰਦਾ। ਇਹ ਨਿਯਮ ਹੈ ਕਿ ਜਦ ਤਕ ਭੈ ਨਾ ਪਵੇ, ਤਦ ਤਕ ਵਿਕਾਰ ਦੂਰ ਨਹੀਂ ਹੁੰਦੇ; ਜਦ ਤਕ ਵਿਕਾਰ ਨਾ ਦੂਰ ਹੋਣ, ਪਰੇਮ ਰੰਗ ਨਹੀਂ ਜਮਾਉਂਦਾ। ਭੈ ਪੈਣ ਤੇ ਨਿਰਮਲਤਾ ਆਈ ਨਿਰਮਲਤਾ ਤੇ ਹਰੀ ਪ੍ਰੇਮ ਦਾ ਰੰਗ ਚੜ੍ਹਦਾ ਹੈ, ਇਹ ਰੰਗ ਹਰੀ ਜੀ ਬਖਸ਼ਦੇ ਹਨ। ਐਉਂ ਬੀ ਕਰਦੇ ਹਨ:- ਜੋ ਹਰੀ ਦਾ ਪ੍ਰੇਮ ਲਾਕੇ ਇਸ ਰੰਗ ਵਿਚ ਰੰਗੇ ਗਏ ਹਨ॥੫੨॥

| ਮੂਲ | ਅਰਥ |
|---|---|
| **ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥ ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ ॥ ੫੩ ॥** | ਫ਼ਰੀਦਾ! ਓਹੋ ਸਮੁੰਦਰ ਢੂੰਡ, ਜਿਥੋਂ (ਕੋਈ ਕੀਮਤੀ) ਚੀਜ਼ ਲੱਭ ਪਵੇ, ਛੱਪੜ ਵਿਚ ਢੂੰਡਿਆਂ ਕੀ ਹੋਊ, ਓਥੇ ਤਾਂ ਹਥ ਚਿਕੜ ਵਿਚ ਹੀ ਡੁਬੇਗਾ (ਤੇ ਚਿਕੜ ਨਾਲ ਹੀ ਭਰ ਜਾਊ)॥੫੩॥ |

**ਪਦਾਰਥ—** ਸਰਵਰੁ=ਤਲਾ, ਸਮੁੰਦਰ*। ਵਥੁ=ਚੀਜ਼, ਵਸਤੂ-ਭਾਵ ਰਤਨਾ ਵਰਗੀ ਕੀਮਤੀ ਵਸਤੂ।

**ਭਾਵਾਰਥ—** ਜਗਿਆਸੂ ਪ੍ਰਤੀ ਉਪਦੇਸ਼ ਹੈ ਪੂਰਨ ਮਹਾਤਮਾ ਰੂਪ ਗੁਰੂ ਲੱਭ ਜਿਥੋਂ ਕੁਝ ਨਾ ਕੁਝ ਪ੍ਰਾਪਤ ਹੋ ਜਾਊ; ਪਾਖੰਡੀਆਂ ਆਦਿ ਵਿਚ ਨਾ ਰੁਲ, ਓਥੇ ਤਾਂ ਹੋਰ ਪਾਪੀ ਹੋ ਜਾਵੇਂਗਾ, ਅਥਵਾ ਅਕਾਲ ਪੁਰਖ ਦੀ ਸ਼ਰਨ ਪਉ, ਦੇਵੀ ਦੇਉਤਿਆਂ ਵਿਚ ਨਾ ਭਟਕਦਾ ਫਿਰ॥੫੩॥

| ਮੂਲ | ਅਰਥ |
|---|---|
| **ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥ ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ ॥ ੫੪ ॥** | ਫ਼ਰੀਦਾ! ਛੋਟੀ ਹੁੰਦੀ ਨੇ ਪਤੀ ਨਾਲ ਸੰਜੋਗ ਨਾ ਕੀਤਾ ਤੇ ਵੱਡੀ ਹੋ ਕੇ ਮਰ ਗਈ। (ਹੁਣ) ਇਸਤ੍ਰੀ ਕਬਰ ਵਿਚ ਰੋਂਦੀ ਹੈ ਕਿ ਹੇ ਸ਼ਹੁ (ਪਰਮੇਸ਼ੁਰ) ਮੈਂ ਤੈਨੂੰ (ਜੀਉਂਦੇ ਜੀ) ਕਿਉਂ ਨਾ ਮਿਲੀ॥੫੪॥ |

**ਪਦਾਰਥ—** ਨੰਢੀ=ਜੁਆਨ। ਧਨ=ਇਸਤ੍ਰੀ। ਗੋਰ=ਕਬਰ।

* ਪਰ ਇਸ ਸਲੋਕ ਵਿਚ ਸਰਵਰ ਦਾ ਅਰਥ 'ਸਮੁੰਦਰ' ਹੈ। ਡਿੰਗਲ ਭਾਸ਼ਾ ਵਿਚ 'ਸਰਬਰ' ਤੇ 'ਸਰਵਰ' ਨਾਮ ਸਮੁੰਦਰ ਦਾ ਹੈ। ਤੇ ਵਥੁ-ਰਤਨ ਆਦਿ ਸਮੁੰਦਰ ਵਿਚੋਂ ਲੱਭਦੇ ਹਨ, ਤਲਾਵਾਂ ਵਿਚੋਂ ਨਹੀਂ।

**ਭਾਵਾਰਥ**— ਜੁਬਾ ਅਵਸਥਾ ਵਿਚ ਭਜਨ ਚੰਗੀ ਤਰ੍ਹਾਂ ਹੋ ਸਕਦਾ ਹੈ, ਪਰ ਉਹ ਅਵਸਥਾ ਸਿਮਰਨ ਹੀਨ ਹੀ ਬੀਤ ਜਾਂਦੀ ਹੈ। ਬੁਢੇਪੇ ਵੇਲੇ ਲੋਕੀਂ ਕਹਿੰਦੇ ਹਨ ਭਜਨ ਕਰਾਂਗੇ, ਸੋ ਉਸ ਵੇਲੇ ਮੌਤ ਆ ਜਾਂਦੀ ਹੈ। ਜਦ ਮਰ ਗਿਆ ਫੇਰ ਪਸਚਾਤਾਪ ਆ ਘੇਰਦਾ ਹੈ ਕਿ ਹਾਇ ਕਿਉਂ ਜਨਮ ਐਵੇਂ ਗਵਾਇਆ। 'ਨੰਢੀ' = ਜੁਆਨ ਇਸਤ੍ਰੀ ਤੋਂ ਮੁਰਾਦ ਜੀਵ ਯਾ ਮਨੁਖ ਦੀ ਹੈ, ਉਸਦੀ ਜੁਆਨੀ ਵਿਚ। 'ਰਾਵਣਾ' ਦਾ ਭਾਵ ਹੈ ਭਜਨ, ਸਿਮਰਨ ਦੁਆਰਾ ਪਤੀ ਪਰਮੇਸ਼ਰ ਦੇ ਪ੍ਰੇਮ ਰਸ ਨੂੰ ਮਾਣਨਾ। 'ਵਡੀ' ਤੋਂ ਮੁਰਾਦ ਮਾਨੁਖ ਦਾ ਬੁੱਢੇ ਹੋ ਜਾਣਾ ਹੈ। 'ਧਨ' ਤੋਂ ਮੁਰਾਦ ਫੇਰ ਓਹੋ ਜੀਵ ਯਾ ਮਨੁਖ ਦੀ ਹੈ।

ਕਬਰ ਵਿਚ ਪਸਚਾਤਾਪ ਕਰਨਾ ਇਹ ਮੁਸਲਮਾਨਾਂ ਦਾ ਸਿੱਧਾਂਤ ਹੈ, ਜੋ ਫ਼ਰੀਦ ਜੀ ਨੇ ਸੁਭਾਵਕ ਕਥਨ ਕੀਤਾ ਹੈ, ਇਸ ਲਈ ਕਿ ਦੇਹ ਦੇ ਹੁੰਦੇ ਭਜਨ ਕਰ ਲਵੇ; ਮਰਕੇ ਕੁਝ ਨਹੀਂ ਹੋ ਸਕਣਾ। ਇਨ੍ਹਾਂ ਮਹਾਂ ਪੁਰਖਾਂ ਦਾ ਫੋਕੇ ਵਿਦਵਾਨਾਂ ਵਾਂਙ ਕਿਸੇ ਗਲ ਪਰ ਝਗੜਾ ਨਹੀਂ ਹੁੰਦਾ; ਅਪਣੇ ਮਤ ਦੇ ਵਾਕ ਸੁਤੇ ਹੀ ਆਖਦੇ ਹਨ। ਪਰ ਸਾਨੂੰ ਏਹ ਭਾਵ ਲੈਣਾ ਚਾਹੀਏ ਕਿ ਜੋ ਜੀਉਂਦੇ ਜੀ ਅਨਗਹਿਲੇ ਰਹਿਣਗੇ ਸੋ ਮਰਕੇ ਦੁਖੀ ਹੋਣਗੇ, ਭਾਵੇਂ ਕਿਸੇ ਤਰ੍ਹਾਂ ਹੋਣ। ਉਪਦੇਸ਼ ਇਹ ਹੈ ਕਿ ਜੁਆਨੀ ਬੁਢੇਪਾ ਸਿਮਰਨ ਵਿਚ ਲਾਓ॥੫੪॥

| ਮੂਲ | ਅਰਥ |
| --- | --- |
| **ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥ ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ॥ ੫੫ ॥** | ਫ਼ਰੀਦਾ! ਸਿਰ, ਦਾੜ੍ਹੀ, ਮੁੱਛਾਂ ਪਲ ਪਈਆਂ (ਚਿਟੀਆਂ ਹੋ ਗਈਆਂ), ਹੇ ਮਨ ਗ਼ਾਫ਼ਲ ਤੇ ਸ਼ੁਦਾਈ! ਕੀ ਖੁਸ਼ੀਆਂ ਭੋਗ ਰਿਹਾ ਹੈਂ?॥੫੫॥ |

**ਪਦਾਰਥ**— ਪਲਿਆ = ਪਲ ਗਿਆ। ਭਾਵ ਚਿੱਟਾ ਹੋ ਗਿਆ, ਵਾਲ ਚਿਟੇ ਹੋ ਗਏ। ਗਹਿਲੇ = ਗ਼ਾਫ਼ਲ। ਬਾਵਲੇ = ਸ਼ੁਦਾਈ। ਰਲੀਆਂ = ਖੁਸ਼ੀਆਂ।

**ਭਾਵਾਰਥ**— ਪਲਿਆ ਦਾ ਭਾਵ ਚਿਟੇ ਹੋਣ ਤੋਂ ਹੈ, ਸਰੀਰ ਦੇ ਵਾਲ ਵੀ ਚਿਟੇ ਹੋ ਗਏ, ਅਜੇ ਵੀ ਮੌਤ ਯਾਦ ਨਹੀਂ ਤੇ ਤੂੰ ਸੰਸਾਰਕ ਖੁਸ਼ੀਆਂ ਵਿਚ ਲਗ ਰਿਹਾ ਹੈਂ, ਭਾਵ ਇਹ ਹੈ ਕਿ ਹੁਣ ਹੀ ਰੱਬ ਜ਼ੀ ਨੂੰ ਯਾਦ ਕਰ ਤੇ ਸੰਸਾਰਕ ਰਸਾਂ ਕਸਾਂ ਤੋਂ ਮੂੰਹ ਮੋੜ। ਫ਼ਰੀਦ ਜੀ ਨੇ ਪਹਿਲੇ ਸਿਰ ਦੇ ਵਾਲ ਫੇਰ ਦਾੜ੍ਹੀ, ਫੇਰ ਮੁੱਛਾਂ ਲ਼ਈਆਂ ਹਨ। ਅਕਸਰ ਵਾਲ ਚਿੱਟੇ ਇਸੇ ਕ੍ਰਮ ਨਾਲ ਹੁੰਦੇ ਹਨ॥੫੫॥

| ਮੂਲ | ਅਰਥ |
| --- | --- |
| **ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ ॥ ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ ॥ ੫੬ ॥** | ਫ਼ਰੀਦਾ! ਕੋਠੇ ਤੇ ਦੌੜਨਾ ਕਿੰਨਾਕੁ? ਸਾਈਂ ਵਲੋਂ (ਪਈ ਗ਼ਾਫ਼ਲੀ ਦੀ) ਨੀਂਦ ਨੂੰ ਖੋਲ੍ਹ, ਜਿਹੜੇ ਗਿਣਤੀ ਦੇ ਦਿਨ (ਤੈਨੂੰ) ਲੱਭੇ ਸਨ, ਵਿਗਾੜ ਵਿਚ ਮਾਨੋਂ ਦੌੜ ਕੇ ਬੀਤਦੇ ਗਏ॥੫੬॥ |

**ਪਦਾਰਥ**— ਧੁਕਣੁ = ਦੌੜਨਾ। ਗਾਣਵੇ = ਗਿਣਤੀ ਦੇ। ਵਿਲਾੜਿ = ਵਿਗਾੜ। ਵਿਲਾੜਿ = ਦੌੜ ਕੇ।

**ਭਾਵਾਰਥ**— ਜਿਕੁਰ ਕੋਠੇ ਤੇ ਦੌੜਨਾ ਮਿਣਤੀ ਦਾ ਹੋ ਸਕਦਾ ਹੈ, ਇਕੁਰ ਜੀਵਨ ਦੇ ਦਿਨ ਗਿਣਤੀ ਦੇ ਹਨ, ਇਸ ਲਈ ਕਹਿੰਦੇ ਹਨ ਜੋ ਹੁਣ ਗਿਣਤੀ ਦੇ ਦਿਨ ਤੇਰੇ ਵਿਗਾੜ ਕਰਦਿਆਂ ਬੀਤੇ ਜਾ ਰਹੇ ਹਨ। ਵਿਲਾੜਿ ਵਿਲਾੜਿ ਦਾ ਕੱਠਾ ਅਰਥ ਬੀ ਲਾਉਂਦੇ ਹਨ ਕਿ ਦੌੜ ਦੌੜਕੇ ਬੀਤ ਰਹੇ ਹਨ। ਹੋਸ਼ ਕਰ ਰੱਬ ਵਲੋਂ ਤੂੰ ਸੁੱਤਾ ਪਿਆ ਹੈ, ਜਾਗ ਤੇ ਭਜਨ ਕਰ, ਦਿਨ ਬਹੁਤੇ ਨਾ ਸਮਝ॥੫੬॥

| ਮੂਲ | ਅਰਥ |
|---|---|
| **ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥ ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥ ੫੭ ॥** | ਫ਼ਰੀਦਾ (ਏਹ ਜੋ) ਕੋਠੇ ਮਹਿਲ ਤੇ ਮਾੜੀਆਂ ਹਨ, ਏਸ ਪਾਸੇ ਚਿਤ ਨਾ ਲਾ। (ਜਿਸ ਵੇਲੇ) ਅਤੋਲਵੀਂ ਮਿਟੀ (ਤੇਰੇ ਉਤੇ) ਪਵੇਗੀ, ਕੋਈ ਮਿੱਤ੍ਰ ਨਹੀਂ ਬਣੇਗਾ॥੫੭॥ |

**ਪਦਾਰਥ**— ਮੰਡਪ=ਖੁਸ਼ੀ ਵਾਲੇ ਬਣਾਏ ਥਾਂ, ਮਹਲ। ਏਤੁ=ਇਨ੍ਹਾਂ ਨਾਲ, ਏਸ ਪਾਸੇ।

**ਭਾਵਾਰਥ**— ਮਹਿਲ ਮਾੜੀਆਂ ਵਿਚ ਭੁੱਲਕੇ ਕਿਉਂ ਰੱਬ ਵਿਸਾਰਦਾ ਹੈਂ? ਜਦ ਕਬਰ ਵਿਚ ਪਏਂਗਾ, ਜਿਸ ਮਿੱਟੀ ਤੋਂ ਇਹ ਬਣੇ ਹਨ, ਬਥੇਰੀ ਉੱਤੇ ਪੈ ਜਾਏਗੀ। ਉਸ ਵੇਲੇ ਕੋਈ ਤੇਰਾ ਮਿੱਤ ਨਹੀਂ ਬਣੇਗਾ ਭਾਵ ਤੇਰੀ ਦੁਰਦਸ਼ਾ ਵਿਚ ਕੋਈ ਸਹਾਈ ਨਹੀਂ ਹੋਵੇਗਾ। ਸੋ ਤੂੰ ਰੱਬ ਨੂੰ ਯਾਦ ਕਰ। ਚਿਤ ਤਿਸ ਵਿਚ ਲਾ, ਇਨ੍ਹਾਂ ਵਿਚ ਚਿਤ ਨਾ ਫਸਾ॥੫੭॥

| ਮੂਲ | ਅਰਥ |
|---|---|
| **ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ ॥ ਸਾਈ ਜਾਇ ਸਮ੍ਾਲਿ ਜਿਥੈ ਹੀ ਤਉ ਵੰਞਣਾ ॥ ੫੮ ॥** | ਫ਼ਰੀਦਾ! ਮਹਲ ਤੇ ਮਾਲ ਵਿਚ (ਆਪਣੇ ਚਿਤ ਨੂੰ) ਨਾ ਲਾ, ਬਲਵਾਨ ਮੌਤ ਨੂੰ ਯਾਦ ਰੱਖ। ਉਸ ਥਾਂ ਨੂੰ ਯਾਦ ਰਖ ਜਿਥੇ ਤੂੰ (ਨਿਸਚੇ) ਜਾਣਾ ਹੈ॥੫੮॥ |

**ਭਾਵਾਰਥ**— ਦੁਨੀਆਂ ਦੇ ਮਾਲ ਮਿਲਖ ਵਿਚ ਚਿਤ ਨਾਂ ਫਸਾਈ ਰਖ। ਮਰਕੇ ਜਿਥੇ ਇਸ ਜੀਵ ਨੇ ਜਾਣਾ ਹੈ ਉਸਦੀ ਸੰਭਾਲ ਹੁਣ ਕਰ, ਉਸਨੂੰ ਯਾਦ ਕਰਕੇ ਉਥੇ ਸੁਖੀ ਹੋਣ ਦਾ ਪ੍ਰਬੰਧ ਕਰ। ਪਰਮੇਸ਼ਰ ਤੋਂ ਛੁਟ ਹੋਰ ਕੋਈ ਥਾਂ ਝੱਲਣ ਵਾਲੀ ਨਹੀਂ ਹੈ॥੫੮॥

| ਮੂਲ | ਅਰਥ |
|---|---|
| **ਫਰੀਦਾ ਜਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥ ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥ ੫੯ ॥** | ਫ਼ਰੀਦਾ! ਜਿਨ੍ਹਾਂ ਕੰਮਾਂ ਕਰਕੇ (ਕੁਝ) ਲਾਭ ਨਹੀਂ, ਉਹ ਨਿਕਾਰੇ ਕੰਮ ਭੁਲਾ ਦੇਹ, ਨਹੀਂ ਤਾਂ ਰੱਬ ਦੀ ਦਰਗਾਹ ਵਿਚ ਸ਼ਰਮਿੰਦਾ ਹੋਵੇਂਗਾ॥੫੯॥ |

**ਪਦਾਰਥ**— ਕੰਮੀ=ਕੰਮਾਂ ਕਰਕੇ, ਕੰਮਾਂ ਵਿਚ। ਗੁਣ=ਲਾਭ। ਕੰਮੜੇ=ਨਿਕਾਰੇ ਕੰਮ।

**ਭਾਵਾਰਥ**— ਖੋਟੇ ਕਰਮਾਂ ਦਾ ਤਿਆਗ ਕਰ, ਜੋ ਅੰਤ ਨੂੰ ਸ਼ਰਮ ਦੇਣ ਵਾਲੇ ਹਨ, ਭਲੇ ਕੰਮਾਂ ਵਿਚ ਲੱਗ, ਜੋ ਸੁਖ ਹੋ ਜਾਵੀ। ਮਤੁ ਸਰਮਿੰਦਾ=ਮਤਾਂ ਤੂੰ ਸ਼ਰਮਿੰਦਾ ਹੋਵੇਂ ਸਾਂਈਂ ਦੇ ਦਰਬਾਰ ਵਿਚ। 'ਮਤੁ' ਦੇ ਦੋ ਅਰਥ ਹਨ:- ਮਤੁ-ਮਤਾਂ, ਸ਼ਾਯਦ। ਮਤੁ=ਨਹੀਂ ਤਾਂ। ਕਿਉਂਕਿ ਮਾੜੇ ਕੰਮਾਂ ਕਰਕੇ ਸ਼ਾਯਦ ਨਹੀਂ ਪਰ ਨਿਸਚੇ ਸ਼ਰਮਿੰਦਾ ਹੋਣਾ ਹੈ, ਇਸ ਕਰਕੇ 'ਨਹੀਂ ਤਾਂ' ਅਰਥ ਵਧੇਰੇ ਢੁਕਦਾ ਹੈ॥੫੯॥

ਕਰਨ ਯੋਗ ਕੰਮ ਅਗਲੇ ਸ਼ਲੋਕ ਵਿਚ ਦੱਸਦੇ ਹਨ:-

| ਮੂਲ | ਅਰਥ |
|---|---|
| **ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥ ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥ ੬੦ ॥** | ਫ਼ਰੀਦਾ! ਰੱਬ ਦੀ ਸੇਵਾ ਕਰ, ਦਿਲ ਦੇ ਸੰਸੇ ਦੂਰ ਕਰ, ਫਕੀਰਾਂ ਨੂੰ ਬ੍ਰਿਛਾਂ ਵਰਗਾ ਸਹਾਰਾ ਕਰਨਾ ਲੋੜੀਂਦਾ ਹੈ॥੬੦॥ |

**ਪਦਾਰਥ**— ਭਰਾਂਦਿ=ਭ੍ਰਾਂਤੀ, ਸੰਸਾ। ਦਰਵੇਸਾਂ=ਫ਼ਕੀਰਾਂ। ਜੀਰਾਂਦਿ=ਖਿਮਾ, ਸਹਾਰਾ, ਜਰਨਾ।

**ਭਾਵਾਰਥ**— ਤਿੰਨਾਂ ਕੰਮਾਂ ਦਾ ਉਪਦੇਸ਼ ਕਰਦੇ ਹਨ- ੧. ਰੱਬ ਨੂੰ ਯਾਦ ਕਰ। ੨. ਸੰਸੇ ਤੇ ਸੰਕਲਪ ਵਿਕਲਪ ਦੂਰ ਕਰ ਤੇ ੩. ਸਭ ਦੇ ਬਚਨ ਕੁਬਚਨ ਨਰਮੀ ਸਖਤੀ ਦਾ ਸਹਾਰਾ ਕਰ। ਸਹਾਰਾ ਬੀ ਐਸਾ ਜੈਸਾ ਬ੍ਰਿਛ ਕਰਦੇ ਹਨ। ਕੋਈ ਇੱਟ ਮਾਰੇ ਬੇਰੀ ਨੂੰ ਉਹ ਤਾਂ ਬੀ ਫਲ ਦਿੰਦੀ ਹੈ। ਸੰਸੇ ਬ੍ਰਿਤੀ ਵਾਹਿਗੁਰੂ ਦੀ ਸੇਵਾ ਦੇ ਮਾਰਗ ਵਿਚ ਭਾਰੀ ਵਿਘਨਕਾਰੀ ਹੁੰਦੀ ਹੈ। ਜਦ ਇਹ ਹਟੀ ਤਾਂ ਵਿਸ਼੍ਵਾਸ਼ ਆਇਆ ਜਦ ਵਿਸ਼੍ਵਾਸ਼ ਸੰਪੂਰਨ ਹੋਇਆ:-

'ਜਾਕੇ ਰਿਦੈ ਬਿਸ੍ਵਾਸੁ ਪ੍ਰਭ ਆਇਆ॥
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥

(ਸੁਖਮਨੀ-੧੭)

'ਰੁਖਾਂ ਦੀ ਜੀਰਾਂਦਿ' ਦਾ ਅੰਤ੍ਰੀਵ ਭਾਵ ਸੰਤ ਸੰਪੂਰਨ ਸਿੰਘ ਜੀ ਇਹ ਲੈਂਦੇ ਹੁੰਦੇ ਸਨ ਕਿ ਓਹ ਸਾਂਈਂ ਦੀ ਟੇਕ ਤੇ ਖੜੇ ਰਹਿੰਦੇ ਹਨ ਬ੍ਰਿਛਾਂ ਵਾਂਗ। ਪਾਲਨਾ ਕਰਨ ਹਿਤ ਮੀਂਹ ਚਾਹੇ ਜਦੋਂ ਪਾਵੇ, ਚਾਹੇ ਨਾਂ ਪਾਵੇ। ਧੁਪ ਤਿਖ ਸਭ ਸਹਿੰਦੇ ਹਨ।

| ਮੂਲ | ਅਰਥ |
|---|---|
| **ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥ ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥ ੬੧ ॥** | ਫ਼ਰੀਦਾ! ਕਾਲੇ ਮੇਰੇ ਕਪੜੇ ਹੈਨ, ਕਾਲਾ ਹੀ ਮੇਰਾ (ਸਾਰਾ) ਵੇਸ ਹੈ, (ਪਰ) ਮੈਂ ਪਾਪਾਂ ਨਾਲ ਭਰਿਆ ਹੋਇਆ ਫਿਰਦਾ ਹਾਂ, ਲੋਕੀਂ (ਮੈਨੂੰ) ਦਰਵੇਸ਼ ਕਹਿੰਦੇ ਹਨ॥੬੧॥ |

**ਪਦਾਰਥ**— ਮੈਡੇ=ਮੇਰੇ। ਗੁਨਹੀ=ਪਾਪਾਂ ਨਾਲ। ਦਰਵੇਸੁ=ਫ਼ਕੀਰ, ਰਬ ਦੇ ਦਰ ਦਾ ਸੁਆਲੀ।

**ਭਾਵਾਰਥ**-- ਫ਼ਕੀਰਾਂ ਵਾਂਙੂ ਕਾਲੇ ਕਪੜੇ ਪਹਿਰੇ ਹਨ ਤੇ ਕਾਲਾ ਹੀ ਮੇਰਾ ਵੇਸ ਹੈ; ਯਾ ਸਰੀਰ ਹੋ ਗਿਆ ਹੈ ਕਾਲਾ ਤਪਾਂ ਕਰਕੇ। ਲੋਕੀਂ ਭੇਖ ਦੇਖਕੇ ਫ਼ਕੀਰ ਕਹਿੰਦੇ ਹਨ ਤੇ ਮੈਂ ਪਾਪਾਂ ਨਾਲ ਭਰਿਆ ਪਿਆ ਹਾਂ। ਭਾਵ ਲੋਕ ਮੇਰੀ ਵਡਿਆਈ ਅਯੋਗ ਕਰਦੇ ਹਨ, ਮੇਰੇ ਚਿਤ ਵਲ ਨਹੀਂ ਦੇਖਦੇ।

ਕਾਲੇ ਰੰਗ ਦੇ ਸੂਫ (ਉੱਨ-wool) ਦੇ ਕਪੜੇ ਸੂਫੀ ਲੋਕ ਪਹਿਨਦੇ ਹਨ, ਉਸ ਵਲ ਇਸ਼ਾਰਾ ਹੈ। ਜਦ ਕਪੜੇ ਕਾਲੇ ਹਨ ਤਾਂ ਵੇਸ ਆਪੇ ਕਾਲਾ ਹੋ ਗਿਆ, ਇਸ ਕਰਕੇ ਹੋ ਸਕਦਾ ਹੈ ਕਿ ਵੇਸ ਤੋਂ ਮੁਰਾਦ ਸਰੀਰ ਪਰ ਤਪਾਂ ਕਰਕੇ ਕਾਲੋਂ ਫਿਰ ਜਾਣ ਵਲ ਇਸ਼ਾਰਾ ਹੋਵੇ। ਬਾਹਰ ਕਾਲੇ ਕਪੜੇ ਨਿਸ਼ਾਨ ਫ਼ਕੀਰੀ ਦਾ ਹੈ, ਪਰ ਦਿਲ ਵਿਚ ਗੁਨਾਹ ਦੀ ਕਾਲਕ ਹੈ, ਸੋ ਫ਼ਕੀਰੀ ਕਾਹਦੀ ਹੋਈ ਭੇਖ ਦੀ ਬਨਾਵਟ ਹੈ॥੬੧॥

| ਮੂਲ | ਅਰਥ |
|---|---|
| **ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ॥ ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥ ੬੨ ॥** | ਪਾਣੀ ਕਰਕੇ ਸੜੀ ਹੋਈ (ਖੇਤੀ) ਨਹੀਂ ਵਧਦੀ, ਭਾਵੇਂ ਜਲ ਦਾ ਡੋਬਾ (ਉਸ ਨੂੰ) ਦਿਤਾ ਜਾਵੇ, ਹੇ ਫਰੀਦ! (ਇੱਕੁਰ) ਜੋ ਰੱਬ ਦੀ ਛੁੱਟੜ ਹੈ, ਝੂਰਦੀ ਹੀ ਝੂਰਦੀ ਰਹਿੰਦੀ ਹੈ॥੬੨॥ |

**ਪਦਾਰਥ**— ਤਤੀ=ਸੜੀ ਹੋਈ। ਤੋਇ=ਪਾਣੀ ਕਰ ਕੇ। ਪਲਵੈ=ਪਲਰਦੀ, ਵਧਦੀ। ਡੋਹਾਗਣਿ=ਛੁੱਟੜ।

**ਭਾਵਾਰਥ**— ਜਿੱਕੁਰ ਬਹੁਤ ਪਾਣੀ ਪੈਣ ਤੇ ਸੜ ਗਈ ਖੇਤੀ ਫੇਰ ਕਿਸੇ ਉਪਾਉ ਨਾਲ ਠੀਕ ਨਹੀਂ ਹੁੰਦੀ (ਇੱਕੁਰ) ਜੋ ਪਰਮਾਰਥ ਵਿਚ ਆਕੇ ਵਿਗੜੇ, ਉਸਦੇ ਸਵਰਨੇ ਦਾ ਕੋਈ ਉਪਾਉ ਨਹੀਂ। ਔੜ ਕਰਕੇ ਕੁਮਲਾਈ ਖੇਤੀ ਤਾਂ ਜਲ ਨਾਲ ਹਰੀ ਹੋ ਜਾਂਦੀ ਹੈ, ਪਰ ਜਲ ਦੀ ਬਹੁਤਾਇਤ ਨਾਲ ਸੜੀ ਖੇਤੀ ਫੇਰ ਜਲ ਦੇ ਡੋਬੇ ਦਿੱਤਿਆਂ ਬੀ ਹਰੀ ਨਹੀਂ ਹੁੰਦੀ। ਤਿਵੇਂ ਪਰਮਾਰਥ ਹੀਨ ਪੁਰਖ ਸਤਿ ਸੰਗਤ ਨਾਲ ਸੌਰ ਜਾਂਦਾ ਹੈ, ਪਰ ਜੋ ਸਤਿਸੰਗਤ ਵਿਚ ਵਿਗੜੇ, ਉਹ ਜਲ ਦੀ ਸੜੀ ਖੇਤੀ ਵਾਂਙ ਅਫਲ ਹੀ ਜਾਂਦਾ ਹੈ॥੬੨॥

| ਮੂਲ | ਅਰਥ |
|---|---|
| **ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ॥ ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥ ੬੩ ॥** | ਜਦ ਕੁਆਰੀ ਸਾਂ ਤਾਂ (ਵਿਆਹ ਦਾ) ਚਾ ਸੀ, ਜਦ ਵਿਆਹੀ ਤਾਂ ਮਾਮਲੇ ਪੈ ਗਏ, ਫ਼ਰੀਦਾ! ਹੁਣ ਇਹ ਪਛੁਤਾਵਾ ਹੈ ਕਿ ਫੇਰ ਕੁਆਰੀ ਨਹੀਂ ਹੋ ਸਕਦੀ॥੬੩॥ |

**ਪਦਾਰਥ**— ਵੀਵਾਹੀ=ਵਿਆਹੀ। ਮਾਮਲੇ=ਮੁਸ਼ਕਲਾਂ, ਤਕਲੀਫ਼ਾਂ। ਵਤ=ਫੇਰ।

**ਭਾਵਾਰਥ**— ਇਸ ਸ਼ਲੋਕ ਵਿਚ ਇਕ ਵਰਤ ਰਹੀ ਲੋਕ ਵਾਰਤਾ ਕਹੀ ਹੈ ਕਿ ਮੁਟਿਆਰ ਜਦ ਕੁਆਰੀ ਸੀ ਤਾਂ ਚਾਉ ਸੀ ਕਿ ਵਿਆਹ ਹੋਵੇ, ਵਿਆਹ ਹੁੰਦਾ ਹੈ ਤਾਂ ਗ੍ਰਿਹਸਤ ਦੀਆਂ ਮੁਸ਼ਕਲਾਂ ਆ ਘੇਰਦੀਆਂ ਹਨ, ਫੇਰ ਕੁਆਰੀ ਹੋਣਾ ਲੋਚਦੀ ਹੈ ਕਿ ਉਹ ਅਵਸਥਾ ਤੇ ਬੇਫਿਕਰੀ ਆਵੇ ਪਰ ਆ ਨਹੀਂ ਸਕਦੀ। ਇਸ ਵਿਚ ਜ਼ਾਹਰਾ ਪਰਮਾਰਥਕ ਉਪਦੇਸ਼ ਨਹੀਂ ਹੈ, ਇਸਨੂੰ ਦ੍ਰਿਸ਼ਟਾਂਤ ਲੈਕੇ ਲੱਛਣਾਂ ਦੁਆਰਾ ਭਾਵ ਲੈਣਾ ਹੈ ਪਰਮਾਰਥ ਦਾ। ਅਥਵਾ ਅਨਜੋਕਤੀ ਅਲੰਕਾਰ ਦੁਆਰਾ ਭਾਵ ਕੱਢਣਾ ਹੈ ਕਿ ਜਦੋਂ ਪਰਮਾਰਥ ਵਿਚ ਪਰਵਿਰਤ ਨਹੀਂ ਸਾਂ ਹੋਏ ਤਾਂ ਚਾਉ ਸੀ ਕਿ ਹੋਵੀਏ, ਜਦੋਂ ਗੁਰੂ ਧਾਰਣ ਕਰਕੇ ਪ੍ਰਵਿਰਤ ਹੋ ਗਏ ਤਾਂ ਪਛੋਤਾਉ, ਜਪ, ਤਪ, ਸੰਜਮ, ਤਤਿਖਜਾ ਆਦਿ ਦੀਆਂ ਮੁਸ਼ਕਲਾਂ ਪੈ ਗਈਆਂ। ਗੁਰੂ ਤੇ ਸਤਿਸੰਗ ਦੀ ਸੇਵਾ ਇਕ ਹੋਰ ਕਠਨ ਘਾਲ ਹੁੰਦੀ ਹੈ। ਇਹ ਕੁਛ ਕਰਦਿਆਂ ਕਦੇ ਉਥਾਨ, ਥਕਾਨ, ਬੱਝ ਦੀ ਅਵਸਥਾ ਆ ਜਾਂਦੀ ਹੈ। ਐਸੇ ਵੇਲੇ ਫਕੀਰ ਲੋਕ ਘਬਰਾਕੇ

ਕਹਿ ਦਿਆ ਕਰਦੇ ਹਨ ਕਿ ਹੁਣ ਪਹਿਲੀ ਅਚੇਤ ਅਵਸਥਾ ਨਹੀਂ ਆ ਸਕਦੀ। ਹਰ ਸਾਂਈਂ ਲੋਕ ਦੇ ਵਾਕ ਐਸੇ ਮਿਲਦੇ ਹਨ ਕਿ ਪ੍ਰੇਮ ਲਾਉਣਾ ਸੌਖਾ ਹੈ ਤੇ ਨਿਬਾਹੁਣਾ ਔਖਾ ਹੈ*। ਉਸੇ ਨਿਬਾਹ ਦੀ ਕਠਨਤਾ ਫ਼ਰੀਦ ਜੀ ਨੇ ਕਹੀ ਹੈ। ਜਿੱਕੁਰ ਪਿੱਲੀ ਇੱਟ ਪਛੁਤਾਵੇ ਕਿ ਜੇ ਕੱਚੀ ਹੁੰਦੀ, ਤਾਂ ਵੀ ਚੰਗੀ ਸਾਂ ਜੇ ਪਕ ਜਾਂਦੀ ਤਦ ਸਿਰੇ ਚੜ੍ਹਦੀ ਇਹ ਵਿਚਲੀ ਦਸ਼ਾ ਠੀਕ ਨਹੀਂ। ਐਸੇ ਵਾਕ ਮਹਾਤਮਾਂ ਪੁਰਖਾਂ ਦੇ ਮੂੰਹੋਂ ਬ੍ਰਿਤੀ ਦੇ ਅਸਥਾਨ ਭੇਦ ਕਰਕੇ ਉਥਾਨ ਥਕਾਨ ਸਮੇਂ ਨਿਕਲਦੇ ਹਨ।

ਸੰਪ੍ਰਦਾ ਵਿਚ ਐਉਂ ਬੀ ਭਾਵ ਲੈਂਦੇ ਹਨ, ਕਿ ਜਦੋਂ ਜੀਵ ਰੂਪ ਇਸਤ੍ਰੀ ਮਨੁਖਾ ਦੇਹ ਵਿਚ ਜੀਉਂਦੀ ਸੀ ਤਾਂ ਰਜੋਗੁਣੀ ਸੁਖਾਂ ਵਿਚ ਸੀ, ਜਦ ਵੀਵਾਹੀ ਭਾਵ 'ਮਰਣ ਰੂਪੀ ਵਰ' ਵਿਆਹ ਕੇ ਲੈ ਗਿਆ ਤਾਂ ਜੀਵਤ ਅਵਸਥਾ ਦੀ ਗ਼ਾਫ਼ਲੀ ਤੇ ਭੁੱਲਾਂ ਕਰਕੇ ਮਾਮਲੇ ਪੈ ਗਏ। ਹੁਣ ਕੋਈ ਉਪ੍ਰਾਲਾ ਨਹੀਂ ਬਣਦਾ ਕਿ ਮੁੜਕੇ ਮਨੁੱਖਾ ਦੇਹ ਮਿਲੇ ਤੇ ਐਉਂ ਕੁਆਰੀ ਹੋ ਜਾਵਾਂ। ਮੁਸਲਮਾਨਾਂ ਵਿਚ ਪੁਨਰ ਜਨਮ ਨਹੀਂ ਮੰਨਿਆ ਗਿਆ।

ਐਉਂ ਭ੍ਰੀ ਭਾਵ ਲੈ ਲੈਂਦੇ ਹਨ ਕਿ ਜਦ ਗੁਰੂ ਦੀ ਟੋਲ ਸੀ ਤਾਂ ਮਿਲਨੇ ਦੀ ਉਮੰਗ ਸੀ, ਮਿਲ ਪਏ ਗੁਰੂ ਪ੍ਰਵਿਰਤੀ ਵਾਲੇ, ਹੁਣ ਪ੍ਰਵਿਰਤੀ ਦੇ ਮਾਮਲੇ ਪੈ ਗਏ, ਮੁੜਕੇ ਉਹ ਪਹਿਲੀ ਉਮੰਗ ਵਾਲੀ ਦਸ਼ਾ ਲਭਦੀ ਨਹੀਂ।

ਐਥੋਂ ਤਾਈਂ ਇਸ ਸ਼ਲੋਕ ਪਰ ਵੀਚਾਰ ਹੋਈ ਹੈ ਕਿ ਇਸ ਸਾਰੇ ਦੇ ਭਾਵ ਨੂੰ ਖਿੱਚ ਖਿੱਚਕੇ ਪ੍ਰਾਪਤੀ ਤੇ ਲਾ ਦੇਂਦੇ ਹਨ। ਯਥਾ:-

ਪਹਿਲੋਂ ਜਗਜਾਸਾ ਸੀ ਚਾਉ ਭਰੀ, ਜਦ ਵੀਵਾਹੀ ਵਾਹਿਗੁਰੂ ਮਿਲ ਪਿਆ ਤਦ (ਮਾ=ਮਾਯਾ ਆਦਿ ਉਪਾਧ (ਮਲੇ=)ਮਲੇ ਗਏ। ਹੁਣ ਪਸਚਾਤਾਪ ਤੇ ਕੁਆਰਪਣਾ ਏਹ ਦੁਏ ਮੁੜਕੇ ਨਹੀਂ ਹੋਣੇ, ਭਾਵ ਪੂਰਨ ਪਦ ਤੇ ਪੁਜ ਗਏ ਹਾਂ॥੬੩॥

| ਮੂਲ | ਅਰਥ |
|---|---|
| **ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥ ਚਿੰਜੁ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ ॥ ੬੪ ॥** | ਕੱਲਰ ਦੀ ਛਪੜੀ ਉਤੇ ਹੰਸ ਆ ਲੱਥੇ, ਚੁੰਝਾਂ ਬੋੜਦੇ ਹਨ (ਪਰ) ਪੀਂਦੇ ਨਹੀਂ, ਉੱਡਣ ਦੀ ਇੱਛਾ (ਤੀਬਰ) ਰਹਿੰਦੀ ਹੈ॥੬੪॥ |

**ਪਦਾਰਥ—** ਹੰਝ=ਹੰਸ। ਚਿੰਜੁ=ਚੁੰਝ। ਸੰਦੀ=ਦੀ। ਡੰਝ=ਤ੍ਰੇਹ, ਇੱਛਾ।

**ਭਾਵਾਰਥ—** ਸੰਸਾਰ ਰੂਪੀ ਛਪੜੀ ਪਰ ਸੰਤ ਹੰਸ ਇਸ ਪ੍ਰਕਾਰ ਰਹਿੰਦੇ ਹਨ: ਸੰਸਾਰ ਵਿਚ ਵਰਤਦੇ ਤਾਂ ਹਨ, ਪਰ ਲਿਪਾਇਮਾਨ ਨਹੀਂ ਹੁੰਦੇ ਅਰ ਚਿਤ ਵਿਚ ਪਰਮਾਤਮਾ ਦੇ ਚਰਨਾਂ ਰੂਪ ਮਾਨ ਸਰੋਵਰ ਵਲ ਉਡ ਜਾਣ ਦੀ ਤੀਬਰ ਇੱਛਾ ਹੁੰਦੀ ਹੈ। ਓਹ ਵਿਕਾਰਾਂ ਵਿਚ ਪ੍ਰਵਿਰਤ ਨਹੀਂ ਹੁੰਦੇ॥੬੪॥

| ਮੂਲ | ਅਰਥ |
|---|---|
| **ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ॥ ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥ ੬੫ ॥** | ਹੰਸੁ ਉਡਕੇ ਕੋਧਰੇ (ਦੇ ਖੇਤ ਵਿਚ) ਜਾ ਬੈਠਾ (ਤੇ) ਲੋਕ ਉਸ ਨੂੰ ਉਡਾਉਣ ਜਾਂਦੇ ਹਨ, ਗ਼ਾਫ਼ਲ ਲੋਕ ਨਹੀਂ ਜਾਣਦੇ ਕਿ ਹੰਸ ਕੋਧਰਾ ਨਹੀਂ ਖਾਂਦਾ॥੬੫॥ |

* ਜੈਸੇ ਹਾਫ਼ਜ਼ ਜੀ ਦਾ ਵਾਕ ਹੈ: 'ਕਿ ਇਸ਼ਕ ਆਸਾਂ ਨਮੂਦ ਅੱਵਲ ਵਲੇ ਉਫਤਾਦ ਮੁਸ਼ਕਲ ਹਾ'।

**ਪਦਾਰਥ**— ਉਡਰਿ=ਉਡਕੇ। ਵਿਡਾਰਣਿ=ਉਡਾਉਣ, ਹਟਾਉਣ। ਕ੍ਰੋਧਾ=ਸੂਾਂਕ ਦੀ ਤਰ੍ਹਾਂ ਲਾਲ ਜਿਹੇ ਰੰਗ ਦਾ ਇਕ ਅੰਨ ਹੁੰਦਾ ਹੈ ਕੋਧਰਾ। [ਸੰਸ:, ਕੋਦ੍ਰਵ]

**ਭਾਵਾਰਥ**— ਕੋਈ ਸੰਤ ਮਹਾਤਮਾ ਜੇ ਕਿਸੇ ਇਸਤ੍ਰੀ ਪੁਰਖ ਪਰ ਕ੍ਰਿਪਾ ਦ੍ਰਿਸ਼ਟੀ ਕਰਨ, ਅਥਵਾ ਸੰਸਾਰੀ ਜੀਵਾਂ ਨੂੰ ਮਿਲਨ ਤਾਂ ਲੋਕ ਸਮਝਦੇ ਹਨ ਕਿ ਜਿਕੁਰ ਪਾਖੰਡੀ ਸਾਧ ਪਦਾਰਥ ਲੁਟ ਲੈ ਗਏ, ਤ੍ਰੀਮਤਾਂ ਕੱਢ ਲੈ ਗਏ, ਦੁਖ ਦੇ ਗਏ, ਇਕੁਰ ਇਹ ਬੀ ਕਰਨਗੇ, ਪਰ ਉਨ੍ਹਾਂ ਨੂੰ ਇਹ ਪਤਾ ਨਹੀਂ ਹੁੰਦਾ ਕਿ ਇਹ ਮਹਾਤਮਾ ਤਾਂ ਹਰਿ ਰਸ ਦੇ ਛਕਣ ਵਾਲੇ ਹਨ, ਸੰਸਾਰਕ ਪਦਾਰਥਾਂ ਦੀ ਇੱਛਾ ਥੀਂ ਰਹਿਤ ਹਨ॥੯੫॥

| ਮੂਲ | ਅਰਥ |
|---|---|
| **ਚਲਿ ਚਲਿ ਗਈਆਂ ਪੰਖੀਆਂ ਜਿਨੀ ਵਸਾਏ ਤਲ ॥ ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥ ੯੬ ॥** | ਚਲ ਚਲ ਗਏ (ਉਹ) ਪੰਖੀ ਜਿਨ੍ਹਾਂ ਨੇ ਵਸਾਈ ਸੀ ਧਰਤੀ। (ਇਕਰ) ਫ਼ਰੀਦਾ! ਭਰਿਆ ਹੋਇਆ ਤਲਾ ਭੀ ਚਲਿਆ ਜਾਏਗਾ ਤੇ ਕੁਮਲਾ ਜਾਣਗੇ ਕੌਲ (ਫੁਲ) ਇਕੱਲੇ ਰਹੇ ਹੋਏ॥੯੬॥ |

**ਪਦਾਰਥ**— ਤਲ=ਧਰਤੀ, ਸਤਹ, ਥਲ, ਤਅੱਲਕੇ। ਸਰੁ=ਤਲਾ, ਸਮੁੰਦਰ।

**ਭਾਵਾਰਥ**— ਸੰਸਾਰ ਦੀ ਅਨਿਸਥਿਰਤਾ ਦਿਖਾਲਦੇ ਹਨ। ਪੰਖੀਆਂ ਤੋਂ ਭਾਵ ਮਨੁਖ, ਅਥਵਾ ਸਮੂਹ ਜੀਵ ਜੰਤੂ ਹਨ। ਤਅੱਲਕੇ ਵਸਾਉਣ ਵਾਲੇ ਰਾਜੇ ਅਥਵਾ (ਤਲ=ਥਲ=) ਧਰਤੀ ਵਸਾਉਣ ਵਾਲੇ ਮਨੁੱਖ ਚਲੇ ਜਾਣਗੇ। ਥਲ ਦੇ ਜੀਵਾਂ ਦੇ ਚਲੇ ਜਾਣ ਤੇ ਸਮੁੰਦਰ ਬੀ ਨਹੀਂ ਰਹੇਗਾ, ਓਹ ਬੀ ਪਾਣੀ ਜੀਵ ਜੰਤੂ ਨਾਲ ਭਰਿਆ ਚਲਾ ਜਾਏਗਾ ਤੇ ਕਵਲਾਂ ਵਰਗੇ ਅਸੰਗ ਰਹੇ ਹੋਏ ਸੰਤ ਜਨ ਬੀ ਜੋ ਸਦਾ ਏਕਾਂਤ ਵਿਚ ਰਹੇ ਸਨ, ਲੋਪ ਹੋ ਜਾਣਗੇ। ਫ਼ਰੀਦ ਜੀ ਗਾਲਬਨ ਪਰਲੋ ਯਾ ਕਿਆਮਤ ਦਾ ਸਮਾਂ ਆਉਣਾ ਜਣਾ ਰਹੇ ਹਨ।

ਅੰਤ੍ਰੀਵ ਅਰਥ ਇਹ ਹੈ ਕਿ ਸਰੀਰ ਰੂਪੀ ਧਰਤੀ ਜਿਨ੍ਹਾਂ ਇੰਦ੍ਰੀਆਂ ਕਰਕੇ ਵਸ ਰਹੀ ਹੈ, ਉਹ ਇੰਦ੍ਰੇ ਬੀ ਨਾਸ਼ੀ ਹਨ। ਸਰੀਰ ਦਾ ਆਸਰਾ ਲਹੂ ਧਾਤੂ ਆਦਿਕ ਸਾਰਾ ਸਰੋਵਰ ਬੀ ਨਾਸ਼ਮਾਨ ਹੈ। ਜਦ ਸਥੂਲ ਸਰੀਰ ਹੀ ਨਾ ਰਿਹਾ ਤੇ ਇੰਦ੍ਰੇ ਨਾ ਰਹੇ, ਤਾਂ ਜੀਵ ਰੂਪੀ ਕਵਲ ਕਿਸ ਦੇ ਆਸਰੇ ਟਿਕੇਗਾ? ਸੋ ਕੰਵਲ ਬੀ ਇਕੱਲਾ ਥਕ ਰਹੇਗਾ ਭਾਵ ਟੁਰ ਜਾਏਗਾ ਪਰ ਉਹ ਦੇਹ ਤੋਂ ਅਲੱਗ ਹੋ ਕੇ ਇਕੱਲਾ ਹੋ ਜਾਏਗਾ; ਨਾਸ਼ ਨਹੀਂ ਹੋਵੇਗਾ, ਪਰ ਦੇਹ ਰਹਿਤ ਹੋ ਜਾਏਗਾ। ਥਕੇ ਦਾ ਅਰਥ ਕਰਦੇ ਹਨ ਕੁਮਲਾ ਜਾਣਗੇ ਯਾ ਥਕ ਕੇ ਟੁਰ ਜਾਣਗੇ।

ਕਈ ਮਹਾਤਮਾਂ ਇਉਂ ਭਾਵ ਬੀ ਦਸਦੇ ਹਨ ਕਿ ਪੰਖੀਆਂ ਤੋਂ ਭਾਵ ਸੰਸਾਰਕ ਜੀਵ ਹਨ ਤੇ ਸਰੋਵਰ ਤੋਂ ਭਾਵ ਠੱਗ ਸੰਤ ਹਨ, ਜੋ ਸੰਸਾਰੀ ਜੀਵਾਂ ਨੂੰ ਠੱਗੀ ਵਿਚ ਡੋਬਦੇ ਹਨ ਤੇ ਕੰਵਲ ਤੋਂ ਭਾਵ ਸੰਤ ਮਹਾਤਮਾ ਹਨ, ਜੋ ਦੁਹਾਂ ਦੇ ਵਿਚ ਰਹਿੰਦੇ ਹੋਏ ਅਸੰਗ ਰਹਿੰਦੇ ਹਨ॥੯੬॥

| ਮੂਲ | ਅਰਥ |
|---|---|
| **ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥ ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥ ੯੭ ॥** | ਫ਼ਰੀਦਾ! ਸਿਰਹਾਣੇ ਇਟ ਤੇ ਭੌਂ ਪੁਰ ਸੌਣਾ (ਹੋਇਆ ਤਾਂ) ਕੀੜਾ ਲੜ ਗਿਆ ਦੇਹ ਨੂੰ, (ਹੇ ਪ੍ਰਭੂ) ਇਕੋ ਪਾਸੇ ਪਿਆਂ ਕਿੰਨੇ ਜੁਗ ਹੀ ਲੰਘ ਗਏ॥੯੭॥ |

**ਪਦਾਰਥ**— ਸਵਣ=ਸੌਣਾ। ਵਾਪਰੇ=ਬੀਤੇ। ਇਕਤੁ=ਇਕੋ ਹੀ। ਪਾਸਿ=ਪਾਸੇ।

**ਭਾਵਾਰਥ**— ਫ਼ਰੀਦ ਜੀ ਕਬਰ ਵਿਚ ਪਈ ਮੁਰਦਾ ਦੇਹ ਦਾ ਨਕਸ਼ਾ ਖਿਚਦੇ ਹਨ। ਜਿਥੇ ਉਨ੍ਹਾਂ ਦੇ ਮਤ ਅਨੁਸਾਰ ਕਿਆਮਤ ਤਕ, ਯੁਗਾਂ ਪ੍ਰਯੰਤ, ਪਏ ਰਹਿਣਾ ਹੈ; ਜਦੋਂ ਫੇਰ ਮੁਰਦੇ ਜੀ ਉਠਣਗੇ ਤੇ ਨਿਆਂ ਹੋਵੇਗਾ। ਧੁਨੀ ਇਹ ਹੈ ਕਿ ਹੁਣ ਗ਼ਾਫ਼ਲ ਹੋਕੇ ਨਾਂ ਸਵੋਂ, ਜੁਗਾਂ ਪ੍ਰਯੰਤ ਕਬਰ ਵਿਚ ਸੌਣਾ ਹੀ ਪੈਣਾ ਹੈ ਸੋ ਹੁਣ ਭਜਨ ਕਰੋ।

ਕਥਾ ਕਰਨ ਵਾਲੇ ਮਹਾਤਮਾ ਇਸ ਸੰਬੰਧੀ ਇਕ ਵਾਰਤਾ ਦੱਸਿਆ ਕਰਦੇ ਹਨ:- ਫ਼ਰੀਦ ਜੀ ਜਦ ਤਪੱਸਿਆ ਕਰਦੇ ਸੇ, ਤਦ ਆਪ ਕਠਨ ਖੇਦ ਸਹਿੰਦੇ ਸਨ। ਇਕ ਵੇਰ ਬਹੁਤ ਦਿਨ ਜਾਗਣੇ ਅਰ ਤਤਿਖਜਾ ਦੇ ਮਗਰੋਂ ਇਟ ਸਿਰ ਹੇਠ ਦੇਕੇ ਲੰਮੇ ਪਏ ਤਾਂ ਨੀਂਦ ਆ ਗਈ। ਨੀਂਦ ਬੜੀ ਡੂੰਘੀ ਹੋਈ। ਜਦ ਜਾਗ ਖੁਲ੍ਹੀ, ਤਦ ਕੀ ਦੇਖਦੇ ਹਨ ਕਿ ਸਰਪ ਡਸ ਗਿਆ ਹੈ ਅਰ ਇਕ ਪਾਸਾ ਪੀੜ ਕਰਦਾ ਹੈ, ਕਿਉਂਕਿ ਥਕਾਨ ਦੇ ਮਗਰੋਂ ਨੀਦ ਬੇਹੋਸ਼ੀ ਤੁੱਲ ਹੋਇਆ ਕਰਦੀ ਹੈ, ਪਾਸਾ ਵੀ ਨਹੀਂ ਪਰਤੀਂਦਾ। ਤਦ ਫ਼ਰੀਦ ਜੀ ਅਪਨੀ ਗ਼ਾਫ਼ਲਤਾਈ ਪਰ ਪਛੁਤਾਏ ਕਿ ਕਿਉਂ ਇਤਨਾ ਚਿਰ ਸਾਂਈਂ ਨੂੰ ਵਿਸਾਰਕੇ ਗ਼ਾਫ਼ਲ ਪਏ ਰਹੇ। ਜੋ ਪਾਸਾ ਧੁਖ ਉਠਿਆ ਅਰ ਸਾਡੇ ਪਰ ਸਰਪ ਨੇ ਉਪਕਾਰ ਕੀਤਾ ਜੋ ਜਗਾ ਦਿਤਾ। ਭਗਤਾਂ ਨੂੰ ਇਕ ਪਲ ਰੱਬ ਵਿਸਰੇ, ਤਦ ਉਸ ਨੂੰ ਜੁਗ ਸਮਝਦੇ ਹਨ॥੯੭॥

| ਮੂਲ | ਅਰਥ |
|---|---|
| **ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥ ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥ ੯੮ ॥** | ਫ਼ਰੀਦਾ! ਭੱਜ ਗਈ ਸੁੰਦਰ ਘੜੀ ਤੇ ਟੁੱਟ ਗਈ ਸੁਹਣੀ ਲੱਜ, ਅਜ ਅਜਰਾਈਲ ਫ਼ਰਿਸ਼ਤਾ ਕਿਸਦੇ ਘਰ ਪ੍ਰਾਹੁਣਾ ਹੈ?॥੯੮॥ |

**ਪਦਾਰਥ**— ਸਵੰਨਵੀ=ਸੁੰਦਰ। ਸੁਹਣੇ ਰੰਗ ਵਾਲੀ। ਨਾਗਰ=ਸੁੰਦਰ। ਅਜਰਾਈਲੁ ਫਰੇਸਤ=ਜਮਰਾਜ, ਮੌਤ। ਨਾਠੀ*=ਪਰਾਹੁਣਾ।

**ਭਾਵਾਰਥ**— ਕਿਸੇ ਨੂੰ ਮੋਇਆਂ ਦੇਖਕੇ ਫ਼ਰੀਦ ਜੀ ਕਹਿੰਦੇ ਹਨ ਕਿ ਸੁੰਦਰ ਦੇਹ ਮਰ ਗਈ ਤੇ ਲਜ ਰੂਪੀ ਸੋਹਣੇ ਪ੍ਰਾਣ ਮੁਕ ਗਏ ਹਨ, ਮੌਤ ਦਾ ਦੂਤ ਅੱਜ ਪਰਾਹੁਣਾ ਬਣਕੇ ਆ ਗਿਆ ਹੈ। ਜਿਨ੍ਹਾਂ ਦੇ ਘਰ ਬਾਂਕੇ ਪਰਾਹੁਣੇ ਆਉਂਦੇ ਸਨ ਤੇ ਸੰਸਾਰ ਰੂਪੀ ਖੂਹ ਵਿਚੋਂ ਪ੍ਰਾਣਾਂ ਦੀ ਤੁਫ਼ੈਲ ਖੁਸ਼ੀਆਂ ਦਾ ਜਲ ਦੇਹ ਰੂਪੀ ਘੜੀ ਨਾਲ ਭਰ ਭਰ ਪੀਂਦੇ ਸਨ, ਅਜ ਉਨ੍ਹਾਂ ਦੇ ਘਰ ਮੌਤ ਪਰਾਹੁਣਾ ਆ ਪਈ ਹੈ। ਪ੍ਰਾਹੁਣਾ ਆਵੇ ਤਾਂ ਕੁਛ ਖੁਆਈ ਪਿਆਈਦਾ ਹੈ ਤੇ ਖ਼ਾਤਰ ਕਰੀਦੀ ਹੈ, ਏਹ ਪ੍ਰਾਹੁਣਾ ਜਿੰਦ ਲੈ ਕੇ ਖੁਸ਼ ਹੁੰਦਾ ਹੈ ਤੇ ਮਲੋ ਮਲੀ ਲੈ ਜਾਂਦਾ ਹੈ। ਇਹ ਧਿੰਗੋਜੋਰੀ ਦਾ ਪ੍ਰਾਹੁਣਾ ਹੈ। ਜਿਸ ਨੇ ਲੱਜ ਤੋੜ ਦਿੱਤੀ ਤੇ ਘੜੀ ਭੰਨ ਸਿੱਟੀ ਹੈ॥੯੮॥

* ਸਿੰਧ ਮੁਲਕ ਵਿਚ ਨਾਠੀ ਜੁਆਈ ਨੂੰ ਆਖਦੇ ਹਨ।

| ਮੂਲ | ਅਰਥ |
|---|---|
| **ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥ ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ ॥ ੬੯ ॥** | ਫ਼ਰੀਦਾ! ਭੱਜ ਗਈ ਸੁੰਦਰ ਘੜੀ ਤੇ ਟੁੱਟ ਗਈ ਸੁੰਦਰ ਲੱਜ; ਜਿਹੜੇ ਸੱਜਣ ਧਰਤੀ ਨੂੰ ਭਾਰੂ ਹੋ ਗਏ ਉਹ ਅਜ ਕਿੱਕੁਰ ਆਉਣ?॥੬੯॥ |

**ਪਦਾਰਥ—** ਸਵੰਨਵੀ=ਸੁਹਣੇ ਰੰਗਵਾਲੀ। ਨਾਗਰ=ਸੁੰਦਰ। ਭਾਰੂ-ਭਾਰੂ ਹੋ ਗਏ।

**ਭਾਵਾਰਥ—** ਜਦ ਸੁਹਣਾ ਸਰੀਰ ਮਰ ਗਿਆ ਤੇ ਸੁੰਦਰ ਲਜ ਪ੍ਰਾਣਾਂ ਰੂਪੀ ਟੁਟ ਗਈ, ਭਾਵ ਪ੍ਰਾਣ ਅੰਤ ਹੋ ਗਏ, ਤਦ ਸਬੰਧੀ ਪਿੱਟਦੇ ਰੋਂਦੇ ਹਨ। ਫ਼ਰੀਦ ਜੀ ਕਹਿੰਦੇ ਹਨ ਹੁਣ ਤਾਂ ਤੁਹਾਡਾ ਸੱਜਣ ਧਰਤੀ ਉਤੇ ਕੇਵਲ ਭਾਰ ਰੂਪ ਰਹਿ ਗਿਆ ਹੈ, ਹੁਣ ਉਸ ਦਾ ਮੁੜ ਆਉਣਾ ਅਸੰਭਵ ਹੈ। ਸੰਤ ਸੰਪੂਰਣ ਸਿੰਘ ਜੀ ਇਹ ਭਾਵ ਲੈਂਦੇ ਹੁੰਦੇ ਸਨ ਕਿ ਜੋ ਸਜਣ ਜੀਉਂਦੇ ਜੀ ਧਰਤੀ ਦਾ ਭਾਰ ਸੇ ਭਾਵ ਪਰਮਾਰਥ ਵਲੋਂ ਅਵੇਸਲੇ ਸਨ, ਓਹ ਹੁਣ ਮੁੜਕੇ ਕੀਕੂੰ ਆਉਣ ਤੇ ਕੁਛ ਸੰਵਾਰ ਲੈਣ? ਭਾਵ ਹੁਣ ਨਹੀਂ ਆ ਸਕਦੇ। ਮੁਸਲਮਾਨੀ ਮਤ ਵਿਚ ਪੁਨਰ ਜਨਮ ਨਹੀਂ ਮੰਨਿਆ॥੬੯॥

| ਮੂਲ | ਅਰਥ |
|---|---|
| **ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥ ਕਬ ਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥ ੭੦ ॥** | ਹੇ ਫ਼ਰੀਦ! ਹੇ ਨਿਮਾਜ਼ਹੀਣ ਕੁੱਤੇ! ਏਹ ਭਲੀ ਗਲ ਨਹੀਂ, ਪੰਜਾਂ ਵਖਤਾਂ (ਵਿਚੋਂ ਤੂੰ) ਕਦੇ ਵੀ ਤੁਰਕੇ ਮਸੀਤ ਵਿਚ ਨਹੀਂ ਆਇਆ! ॥੭੦॥ |

**ਪਦਾਰਥ—** ਬੇਨਿਵਾਜਾ=ਜੋ ਨਿਮਾਜ਼ ਨਾ ਪੜ੍ਹੇ। ਮਸੀਤ=ਮੁਸਲਮਾਨੀ ਮੰਦਰ।

**ਭਾਵਾਰਥ—** ਮੁਸਲਮਾਨਾਂ ਦੀ ਸ਼ਰਾ ਵਿਚ ਪੰਜ ਵੇਲੇ ਦੀ ਨਿਮਾਜ਼ ਜ਼ਰੂਰੀ ਨਿਤਨੇਮ ਹੈ। ਕਿਸੇ ਬੇ-ਨਿਮਾਜ਼ੇ ਨੂੰ ਕਹਿ ਰਹੇ ਹਨ। ਇਸ ਦਾ ਇਹ ਭਾਵ ਨਹੀਂ ਕਿ ਸਿਖ ਬੀ ਜ਼ਰੂਰ ਮਸੀਤੇ ਨਿਮਾਜ਼ਾਂ ਪੜ੍ਹਨ ਉਠ ਟੁਰਨ। ਇਸ ਦਾ ਭਾਵ ਇਹ ਹੈ ਕਿ ਆਪਣਾ ਨਿਤ ਨੇਮ ਨਾਂ ਘੁਸਾਓ।

ਫ਼ਰੀਦ ਜੀ ਮੁਸਲਮਾਨੀ ਸ਼ਰਾ ਵਾਲੇ ਸਨ, ਪਰ ਸੂਫ਼ੀ ਬੀ ਸਨ, ਇਸ ਪ੍ਰਕਾਰ ਦਾ ਬੀ ਭਾਵ ਇਸ ਸਲੋਕ ਵਿਚ ਲੁਕਿਆ ਬੈਠਾ ਵੀਚਾਰਿਆ ਜਾਂਦਾ ਹੈ: ਕਿ ਮੁਸਲਮਾਨਾਂ ਵਿਚ ਸ਼ਰਾ ਨੂੰ ਮੰਨਣ ਵਾਲੇ ਬਾਹਰਲੇ ਕਰਮਾਂ ਦੇ ਬੜੇ ਪੱਕੇ ਹੁੰਦੇ ਹਨ ਤੇ ਮਾਰਫ਼ਤ ਵਲੋਂ ਬੇ-ਪਰਵਾਹ ਹੁੰਦੇ ਹਨ। ਏਹ ਤਾਂ ਆਪਣੇ ਆਨੰਦ ਵਿਚ ਮਗਨ ਰਹਿੰਦੇ ਹਨ ਤੇ ਸ਼ਰਾ ਵਿਸਰ ਜਾਂਦੀ ਹੈ। ਸੋ ਕਿਸੇ ਸ਼ਰਈ ਨੇ ਫ਼ਰੀਦ ਜੀ ਨੂੰ ਮਿਹਣਾ ਦਿੱਤਾ ਕਿ ਤੂੰ ਕਦੇ ਮਸੀਤ ਵਿਚ ਆਕੇ ਨਿਮਾਜ਼ ਨਹੀਂ ਪੜ੍ਹਦਾ। ਫ਼ਰੀਦ ਜੀ ਸੁਣਦੇ ਹੀ ਅੰਤਰ ਮੁਖ ਹੋਕੇ ਮਨ ਨੂੰ ਕਹਿਣ ਲੱਗੇ, ਹੇ ਮਨ! ਤੂੰ ਤਪ ਆਦਿ ਕਰਮਾਂ ਵਿਚ ਉਮਰ ਬਿਤਾ ਦਿਤੀ, ਕਦੀ ਨਿਜ ਸਰੂਪ ਰੂਪੀ ਮਸੀਤ ਵਿਚ ਪੰਜਾਂ ਇੰਦ੍ਰੀਆਂ ਤੇ ਕਾਬੂ ਪਾਕੇ ਨਾ ਟਿਕਿਓਂ, ਤੂੰ ਕੂਕਰ ਦੀ ਨਿਆਈਂ ਹੈਂ ਜੋ ਜਪ ਤਪ ਆਦਿ ਕਰਮਾਂ ਵਿਚ ਰੁਲਦਾ ਫਿਰਿਆ, ਪਰ ਸਰੂਪ ਦੇ ਟਿਕਾਉ ਵਲ ਰੁਖ਼ ਨਾ ਕੀਤਾ॥੭੦॥

| ਮੂਲ | ਅਰਥ |
|---|---|
| **ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥ ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥ ੭੧ ॥** | ਉਠ ਹੇ ਫ਼ਰੀਦ! ਪੰਜ ਇਸ਼ਨਾਨਾ ਕਰ ਤੇ ਸਵੇਰ ਦੀ ਨਮਾਜ਼ ਪੜ੍ਹ, (ਕਿਉਂਕਿ) ਜਿਹੜਾ ਸਿਰ ਸਾਂਈਂ ਅੱਗੇ ਨੀਉਂਦਾ ਨਹੀਂ, ਕੱਟਕੇ ਉਤਾਰਨ ਦੇਹ॥੭੧॥ |

**ਪਦਾਰਥ**— ਉਜੂ=ਨਿਮਾਜ਼ ਪੜ੍ਹਨ ਤੋਂ ਪਹਿਲੇ ਹੱਥ ਪੈਰ ਧੋਣੇ, ਜਿਵੇਂ ਪੰਜ ਇਸ਼ਨਾਨਾ ਕਰੀਦਾ ਹੈ। ਸੁਬਹ=ਸਵੇਰ ਦੀ। ਗੁਜਾਰ=ਅਦਾ ਕਰ, ਭੁਗਤਾ, ਪੜ੍ਹ।

**ਭਾਵਾਰਥ**— ਇਸ ਸ਼ਲੋਕ ਵਿਚ ਮੁਸਲਮਾਨੀ ਸ਼ਰਹ ਦੀ ਕਰੜਾਈ ਵਾਲਾ ਹੁਕਮ ਵਿਦਿਤ ਹੁੰਦਾ ਹੈ। ਮਸੀਤਾਂ ਦੇ ਅੱਗੇ ਦੀਨਦਾਰ ਮੁਸਲਮਾਨ ਕੋਰੜੇ ਲੈਕੇ ਲੰਘਦਿਆਂ ਨੂੰ ਮਾਰ ਮਾਰ ਕੇ ਮਸੀਤੀਂ ਵਾੜਨਾ ਪੁੰਨ ਸਮਝਦੇ ਹਨ ਕਿ ਨਿਮਾਜ਼ ਪੜ੍ਹੋ। ਪਰ ਸਿਖੀ ਵਿਚ ਇਹ ਸਖਤੀ ਨਹੀਂ। ਸੋ ਕਪਿ ਉਤਾਰ ਦਾ ਭਾਵ ਸਚ ਮੁਚ ਕਟ ਹੀ ਦੇਣਾ ਨਹੀਂ ਤੇ ਨਾ ਹੀ ਮਸੀਤੇ ਨਿਮਾਜ਼ਾਂ ਪੜ੍ਹਨ ਜਾ ਵੜਨਾ ਹੈ। ਇਸ ਦਾ ਭਾਵ ਇਤਨਾ ਹੀ ਲੈਣਾ ਹੈ ਕਿ ਸਵੇਰੇ ਉਠਣਾ ਚਾਹੀਏ, ਇਸ਼ਨਾਨ ਆਦੀ ਸਾਵਧਾਨਤਾ ਦਾ ਸਾਮਾਨ ਕਰਕੇ ਗੁਰਦੁਆਰੇ ਜਾਕੇ ਯਾ ਏਕਾਂਤ ਬਹਿਕੇ ਭਜਨ ਸਿਮਰਨ, ਪਾਠ, ਨਿਤਨੇਮ ਕਰਨਾ, ਕੀਰਤਨ ਸੁਣਨਾ ਆਦਿ ਸ਼ੁਭ ਉਦਮ ਕਰਨੇ ਚਾਹੀਏ। ਅੰਤ੍ਰੀਵ ਭਾਵ ਐਉਂ ਬੀ ਕੱਢਣੇ ਦਾ ਯਤਨ ਹੁੰਦਾ ਹੈ:- ਜਪ ਤਪ ਆਦਿਕ ਕਰਦਿਆਂ ਹੰਕਾਰ ਹੋ ਜਾਂਦਾ ਹੈ। ਫ਼ਰੀਦ ਜੀ ਮਨ ਨੂੰ ਕਹਿੰਦੇ ਹਨ, ਦੇਖ ਭਈ! ਤੈਂ ਤਾਂ ਸਿਰ ਉੱਚਾ ਕਰ ਲਿਆ, ਹੰਕਾਰੀ ਹੋ ਗਿਆ, ਹੰਕਾਰ ਤੇ ਪਰਮੇਸ਼ਰ ਦਾ ਮੇਲ ਨਹੀਂ। ਇਸ ਤੋਂ ਛੁੱਟ, ਨਹੀਂ ਤਾਂ ਇਹ ਸਿਰ, ਜਿਸ ਵਿਚ ਹੰਕਾਰ ਦਾ ਕੀੜਾ ਹੈ, ਕੱਟਿਆ ਜਾਏਗਾ। ਉਹ ਕਰਤਾਰ ਗਰਬ ਪ੍ਰਹਾਰੀ ਹੈ, ਤੇਰਾ ਹੰਕਾਰ ਤੋੜੇਗਾ, ਸੋ ਪੰਜਾਂ ਵਿਸ਼ਿਆਂ ਤੋਂ ਹੱਥ ਧੋ ਸਿੱਟ ਤੇ ਅੰਮ੍ਰਿਤ ਵੇਲੇ ਪ੍ਰਾਰਥਨਾ ਵਿਚ ਲੱਗ, ਤਦ ਹੰਕਾਰ ਆਪ ਹੀ ਦੂਰ ਹੋ ਜਾਏਗਾ। ਹੰਕਾਰ ਪੁਗਣਾ ਨਹੀਂ, ਮੌਤ ਆਵੇਗੀ ਤੇ ਹੰਕਾਰ ਪਛੁਤਾਵਿਆਂ ਵਿਚ ਪਲਟੇਗਾ॥੭੧॥

| ਮੂਲ | ਅਰਥ |
|---|---|
| **ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥ ਕੂੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥ ੭੨ ॥** | ਜਿਹੜਾ ਸਿਰ ਰੱਬ ਦੇ ਅਗੇ ਨਹੀਂ ਨੀਉਂਦਾ ਉਸਨੂੰ ਕੀ ਕਰੀਏ? ਦੇਗਚੇ ਦੇ ਹੇਠਾਂ ਬਾਲਣ ਦੇ ਥਾਂ ਬਾਲ ਦੇਈਏ॥੭੨॥ |

**ਪਦਾਰਥ**— ਕਾਂਇ=ਕੀ। ਕੂੰਨਾ=ਦੇਗਚਾ ਮਿੱਟੀ ਦਾ। ਸੰਦੈ=ਦੀ।

**ਭਾਵਾਰਥ**— ਇਕ ਤਰ੍ਹਾਂ ਪਿਛਲੇ ਸਲੋਕ ਦੀ ਇਸ ਸ਼ਲੋਕ ਵਿਚ ਪੂਰਤੀ ਹੈ ਕਿ ਸਿਰ ਕੱਟਕੇ ਉਸ ਨੂੰ ਕੀਹ ਕਰੀਏ, ਦੱਬ ਦੇਈਏ? ਤਾਂ ਦੱਸਦੇ ਹਨ: ਨਹੀਂ, ਉਸਨੂੰ ਕੂੰਨੇ ਹੇਠ ਬਾਲਣ ਦੀ ਥਾਂ ਬਾਲੋ। ਮੁਸਲਮਾਨਾਂ ਵਿਚ ਮੋਏ ਸਰੀਰ ਨੂੰ ਅੱਗ ਵਿਚ ਦਾਹ ਕਰਨਾ ਬਹੁਤ ਬੁਰਾ ਮੰਨਿਆ ਹੈ। ਕੂੰਨੇ ਹੇਠ ਬਾਲਣ ਦਾ ਭਾਵ ਹੈ ਕਿ ਕਿਸੇ ਕੰਮ ਤਾਂ ਆ ਜਾਏਗਾ।

ਇਸ ਸ਼ਲੋਕ ਦਾ ਸਿਖ ਸੰਤ ਅੰਤ੍ਰੀਵ ਭਾਵ ਇਹ ਲੈਂਦੇ ਹਨ ਕਿ ਜੇ ਕੋਈ ਆਪ ਆਪਣੇ ਹੰਕਾਰ ਨੂੰ ਦੂਰ ਨਾ ਕਰੇਗਾ ਤਾਂ ਦੁਨੀਆਂ ਦੇ ਦੁਖ ਤੇ ਕਲੇਸ਼, ਨਾਕਾਮਯਾਬੀਆਂ ਤੇ ਹਾਰਾਂ ਆਪੇ ਇਸ ਨੂੰ ਸਾੜੇ ਤੇ ਸੰਤਾਪ ਦੇ ਦੇਕੇ ਦੂਰ ਕਰਨਗੀਆਂ। ਅਥਵਾ ਜਨਮ ਮਰਨ ਇਕ ਕੂੰਨਾ ਹੈ ਤੇ ਪਸਚਾਤਾਪ ਅਗਨੀ ਹੈ॥੭੨॥

| ਮੂਲ | ਅਰਥ |
|---|---|
| **ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥ ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥ ੭੩ ॥** | ਫ਼ਰੀਦਾ! ਕਿਥੇ ਹਨ ਤੇਰੇ ਮਾਪੇ, ਜਿਨ੍ਹਾਂ ਨੇ ਤੈਨੂੰ ਜਣਿਆ ਸੀ? ਉਹ ਤੇਰੇ ਕੋਲੋਂ ਤੁਰ ਗਏ ਤੂੰ ਅਜੇ ਵੀ ਨਾ ਪਤੀਜਿਓਂ (ਕਿ ਤੂੰ ਬੀ ਮਰ ਜਾਣਾ ਹੈ)॥੭੩॥ |

**ਪਦਾਰਥ—** ਤੈਡੇ=ਤੇਰੇ। ਪਤੀਣੋਹਿ=ਪਤੀਜਿਆ।

**ਭਾਵਾਰਥ—** ਤੇਰੇ ਮਾਪੇ ਮਰ ਗਏ, ਉਨ੍ਹਾਂ ਦੀ ਮੌਤ ਨੂੰ ਦੇਖਕੇ ਨਿਸਚਾ ਨਹੀਂ ਕਰਦਾ ਕਿ ਉਸੀ ਪ੍ਰਕਾਰ ਤੂੰ ਬੀ ਮਰ ਜਾਏਂਗਾ। ਕਿਡਾ ਅਸਚਰਜ ਹੈ! ਤੂੰ ਅਜੇ ਬੀ ਗ਼ਾਫ਼ਲੀ ਵਿਚ ਹੈਂ ਕਿ ਮਾਨੋ ਕਦੇ ਮਰਨਾ ਹੀ ਨਹੀਂ॥੭੩॥

| ਮੂਲ | ਅਰਥ |
|---|---|
| **ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥ ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥ ੭੪ ॥** | ਫ਼ਰੀਦਾ! ਮਨ ਨੂੰ ਪੱਧਰਾ ਕਰ, ਟੋਏ (ਭਰ) ਤੇ ਟਿੱਬੇ ਢਾਹ। (ਫੇਰ ਤੇਰੇ) ਅੱਗੇ ਨਰਕ ਦੀ ਅੱਗ ਮੂਲੋਂ ਨਹੀਂ ਆਵੇਗੀ॥੭੪॥ |

**ਪਦਾਰਥ—** ਮੈਦਾਨ=ਪੱਧਰ। ਲਾਹਿ=ਉਤਾਰ, ਢਾਹ। ਦੋਜਕ=ਨਰਕ। ਭਾਹਿ=ਅੱਗ।

**ਭਾਵਾਰਥ—** ਮਨ ਵਿਚ ਹੰਕਾਰਾਦਿ ਟਿੱਬੇ ਹਨ ਤੇ ਕੁਟਲਤਾਈ ਆਦਿ ਟੋਏ ਹਨ, ਇਨ੍ਹਾਂ ਨੂੰ ਦੂਰ ਕਰ, ਤਦ ਤੂੰ ਨਰਕ ਤੋਂ ਬਚ ਰਹੇਂਗਾ॥੭੪॥

ਇਹ ਗਲ ਅਗਲੇ ਸ਼ਲੋਕ ਤੋਂ ਵਿਦਤ ਹੋ ਜਾਂਦੀ ਹੈ ਜੋ ਪੰਜਵੇਂ ਸਤਿਗੁਰੂ ਜੀ ਨੇ ਲਿਖਿਆ ਹੈ:-

| ਮੂਲ | ਅਰਥ |
|---|---|
| **ਮਹਲਾ ੫ ॥ ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥ ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥ ੭੫ ॥** | ਹੇ ਫ਼ਰੀਦ! ਅਕਾਲ ਪੁਰਖ ਸ੍ਰਿਸ਼ਟੀ ਵਿਚ ਹੈ ਤੇ ਸ੍ਰਿਸ਼ਟੀ ਅਕਾਲ ਪੁਰਖ ਵਿਚ ਵਸਦੀ ਹੈ, ਕਿਸ ਨੂੰ ਬੁਰਾ ਕਹੀਏ? ਜਦ ਤਿਸ ਦੇ ਬਗੈਰ ਕੋਈ ਹੈ ਹੀ ਨਹੀਂ॥੭੫॥ |

**ਪਦਾਰਥ—** ਖਾਲਕੁ=ਸ੍ਰਿਸ਼ਟੀ ਕਰਤਾ, ਅਕਾਲ ਪੁਰਖ। ਖਲਕ=ਸ੍ਰਿਸ਼ਟੀ।

**ਭਾਵਾਰਥ—** ਪਿਛਲੇ ਸ਼ਲੋਕ ਵਿਚ ਫ਼ਰੀਦ ਜੀ ਨੇ ਮਨ ਨੂੰ ਸਮ ਕਰਨੇ ਨੂੰ ਕਿਹਾ ਸੀ ਪਰ ਜਾਚ ਨਹੀਂ ਸੀ ਦੱਸੀ, ਗੁਰੂ ਜੀ ਇਕ ਸੁਗਮ ਤ੍ਰੀਕਾ ਇਸ ਸ਼ਲੋਕ ਵਿਚ ਦਸਦੇ ਹਨ ਅਤੇ ਇਕ ਉੱਚੀ ਦ੍ਰਿਸ਼ਟੀ ਦੇਂਦੇ ਹਨ ਕਿ ਜਿਸ ਨਾਲ ਮਨ ਛੇਤੀ ਤੇ ਸਦਾ ਲਈ ਮੈਦਾਨ ਵਾਂਙੂ ਸਮ ਅਵਸਥਾ ਵਿਚ ਆ ਜਾਵੇ। ਜਿਸ ਗੁਰੂ ਜੀ ਦੀ ਦਿਤੀ ਦ੍ਰਿਸ਼ਟੀ ਨਾਲ ਉਹ ਅਵਸਥਾ ਦ੍ਰਿੜ ਹੋ ਜਾਂਦੀ ਹੈ। ਫੇਰ ਇਹ

ਕਿਸੇ ਨੂੰ ਮੰਦਾ ਨਹੀਂ ਆਖਦਾ। ਯਥਾ:- **'ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥'**(ਸੋਰ:ਮ:੫-੬)

ਇਹ ਦ੍ਰਿਸ਼ਟੀ ਹੋ ਜਾਵੇ ਤਾਂ ਫੇਰ ਉਹ ਕਿਸੇ ਨੂੰ ਮੰਦਾ ਨਹੀਂ ਕਹਿੰਦਾ, ਹੰਕਾਰ ਦਾ ਟਿਬਾ ਜੋ ਅੰਦਰੋਂ ਢੈ ਚੁਕਾ ਹੈ। ਆਪ ਕਿਸੇ ਦੀ ਨਿੰਦਾ ਉਸਤਤਿ ਤੋਂ ਘਬਰਾਉਂਦਾ ਨਹੀਂ, ਅੰਦਰ ਟੋਏ ਪੈਣ ਦੀ ਗੁੰਜਾਇਸ਼ ਹੀ ਨਹੀਂ ਰਹੀ। ਜਦ ਸਭ ਵਿਚ ਖਾਲਕ ਵਜਾਪਕ ਹੋਣ ਦੀ ਦ੍ਰਿਸ਼ਟੀ ਬੱਝ ਗਈ ਹੈ ਤਾਂ ਪੂਰਨ ਸਮਤਾ ਆ ਗਈ ਹੈ।

ਫ਼ਰੀਦ ਜੀ ਪਿਛਲੇ ਸ਼ਲੋਕਾਂ ਵਿਚ ਮਾੜਿਆਂ ਨੂੰ ਮਾੜਾ ਤੇ ਸਿਰ ਕਪਣ ਤੇ ਕੁੰਨੇ ਹੇਠ ਜਲਾਉਣ ਜੋਗ ਕਹਿੰਦੇ ਆਏ ਸਨ, ਆਪ ਹੀ ਫੇਰ ਸਮ ਅਵਸਥਾ ਵਿਚ ਆ ਗਏ। ਗੁਰੂ ਜੀ ਨੇ ਉਚ ਦ੍ਰਿਸ਼ਟੀ ਦੇਕੇ ਉਸ ਅਵਸਥਾ ਦਾ ਦ੍ਰਿੜ ਆਸਰਾ ਤੇ ਸਦੈਵੀ ਵਸੀਲਾ ਦੱਸ ਦਿਤਾ ਹੈ॥੭੫॥

| ਮੂਲ | ਅਰਥ |
|---|---|
| **ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥ ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥ ੭੬ ॥** | ਫ਼ਰੀਦਾ! ਜਿਸ ਦਿਨ ਮੇਰਾ ਨਾੜੂ ਕੱਪਿਆ ਸਾਈ, ਜੇਕਰ (ਦਾਈ!) ਰਤਾ ਕੁ ਗਲ (ਬੀ) ਕੱਟ ਦੇਂਦੀਓਂ, ਤਾਂ ਐਨੇ ਵਖਤ ਨਾ ਪੈਂਦੇ ਤੇ ਨਾ ਐਨੇ ਦੁਖ ਸਹਿਣੇ ਪੈਂਦੇ॥੭੬॥ |

**ਪਦਾਰਥ—** ਨਾਲਾ=ਨਾੜੂ। ਕਪਿਆ=ਕੱਟਿਆ। ਕਪਹਿ=ਕੱਪ ਦੇਂਦੀ। ਕਪਹਿਂ=ਕੱਪ ਦੇਂਦੀਓਂ। ਚੁਖ=ਰਤਾਕੁ। ਮਾਮਲੇ=ਵਖ਼ਤ।

**ਭਾਵਾਰਥ—** ਜਦ ਜਗਿਆਸੂਆਂ ਦਾ ਮਨ ਘਾਲਾਂ ਘਾਲਦਿਆਂ ਤੇ ਸੰਜਮ ਕਰਦਿਆਂ ਬੀ ਵਿਕਾਰਾਂ ਵਲ ਜਾਏ ਤਦ ਪਰਮ ਦੁਖੀ ਹੋ ਮੌਤ ਨੂੰ ਯਾਦ ਕਰਦੇ ਹਨ। ਫ਼ਰੀਦ ਜੀ ਘਾਬਰਕੇ ਕਹਿੰਦੇ ਹਨ ਹੇ ਦਾਈ! ਨਾੜੂ ਦੀ ਥਾਂ ਜੇ ਗਲ ਕੱਟ ਦੇਂਦੀਓਂ, ਸਰੀਰ ਅੰਤ ਹੋ ਜਾਂਦਾ ਤਾਂ ਕਿਉਂ ਦੁੱਖ ਪੈਂਦੇ। ਮੁਰਸ਼ਿਦ ਧਾਰਕੇ ਸੂਫ਼ੀ ਤ੍ਰੀਕਿਆਂ ਵਿਚ ਜੋ ਮੁਸ਼ਕਲਾਂ, ਜ਼ੁਹਦ; ਸੰਜਮ, ਸਾਧਨ ਤੇ ਪ੍ਰਹੇਜ਼ ਕਰਦਿਆਂ ਤੇ ਖ਼ਿਦਮਤਾਂ ਸਿਰੇ ਚਾੜ੍ਹਦਿਆਂ ਪੇਸ਼ ਆਉਂਦੀਆਂ ਹਨ, ਫੇਰ ਸੰਸਾਰ ਦੀਆਂ ਮੁਸ਼ਕਲਾਂ ਪੈਂਦੀਆਂ ਹਨ, ਓਹ ਇਤਨੀਆਂ ਸਖ਼ਤ ਹੁੰਦੀਆਂ ਹਨ ਕਿ ਬਾਜ਼ੇ ਵੇਲੇ ਉਦਾਸ ਕਰ ਦੇਂਦੀਆਂ ਹਨ। ਗੁਰੂ ਜੀ ਨੇ ਜੋ ੭੫ਵਾਂ ਸ਼ਲੋਕ ਇਸ ਤੋਂ ਉਪਰ ਰਖਿਆ ਹੈ, ਸੋ ਇਸ ੭੬ਵੇਂ ਪਰ ਬੀ ਹਾਵੀ ਹੈ ਕਿ ਖ਼ਾਲਕ ਤੇ ਨਜ਼ਰ ਲੈ ਜਾਓ, ਇਹ ਖਲਕਤ ਦੇ ਵਿਚ ਹੈ, ਖਲਕਤ ਓਸ ਵਿਚ ਹੈ। ਮੰਦਾ ਕਿਸੇ ਨੂੰ ਨਾ ਕਹੋ, ਨਾ ਮਾੜਿਆਂ ਲੋਕਾਂ ਨੂੰ ਨਾ ਆਪ ਨੂੰ; ਕਿਉਂਕਿ ਆਪ ਬੀ ਤਾਂ ਖ਼ਾਲਕ ਵਿਚ ਹੋ। ਜਦ ਦ੍ਰਿਸ਼ਟੀ ਖ਼ਾਲਕ ਵਿਚ ਗਈ ਤਾਂ ਦਾਈ ਨੂੰ ਉਲਾਂਭਾ ਕਿਉਂ? ਜੋ ਕੁਛ ਵਰਤ ਰਿਹਾ ਹੈ ਖ਼ਾਲਕ ਵਰਤਾ ਰਿਹਾ ਹੈ। ਉਸ ਨਾਲ ਜੁੜ ਜਾਓ ਤੇ ਉਚ ਦ੍ਰਿਸ਼ਟ ਹੋਕੇ ਸੁਖੀ ਹੋ ਜਾਓ। ਜਦ ਖ਼ਾਲਕ ਨਾਲ ਜੁੜਕੇ ਸੁਖੀ ਹੋ ਜਾਓਗੇ ਤਾਂ ਦਾਈ ਨੂੰ ਉਲਾਂਭਾ ਦੇਣ ਤੇ ਨਿੱਕੇ ਹੁੰਦੇ ਮਰਨ ਦੀ ਭਾਵਨਾ ਹੀ ਨਾ ਉਪਜੇਗੀ॥੭੬॥

| ਮੂਲ | ਅਰਥ |
|---|---|
| **ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥ ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥੭੭॥** | ਓਹ ਦੰਦ, ਪੈਰ, ਨੇਤਰ, ਕੰਨ (ਸਭ) ਨਿਕਾਰੇ ਹੋ ਗਏ (ਜੋ ਅਤਿ ਲੋੜੀਂਦੇ ਸਨ)। (ਇਹ ਦੇਖ) ਸਰੀਰ ਨੇ ਢਾਹ ਮਾਰੀ (ਕਿ ਹਾਇ ਮੇਰੇ) ਓਹ ਪਿਆਰੇ ਤੁਰ ਗਏ॥੭੭॥ |

**ਪਦਾਰਥ—** ਚਬਣ=ਦੰਦ। ਚਲਣ=ਪੈਰ। ਰਤੰਨ=ਨੇਤ੍ਰ। ਸੁਣੀਅਰ=ਕੰਨ। ਬਹਿ ਗਏ=ਬੈਠ ਗਏ, ਕੰਮ ਕਰਨੋਂ ਰਹਿ ਗਏ, ਨਿਕਾਰੇ ਹੋ ਗਏ। ਹੇੜੇ=ਸਰੀਰ ਨੇ। ਮੁਤੀ=ਮਾਰੀ। ਧਾਹ=ਢਾਹ। ਜਾਨੀ=ਪਿਆਰੇ।

**ਭਾਵਾਰਥ—** ਬੁਢੇਪਾ ਆ ਗਿਆ, ਸਰੀਰ ਦੇ ਅੰਗ ਸਿਥਲ ਹੋ ਗਏ, ਹੁਣ ਸਰੀਰ ਪ੍ਰਤੀਤ ਕਰ ਰਿਹਾ ਹੈ ਕਿ ਜਦ ਪਜਾਰੇ ਅੰਗ ਸਿਥਲ ਹੋ ਗਏ ਹਨ ਤਾਂ ਮੈਂ ਕਿੰਨਾ ਕੁ ਚਿਰ ਤੱਗਣਾ ਹੈ॥੭੭॥

| ਮੂਲ | ਅਰਥ |
|---|---|
| **ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥ ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥ ੭੮ ॥** | ਫ਼ਰੀਦਾ! ਬੁਰੇ ਦਾ ਭਲਾ ਕਰ ਤੇ ਮਨ ਵਿਚ ਗੁਸਾ ਨਾ ਲਿਆ (ਤਾਂ ਜੋ ਤੇਰੀ) ਦੇਹ ਨੂੰ ਰੋਗ ਨਾ ਲਗੇ (ਅਰ) ਸਭ ਕੁਝ ਪੱਲੇ ਪ੍ਰਾਪਤ ਹੋਵੇ॥੭੮॥ |

**ਪਦਾਰਥ—** ਹਢਾਇ=ਲਿਆ, ਧਾਰਨ ਕਰ। ਦੇਹੀ=ਦੇਹ ਨੂੰ।

**ਭਾਵਾਰਥ—** ਬੁਰੇ ਦਾ ਭਲਾ ਕਰਨਾ ਉਚਿਤ ਹੈ, ਇਸ ਦਾ ਗੁਣ ਦੱਸਦੇ ਹਨ ਕਿ ਰੋਗ ਤੋਂ ਬਚ ਰਹੇਂਗਾ, ਕਿਉਂਕਿ ਕ੍ਰੋਧ ਕਰਨ ਤੇ ਸ਼ਰੀਰ ਰੋਗੀ ਹੋ ਜਾਂਦਾ ਹੈ। ਜੈਸੇ ਗੁਰਵਾਕ ਹੈ, '**ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥**'(ਰਾਮ:ਦ:ਓ-੧੮) ਦੂਸਰਾ ਗੁਣ ਇਹ ਹੋਵੇਗਾ ਕਿ ਤੇਰੇ ਪੱਲੇ ਸਭ ਕੁਝ ਪਏਗਾ। ਇਸ ਦਾ ਭਾਵ ਇਹ ਹੈ ਕਿ ਪਰਮਾਰਥਕ ਸੁਖ ਸਾਰੇ ਪ੍ਰਾਪਤ ਹੋਣਗੇ। ਬ੍ਰਿਤੀ ਜਦ ਕ੍ਰੋਧਾਕਾਰ ਹੋ ਜਾਂਦੀ ਹੈ, ਤਦ ਆਸੁਰੀ ਸੰਪਦਾ ਦਾ ਪ੍ਰਵੇਸ਼ ਹੋ ਜਾਂਦਾ ਹੈ। ਮਲਿਨ ਅਤਹਕਰਣ ਵਿਚ ਕੋਈ ਪਰਮਾਰਥਕ ਸੁਖ ਨਹੀਂ ਠਹਿਰ ਸਕਦਾ, ਪਰ ਜੇ ਮਨ ਖਿਮਾ ਧਾਰਨ ਕਰਕੇ ਸ਼ਾਂਤੀ ਵਿਚ ਰਹੇ, ਤਦ ਹਰ ਪ੍ਰਕਾਰ ਦਾ ਮਾਨਸਿਕ ਸੁਖ ਜੋ ਅੰਦਰ ਪ੍ਰਵੇਸ਼ ਕਰੇ ਅੰਦਰੇ ਟਿਕਦਾ ਹੈ॥੭੮॥

| ਮੂਲ | ਅਰਥ |
|---|---|
| **ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ॥ ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥ ੭੯ ॥** | ਫ਼ਰੀਦਾ! ਦੁਨੀਆਂ ਸੁੰਦਰ ਬਾਗ ਹੈ, (ਉਸ ਵਿਚ) ਪੰਛੀ ਸਮੂਹ (ਜੀਵ) ਪ੍ਰਾਹੁਣਾ ਹੈ, ਸਵੇਰ ਵਾਲੀ ਨੌਬਤ ਵੱਜ ਪਈ ਹੈ (ਹੁਣ) ਟੁਰਨੇ ਦਾ ਆਹਰ ਕਰੋ॥੭੯॥ |

**ਪਦਾਰਥ—** ਪੰਖ=ਪੰਛੀਆਂ ਦਾ ਸਮੂਹ। ਸਾਰੇ ਪੰਛੀ। ਸੁਹਾਵਾ=ਸੁੰਦਰ। ਨਉਬਤਿ=ਵਾਜਾ, ਨਗਾਰਾ। ਸੁਬਹ=ਸਵੇਰ। ਸਾਜੁ=ਆਹਰ, ਸਾਮਾਨ।

**ਭਾਵਾਰਥ**— ਦੁਨੀਆਂ ਵਿਚ ਜੀਵ ਪਰਾਹੁਣਾ ਹੈ, ਕਿਉਂਕਿ ਸਦੀਵ ਐਥੇ ਨਹੀਂ ਰਹਿਣਾ। ਨੌਬਤ ਵੱਜੀ ਦਾ ਭਾਵ ਇਹ ਹੈ ਕਿ ਜਨਮ ਤੋਂ ਹੀਂ ਮਰਨਾ ਸੁਣਦੇ ਹਾਂ, ਇਸ ਲਈ ਚਾਹੀਦਾ ਹੈ ਕਿ ਤੁਰਨੇ ਦਾ ਬੰਦੋਬਸਤ ਕੀਤਾ ਜਾਵੇ।

ਅਗੇ ਜਦ ਕਾਫ਼ਲੇ ਬਣਕੇ ਸਫ਼ਰ ਕਰੀਦੇ ਸਨ ਤਾਂ ਪਹਿਲੋਂ ਸਵੇਰੇ ਨੌਬਤ ਵਜਿਆ ਕਰਦੀ ਸੀ, ਇਹ ਸੁਣਕੇ ਸਾਰੇ ਮੁਸਾਫ਼ਰ ਤੁਰਨ ਦੀ ਤਿਆਰੀ ਕਰਦੇ ਸਨ। ਪਰ ਅਸਲ ਭਾਵ ਇਹ ਲੱਗਦਾ ਹੈ ਕਿ ਸਵੇਰ ਤੋਂ ਭਾਵ ਬੁਢੇਪਾ ਹੈ, ਜਦੋਂ ਵਾਲ ਚਿੱਟੇ ਹੋ ਜਾਂਦੇ ਹਨ, ਕਿਉਂਕਿ ਰਾਤ ਨੂੰ ਜੁਆਨੀ ਅਰ ਸਵੇਰ ਨੂੰ ਬੁਢੇਪੇ ਨਾਲ ਅਕਸਰ ਉਪਮਾ ਦਿੰਦੇ ਹਨ। ਨੌਬਤ ਇਹ ਕਿ ਬੁਢਾਪਾ ਆਉਂਦਿਆਂ ਹੀ ਆਮ ਮੁਹਾਵਰੇ ਵਿਚ ਕਹਿੰਦੇ ਹਨ ਕਿ ਹੁਣ ਤਾਂ ਕੋਈ ਦਿਨ ਦੀ ਗੱਲ ਬਾਕੀ ਹੈ। ਕਈ ਵੇਰ ਚਿੱਟੇ ਵਾਲਾਂ ਨੂੰ ਜਮਰਾਜ ਦਾ ਸੱਦਾ ਆਖਦੇ ਹਨ। ਬੁਢਾਪਾ ਆ ਗਿਆ ਅਰ ਇਹ ਅਵਾਜਾ ਹੋ ਗਿਆ ਕਿ ਮੌਤ ਨੇੜੇ ਹੈ। '**ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ॥**'(ਸ:ਫਰੀ-੯੬) ਹੁਣ ਤਾਂ ਆਹਰ ਅੱਗੇ ਦਾ ਕਰੋ॥੭੯॥

| ਮੂਲ | ਅਰਥ |
|---|---|
| **ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥ ਜਿੰਨ੍ਾ ਨੈਣ ਨੰਦ੍ਰਾਵਲੇ ਤਿੰਨ੍ਾ ਮਿਲਣੁ ਕੁਆਉ ॥ ੮੦ ॥** | ਫ਼ਰੀਦਾ! ਰਾਤ ਨੂੰ ਕਸਤੂਰੀ ਵੰਡੀਦੀ ਹੈ (ਪਰ) ਸੁਤਿਆਂ ਨੂੰ ਹਿੱਸਾ ਬੀ ਨਹੀਂ ਮਿਲਦਾ। ਹਾਂ, ਜਿਨ੍ਹਾਂ ਦੇ ਨੇਤ੍ਰ ਨਿੰਦ੍ਰਾਵਲੇ ਹੋਣ, ਉਨ੍ਹਾਂ ਨੂੰ ਕਿਕੁਰ (ਕੁਛ) ਮਿਲੇ॥੮੦॥ |

**ਪਦਾਰਥ**— ਕਥੂਰੀ=ਕਸਤੂਰੀ। ਭਾਉ=੧. ਭਾਉ=ਭਾਗ, ਹਿੱਸਾ। ੨. ਸੁਗੰਧੀ। ਕੁਆਉ=ਕਿਉਂ ਕਰ। (ਅ) ਬੁਲਾਕੇ, ਸੱਦ ਮਾਰਕੇ।

**ਭਾਵਾਰਥ**— ਰਾਤ ਨੂੰ ਮਹਾਤਮਾਂ ਲੋਕ ਏਕਾਂਤ ਕਰਕੇ ਭਜਨ ਵਿਚ ਏਕਾਗਰ ਚਿਤ ਹੋ ਲਗਦੇ ਹਨ। ਉਸ ਵੇਲੇ ਦੇ ਆਨੰਦ ਨੂੰ ਕਸਤੂਰੀ ਕਹਿੰਦੇ ਹਨ, ਪਰ ਇਹ ਕੇਵਲ ਜਾਗਦਿਆਂ ਨੂੰ ਪ੍ਰਾਪਤ ਹੁੰਦੀ ਹੈ। ਜੋ ਸੌਂ ਜਾਂਦੇ ਹਨ, ਉਨ੍ਹਾਂ ਨੂੰ ਤਾਂ ਇਸ ਦੀ ਸੁਗੰਧੀ ਨਹੀਂ ਲੱਝਦੀ। 'ਭਾਉ' ਦਾ ਅਰਥ ਸੁਗੰਧੀ ਲੈਂਦੇ ਹਨ, ਪਰ ਸੰਪ੍ਰਦਾ ਵਿਚ ਇਸ ਦਾ ਅਰਥ ਸੰਸਕ੍ਰਿਤ 'ਭਾਗ' ਦਾ ਪੰਜਾਬੀ ਰੂਪ ਬੀ ਲੈਂਦੇ ਹਨ। ਜੋ ਗਾਲਬਨ ਪ੍ਰਾਕ੍ਰਿਤ ਪਦ 'ਭਾਅ' ਤੋਂ ਬਣਿਆ ਸਮਝਿਆ ਜਾਵੇ ਤਾਂ ਠੀਕ ਹੈ; ਕਿਉਂਕਿ ਪ੍ਰਾਕ੍ਰਿਤ ਦੇ ਪਦ 'ਭਾਉ' ਦਾ ਅਰਥ ਭਾਗ ਯਾ ਹਿੱਸਾ ਨਹੀਂ ਹੈ; ਪਰ ਪ੍ਰਾਕ੍ਰਿਤ ਪਦ 'ਭਾਅ' ਦਾ ਅਰਥ ਭਾਗ ਯਾ ਹਿੱਸਾ ਹੈ ਤੇ ਬਾਬਾ ਫ਼ਰੀਦ ਜੀ ਦਾ ਪਦ 'ਭਾਉ' ਇਸੇ 'ਭਾਅ' ਤੋਂ ਬਣਿਆ ਹੋਸੀ।

**ਅੰਤ੍ਰੀਵ ਅਰਥ**-ਰਾਤ=ਅਵਸਥਾ, ਉਮਰਾ। ਕਥੂਰੀ=ਭਗਤੀ। ਨੀਂਦ=ਅਵਿਦਜਾ। ਭਗਤੀ ਵੰਡੀ ਜਾ ਰਹੀ ਹੈ, ਮਾਨੁਖ ਦੀ ਸਾਰੀ ਉਮਰਾ ਵਿਚ ਇਹ ਪ੍ਰਾਪਤ ਹੋ ਸਕਦੀ ਹੈ, ਪਰ ਅਵਿਦਜਾ ਵਿਚ ਜੋ ਜੀਵ ਹਨ ਉਨ੍ਹਾਂ ਨੂੰ ਨਹੀਂ ਮਿਲਦੀ।

ਕਈ ਸਜਣ ਇਸ ਸ਼ਲੋਕ ਦੇ ਅਰਥ ਵਿਚ ਤਿੰਨ ਅਵਸਥਾਂ ਲੈਂਦੇ ਹਨ, ਇਕ ਜਾਗਣ ਵਾਲਿਆਂ ਦੀ, ਜਿਨ੍ਹਾਂ ਨੂੰ ਕਸਤੂਰੀ ਮਿਲਦੀ ਹੈ। ਦੂਜੀ ਸੌਣ ਵਾਲਿਆਂ ਦੀ, ਜਿਸ ਵਿਚ ਕੁਝ ਨਹੀਂ

ਮਿਲਦਾ। ਤੀਸਰੀ ਨਿੰਦ੍ਰਾਵਲੀ, ਜਾਗੋ ਮੀਟੇ ਦੀ, ਉਨ੍ਹਾਂ ਨੂੰ (ਕੁਆਉ[1]) ਅਵਾਜ਼ ਪੈਂਦੀ ਹੈ ਕਿ ਲਵੋ ਭਾਵ ਪਹਿਲੀ ਅਵਸਥਾ ਤਾਂ ਇਕਾਗਰ ਚਿਤ ਦੀ ਹੈ, ਦੂਜੀ ਅਵਸਥਾ ਮੂੜ ਦੀ ਹੈ ਤੇ ਤੀਸਰੀ ਵਿਖਜਪਤ ਦੀ, ਜਿਸ ਵਿਚ ਕਿਸੇ ਕਿਸੇ ਵੇਲੇ ਨੀਂਦ ਆ ਗਈ, ਕਿਸੇ ਵੇਲੇ ਜਾਗਕੇ ਇਕਾਗਰ ਹੋ ਗਿਆ।

**ਵਿਖਜਪਤ**— ਕਦੀ ਉਖੜੀ ਹੋਈ ਕਦੀ ਲੱਗੀ ਹੋਈ ਅਵਸਥਾ ਹੁੰਦੀ ਹੈ। ਕਦੇ ਚਿੱਤ ਲੱਗ ਗਿਆ, ਕਦੇ ਨਾ ਲਗਾ। ਆਵਾਜ਼ ਦਾ ਭਾਵ ਹੈ ਜੋ ਆਪਣੇ ਅੰਤਹਕਰਣ ਵਿਚੋਂ ਭੈ ਉਠਦਾ ਹੈ ਕਿ ਮੈਂ ਕੀ ਕਰ ਰਿਹਾ ਹਾਂ, ਫੇਰ ਤਮੋ ਗੁਣ ਦਬਾ ਲੈਂਦਾ ਤੇ ਨੀਂਦਰ ਆ ਜਾਂਦੀ ਹੈ॥੮੦॥

| ਮੂਲ | ਅਰਥ |
|---|---|
| **ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥ ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥ ੮੧ ॥** | ਫ਼ਰੀਦਾ! ਮੈਂ ਜਾਣਿਆਂ ਸੀ ਕਿ ਮੈਨੂੰ ਹੀ ਦੁੱਖ ਹੈ (ਪਰ) ਦੁਖ ਸਾਰੇ ਜੱਗ ਵਿਚ ਹੈ; (ਅਤੇ) ਜਦ ਵਿਚਾਰ ਕਰਕੇ ਦੇਖਿਆ ਤਾਂ ਘਰ ਘਰ ਇਹੋ ਅੱਗ (ਦ੍ਰਿੱਸੀ)॥੮੧॥ |

**ਪਦਾਰਥ**— ਕੂ=ਨੂੰ। ਸਬਾਇਐ=ਸਾਰੇ (ਜਗ) ਵਿਚ। ਊਚੇ ਚੜ੍ਹਿਕੇ=ਵਿਚਾਰ ਕਰਕੇ।

**ਭਾਵਾਰਥ**— ਦੁਖ ਸਾਰੇ ਜਗਤ ਵਿਚ ਹੈ, ਹਰੇਕ ਨੂੰ ਆਪੋ ਆਪਣੀ ਭਾਂਤ ਦਾ ਦੁਖ ਹੈ। ਪਰ ਹਰ ਕੋਈ ਸਮਝਦਾ ਹੈ ਕਿ ਮੈਂ ਹੀ ਦੁਖੀ ਹਾਂ। ਫ਼ਰੀਦ ਜੀ ਦੱਸਦੇ ਹਨ ਕਿ ਗਹੁ ਨਾਲ ਤਕੋਗੇ ਤਾਂ ਤੁਸਾਨੂੰ ਹਰ ਕੋਈ ਦੁਖੀ ਦਿਸੇਗਾ। ਮੈਂ ਵੀਚਾਰ ਦ੍ਰਿਸ਼ਟੀ ਨਾਲ ਏਹ ਗਲ ਤੱਕੀ ਹੈ ਕਿ ਹਰ ਜੀਵ ਦੁਖਾਂ ਦੇ ਸੰਤਾਪ ਨਾਲ ਤਪਤ ਹੋ ਰਿਹਾ ਹੈ॥੮੧॥

ਇਸ ਦੁਖੀ ਦਸ਼ਾ ਦਾ ਇਲਾਜ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੱਸਦੇ ਹਨ:-

| ਮੂਲ | ਅਰਥ |
|---|---|
| **ਮਹਲਾ ੫ ॥ ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥ ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥ ੮੨ ॥** | ਹੇ ਫ਼ਰੀਦ! ਧਰਤੀ ਸੁਖਦਾਇਕ ਹੈ, (ਪਰ ਇਸ) ਵਿਚ ਬਾਗ਼ ਵਿਹੁਲਾ (ਲੱਗ ਪਿਆ) ਹੈ। (ਪਰ) ਜੋ ਪੁਰਖ ਗੁਰੂ ਨੇ ਵਡਿਆ ਲਏ ਹਨ ਉਨ੍ਹਾਂ ਨੂੰ (ਇਸ ਦੁਖ ਰੂਪ ਅਗਨੀ ਦਾ) ਸੇਕ ਨਹੀਂ ਲੱਗਦਾ॥੮੨॥ |

**ਪਦਾਰਥ**— ਭੂਮਿ=ਭੂਮੀ, ਪ੍ਰਿਥਵੀ। ਰੰਗਾਵਲੀ[2]=ਸੁਖਦਾਇਕ। ਵਿਸੂਲਾ=ਵਿਹੁਲਾ। ੨. ਸੂਲਾਂ ਵਾਲਾ। ਪੀਰ=ਗੁਰੂ। ਨਿਵਾਜਿਆ=ਵਡਿਆਇਆ। ਅੰਚ=ਅੱਗ, ਸੇਕ, ਭਾਵ ਦੁਖ।

**ਭਾਵਾਰਥ**— ਸਰੀਰ ਸੁਖਦਾਇਕ ਚੀਜ਼ ਹੈ, ਇਹ ਐਸੀ ਧਰਤੀ ਹੈ ਜਿਸ ਵਿਚ ਚੰਗੇ ਪਦਾਰਥ ਉਗਾਏ ਜਾ ਸਕਦੇ ਹਨ, ਭਾਵ ਭਗਤੀ ਆਦਿ ਸਰੀਰ ਦੇ ਆਸਰੇ ਹੀ ਨਿਭ ਸਕਦੇ ਹਨ। ਇਹ ਸਰੀਰ ਸ਼ੁਭ ਗੁਣਾਂ ਦੇ ਵਾਧੇ ਲਈ ਐਉਂ ਹੈ, ਜਿੱਕੁਰ ਚੰਗੀ ਧਰਤੀ ਚੰਗੇ ਬਾਗ਼ ਲਈ। ਪਰ ਇਸ ਵਿਚ ਵਿਸ਼ੇ ਵਾਸ਼ਨਾ ਦਾ ਜ਼ਹਿਰੀਲਾ ਯਾ ਵਿਹੁਲਾ ਬਾਗ਼ ਉਗ ਪਿਆ ਹੈ, ਉਸ ਤੋਂ ਦੁਖ ਪੈਦਾ ਹੁੰਦਾ ਹੈ, ਤਦ ਸਾਰਾ

---

੧. ਰੰਗ, ਸੰਸਕ੍ਰਿਤ ਵਿਚ ਆਨੰਦ ਨੂੰ ਕਹਿੰਦੇ ਹਨ, ਰੰਗਾਵਲੀ=ਆਨੰਦ ਵਾਲੀ, ਸੁਖ ਵਾਲੀ।

੨. ਕੁਆਉ ਦਾ ਅਰਥ ਸੱਦ ਯਾ ਬੁਲਾਵਾ ਕਰਕੇ ਇਹ ਭਾਵ ਕੱਢਦੇ ਹਨ। ਇਉਂ ਇਸ ਸ਼ਲੋਕ ਦਾ ਭਾਵ ਸ਼ਲੋਕ ੧੧੩ ਨਾਲ ਜਾ ਮਿਲਦਾ ਹੈ ਜੋ ਮ:੧ ਦਾ ਸਹੀ ਹੁੰਦਾ ਹੈ।

ਸੰਸਾਰ ਤੈਨੂੰ ਦੁਖ ਰੂਪ ਦਿੱਸਿਆ ਹੈ, ਪਰ ਇਸ ਅੱਗ ਤੋਂ ਬਚਣ ਦਾ ਰਸਤਾ ਇਹ ਹੈ ਕਿ ਸਤਿਗੁਰਾਂ ਦੀ ਚਰਨੀਂ ਲੱਗ, ਕਿਉਂਕਿ ਜਿਸ ਪੁਰ ਸਤਿਗੁਰਾਂ ਦੀ ਮਿਹਰ ਹੋ ਜਾਵੇ, ਉਨ੍ਹਾਂ ਦੇ ਅੰਦਰੋਂ ਵਿਹੁਲੇ ਬੂਟੇ ਪੁਟੇ ਜਾਂਦੇ ਹਨ, ਤੇ ਉਨ੍ਹਾਂ ਨੂੰ ਅੱਗ ਦਾ ਸੇਕ ਨਹੀਂ ਲੱਗਦਾ ਭਾਵ ਸੰਤਾਪ ਨਹੀਂ ਹੁੰਦਾ; ਗੁਰੂ ਅਰਜਨ ਦੇਵ ਜੀ ਦਾ ਵਾਕ ਹੈ:- **'ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ।'**(ਸੁਖਮਨੀ-੧) ਸੋ ਦੁਖ ਰੂਪੀ ਅੱਗ ਜੋ ਘਰ ਘਰ ਹੈ, ਉਸ ਦਾ ਇਲਾਜ ਪ੍ਰਭੂ ਦਾ ਸਿਮਰਨ ਹੈ ਤੇ ਪ੍ਰਭੂ ਦਾ ਸਿਮਰਨ ਗੁਰੂ ਕੀ ਮਿਹਰ ਨਾਲ ਮਿਲਦਾ ਹੈ। ਸੋ ਗੁਰੂ ਦੀ ਮਿਹਰ ਦਾ ਪਾਤ੍ਰ ਬਣਨਾ ਚਾਹੀਏ ਜੋ ਗੁਰੂ ਨਿਵਾਜ ਲਵੇ॥੮੨॥

| ਮੂਲ | ਅਰਥ |
|---|---|
| **ਮਹਲਾ ੫ ॥ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥ ਵਿਰਲੇ ਕੇਈ ਪਾਈਅਨਿ੍ ਜਿੰਨ੍ਾ ਪਿਆਰੇ ਨੇਹ ॥ ੮੩ ॥** | ਹੇ ਫ਼ਰੀਦ! ਅਵਸਥਾ ਸੁਹਣੀ (ਜੁਆਨੀ ਵਾਲੀ ਹੋਵੇ) ਨਾਲ ਸੁੰਦਰ ਦੇਹ (ਹੋਵੇ), (ਫੇਰ) ਜਿਨ੍ਹਾਂ ਦਾ ਪਿਆਰੇ (ਪਰਮੇਸ਼ੁਰ) ਨਾਲ ਪ੍ਰੇਮ ਹੋਵੇ (ਐਸੇ) ਕੋਈ ਵਿਰਲੇ ਲੱਝਦੇ ਹਨ॥੮੩॥ |

**ਪਦਾਰਥ**— ਸੁਹਾਵੜੀ=੧. ਸੁਹਾਉ ਵਾਲੀ, ਭਾਵ ਜੋਬਨ ਜੁਆਨੀ ਵਾਲੀ। ੨. ਸੁਖਾਂ ਵਾਲੀ, ਪ੍ਰਸੰਨਤਾ ਦੇਣ ਵਾਲੀ। ਸੁਵੰਨੜੀ=ਸੁੰਦਰ। ਨੇਹ=ਪ੍ਰੇਮ।

**ਭਾਵਾਰਥ**— ਪ੍ਰਸੰਨ ਕਰਨੇ ਵਾਲੀ ਸੁਖਦਾਈ ਸੁਹਣੀ ਜੁਆਨੀ ਉਮਰ ਉਹ ਹੈ ਜਿਸ ਵਿਚ ਸੁਖ ਪੂਰਬਕ ਦਿਨ ਬੀਤਣ, ਸਰੀਰ ਅਰੋਗ ਰਹੇ, ਖਾਣ ਪੀਣ ਦੀ ਚਿੰਤਾ ਨਾ ਹੋਵੇ, ਕਿਉਂਕਿ ਇਹ ਵਿਸ਼ਿਆਕਾਰ ਕਰਨ ਦਾ ਵਡਾ ਹੇਤੂ ਹੋਇਆ ਕਰਦਾ ਹੈ। ਐਸੇ ਸੁਖਾਂ ਨੂੰ ਪਾਕੇ ਕੋਈ ਵਿਰਲਾ ਹੋਊ, ਜਿਸ ਨੂੰ ਰੱਬ ਯਾਦ ਹੋਊ, ਨਹੀਂ ਤਾਂ ਸਾਰੇ ਵਿਕਾਰਾਂ ਵਿਚ ਪੈ ਜਾਂਦੇ ਹਨ ਤੇ ਰਬ ਵਲੋਂ ਗ਼ਾਫ਼ਲ ਹੋ ਜਾਂਦੇ ਹਨ, ਇਸ ਉਮਰੇ ਤੇ ਇਸ ਹਾਲ ਵਿਚ ਜੋ ਰੱਬ ਦੇ ਪਿਆਰ ਵਿਚ ਲਗ ਪੈਣ ਉਹ ਵਿਰਲੇ ਹੁੰਦੇ ਹਨ। ਭਾਵ ਹੈ ਕਿ ਇਸੇ ਉਮਰੇ ਲਗੇ।

ਉਪਦੇਸ਼ ਇਹ ਹੈ ਕਿ ਦੁਖਾਂ ਦਾ ਕਾਰਣ ਵਿਸ਼ੇ ਵਿਕਾਰ ਹਨ ਜੋ ਜੁਆਨੀ ਵਿਚ ਲਗ ਪੈਂਦੇ ਹਨ, ਪਰ ਜੋ ਗੁਰੂ ਦੇ ਕ੍ਰਿਪਾ ਪਾਤ੍ਰ ਹੋਏ ਤੇ ਵਾਹਿਗੁਰੂ ਜੀ ਦੇ ਪ੍ਰੇਮ ਵਿਚ ਲਗ ਪਏ ਓਹ ਬਚ ਰਹੇ; ਪਰ ਦੱਸਦੇ ਹਨ ਕਿ ਐਸੇ ਪੁਰਖ ਵਿਰਲੇ ਹਨ। 'ਪਾਈਅਨਿ੍' ਕਹਿਣ ਤੋਂ ਪਤਾ ਲਗਾ ਕਿ ਪਹਿਲੀ ਤੁਕ ਵਿਚ ਫ਼ੁਰਮਾ ਰਹੇ ਹਨ ਕਿ ਉਮਰ ਜੁਆਨੀ ਦੀ ਹੋਵੇ, ਦੇਹ ਸੁਹਣੀ ਅਰੋਗ ਹੋਵੇ, ਫੇਰ ਵਿਕਾਰ ਨਾਂ ਹੋਣ, ਐਸੇ ਪੁਰਖ ਵਿਰਲੇ ਪਾਈਦੇ ਹਨ॥੮੩॥

| ਮੂਲ | ਅਰਥ |
|---|---|
| **ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥ ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥ ੮੪ ॥** | ਹੇ ਵਹਿਣ! ਤੂੰ ਕਿਨਾਰੇ ਨਾ ਢਾਹ, (ਕਿਉਂਕਿ) ਤੈਨੂੰ ਵੀ ਲੇਖਾ ਦੇਣਾ ਪਵੇਗਾ। ਜਿਧਰ ਰੱਬ ਦੀ ਰਜ਼ਾ (ਇੱਛਾ) ਹੋਵੇ, ਵਹਿਣ ਵੀ ਉਧਰ ਰਸਤਾ ਕਰਦਾ ਹੈ॥੮੪॥ |

**ਪਦਾਰਥ**— ਕੰਧੀ=ਕਿਨਾਰਾ। ਵਹਣ=ਪ੍ਰਵਾਹ। ਗੰਉ=ਤੁਰਨਾ, ਰਸਤਾ।

**ਭਾਵਾਰਥ**— ਜਾਪਦਾ ਹੈ ਕਿ ਇਹ ਸ਼ਲੋਕ ਇਕ ਵਾਕਜਾ ਪਰਥਾਇ ਉਚਾਰਿਆ ਗਿਆ ਹੈ, ਇਹ ਕਥਾ ਬੀ ਦਾਨੇ ਕਰਦੇ ਹਨ ਕਿ ਇਕ ਦਰਿਆ ਨੇ ਢਾਹ ਲਾਈ, ਨੇੜੇ ਇਕ ਪਿੰਡ ਸੀ, ਉਸ ਪਿੰਡ ਦੇ ਰੁੜ੍ਹ ਜਾਣੇ ਦਾ ਡਰ ਪੈ ਗਿਆ, ਸੋ ਉਥੋਂ ਦੇ ਲੋਕ ਇਕ ਕਰਾਮਾਤੀ ਫ਼ਕੀਰ ਨੂੰ ਕਿਨਾਰੇ ਤੇ ਲਾ ਆਏ ਕਿ ਦਰਿਆ ਨੂੰ ਰੋਕ ਦੇਵੇ। ਫ਼ਕੀਰ ਨੇ ਦਰਿਆ ਨੂੰ ਆਕੇ ਕਿਹਾ: ਹੇ ਦਰਿਆ! ਢਾਹ ਨਾ ਲਾ, ਨਹੀਂ ਤਾਂ ਅੱਗੇ ਜਾਕੇ ਲੇਖਾ ਭਰੇਂਗਾ। ਕਿਤੇ ਉਸ ਵੇਲੇ ਫ਼ਰੀਦ ਜੀ ਪਾਸੋਂ ਲੰਘ ਰਹੇ ਸਨ, ਇਹ ਬਚਨ ਸੁਣ ਕੇ ਬੋਲੇ: ਹੇ ਫ਼ਕੀਰ! ਤੂੰ ਭੁੱਲ ਕਰਦਾ ਹੈਂ, ਇਹ ਦਰਿਆ ਜੜ੍ਹ ਪਦਾਰਥ ਹੈ, ਇਸ ਨੂੰ ਭਲੇ ਬੁਰੇ ਨਾਲ ਕੀ, ਇਹ ਤਾਂ ਪਰਮੇਸ਼ਰ ਦੇ ਅਧੀਨ ਹੈ, ਜਿਧਰ ਉਸ ਦੀ ਮਰਜ਼ੀ ਹੋਵੇ, ਉਧਰ ਦਰਿਆ ਆਪਣਾ ਵੇਗ ਪਾ ਦਿੰਦਾ ਹੈ।

ਐਉਂ ਬੀ ਕਰਦੇ ਹਨ ਕਿ ਬਾਬਾ ਜੀ ਨੇ ਢਾਹ ਲਾਉਂਦੀ ਨਦੀ ਨੂੰ ਹਟਕਿਆ ਤੇ ਅਗੋਂ ਨਦੀ ਨੇ ਜਵਾਬ ਦਿਤਾ ਕਿ ਮੈਂ ਰਜ਼ਾ ਵਿਚ ਢਾਹ ਲਾਈ ਹੈ। ਅਰਥ ਭਾਵ ਓਹੋ ਹੀ ਹੈ, ਪਰ ਇਸ ਵਿਚ ਕਾਵ੍ਯ ਦੀ ਲਾਵੰਨਤਾ ਆ ਜਾਂਦੀ ਹੈ ਕਿ ਫ਼ਕੀਰ ਕਵੀ ਨੇ ਨਦੀ ਨੂੰ ਰਸਨਾ ਲਾਕੇ ਜੀਵਤ ਕਰਕੇ ਉਸ ਤੋਂ ਉਪਦੇਸ਼ ਦਿਵਾ ਦਿਤਾ ਹੈ।

ਇਸ ਸ਼ਲੋਕ ਵਿਚ ਬਾਬਾ ਜੀ ਇਹ ਦ੍ਰਿੜ੍ਹਾਉਂਦੇ ਹਨ ਕਿ ਕਰਾਮਾਤਾਂ ਨਾਲ ਰਜ਼ਾ ਨਾ ਮੋੜੋ, ਪਰਮੇਸ਼ਰ ਦੇ ਭਾਣੇ ਪਰ ਪ੍ਰਸੰਨ ਰਹੋ। ਜੋ ਭਾਣੇ ਪਰ ਪ੍ਰਸੰਨ ਰਹੇਗਾ ਓਹ ਦੁਖਾਂ ਦੀ ਆਈ ਕਾਂਗ ਨੂੰ ਸਬਰ ਸ਼ੁਕਰ ਵਿਚ ਲੰਘ ਜਾਏਗਾ॥੮੪॥

| ਮੂਲ | ਅਰਥ |
|---|---|
| **ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥ ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥ ੮੫ ॥** | ਫ਼ਰੀਦਾ! ਦੁੱਖਾਂ ਵਿਚ ਦਿਨ ਬੀਤਿਆ (ਤੇ ਉਨ੍ਹਾਂ ਦੁੱਖਾਂ ਦੀਆਂ) ਚੋਭਾਂ ਵਿਚ ਰਾਤ (ਬੀਤੀ), ਮਲਾਹ ਖੜੋਤਾ ਪੁਕਾਰਦਾ ਹੈ ਕਿ ਬੇੜਾ ਲਹਿਰਾਂ ਦੇ ਮੂੰਹ (ਅਥਵਾ, ਕਪਰਾਂ ਦੇ ਤੂਫ਼ਾਨ ਵਿਚ) ਫਸ ਰਿਹਾ ਹੈ॥੮੫॥ |

**ਪਦਾਰਥ**— ਪਾਤਣੀ=ਪੱਤਣ ਵਾਲਾ, ਮਲਾਹ। ਕਪਰ=ਲਹਿਰਾਂ, ਠਾਠਾਂ। ਦੇਖੋ ਅਗਲੇ ਸ਼ਲੋਕ ਵਿਚ ਪਦ ਕਪਰ। ਵਾਤਿ=ਪੌਣ (ਤੂਫ਼ਾਨ) ਵਿਚ, (ਅ) ਮੂੰਹ।

**ਭਾਵਾਰਥ**— ਦਿਨ ਤਾਂ ਸੰਸਾਰਕ ਧੰਦਿਆਂ ਵਿਚ ਦੁਖ ਸੁਖ ਭੋਗਦਿਆਂ ਬੀਤਿਆ, ਰਾਤ ਨੂੰ ਸੋਚਾਂ ਫੁਰਦੀਆਂ ਹਨ ਕਿ ਅਮਕੀ ਗਲ ਐਉਂ ਕਰਾਂਗੇ ਤੇ ਫਲਾਣਾ ਕੰਮ ਅਜ ਮਾੜਾ ਕੀਤਾ, ਜੋ ਰੁਪੱਯਾ ਡੁੱਬ ਗਿਆ। ਇਹ ਸੂਲਾਂ ਚੁਭਦੀਆਂ ਹਨ, ਮਾਨੋ ਵਾਸ਼ਨਾਂ ਠਾਠਾਂ ਤੇ ਤ੍ਰਿਸ਼ਨਾ ਪੌਣ ਵਿਚ ਜੀਵ ਰੂਪੀ ਬੇੜਾ ਫਸ ਰਿਹਾ ਹੈ, ਜੀਵ ਨੂੰ ਸੋਝੀ ਨਹੀਂ। ਸੋ ਉਨ੍ਹਾਂ ਲਹਿਰਾਂ ਵਿਚੋਂ ਕਢਣ ਵਾਲੇ ਸੰਤ ਰੂਪੀ ਮਲਾਹ ਖੜੇ ਪੁਕਾਰ ਰਹੇ ਹਨ ਕਿ ਭਾਈ ਤੇਰੀ ਜ਼ਿੰਦਗੀ ਦਾ ਜਹਾਜ਼ ਦੁਖਾਂ ਦੀਆਂ ਛੱਲਾਂ ਵਿਚ ਆ ਗਿਆ ਹੈ। ਏਹ ਡੁਬ ਜਾਏਗਾ। ਸੈਨਤ ਇਹ ਹੈ ਕਿ ਗ਼ਾਫ਼ਲ ਜੀਵ ਫੇਰ ਬੀ ਨਹੀਂ ਸੁਣ ਰਹੇ॥੮੫॥

| ਮੂਲ | ਅਰਥ |
|---|---|
| **ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥ ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ ॥ ੮੬ ॥** | ਲੰਮੀ (ਬਹੁਤ) ਲੰਮੀ ਨਦੀ ਵਹਿੰਦੀ ਪਈ ਹੈ ਕਿਨਾਰੇ ਦੇ ਡੇਗਣੇ ਨੂੰ, (ਪਰ) ਬੇੜੇ ਨੂੰ ਕਪਰ ਕੀ ਕਰ ਸਕਦਾ ਹੈ ਜੇ ਮਲਾਹ ਸੁਚੇਤ ਰਹਿਣ ਤਾਂ?॥੮੬॥ |

**ਪਦਾਰਥ**— ਕੰਧੀ=ਕਿਨਾਰੇ। ਕੇਰੈ=ਭੋਗਣੇ। ਕਪਰੁ=ਲਹਿਰਾਂ, ਠਾਠਾਂ। (੨) ਘੁੰਮਣ ਘੇਰ (ਦੇਖੋ ਖਾ: ਟ੍ਰੈ: ਸੁ: ਦਾ ਗੁਰੂ ਗ੍ਰੰਥ ਕੋਸ਼)। (੩) ਦਰਿਆਵਾਂ ਵਿਚ ਜੋ ਬ੍ਰੇਤੇ ਪੈ ਜਾਂਦੇ ਹਨ ਤੇ ਬੇੜੀਆਂ ਟਕਰਾ ਕੇ ਟੁਟਦੀਆਂ ਯਾ ਫਸਦੀਆਂ ਹਨ, ਉਨ੍ਹਾਂ ਨੂੰ ਬੀ ਕਪਰ ਆਖਦੇ ਹਨ। ਸਿੰਧੀ ਵਿਚ ਕਪਰ ਉਚੇ ਕਿਨਾਰੇ ਨੂੰ ਕਹਿੰਦੇ ਹਨ। ਪਾਤਣ=ਮਲਾਹ, ਭਾਵ ਸੰਤਾਂ ਤੋਂ ਹੈ ਜੋ ਸੰਸਾਰ ਬੇੜੀ ਦੇ ਮਲਾਹ ਕਹੀਦੇ ਹਨ। ਪਾਤਣ ਪਦ ਏਥੇ ਬਹੁ ਵਚਨ ਹੈ। ਰਹੈ=ਰਹੈਂ। ਗੁਰਬਾਣੀ ਵਿਚ ਬਿੰਦੀ ਘੱਟ ਵਰਤੀ ਹੈ। 'ਪਾਤਣ' ਬਹੁ ਵਚਨ ਹੋਣ ਕਰਕੇ ਇਸ ਨੂੰ ਪੜ੍ਹਨਾ ਹੈ-ਰਹੈਂ=ਰਹਿਣ।

**ਭਾਵਾਰਥ**— ਕਾਲ ਰੂਪੀ ਨਦੀ ਹੈ, ਦੇਹ ਦਾ ਬਲ ਤੇ ਉਮਰਾ ਦੇ ਕਿਨਾਰੇ ਹਨ, ਜਿਨ੍ਹਾਂ ਨੂੰ ਕਾਲ ਨਦੀ ਢਾਹ ਲਾ ਰਹੀ ਹੈ। ਵਿਚ ਜੀਵ ਰੂਪੀ ਬੇੜਾ ਹੈ, ਜਿਸਨੇ ਇਸ ਨੂੰ ਲੰਘਣਾ ਹੈ। ਸੋ ਕਹਿੰਦੇ ਹਨ ਕਪਰ* ਬੇੜੇ ਨੂੰ ਕੁਛ ਨਹੀਂ ਕਰ ਸਕਦੇ, ਜੇ ਸਿਰ ਤੇ ਪਾਤਣੀ ਹੁਸ਼ਿਆਰ ਹੋਣ ਤਾਂ। ਜੇ ਗੁਰਮੁਖ ਸੰਤ ਜੀਵ ਨੂੰ ਰਾਹਨੁਮਾਈ ਦੀ ਮਦਦ ਦੇਣ ਵਾਲੇ ਸੁਚੇਤ ਹੋਣ ਤਾਂ ਜਗਜਾਸੂ ਦਾ ਬੇੜਾ ਕੱਪਰੀਂ ਨਹੀਂ ਫਸ ਸਕਦਾ। ਜੇ ਜਗਜਾਸੂ ਅਚੇਤ ਤੇ ਗ਼ਾਫ਼ਲੀ ਵਾਲੇ ਸੰਤਾਂ ਦੇ ਸੰਗ ਵਿਚ ਪਏਗਾ ਤਾਂ ਕੱਪਰਾਂ ਦਾ ਡਰ ਹੈ। ਅਗਲੇ ਸ਼ਲੋਕ ਵਿਚ ਬੀ ਸੰਤਾਂ ਦਾ ਜ਼ਿਕਰ ਬਹੁ ਵਚਨ ਵਿਚ ਹੀ ਹੈ॥੮੬॥

ਪ੍ਰਮਾਣ — "**ਸਿਰ ਊਪਰਿ ਠਾਢਾ ਗੁਰੁ ਸੂਰਾ॥**
**ਨਾਨਕ ਤਾਕੈ ਕਾਰਜ ਪੂਰਾ॥**" [ਸੁਖਮਨੀ-੨੨]

ਪੁਨਾ:- ਸਾਧ ਸੰਗਤਿ ਕੀ ਭੀਰ ਜਉ ਪਾਈ ਨਾਨਕ ਹਰਿ ਸੰਗਿ ਮਿਰੀਆ॥ [ਸਾਰੰਗ ਮ:੫-ਦੁਪਦੇ-੧]

| ਮੂਲ | ਅਰਥ |
|---|---|
| **ਫਰੀਦਾ ਗਲੀ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ ॥ ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਹਾ ਮਾ ਪਿਰੀ ॥ ੮੭ ॥** | ਫ਼ਰੀਦਾ! ਗੱਲਾਂ ਨਾਲ (ਘਰ ਪੂਰਾ ਕਰਨ ਵਾਲੇ) ਸੁਹਣੇ ਸਜਣ ਤਾਂ ਵੀਹ (ਮਿਲ ਪੈਂਦੇ ਹਨ), (ਪਰ ਅਸਲੀ ਸਜਣ) ਢੂੰਡ ਕਰੇਂਦੀ ਨੂੰ ਬੀ ਇਕ ਨਹੀਂ ਮਿਲਦਾ। (ਸੋ) ਉਨ੍ਹਾਂ ਆਪਣੇ ਪਿਆਰੇ (ਸਜਣਾਂ ਦੇ ਨਾ ਮਿਲਣੇ) ਕਾਰਨ ਮਲੀਹ ਵਾਂਙੂ ਧੁਖ ਰਹੀ ਹਾਂ॥੮੭॥ |

**ਪਦਾਰਥ**— ਗਲੀ=ਗੱਲਾਂ ਨਾਲ। ਸਜਣ=ਸੁਹਣੇ ਮਿਤ੍ਰ, ਚੰਗੇ ਮਿਤ੍ਰ। ਮਾਂਲੀਹ=ਸੁੱਕੇ ਗੋਹਿਆਂ ਦੀ ਪਾਹ, ਚੂਰਾ। ਮਾਪਿਰੀ=ਮੇਰੇ ਪਿਆਰੇ।ਆਪਣੇ ਪਿਆਰੇ।

**ਭਾਵਾਰਥ**— ਗੱਲਾਂ ਨਾਲ ਘਰ ਪੂਰਾ ਕਰਨੇ ਵਾਲੇ ਸਾਧੂ ਸੰਤ ਤਾਂ ਬਹੁਤ ਹਨ, ਪਰ ਜਦ ਉਨ੍ਹਾਂ ਨੂੰ ਖੋਜੋ, ਭਾਵ ਉਨ੍ਹਾਂ ਦੀ ਪੜਤਾਲ ਕਰੋ, ਆਪਣੀ ਕਲਜਾਨ ਸ਼ਾਂਤੀ ਚਾਹੋ ਤਾਂ ਇਕ ਬੀ ਸਚਾ ਨਹੀਂ ਨਿਕਲਦਾ। ਹੁਣ ਜੇ ਢੂੰਡੋ ਸਚ 'ਸੰਤ ਸਜਨ ਸੁਹਣੇ ਮਿਤ੍ਰ' ਨੂੰ ਤਾਂ ਉਹ ਇਕ ਨਹੀਂ ਲਭਦਾ। ਉਨ੍ਹਾਂ ਦੇ ਨਾਂ ਮਿਲਣੇ ਕਰਕੇ ਦੁਖੀ ਹਾਂ। ਦੁਖੀ ਬੀ ਮਲੀਹ ਧੁਖਦੀ, ਵਾਂਙੂ ਹਾਂ ਜੋ ਖੁੱਲਕੇ ਨਹੀਂ ਬਲਦੀ ਤੇ ਵਿੱਚੇ ਵਿਚ ਸੜਦੀ ਧੁਖਦੀ ਰਹਿੰਦੀ ਹੈ।

ਪਿਛੇ ਪਾਤਣੀ-ਸੰਤਾਂ ਦੀ ਮਹਿਮਾਂ ਕਹੀ ਸੀ, ਹੁਣ ਉਨ੍ਹਾਂ ਦੀ ਦੁਰਲੱਭਤਾ ਦੱਸੀ ਹੈ। ਦੁਖ ਹੈ ਕਿ ਪਾਤਣੀ ਖਚਰੇ ਤੇ ਪਖੰਡੀ ਲੱਭਦੇ ਹਨ, ਅਸਲੀ ਪਾਤਣੀ ਨਹੀਂ ਮਿਲਦੇ, ਇਸ ਲਈ ਚਿੱਤ ਦੁਖੀ ਹੈ॥੮੭॥

---

* ਵਾਸ਼ਨਾ, ਤ੍ਰਿਸ਼ਨਾ ਤੇ ਵਿਕਾਰ ਆਦਿ।

| ਮੂਲ | ਅਰਥ |
|---|---|
| **ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥ ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ ॥ ੮੮ ॥** | ਫ਼ਰੀਦਾ! ਇਹ ਸਰੀਰ (ਕੁੱਤੇ ਵਾਂਙੂ) ਭਉਕਣ ਵਾਲਾ ਹੈ, (ਇਸ ਦੀ ਭਉਂਕ ਸੁਣਕੇ) ਸਦਾ ਕੌਣ ਦੁਖੀ ਹੋਵੇ? (ਇਸ ਲਈ) ਕੰਨਾਂ ਵਿਚ ਬੁਜੇ ਦੇ ਛੱਡਾਂ (ਭਾਵ ਇਨ੍ਹਾਂ ਸਰੀਰਕ ਮੰਗਾਂ ਦਾ) ਕਿੰਨਾ ਹੀ ਰੌਲਾ ਪਵੇ॥੮੮॥ |

**ਪਦਾਰਥ**— ਭਉਕਨਾ=ਭਉਕਨ ਵਾਲਾ ਹੈ। ਦੁਖੀਐ=ਦੁਖੀ ਹੋਵੇ। ਵਗੈ ਪਉਣੁ=ਵਾ ਝੁੱਲੇ। ਰੋਲਾ ਪਵੇ, ਭਾਵ ਤਨ ਮੰਗਾਂ ਦਾ ਰੌਲਾ ਪਾਈ ਚਲੇ।

**ਭਾਵਾਰਥ**— ਇਹ ਸਰੀਰ ਵਿਸ਼ੈ ਵਾਸ਼ਨਾਂ ਦੀ ਚੋਭ ਨਿਤ ਰਖਦਾ ਹੈ, ਭਾਵ ਇਹ ਹੈ ਕਿ ਸਰੀਰ ਦੇ ਸੰਬੰਧ ਕਰਕੇ ਸੰਸਾਰਕ ਸੁਖਾਂ ਦੇ ਉਬਾਲ ਜੀ ਵਿਚ ਉੱਠਦੇ ਹਨ, ਪਦਾਰਥਾਂ ਦੀ ਮੰਗ ਪੈਦਾ ਹੁੰਦੀ ਹੈ। ਪਰ ਕੀ ਕਰਾਂ? ਜਿੱਕੁਰ ਮਾੜੀ ਆਵਾਜ਼ ਨਾ ਸੁਣਨੀ ਹੋਵੇ ਤਾਂ ਕੰਨ ਮੁੰਦ ਲਈਦੇ ਹਨ, ਇਕੁਰ ਮੈਂ ਇਨ੍ਹਾਂ ਵਾਸ਼ਨਾਂ ਨੂੰ ਸੱਤਾ ਨਹੀਂ ਦਿੰਦਾ, ਆਪਣੀ ਚਿਤ ਬ੍ਰਿਤੀ ਨੂੰ ਪ੍ਰਮਾਤਮਾਂ ਵਲ ਲਾਉਂਦਾ ਹਾਂ, ਫੇਰ ਸਰੀਰ ਜੋ ਚਾਹੇ ਪਿਆ ਮੰਗੇ। ਕੰਨੀ ਬੁੱਜੇ ਦੇਣ ਦਾ ਇਹ ਭਾਵ ਹੈ। ਮਤਲਬ ਇਹ ਕਿ ਸਰੀਰ ਫੇਰ ਆਪੇ ਚੁਪ ਕਰ ਜਾਂਦਾ ਹੈ ਜਦ ਮਨ ਲਿਵ ਵਲ ਟੁਰ ਪੈਂਦਾ ਹੈ ਤਾਂ।

'ਵਗੈ ਪਉਣ' ਵਿਚ ਕਟਾਖਜ ਹੈ। ਪਉਣ ਦੀ ਸਾਂ ਸਾਂ ਨਿਰ-ਅਰਥਕ ਹੁੰਦੀ ਹੈ, ਤਿਵੇਂ ਮੈਂ ਤਨ ਕੁੱਤੇ ਦੀ ਭਉਂਕ ਨੂੰ ਚਾਹੇ ਉਹ ਕਿੰਨੀ ਹੋਵੇ, ਹਵਾ ਦੀ ਸਾਂ ਸਾਂ ਵਾਂਙੂ ਨਿਰਅਰਥਕ ਸਮਝਾਂਗਾ, ਭਾਵ ਪ੍ਰਵਾਹ ਨਹੀਂ ਕਰਾਂਗਾ॥੮੮॥

| ਮੂਲ | ਅਰਥ |
|---|---|
| **ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ੍ ॥ ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ ॥ ੮੯ ॥** | ਫ਼ਰੀਦਾ! ਰੱਬ ਦੀਆਂ ਖਜੂਰਾਂ ਪੱਕੀਆਂ ਹਨ, (ਤੇ) ਨਦੀਆਂ ਸ਼ਹਿਤ ਦੀਆਂ ਵਗਦੀਆਂ ਪਈਆਂ ਹਨ, ਜੋ ਜੋ ਦਿਨ ਬੀਤਦਾ ਹੈ ਸੋ ਉਮਰਾ ਨੂੰ ਹਥ ਪਏ ਪੈਂਦੇ ਹਨ॥੮੯॥ |

**ਪਦਾਰਥ**— ਮਾਖਿਅ=ਸ਼ਹਿਤ। ਨਈ=ਨਦੀਆਂ। ਵੰਞੈਂ=ਬੀਤਦਾ ਹੈ। ਡੀਹੜਾ=ਦਿਨ।

**ਭਾਵਾਰਥ**— ਜਿਸ ਵੇਲੇ ਤਨ ਭੋਗ ਪਦਾਰਥਾਂ ਦੀ ਮੰਗ ਕਰੇ, ਉਸ ਵੇਲੇ ਦੂਜੇ ਪਾਸੇ ਬੀ ਨਜ਼ਰ ਮਾਰ ਕਿ ਰਬੀ ਖਜੂਰਾਂ ਤੇ ਰੱਬੀ ਸ਼ਹਿਦਾਂ ਤਿਆਰ ਹਨ; ਉਨ੍ਹਾਂ ਦਾ ਲਾਲਚ ਕਰ, ਉਨ੍ਹਾਂ ਨੂੰ ਪ੍ਰਾਪਤ ਕਰ ਤੇ ਛੇਤੀ ਕਰ, ਕਿਉਂਕਿ ਹਰ ਦਿਨ ਜੋ ਬੀਤਦਾ ਹੈ ਤੇਰੀ ਉਮਰਾ ਘਟ ਰਹੀ ਹੈ।

ਰਬੀ ਖਜੂਰਾਂ-ਰਬ ਜੀ ਦੇ ਸੰਤ ਹਨ। ਸ਼ਹਿਦ ਦੀਆਂ ਨਈਂ- ਵਾਹਿਗੁਰੂ ਜੀ ਦੇ ਯਸ਼ ਕੀਰਤਨ ਦਾ ਸਤਿਸੰਗ ਹੈ। ਜੇ ਖਜੂਰਾਂ ਤੇ ਮਾਖਿਅ ਤੋਂ ਭਾਵ ਸੰਸਾਰਕ ਭੋਗ ਪਦਾਰਥ ਲਈਏ ਤਾਂ 'ਪਦਾਰਥ' ਸਫ਼ਲ ਨਹੀਂ ਹੁੰਦਾ। ਪਿਛਲੇ ਸ਼ਲੋਕ ਵਿਚ ਦੱਸੇ ਸੰਸਾਰਕ ਪਦਾਰਥਾਂ ਦੇ ਟਾਕਰੇ ਤੇ ਇਸ ਵਿਚ ਪਰਮਾਰਥਕ ਸਾਮਾਨ ਦੱਸੇ ਹਨ ਜੋ ਖਜੂਰ ਵਰਗੇ ਸੁਆਦਲੇ ਹਨ। ਏਹ ਸੁਰਗਾਂ ਵਿਚ ਹੀ ਨਹੀਂ ਏਥੇ ਹੀ ਮੌਜੂਦ ਹਨ, ਇਨ੍ਹਾਂ ਦਾ ਆਨੰਦ ਲੈ। ਪਿਛਲੇ ਸ਼ਲੋਕ ਵਿਚ 'ਕੰਨੀ ਬੁਜੇ ਦੇ ਰਹਾ' ਦਾਰੂ ਦੱਸਿਆ ਸੀ, ਇਸ ਵਿਚ ਟਾਕਰੇ ਤੇ ਅਸਲੀ ਸੁਆਦੀਕ ਪਦਾਰਥ ਦੱਸੇ ਹਨ, ਜੋ ਕਲਜਾਨਕਾਰੀ ਹਨ॥੮੯॥

| ਮੂਲ | ਅਰਥ |
|---|---|
| **ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥ ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥ ੯੦ ॥** | ਫ਼ਰੀਦਾ! ਤਨ ਸੁੱਕਕੇ ਪਿੰਜਰ ਹੋ ਗਿਆ (ਐਸਾ ਕਿ) ਕਾਂ ਮੁਰਦਾ ਸਮਝਕੇ ਤਲੀਆਂ ਠੂੰਗਦੇ ਹਨ (ਪਰ) ਰਬ ਅਜੇ ਤੀਕ ਨਾ ਪ੍ਰਾਪਤ ਹੋਇਆ, ਦੇਖੋ ਬੰਦੇ ਦੀ ਕਿਸਮਤ॥੯੦॥ |

**ਪਦਾਰਥ**— ਪਿੰਜਰ=ਧੜ ਉਤੋਂ ਜਦ ਮਾਸ ਉਡ ਜਾਏ ਤੇ ਹਡੀਆਂ ਦਾ ਢਾਂਚਾ ਰਹਿ ਜਾਏ ਉਸ ਨੂੰ ਪਿੰਜਰ ਆਖਦੇ ਹਨ, ਜੋ ਪਿੰਜਰੇ ਵਾਂਙੂ ਦਿਖਾਈ ਦੇਂਦਾ ਹੈ। ਖੂੰਡਹਿ=ਠੂੰਗਦੇ ਹਨ। ਬਾਹੁੜਿਓ=ਮਦਦ ਨੂੰ ਨਹੀਂ ਪਹੁੰਚਾ। ਪਹੁੰਚਾ ਨਹੀਂ, ਮਿਲਿਆ ਨਹੀਂ, ਪ੍ਰਾਪਤ ਨਹੀਂ ਹੋਇਆ। ਭਾਗ-ਕਿਸਮਤ।

**ਭਾਵਾਰਥ**— ਕਥਾ ਹੈ ਕਿ ਪਹਿਲੀ ਅਵਸਥਾ ਵਿਚ ਫ਼ਰੀਦ ਜੀ ਪਰਮੇਸ਼ਰ ਦੇ ਮਿਲਣੇ ਨਮਿਤ ਅਨੇਕ ਕਠਨ ਤਪ ਕਰਦੇ ਹਨ, ਜਿਨ੍ਹਾਂ ਵਿਚੋਂ ਇਕ ਇਹ ਬੀ ਸੀ ਕਿ ਖੂਹ ਵਿਚ ਪੁੱਠੇ ਲਟਕਕੇ ਭਜਨ ਕਰਦੇ ਹੁੰਦੇ ਸਨ। ਇਸ ਤਪ ਵਿਚ ਸਰੀਰ ਬਹੁਤ ਲਿੱਸਾ ਹੋ ਗਿਆ, ਐਸਾ ਕਿ ਇਕ ਦਿਨ ਕਾਂ ਨੇ ਉਨ੍ਹਾਂ ਦੀਆਂ ਤਲੀਆਂ ਨੂੰ ਠੂੰਗਾ ਮਾਰਿਆ ਤਦ ਵੈਰਾਗਮਈ ਅਵਸਥਾ ਵਿਚ ਫ਼ਰੀਦ ਜੀ ਨੇ ਇਹ ਸ਼ਲੋਕ ਕਹੇ।

੯੦,੯੧,੯੨ ਸ਼ਲੋਕਾਂ ਵਿਚ ਜੋ ਵਰਣਨ ਹੈ ਉਸ ਨੂੰ ਜੇ ਜੀਵਨ ਦਾ ਵਾਕਿਆ ਲਿਆ ਜਾਵੇ ਤਾਂ ਅਰਥ ਸਫ਼ਾ ਹਨ। ਫ਼ਰੀਦ ਜੀ ਨੇ ਕਈ ਵੇਰ ਤਪ ਕੀਤੇ, ਇਹ ਗਲ ਲਿਖੀ ਬੀ ਹੈ ਤੇ ਬਾਣੀ ਬੀ ਦੱਸਦੀ ਹੈ। ਜੇ ਕਿਸੇ ਤਪ ਅਵਸਥਾ ਵਿਚ ਨਿਸਾਰ ਬੇ-ਸੁਧ ਪਿਆਂ ਕਾਂ ਠੂੰਗਾ ਮਾਰ ਗਿਆ ਹੋਵੇ ਤਾਂ ਅਚਰਜ ਨਹੀਂ*, ਜੈਸਾ ਕਿ ਕਥਾ ਹੈ ਕਿ ਬਨਬਾਸ ਸਮੇਂ ਵਿਚ ਸੀਤਾ ਜੀ ਧਰਤੀ ਤੇ ਲੇਟੀ ਪਈ ਸੀ ਤੇ ਉਸ ਦੀ ਹੱਥ ਤਲੀ ਵਿਚ ਕਾਂ ਠੂੰਗਾ ਮਾਰ ਗਿਆ ਸੀ।

ਉਸ ਆਪਣੇ ਸਿਰ ਬੀਤੇ ਵਾਕਜਾ ਨੂੰ ਲੈਕੇ ਕਾਵਜ ਰਸ ਰਸੀਏ ਤੇ ਵੈਰਾਗ ਦੀ ਮੂਰਤੀ ਫ਼ਰੀਦ ਜੀ ਨੇ ਅਗਲੇ ੩ ਸ਼ਲੋਕ ਰਚੇ ਹੋਣ ਤਾਂ ਉਨ੍ਹਾਂ ਦੀ ਕਾਵਜ ਤੇ ਵੈਰਾਗ ਦੇ ਕਮਾਲ ਦੀ ਖੂਬੀ ਹੈ। ਕਿਸੇ ਸਚਮੁਚ ਵਰਤ ਰਹੇ ਰੂਪਕ ਵਿਚ ਇਕ ਠੂੰਗੇ ਲਗੇ ਯਾ ਖਜਾਲੀ ਠੂੰਗੇ ਤੇ ਕਿਸ ਗਹਿਰਾਈ ਵਿਚ ਜਾਕੇ ਕਿਤਨੇ ਵੈਰਾਗ ਤੇ ਪਿਆਰ ਦੇ ਭਾਵ ਅੰਕਤ ਕੀਤੇ ਹਨ! ਅਤਿ ਦੀ ਨਿਰਾਸਤਾ ਹੈ, ਪਰ ਵਿਚ ਕੀਕੂੰ ਪਜਾਰ ਦੀ ਤਿਲੇਦਾਰ ਉਚ ਆਸ਼ਜ ਦੀ ਤਾਰ ਦਮਕਾਂ ਮਾਰ ਰਹੀ ਹੈ। ਉਚ ਕੋਟੀ ਦੇ ਫ਼ਕੀਰ ਕਵੀ ਦੇ ਸਿਵਾ, ਜਿਸ ਦਾ ਅਮਲੀ ਜੀਵਨ ਬਿਰਹ ਤੇ ਤਪ ਹੋਵੇ, ਕੋਈ ਐਸੇ ਛੰਦ ਨਹੀਂ ਕਹਿ ਸਕਦਾ।

ਜੇ ਹੁਣ ਆਈਏ ਭਾਵ ਅਰਥਾਂ ਤੇ ਵਜਾਖਜਾਨਕ ਤ੍ਰੀਕੇ ਵਲ ਤਾਂ ਇਨ੍ਹਾਂ ਦੇ ਅੰਤ੍ਰੀਵ ਅਰਥ ਇਸ ਪ੍ਰਕਾਰ ਲਏ ਜਾਂਦੇ ਹਨ:- 'ਕਾਂ' ਤੋਂ ਮੁਰਾਦ 'ਕਾਲ' ਦੀ ਹੈ; ਜੋ ਤਪਾਂ ਵਿਚ ਬੀਤ ਗਿਆ ਤੇ ਹੁਣ ਮੌਤ ਦੇ ਰੂਪ ਵਿਚ ਆਕੇ ਠੂੰਗੇ ਮਾਰ ਰਿਹਾ ਹੈ, ਭਾਵ ਉਹ ਠਹੋਲੇ ਤੇ ਠੁਹਕਰਾਂ ਦੇ ਰਿਹਾ ਹੈ ਕਿ ਜਿਸ ਤੋਂ ਮੌਤ ਨੇੜੇ ਆਈ ਦਿੱਸਦੀ ਹੈ। ਅਭਿਲਾਖ ਇਹ ਹੈ ਕਿ ਰੱਬ ਨੂੰ ਸਰਗੁਣ ਰੂਪ ਵਿਚ ਦੇਖੀਏ,

* ਇਹ ਗੱਲ ਕਥਾ ਵਾਰਤਾ ਵਿਚ ਦੱਸੀਦੀ ਹੈ ਕਿ ਜਦੋਂ ਫ਼ਰੀਦ ਜੀ ਨੇ ਖੂਹ ਵਿਚ ਪੁਠੇ ਲਟਕ ਕੇ ਤਪ ਕੀਤਾ ਤਾਂ ਇਕ ਦਿਨ ਕਾਂ ਪੈਰ ਦੀ ਤਲੀ ਨੂੰ ਠੂੰਗਾ ਮਾਰ ਗਿਆ ਸੀ।

ਉਹ ਪੂਰੀ ਨਹੀਂ ਹੋਈ। ਯਾਚਨਾ ਹੈ ਕਿ ਹੇ ਕਾਲ ਤਨ ਸੁਕਾਦੇ ਬੇਸ਼ੱਕ ਪਰ ਨੈਣ ਦੇਖਣਹਾਰ ਰੱਖੀਂ ਜੋ ਮਤਾਂ ਮੌਲਾ ਆ ਜਾਵੇ ਤਾਂ ਦਰਸ਼ਨ ਕਰ ਲਵਾਂ। ਹੁਣ ਤਪ ਦੀ ਬਹੁੱਲਤਾ ਤ ਸਰਗੁਣ ਦਰਸ਼ਨ ਦੀ ਚਾਹ ਤੋਂ ਉਠਕੇ ਸ਼ਲੋਕ ੯੨ ਵਿਚ ਪ੍ਰੇਮ ਭਰੀ ਯਾਦ ਨਾਲ ਮਨ ਵਿਚ ਵਸ ਰਹੇ ਪ੍ਰਭੂ ਨੂੰ 'ਪ੍ਰਾਪਤ ਪ੍ਰੀਤਮ' ਲਖਕੇ ਆਖਦੇ ਹਨ ਕਿ ਮੇਰੇ ਸਰੀਰ ਦੇ ਅੰਦਰ ਮੇਰਾ ਸ਼ਹੁ ਵੁਸ ਰਿਹਾ ਹੈ। ਭਾਵ ਪ੍ਰਤੀਤ ਕਰਦੇ ਹਨ ਕਿ ਅੰਦਰ ਜੋ ਪ੍ਰੀਤਮ ਵਸ ਰਿਹਾ ਹੈ, ਮੈਂ ਚਰਨ ਸ਼ਰਨ ਪ੍ਰਾਪਤ ਹਾਂ, ਵਿਚ ਵਿੱਥ ਰਹੀ ਨਹੀਂ, ਸਮਾਂ ਯਾ ਕਾਲ ਹੁਣ ਮੇਰਾ ਕੀਹ ਵਿਗਾੜ ਸਕਦਾ ਹੈ। ਹੇ ਕਾਲ ਦੀ ਪ੍ਰਤੀਤੀ (notion) ਦੂਰ ਹੋ। ਜਦ ਆਤਮਾ ਪਰਮਾਤਮਾ ਨਾਲ ਯਾਦ ਦੁਆਰਾ ਜੁੜ ਗਈ ਹੈ ਤਾਂ ਦੇਸ਼ ਕਾਲ ਦੀ ਵਿੱਥ ਬਾਕੀ ਨਹੀਂ ਰਹੀ। ਗੋਯਾ ਪ੍ਰੇਮ ਨਾਲ ਜੁੜੇ ਹੋਏ ਮਨ ਵਿਚ ਪ੍ਰਭੂ ਪ੍ਰਾਪਤੀ ਪ੍ਰਤੀਤ ਹੋ ਰਹੀ ਹੈ ਤੇ ਵੈਰਾਗ ਦੇ ਭਾਵਾਂ ਦੇ ਹੁੰਦਿਆਂ 'ਵਸਲ' ਅਨੁਭਵ ਹੋ ਆਇਆ ਹੈ ਜੋ ਅੰਤਰ ਮੁਖ ਪ੍ਰਾਪਤ ਹੋਇਆ ਹੈ। ਵੈਰਾਗ, ਹਸਰਤ, ਪ੍ਰੇਮ ਤੇ ਵਸਲ ਦਾ ਰਸ ਸੰਗਮ ਹੋ ਰਿਹਾ ਹੈ। ਬਹੈਸੀਅਤ ਫ਼ਕੀਰ ਇਹ ਪ੍ਰਤੀਤੀ ਕਮਾਲ ਹੈ, ਬਹੈਸੀਅਤ ਕਵੀ ਇਹ ਵਰਣਨ ਕਾਵਜ ਦਾ ਕਮਾਲ ਹੈ। ਬਹੈਸੀਅਤ ਰਹਸਜਵਾਦੀ ਇਹ ਸਰਗੁਣ ਪ੍ਰੀਤਮ ਦਾ ਬਿਰਹਾ ਤੇ ਨਿਰਗੁਣ ਦੀ 'ਅੰਤ੍ਰੀਵ ਪ੍ਰਾਪਤ ਪ੍ਰਤੀਤੀ' ਇਕ ਕਮਾਲ ਹੈ ਜੋ 'ਜੀਵਨ ਭਾਵਾਂ' ਦੀ ਇਕ ਜੀਉਂਦੀ ਤਸਵੀਰ ਹੈ॥੯੦॥

| ਮੂਲ | ਅਰਥ |
|---|---|
| **ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ ॥ ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥ ੯੧ ॥** | ਹੇ ਕਾਵਾਂ! ਸਾਰਾ ਸਰੀਰ ਤੁਸਾਂ ਢੂੰਡ ਲਿਆ ਅਰ ਮਾਸ ਵੀ ਸਾਰਾ ਖਾ ਲਿਆ, ਪਰ ਮੇਰੀਆਂ ਏਹ ਦੋ ਅੱਖਾਂ ਨਾ ਛੇੜਨੀਆਂ (ਕਿਉਂਕਿ ਅਜੇ ਮੈਨੂੰ ਇਨ੍ਹਾਂ ਅੱਖਾਂ ਨਾਲ) ਪਿਆਰੇ ਦੇ ਦੇਖਣ ਦੀ ਆਸ ਹੈ॥੯੧॥ |

**ਪਦਾਰਥ**— ਕਾਗਾ=ਹੇ ਕਾਵਾਂ! ਕਰੰਗ=ਸਰੀਰ ਦਾ ਪਿੰਜਰ।

**ਭਾਵਾਰਥ**— ਇਹ ਸ਼ਲੋਕ ਬੀ ਉਸੇ ਬਿਰਹ ਦੇ ਵੇਗ ਵਿਚ ਹੈ, ਜਿਸ ਵਿਚ ਪਹਿਲਾ ਹੈ। ਇਸ ਦੀ ਵਜਾਖਜਾ ਪਿਛਲੇ ਸ਼ਲੋਕ ਦੇ ਭਾਵਾਰਥ ਵਿਚ ੯੦-੯੧-੯੨ ਦਾ ਸਮੁੱਚਾ ਭਾਵ ਲੈਕੇ ਕਰ ਦਿਤੀ ਹੈ।

ਪਹਿਲੇ ਵਿਚ 'ਸ਼ਿਕਵਾ' ਸੀ ਕਿ ਹਾਇ ਰੱਬ ਨੇ ਹੁਣ ਤਕ ਸਾਰ ਨਹੀਂ ਲਈ। ਇਸ ਵਿਚ 'ਸਿਕ' ਦੀ ਲਗਾਤਾਰਤਾ ਹੈ ਕਿ ਚਾਹੋ ਸਰੀਰ ਸੁਕ ਗਿਆ ਹੈ ਪਰ ਨੈਣਾਂ ਵਿਚ ਦਰਸ਼ਨ ਦੀ ਅਟੁੱਟ ਸਿਕ ਹੈ। ਇਹ ਪ੍ਰੇਮ ਦੀ ਅਤਿਸ਼ਯਤਾ ਹੈ। ਇਸ ਤੋਂ ਅਗਲੇ ਸ਼ਲੋਕ ਵਿਚ 'ਪ੍ਰਾਪਤੀ ਦੀ ਪ੍ਰਤੀਤੀ' ਹੈ। ਦਰਸ਼ਨ ਦੀ ਸਿਕ ਤੇ ਆਸ ਹੀ ਨਹੀਂ, ਪਰ ਸ਼ਹੁ ਆਪ ਅੰਦਰ ਵਸ ਰਿਹਾ ਹੈ। ਇਸ ਤੋਂ ਸਾਫ਼ ਪ੍ਰਤੀਤ ਹੋ ਗਿਆ ਕਿ ਪਹਿਲੇ ਦੋਹਾਂ ਵਿਚ ਸਰਗੁਣ ਦਰਸ਼ਨਾਂ ਦੀ ਸਿਕ ਹੈ ਤੇ ਤੀਸਰੇ ਵਿਚ ਨਿਰਗੁਣ ਦੀ ਅੰਤਰ ਆਤਮੇ ਮਿਲੇ ਹੋਣ ਦੀ ਲੱਖਤਾ, ਵਸਲ ਦਾ ਨਕਸ਼ਾ ਬੰਨ੍ਹ ਰਹੀ ਹੈ ਕਿ ਮੇਰੇ ਅੰਤਰ ਆਤਮੇ ਸ਼ਹੁ ਪ੍ਰਾਪਤ ਹੈ॥੯੧॥

| ਮੂਲ | ਅਰਥ |
|---|---|
| **ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥ ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥ ੯੨ ॥** | ਹੇ ਕਾਂ! ਮੇਰਾ ਸਰੀਰ ਨਾ ਠੂੰਗ (ਜੇ) ਵੱਸਣਾ (ਸਾਈ) ਤਦ ਬੀ ਉਡ ਜਾਹ, (ਕਿਉਂਕਿ) ਜਿਸ ਸਰੀਰ ਵਿਚ ਮੇਰਾ ਪਤੀ ਵਸਦਾ ਹੈ, ਉਸ ਵਿਚੋਂ ਮਾਸ ਨਾ ਖਾਹ॥੯੨॥ |

**ਪਦਾਰਥ**— ਚੂੰਡਿ=ਠੂੰਗ, ਨੋਚ। ਉਡਰਿ ਜਾਹਿ=ਉਡਜਾਹਿ। ਤਿਦੂ=ਉਸ ਵਿਚੋਂ।

**ਭਾਵਾਰਥ**— ਹੁਣ ਫ਼ਰੀਦ ਜੀ ਸ਼ਿਕਵੇ ਤੋਂ ਲੰਘਕੇ ਪ੍ਰੇਮ ਵਿਚੋਂ ਅਗੇ ਹੋਕੇ ਵਸਲ ਪ੍ਰਤੀਤੀ ਵਿਚ ਆ ਗਏ ਹਨ। ਅਤੇ ਆਪਣੇ ਅੰਦਰ ਨਾਮ ਤੇ ਪ੍ਰੇਮ ਦੁਆਰਾ 'ਪ੍ਰਾਪਤ ਪ੍ਰੀਤਮ' ਦੀ ਲੱਖਤਾ ਨੂੰ ਵਰਣਨ ਕਰਦੇ ਹਨ; ਕਿ ਹੇ ਕਾਂ, ਹੇ ਕਾਲ, ਯਾ ਹੇ ਮੇਰੀ ਬਿਰਹ ਪੀੜਾ ਦੂਰ ਹੋ। ਮੇਰੇ ਪ੍ਰੀਤਮ ਤਾਂ ਅੰਦਰ ਵਸ ਰਹੇ ਹਨ, ਏਸੇ ਸੁੱਕੇ ਸਰੀਰ ਵਿਚ ਪਜਾਰੇ ਜੀ ਨਿਵਾਸ ਰਖਦੇ ਹਨ। ਗੋਯਾ ਜਦ ਨੈਣਾਂ ਦੀ ਸਲਾਮਤੀ ਮੰਗਦੇ ਸਨ ਤਾਂ ਸਰਗੁਣ ਦਰਸ਼ਨਾਂ ਦੇ ਪ੍ਰੇਮ ਭਾਵ ਵਿਚ ਸਨ। ਜਦ ਲਖਦੇ ਹਨ ਕਿ ਪ੍ਰੀਤਮ ਸਰੀਰ ਵਿਚ ਵਸਦਾ ਹੈ ਤਦ ਨਿਰਗੁਣ ਪ੍ਰੀਤਮ ਜੋ ਅੰਦਰ ਵਸ ਰਿਹਾ ਹੈ ਤੇ ਪਿਆਰ ਦੁਆਰਾ ਲਖਤਾ ਨੂੰ ਪ੍ਰਾਪਤੀ ਕਹਿਕੇ ਉਸੇ ਵੈਰਾਗ ਦੇ ਵੇਗ ਵਿਚ ਕਹਿੰਦੇ ਹਨ 'ਮਾਸ ਨ ਤਿਦੂ ਖਾਹਿ'।

ਬਸੈ ਦਾ ਅਰਥ ਹੈ ਜੇ ਤੂੰ ਏਥੇ ਵਸ ਰਿਹਾ ਹੈਂ ਤਾਂ ਹੁਣ ਨਾਂ ਵਸ, ਉਡ ਜਾਹ। ਇਕ ਐਉਂ ਅਰਥ ਲਾਈਦਾ ਹੈ ਕਿ ਇਹ ਮੇਰਾ ਸਰੀਰ ਮੁਰਦਾ ਨਹੀਂ, ਇਹ 'ਬਸੈ' ਵਸ ਰਿਹਾ ਹੈ, ਭਾਵ ਇਸ ਵਿਚ-ਆਤਮਾ 'ਪ੍ਰੇਮ ਕਰਨ ਵਾਲਾ' ਤੇ 'ਪ੍ਰੀਤਮ' ਮੇਰਾ ਸ਼ਹੁ ਵਸ ਰਹੇ ਹਨ॥੯੨॥

| ਮੂਲ | ਅਰਥ |
|---|---|
| **ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥ ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ ॥ ੯੩ ॥** | ਫ਼ਰੀਦਾ! ਨਿਮਾਣੀ ਕਬਰ ਸੱਦ ਮਾਰਦੀ ਹੈ ਕਿ ਹੇ ਨਿਘਰੇ (ਜੀਵਾ)! ਘਰ ਵਿਚ ਆ, (ਭਾਵ ਮੇਰੇ ਵਿਚ ਆ); (ਕਿਉਂਕਿ) ਅੰਤ ਤੂੰ ਮੇਰੇ ਵਿਚ ਹੀ ਆਵਣਾ ਹੈ (ਤਾਂਤੇ) ਮਰਨੋਂ ਨਾ ਡਰ॥੯੩॥ |

**ਪਦਾਰਥ**— ਗੋਰ=ਕਬਰ। ਸਡੁਕਰੇ=ਆਵਾਜ ਮਾਰਦੀ ਹੈ, ਸੱਦ ਮਾਰਦੀ ਹੈ। ਸਰਪਰ=ਅੰਤ।

**ਭਾਵਾਰਥ**— ਮੌਤ ਯਾਦ ਕਰਾਉਂਦੇ ਹਨ ਤੇ ਦੱਸਦੇ ਹਨ ਕਿ ਜਦ ਅੰਤ ਮਰਨਾ ਹੀ ਹੈ ਤਾਂ ਡਰਨਾ ਕਾਸ ਨੂੰ। ਕਬਰ ਵਾਜਾਂ ਮਾਰਦੀ ਹੈ ਕਿ ਮੇਰੇ ਵਿਚ ਆ, ਮੈਂ ਤੇਰਾ ਘਰ ਹਾਂ, ਕਿਉਂਕਿ ਕਿਆਮਤ ਤਕ ਤੂੰ ਮੇਰੇ ਵਿਚ ਵੱਸਣਾ ਹੈ, ਤੇ ਜਿਸ ਘਰ ਵਿਚ ਤੂੰ ਹੁਣ ਹੈਂ ਉਹ ਤੂੰ ਛਡਣਾ ਹੈ, ਇਸ ਕਰਕੇ ਉਹ ਘਰ ਨਹੀਂ ਤਾਂਤੇ ਤੂੰ ਨਿੱਘਰਾ ਹੈਂ।

ਕਬਰ ਵਾਜਾਂ ਮਾਰਦੀ ਵਿਚ ਇਸਲਾਮੀ ਈਮਾਨ ਮੂਜਬ ਇਕ ਧੁਨੀ ਹੈ ਕਿ ਤੂੰ ਕਜਾਮਤ ਤਕ ਕਬਰ ਵਿਚ ਰਹਿਣਾ ਹੈ, ਭਜਨ ਬੰਦਗੀ ਕਰਕੇ ਆ ਜੋ ਅੰਤ ਔਖਾ ਨਾ ਹੋਵੇਂ। ਅੰਤ੍ਰੀਵ ਭਾਵ ਐਉਂ ਦਾ ਲਈਦਾ ਹੈ:-

ਨਿਘਰਿਆ ਇਸ ਲਈ ਕਿਹਾ ਹੈ ਕਿ ਜੀਵ ਵਾਸ਼ਨਾ ਅਧੀਨ ਹੋਇਆ ਆਪਣੇ ਘਰ ਸਰੂਪ ਤੋਂ ਭੁੱਲਾ ਫਿਰਦਾ ਹੈ। ਕਬਰ ਉਪਦੇਸ਼ ਦਿੰਦੀ ਹੈ ਕਿ ਹੇ ਸਰੂਪ ਤੋਂ ਬੇ-ਖ਼ਬਰ! ਨਾ ਦੌੜ, ਆਪਣੇ ਆਪ ਵਿਚ ਸਥਿਰ ਹੋ; ਜਿਕੁਰ ਤੂੰ ਮਰਕੇ ਮੇਰੇ ਵਿਚ ਆਉਣਾ ਹੈ, ਉਕਰ ਹੁਣ ਤੂੰ ਆਪਣੇ ਸਰੂਪ ਵਿਚ ਬੈਠ ਤੇ ਮੌਤ ਦਾ ਭੈ ਨਾ ਕਰ। ਮੌਤ ਦਾ ਭੈ ਬੀ ਵਿਖਜਪਤ ਅਵਸਥਾ ਵਿਚ ਹੁੰਦਾ ਹੈ, ਜਦੋਂ ਸਰੂਪ ਵਿਚ ਆ ਜਾਵੇ ਫਿਰ ਮੌਤ ਦਾ ਡਰ ਨਹੀਂ ਹੁੰਦਾ॥੯੩॥

| ਮੂਲ | ਅਰਥ |
|---|---|
| **ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ॥ ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥ ੯੪ ॥** | ਇਨ੍ਹਾਂ ਅੱਖਾਂ ਨਾਲ ਦੇਖਦਿਆਂ ਕਿੰਨੀ (ਖ਼ਲਕਤ) ਤੁਰ ਗਈ ਹੈ (ਮਰ ਗਈ ਹੈ)। ਫ਼ਰੀਦਾ! ਲੋਕਾਂ ਨੂੰ ਆਪੋ ਆਪਣੀ (ਪਈ ਹੋਈ ਹੈ, ਤਿਵੇਂ) ਮੈਨੂੰ ਆਪਣੀ ਪਈ ਹੋਈ ਹੈ॥੯੪॥ |

**ਪਦਾਰਥ**— ਲੋਇਣੀ=ਨੇਤ੍ਰਾਂ ਨਾਲ। ਕੇਤੀ=ਕਿੰਨੀ।

**ਭਾਵਾਰਥ**— ਲੋਕ ਮਰਦੇ ਜਾਂਦੇ ਹਨ, ਮਰਦਿਆਂ ਨੂੰ ਦੇਖ ਲੋਕ ਤਾਂ ਏਹ ਚਿੰਤਾ ਕਰਦੇ ਹਨ, ਕਿ ਜੇ ਮੈਂ ਮਰ ਗਿਆ ਤਾਂ ਧਨ ਕੌਣ ਸਾਂਭੇਗਾ? ਪੁਤਰ ਕੌਣ ਪਾਲੇਗਾ? ਵਿਹਾਰ ਕੈਸੇ ਚਲੇਗਾ? ਪਰ ਮੈਨੂੰ ਏਹ ਪਈ ਹੋਈ ਹੈ ਕਿ ਪਰਲੋਕ ਵਿਚ ਕੀ ਮੂੰਹ ਲੈਕੇ ਜਾਵਾਂਗਾ॥੯੪॥

| ਮੂਲ | ਅਰਥ |
|---|---|
| **ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥ ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥ ੯੫ ॥** | (ਰੱਬ ਕਹਿੰਦਾ ਹੈ ਹੇ ਫ਼ਰੀਦ!) ਜੇ ਤੂੰ ਆਪਣੇ ਆਪ ਨੂੰ ਸੁਧਾਰ ਲਵੇਂ (ਤਦ ਤੂੰ) ਮੈਨੂੰ ਮਿਲ ਪਵੇਂਗਾ। ਮੇਰੇ ਮਿਲਿਆਂ (ਤੈਨੂੰ) ਸੁਖ ਹੋ ਜਾਵੇਗਾ। ਹੇ ਫ਼ਰੀਦ! ਜੇ ਤੂੰ ਮੇਰਾ ਹੋਕੇ ਰਹੇਂਗਾ (ਤਦ) ਸਾਰਾ ਸੰਸਾਰ ਤੇਰਾ ਹੋ ਜਾਵੇਗਾ॥੯੫॥ |

**ਪਦਾਰਥ**— ਸਵਾਰਹਿ=ਸੁਧਾਰ ਲਵੇਂ।

**ਭਾਵਾਰਥ**— ਇਹ ਫ਼ਰੀਦ ਜੀ ਨੇ ਈਸ਼੍ਰਰ ਵਾਕ ਕਿਹਾ ਹੈ। ਪਰਮਾਤਮਾਂ ਸਾਨੂੰ ਦੱਸਦਾ ਹੈ ਕਿ ਜੇ ਕੋਈ ਆਪ ਨੂੰ ਸੁਵਾਰ ਲਵੇ, ਉਹ ਮੈਨੂੰ ਮਿਲ ਪੈਂਦਾ ਹੈ ਤੇ ਉਸ ਨੂੰ ਮੈਂ ਪ੍ਰਾਪਤ ਹੁੰਦਾ ਹਾਂ ਤੇ ਮੇਰਾ ਮਿਲਣਾ ਹੀ ਸੁਖ ਰੂਪ ਹੈ, ਅਰ ਤੁਸੀਂ ਜੇ ਸੰਸਾਰ ਨੂੰ ਆਪਣਾ ਬਣਾਉਂਦੇ ਹੋ ਸੰਸਾਰ ਕਦੇ ਤੁਹਾਡਾ ਨਹੀਂ ਬਣੇਗਾ; ਜੇ ਤੁਸੀਂ ਮੇਰੇ ਬਣ ਜਾਓਗੇ ਤਾਂ ਸਾਰਾ ਜਗਤ ਤੁਸਾਡਾ ਹੋ ਜਾਏਗਾ। ਉਪਦੇਸ਼ ਇਹ ਹੈ ਕਿ ਮਾਇਆ ਤੇ ਮਾਇਕ ਜਗਤ ਦੇ ਮਗਰ ਲਗਣਾ ਠੀਕ ਨਹੀਂ। ਆਪਾ ਭਜਨ ਬੰਦਗੀ ਨਾਲ ਸੁਆਰਕੇ ਸਾਈਂ ਨੂੰ ਮਿਲ ਪਓ ਤੇ ਓਸੇ ਦੇ ਹੋ ਰਹੋ, ਫੇਰ ਦੁਨੀਆਂ ਬੀ ਤੁਸਾਂ ਦੇ ਮਗਰ ਪਈ ਫਿਰੇਗੀ। ਇਸ ਦਾ ਇਹ ਭਾਵ ਨਹੀਂ ਕਿ ਦੁਨੀਆਂ ਮਗਰ ਲਾਉਣ ਪਿਛੇ ਸਾਂਈਂ ਦੇ ਹੋ ਰਹੋ। 'ਆਪ ਸਵਾਰਹ' ਏਸੇ ਕਰਕੇ ਕਿਹਾ ਹੈ। ਆਪਾ ਸੁਆਰੋ ਮੇਰੇ ਹੋ ਰਹੋ, ਮੈਨੂੰ ਮਿਲ ਪਓ, ਤੁਹਾਨੂੰ ਦੁਨੀਆਂ ਦੀ ਲੋੜ ਚੁਕ ਜਾਵੇਗੀ, ਫੇਰ ਇਹ ਮਗਰ ਭੱਜੀ ਫਿਰੇਗੀ॥੯੫॥

| ਮੂਲ | ਅਰਥ |
|---|---|
| **ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥ ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥ ੯੬ ॥** | (ਨਦੀ ਦੇ) ਕਿਨਾਰੇ ਉਤੇ ਜੋ ਬ੍ਰਿੱਛ (ਹੈ ਉਹ) ਕਿੰਨਾ ਕੁ ਚਿਰ ਦ੍ਰਿੜ੍ਹ ਰਹੇਗਾ? (ਇਕੁਰ ਹੀ) ਹੇ ਫ਼ਰੀਦ! ਕੱਚੇ ਭਾਂਡੇ ਵਿਚ ਕਿੰਨਾ ਕੁ ਚਿਰ ਤੱਕ ਪਾਣੀ ਰਖਿਆ ਜਾ ਸਕੇਗਾ? (ਭਾਵ ਬਹੁਤ ਥੋੜਾ ਚਿਰ)॥੯੬॥ |

**ਪਦਾਰਥ**— ਕੰਧੀ=ਕਿਨਾਰੇ। ਰੁਖੜਾ=ਰੁਖ+ੜਾ। ਬ੍ਰਿਛ ਦਾ ਨਿਮ੍ਰਵਾਚੀ, ਵਿਚਾਰਾ ਰੁਖ। ਬੰਨੈ ਧੀਰ=ਧੀਰਜ ਬਨ੍ਹੇਗਾ, ਭਾਵ ਦ੍ਰਿੜ੍ਹ ਰਹੇਗਾ। ਨੀਰੁ=ਪਾਣੀ।

**ਭਾਵਾਰਥ**— ਨਦੀ ਵਗਦੀ ਅਕਸਰ ਕਿਨਾਰੇ ਢਾਹੁੰਦੀ ਹੈ, ਕਿਨਾਰੇ ਉਗਿਆ ਬ੍ਰਿਛ ਕਿਸੇ ਨਾ ਕਿਸੇ ਵੇਲੇ ਰੁੜ੍ਹ ਜਾਏਗਾ। ਇਸੇ ਤਰ੍ਹਾਂ ਸਰੀਰ ਜੋ ਕਾਲ ਨਦੀ ਦੇ ਕਿਨਾਰੇ ਹੈ ਇਕ ਦਿਨ ਮਰੇਗਾ। ਫਿਰ ਜਿਵੇਂ ਕੱਚੇ ਭਾਂਡੇ ਵਿਚ ਪਾਣੀ ਦੇਰ ਤਕ ਨਹੀਂ ਰਹਿੰਦਾ, ਛੇਤੀ ਵਹਿ ਜਾਂਦਾ ਹੈ, ਇਸੇ ਤਰ੍ਹਾਂ ਛਿਨ ਭੰਗਰੀ ਕੱਚੀ ਦੇਹ ਵਿਚ ਜੀਵਾਤਮਾਂ ਕਦ ਤਕ ਰਹੇਗਾ। ਦੇਹ ਛਿੱਜਣੀ ਹੈ, ਉਸ ਨੇ ਨਿਕਲ ਜਾਣਾ ਹੈ। ਯਥਾ:- **'ਕਾਚੈ ਕਰਵੈ ਰਹੈ ਨ ਪਾਨੀ।'**(ਸੂਹੀ:ਕਬੀ-੨) ਸੋ ਜੀਵ ਤੇ ਦੇਹ ਦਾ ਸਬੰਧ ਚਿਰ ਤਕ ਨਹੀਂ ਰਹਿੰਦਾ॥੯੬॥

| ਮੂਲ | ਅਰਥ |
|---|---|
| **ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥ ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥ ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ ॥ ੯੭ ॥** | ਫ਼ਰੀਦ! (ਦੇਖ ਜਿਨ੍ਹਾਂ ਦੀ ਮੌਤ ਆ ਗਈ ਉਨ੍ਹਾਂ ਦੇ) ਮਹਲ ਸਖਣੇ ਰਹਿ ਗਏ, ਵਾਸਾ ਧਰਤੀ ਵਿਚ ਆ ਗਿਆ, (ਹੁਣ) ਉਹ ਕਬਰਾਂ, ਜੋ ਨਿਮਾਣੀਆਂ ਹਨ, ਰੂਹਾਂ ਮੱਲ ਕੇ ਬੈਠਣਗੀਆਂ। ਹੇ ਸ਼ੇਖਾ! ਭਗਤੀ ਕਰ, (ਕਿਉਂਕਿ ਤੇਰਾ) ਚਲਣਾ ਬੀ ਅਜ ਕਲ ਹੀ ਹੋਵੇਗਾ॥੯੭॥ |

**ਪਦਾਰਥ**— ਨਿਸਖਣ=ਵਿਸ਼ੇਸ਼ ਕਰਕੇ ਸੱਖਣੇ, ਖਾਲੀ, ਵਿਹਲੇ। ਤਲਿ=ਧਰਤੀ ਵਿਚ। ਗੋਰਾਂ=ਕਬਰਾਂ। ਨਿਮਾਣੀਆਂ=ਮਾਣ ਰਹਿਤ; ਜਿਨ੍ਹਾਂ ਨੂੰ ਕੋਈ ਮਾਣ ਨਹੀਂ ਦੇਂਦਾ। ਨਿਮਾਣੀਆ ਪਦ ਗੋਰ ਦਾ ਵਿਸ਼ੇਸ਼ਣ ਹੈ, ਰੂਹਾਂ ਦਾ ਨਹੀਂ। ਰੂਹਾਂ=ਜੀਵਾਂ। ਬੰਦਗੀ=ਭਗਤੀ।

**ਭਾਵਾਰਥ**— ਮਹਿਲ ਮਾੜੀਆਂ ਨੂੰ ਛੱਡ ਕੇ ਨਿਮਾਣੀਆਂ ਕਬਰਾਂ ਵਿਚ ਜਾ ਵਸਣਾ ਹੈ। ਉਪਦੇਸ਼ ਦੇਂਦੇ ਹਨ ਕਿ ਬੰਦਗੀ ਕਰ ਲਓ ਸਭ ਕਿਸੇ ਨੇ ਚਲਣਾ ਹੈ, ਚਾਹੋ ਛੇਤੀ ਚਾਹੋ ਕੁਝ ਦਿਨ ਮਗਰੋਂ। ਇਉਂ ਬੀ ਸਿਆਣੇ ਕਥਾ ਵਿਚ ਦੱਸਦੇ ਹਨ ਕਿ ਕਿਸ਼ੇ ਅਮੀਰ ਦਾ ਸਾਰਾ ਟੱਬਰ ਅਚਾਨਕ ਮਰ ਗਿਆ, ਉਨ੍ਹਾਂ ਨੂੰ ਕਬਰ ਵਿਚ ਦਬੀਂਦਿਆਂ ਦੇਖਕੇ ਕਹਿੰਦੇ ਹਨ ਕਿ ਮਹਲ ਸੱਖਣੇ ਰਹਿ ਗਏ ਤੇ ਇਹ ਹੁਣ ਉਸ ਨਿਮਾਣੀ ਕਬਰ ਵਿਚ ਆ ਪਏ ਹਨ, ਜਿਧਰੋਂ ਦੀ ਲੰਘਣਾ ਬੀ ਲੋਕੀਂ ਚੰਗਾ ਨਹੀਂ ਜਾਣਦੇ। ਹੁਣ ਇਨ੍ਹਾਂ ਦੀਆਂ ਰੂਹਾਂ ਕਬਰਾਂ ਮੱਲਕੇ ਬੈਠਣਗੀਆਂ। ਮੁਸਲਮਾਨਾਂ ਵਿਚ ਇਹ ਖਿਆਲ ਹੈ ਕਿ ਰੂਹਾਂ ਅੰਤ ਤੀਕ ਕਬਰਾਂ ਵਿਚ ਰਹਿਣਗੀਆਂ ਅਰ ਪਰਲੋ ਵਾਲੇ ਦਿਨ ਉਨ੍ਹਾਂ ਦਾ ਨਿਆਉਂ ਹੋਵੇਗਾ। ਸੋਈ ਫ਼ਰੀਦ ਜੀ ਕਹਿੰਦੇ ਹਨ ਕਿ ਹੁਣ ਮਹਲ ਸੱਖਣੇ ਛੱਡਕੇ ਇਹ ਕਬਰਾਂ ਵਿਚ ਰਹਿਣਗੇ, ਫੇਰ ਉਪਦੇਸ਼ ਕਰਦੇ ਹਨ ਕਿ ਤੂੰ ਬੀ ਭਗਤੀ ਕਰ, ਕਿਉਂਕਿ ਤੇਰਾ ਵੀ ਇਹੋ ਹਾਲ ਹੋਵੇਗਾ॥੯੭॥

| ਮੂਲ | ਅਰਥ |
|---|---|
| **ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ ॥ ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥** | ਹੇ ਫ਼ਰੀਦ! ਮੌਤ ਦਾ ਕਿਨਾਰਾ ਐਉਂ ਦਿੱਸਦਾ ਹੈ ਜਿਵੇਂ ਨਦੀ ਦਾ ਕੰਢਾ (ਜੋ ਢਹਿ ਢਹਿ ਜਾਂਦਾ ਹੈ)। ਅਗੇ (ਮੌਤ ਤੋਂ ਪਾਰ) ਸੁਣੀਦਾ ਹੈ ਕਿ ਨਰਕ ਤਪਿਆ ਹੋਇਆ ਹੈ, (ਜਿਸ |

**ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ ॥**

**ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥ ੯੮ ॥**

ਵਿਚ ਦੁਖੀ ਹੋ ਰਹੇ ਜੀਵਾਂ ਦੀ) ਹਾਹਾਕਾਰ ਦਾ ਰੌਲਾ ਪੈ ਰਿਹਾ ਹੈ। (ਇਹ ਸੁਣਕੇ) ਕਈਆਂ ਨੂੰ ਤਾਂ (ਅਗੇ ਦੀ ਤਿਆਰੀ ਲਈ) ਸਾਰੀ ਸੋਝੀ ਆ ਗਈ ਹੈ, ਪਰ ਇਕ (ਸੁਣਕੇ ਬੀ) ਬੇਪਰਵਾਹ ਫਿਰਦੇ ਹਨ। (ਹੇ ਬੰਦਿਓ ਸਮਝ ਲਓ ਕਿ) ਜੋ ਕੰਮ ਤੁਸੀਂ ਦੁਨੀਆਂ ਵਿਚ ਕੀਤੇ ਹੋਣਗੇ ਓਹੀ ਦਰਗਾਹ ਵਿਚ (ਤੁਹਾਡੇ) ਉਗਾਹ ਹੋਣਗੇ॥੯੮॥

**ਪਦਾਰਥ**— ਮਉਤੈ ਦਾ ਬੰਨਾ=ਮੌਤ ਦਾ ਕਿਨਾਰਾ। ਅਗੈ=ਪਰਲੋਕ। ਦੋਜਕ=ਨਰਕ। ਹੂਲ=ਰੌਲਾ, ਡੰਡ। ਕਾਹਾਹਾ=ਹਾਹਾਕਾਰ। ਅਮਲ=ਕੰਮ।

**ਭਾਵਾਰਥ**— ਜਿਵੇਂ ਦਰਯ ਦਾ ਕੰਢਾ ਢਹਿੰਦਾ ਰਹਿੰਦਾ ਹੈ ਤਿਵੇਂ ਜੀਵਾਂ ਨੂੰ ਮੌਤ ਵਾਪਰਦੀ ਰਹਿੰਦੀ ਹੈ, ਮੌਤ ਦਰਯਾ ਹੈ ਤੇ ਸਰੀਰ ਕਿਨਾਰੇ ਵਾਂਙੂ ਢਹਿੰਦੇ ਹਨ। ਗੱਲ ਕੀਹ ਇਹ ਦਸ਼ਾ ਸੰਸਾਰ ਵਿਚ ਹੈ ਕਿ ਹਰ ਘੜੀ ਮਰਨੇ ਦਾ ਤੌਖਲਾ ਹੈ ਤੇ ਪਰਲੋਕ ਵਿਚ ਪਾਪੀ ਜੀਵ ਨਰਕ ਵਿਚ ਪਏ ਐਸੇ ਰੋਂਦੇ ਹਨ ਕਿ ਉਨ੍ਹਾਂ ਦਾ ਚੀਕ ਚਿਹਾੜਾ ਸੁਣਕੇ ਹੌਲ ਉਠਦਾ ਹੈ। ਮੌਤ ਦਾ ਤੌਖਲਾ ਤੇ ਦੋਜ਼ਖ ਦਾ ਡਰ ਲੋਕ ਪ੍ਰਲੋਕ ਦੋਹੀਂ ਥਾਂਈ ਸਿਰ ਤੇ ਹੈ। ਇਹ ਸੋਚਕੇ ਕਈ ਭਾਗਾਂ ਵਾਲਿਆਂ ਨੂੰ ਤਾਂ ਸਮਝ ਪੈ ਗਈ ਤੇ ਉਨ੍ਹਾਂ ਨੇ ਦੋਵੇਂ ਲੋਕ ਸੰਵਾਰ ਲਏ, ਪਰ ਕਈ ਸੁਣ ਸੁਣਾਕੇ ਬੀ ਬੇਪਰਵਾਹ ਫਿਰਦੇ ਹਨ। ਸੋ ਜੋ ਜੀ ਚਾਹੇ ਕਰੇ; ਪਰਲੋਕ ਵਿਚ ਇਹੋ ਕੰਮ ਪ੍ਰਗਟ ਹੋਕੇ ਐਉਂ ਪ੍ਰਾਣੀ ਨੂੰ ਝੂਠਿਆਂ ਕਰਨਗੇ, ਜਿਕੁਰ ਉਗਾਹ ਕਰਦੇ ਹਨ, ਭਾਵ ਇਹ ਹੈ ਕਿ ਮੰਦੇ ਅਮਲ ਨਾ ਕਰੋ॥੯੮॥

ਮੂਲ

**ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥ ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥ ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥ ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥ ੯੯ ॥**

ਅਰਥ

ਫ਼ਰੀਦਾ! ਦਰਿਆ ਦੇ ਕੰਢੇ ਬਗਲਾ ਬੈਠਾ ਖੇਲਾਂ ਕਰਦਾ (ਸੀ), ਖੇਲਾਂ ਕਰਦੇ ਬਗਲੇ ਨੂੰ ਅਚਾਣਚਕ ਬਾਜ ਆ ਪਏ। ਬਾਜ ਉਸ ਰੱਬ ਦੇ (ਭੇਜੇ ਹੋਏ) ਆ ਪਏ, (ਸੋ) ਖੇਲਾਂ ਭੁੱਲ ਗਈਆਂ, ਜੋ (ਉਸ ਦੇ) ਮਨ ਤੇ ਚਿਤ ਵਿਚ ਵੀ ਨਹੀਂ ਸਨ ਉਹ ਰੱਬ ਨੇ ਗੱਲਾਂ ਕਰ ਦਿਤੀਆਂ॥੯੯॥

**ਪਦਾਰਥ**— ਕੰਨ੍ਹੈ=ਕੰਢੇ। ਕੇਲ=ਖੇਲਾਂ। ਹੰਝ=ਹੰਸ ਜਿਹਾ ਚਿੱਟਾ ਬਗਲਾ। ਅਚਿੰਤੇ=ਅਚਾਨਕ, ਅਚਾਣਚਕ। ਗਾਲੀ=ਗਲਾਂ। ਕੀਆਂ=ਕਰ ਦਿੱਤੀਆਂ।

**ਭਾਵਾਰਥ**— ਸ਼ਲੋਕ ਦੀ ਬੰਦਸ਼ ਸਾਫ਼ ਦੱਸ ਰਹੀ ਹੈ ਕਿ ਕਿਸੇ ਬਗਲੇ ਨੂੰ ਬਾਜ ਦਾ ਸ਼ਿਕਾਰ ਹੁੰਦਾ ਦੇਖਕੇ ਆਪਣੇ ਆਪ ਨੂੰ ਸਮਝਾਉਂਦੇ ਹਨ ਕਿ ਜੀਵ ਜੋ ਬਗਲੇ ਵਾਂਙੂ ਕਪਟੀ ਹੈ ਤੇ ਆਪਣੇ ਚੁਹਲਾਂ ਤੇ ਵਿਸ਼ੇਕਾਰਾਂ ਵਿਚ ਮਸਤ ਹੈ, ਮੌਤ ਇਸ ਦੇ ਚਿਤ ਚੇਤੇ ਨਹੀਂ ਹੁੰਦੀ, ਪਰ ਰੱਬ ਅਚਾਨਕ ਭੇਜ ਦਿੰਦਾ ਹੈ। ਜਿਸ ਵੇਲੇ ਉਹ ਆਕੇ ਮੂੰਹ ਦਿਖਾਲਦੀ ਹੈ, ਸਭ ਕੁਝ ਧਰਿਆ ਰਹਿ ਜਾਂਦਾ ਹੈ। ਧੁਨੀ ਇਹ ਹੈ ਕਿ ਗ਼ਾਫ਼ਲ ਨਾ ਹੋਵੋ, ਸਮਾਂ ਸੰਭਾਲੋ, ਮੌਤ ਨੇ ਅਚਾਨਕ ਆ ਪੈਣਾ ਹੈ॥੯੯॥

| ਮੂਲ | ਅਰਥ |
|---|---|
| **ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥ ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨਿ੍ ॥ ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥ ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ੍ ॥ ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ੍ ॥ ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥ ੧੦੦ ॥** | ਸਾਢੇ ਤਿੰਨਾ ਮਣਾਂ ਦੀ ਦੇਹ ਹੈ (ਆਦਮੀ ਦੀ, ਜੋ) ਪਾਣੀ ਤੇ ਅੰਨ ਦੇ ਆਸਰੇ ਚਲ ਰਹੀ ਹੈ। ਆਇਆ ਹੈ ਬੰਦਾ ਦੁਨੀਆਂ ਦੇ ਵਿਚ ਮੁੜ ਆਸਾਂ ਬੰਨ੍ਹਕੇ। (ਪਰ) ਜਦ ਜਮਰਾਜ ਆਇਆ ਸਾਰੇ ਬੂਹਿਆਂ ਨੂੰ ਭੰਨਕੇ (ਉਸੇ ਵੇਲੇ) ਉਨ੍ਹਾਂ ਭਰਾਵਾਂ ਪਿਆਰਿਆਂ ਨੇ ਬੰਨ੍ਹਕੇ (ਉਸਦੇ) ਅਗੇ ਰੱਖ ਦਿਤਾ। ਦੇਖਹੁ ਬੰਦਾ ਚਹੁੰ ਆਦਮੀਆਂ ਦੇ ਮੋਢੇ ਉਤੇ ਚੜ੍ਹ ਕੇ ਤੁਰ ਪਿਆ। ਫ਼ਰੀਦ ਜੀ (ਕਹਿੰਦੇ ਹਨ) ਕਿ ਅਮਲ ਓਹੋ ਹੀ ਪਰਲੋਕ ਵਿਚ ਕੰਮ ਆਏ ਜੋ ਸੰਸਾਰ ਵਿਚ ਕੀਤੇ ਸਾਸੁ॥੧੦੦॥ |

**ਪਦਾਰਥ**— ਵਤਿ ਆਸੂਣੀ=ਫਿਰ ਆਸਾ, ਮੁੜ ਆਸਾ। ਮਲਕਲ ਮਉਤ=ਮੌਤ ਦਾ ਫਰਿਸ਼ਤਾ, ਜਮਰਾਜ। ਕੰਨਿ੍=ਮੋਢੇ ਉਤੇ।

**ਭਾਵਾਰਥ**— ਸਾਢੇ ਤਿੰਨ ਮਣ ਕੱਚੇ ਦੀ ਦੇਹ ਹੁੰਦੀ ਹੈ, ਭਾਵੇਂ ਸਭ ਦੇਹਾਂ ਦਾ ਭਾਰ ਇਕੋ ਜਿਹਾ ਨਹੀਂ, ਪਰ ਅਕਸਰ ਸਰੀਰ ਡੇਢ ਮਣ ਪੱਕੇ ਦੇ ਆਨ ਮਾਨ ਹੁੰਦੇ ਹਨ, ਸੋ ਲਗ ਪਗ ਕੱਚੇ ਸਾਢੇ ਤਿੰਨ ਮਣ ਬਣਦਾ ਹੈ। ਇਹ ਦੇਹ ਅੰਨ ਪਾਣੀ ਦੇ ਆਸਰੇ ਟੁਰਦੀ ਹੈ। ਅੰਨ ਪਾਣੀ ਤੋਂ ਇਸ ਦੀ ਉਤਪਤੀ ਹੈ ਤੇ ਅੰਨ ਪਾਣੀ ਦੇ ਸਿਰ ਤੇ ਕਾਇਮ ਰਹਿੰਦੀ ਹੈ। ਪਰ ਜੀਵ ਵਿਚ ਇਕ ਸ਼ੈ ਹੈ ਆਸ਼ਾ। ਆਸਾ ਦਾ ਨਿੰਮ੍ਰੀ ਵਾਚਕ ਹੈ ਆਸੂਣੀ। 'ਵਤਿ ਆਸੂਣੀ ਬੰਨਿ੍' ਦੇ ਭਾਵ ਤੇ ਮਤਭੇਦ ਹੈ:-

੧. ਬੰਦਾ ਦੁਨੀਆਂ ਵਿਚ ਆਇਆ ਹੈ ਮੁੜਕੇ ਆਸ਼ਾ ਬੰਨ੍ਹਕੇ, ਭਾਵ ਆਸਾਂ ਦਾ ਬੱਧਾ ਹੋਇਆ। ਪਰ ਮੁਸਲਮਾਨੀ ਮਤ ਵਿਚ ਪੁਨਰ ਜਨਮ ਨਹੀਂ ਮੰਨਿਆਂ, ਚਾਹੋ ਸੂਫ਼ੀ ਸਾਹਿਤਜ ਵਿਚ ਪੁਨਰ ਜਨਮ ਦੇ ਇਸ਼ਾਰੇ ਮਿਲਦੇ ਹਨ। ਸੋ ਇਹ ਖਿਆਲ ਕਰਕੇ ਕਿ ਫ਼ਰੀਦ ਜੀ ਦਾ ਇਹ ਮਤ ਨਹੀਂ ਹੋਣਾ, ਭਾਵ ਐਉਂ ਲੈਂਦੇ ਹਨ:-

੨. ਬੰਦਾ ਆਇਆ ਹੈ ਦੁਨੀ ਵਿਚ ਪਰ ਆਸਾ ਨਾਲ ਬੱਝੀ (ਫਿਰਦਾ) ਹੈ (ਉਹ ਰੋਕ ਹੋ ਰਹੀ ਹੈ ਇਸ ਦੀ ਕਲਜਾਨ ਵਿਚ)।

੩. ਬੰਦਾ ਦੁਨੀਆਂ ਵਿਚ ਆਇਆ ਹੈ ਕੋਈ ਆਸਾ ਬੰਨ੍ਹ ਕੇ ਨਾਲ ਲਿਆਇਆ ਹੈ, ਪਰ ਉਨ੍ਹਾਂ ਆਸਾਂ ਨੂੰ ਪੂਰਨ ਵਿਚ ਲਗ ਜਾਂਦਾ ਹੈ ਬੰਦਾ ਕਿ ਇੰਨੇ ਨੂੰ ਮੌਤ ਆ ਜਾਂਦੀ ਹੈ।

੪. ਆਇਆ ਹੈ ਬੰਦਾ ਦੁਨੀਆਂ ਵਿਚ ਬੰਦਾ ਬਣਨੰ ਲਈ ਪਰ ਮੁੜਦਾ ਹੈ ਆਸ਼ਯ (ਦੇ ਭਾਰ) ਬੰਨ੍ਹਕੇ।

੫. ਪਰ ਜੇ ਮੁਸਲਮਾਨੀ ਖਿਆਲ ਛਡ ਦਿਓ ਤਾਂ ਭਾਵ ਹੋਊ ਆਸਾ ਦਾ ਬੱਧਾ ਮੁੜ ਮੁੜ ਸੰਸਾਰ ਵਿਚ ਆਉਂਦਾ ਹੈ। ਨਾ ਨਿਰਾਸ ਹੋਕੇ ਮਰਦਾ ਹੈ, ਨਾ ਜਨਮ ਮਰਣ ਥੀਂ ਰਹਿਤ ਹੁੰਦਾ ਹੈ, ਆਸ ਦੀ ਰੱਸੀ ਨਾਲ ਬੱਝੇ ਹੋਣੇ ਕਰਕੇ ਫੇਰ ਫੇਰ ਜਨਮ ਲੈਂਦਾ ਹੈ।

ਇੱਥੇ ਆਕੇ ਦੇਹ ਨੂੰ ਦ੍ਰਿੜ੍ਹ ਜਾਣਦਾ ਹੈ, ਸਾਰੇ ਸੱਜਣ ਜਿਨ੍ਹਾਂ ਦੇ ਸੁਖ ਹਿਤ ਆਸਾਂ ਬੰਨ੍ਹਦਾ ਰਿਹਾ ਹੈ, ਮੌਤ ਤੋਂ ਨਹੀਂ ਛੁਡਾ ਸਕਦੇ। ਫੇਰ ਆਪੇ ਚੁਕਕੇ ਫੂਕ ਦਬ ਆਉਂਦੇ ਹਨ। ਅਗੇ ਦਰਗਾਹ ਵਿਚ ਕੰਮ ਕੀਤੇ ਹੋਏ ਕੰਮ ਆਉਂਦੇ ਹਨ, ਹਿਤੂ ਕੋਈ ਨਹੀਂ ਪੁਕਰਦਾ॥੧੦੦॥

| ਮੂਲ | ਅਰਥ |
|---|---|
| **ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ ॥ ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥ ੧੦੧ ॥** | ਹੇ ਫ਼ਰੀਦ! ਮੈਂ ਬਲਿਹਾਰ ਹਾਂ ਉਨ੍ਹਾਂ ਪੰਛੀਆਂ ਦੇ, ਜਿਨ੍ਹਾਂ ਦਾ ਵਾਸਾ ਜੰਗਲ ਵਿਚ ਹੈ; ਕੰਕਰ ਚੁਗਦੇ ਹਨ, ਧਰਤੀ ਤੇ ਵਸਦੇ ਹਨ, ਪਰ ਰੱਬ ਦਾ ਪਾਸਾ ਨਹੀਂ ਛੱਡਦੇ॥੧੦੧॥ |

**ਪਦਾਰਥ**— ਵਾਸੁ=ਵਾਸਾ। ਕਕਰੁ=ਕੰਕਰ। ਪਾਸੁ=ਪਾਸਾ।

**ਭਾਵਾਰਥ**— ਮਹਾਤਮਾਂ ਦੀ ਦ੍ਰਿਸ਼ਟੀ ਭਜਨ ਕਰਦੇ ਕਰਦੇ ਐਸੀ ਹੋ ਜਾਂਦੀ ਹੈ ਜਿੱਧਰ ਨਜ਼ਰ ਕਰਨ ਉਨ੍ਹਾਂ ਨੂੰ ਹਰੀ ਤੇ ਉਸ ਦੇ ਜਸ ਗਾਇਨ ਦਾ ਆਵਾਜ਼ਾ ਆਉਂਦਾ ਹੈ। ਯਥਾ- **'ਜੋ ਬੋਲਤ ਹੈ ਮ੍ਰਿਗ ਮੀਨ ਪੰਖਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥'** ਤਿਵੇਂ ਫ਼ਰੀਦ ਜੀ ਪੰਖੀਆਂ ਦੀ ਅਚੇਤ ਹਰ ਵੇਲੇ ਗਾਉਣੇ ਦੀ ਦਸ਼ਾ ਦੇਖਦੇ ਹਨ। ਤਿੱਤਰ ਆਦਿ ਕਈ ਪੰਛੀ ਐਸੇ ਹਨ, ਜੋ ਆਪਣਾ ਪੋਟਾ ਦਾਣਿਆਂ ਨਾਲ ਭਰਦੇ ਕੰਕਰ ਬੀ ਚੁਗ ਲੈਂਦੇ ਹਨ ਤੇ ਪੋਟਾ ਭਰ ਜਾਂਦਾ ਹੈ। ਇਸ ਤੋਂ ਉਨ੍ਹਾਂ ਦਾ ਸੰਤੋਖ ਸਮਝ ਕੇ ਫ਼ਰੀਦ ਜੀ ਉਨ੍ਹਾਂ ਦੀ ਉਸਤਤ ਕਰਦੇ ਹਨ। ਪਰ ਇਸ ਦਾ ਅਲੰਕਾਰਕ ਅਰਥ ਪੰਛੀਆਂ ਤੋਂ ਉਪਲਖਤ ਫ਼ਕੀਰਾਂ, ਸਾਧੂਆਂ ਤੇ ਘਟਦਾ ਹੈ। ਪੰਖੀ=ਸੰਤ, ਅਭਜਾਗਤ ਸੰਤ। ਜੰਗਲ=ਬਨ। ਕਕਰੁ=ਕੰਦ ਮੂਲ। ਥਲਿ=ਭੁੰਜੇ ਵਸਦੇ, ਉਠਦੇ, ਸੌਂਦੇ ਹਨ। ਓਹ ਸੰਤ ਧੰਨ ਹਨ ਜੋ ਬਨੀਂ ਵਸਦੇ, ਕੰਦ ਮੂਲ ਖਾਂਦੇ, ਭੁਇੰ ਸੌਂਦੇ ਹਨ, ਪਰ ਰਬ ਜੀ ਨੂੰ ਸਦਾ ਸਿਮਰਦੇ ਹਨ। ਥਲ ਵਸਣ ਦਾ ਭਾਵ ਨਿੰਮ੍ਰ ਰਹਿੰਦੇ ਹਨ ਬੀ ਕਰਦੇ ਹਨ। ਜੇ ਪੰਛੀਆਂ ਪਰਥਾਇ ਹੀ ਸ਼ਲੋਕ ਸਮਝੀਏ ਤਾਂ ਭਾਵ ਇਸ ਪ੍ਰਕਾਰ ਹੈ:- ਜੋ ਸੰਸਾਰ ਨੂੰ ਬਨ ਸਮਾਨ ਜਾਣ ਕੇ ਚਿਤੋਂ ਉਦਾਸ ਰਹਿੰਦੇ ਹਨ, ਸੁੱਕੇ ਟੁੱਕਰ ਆਦਿ ਨਾਲ ਪੇਟ ਭਰਦੇ ਹਨ ਤੇ ਸਦਾ (ਥਲ ਵਸਣ) ਨਿੰਮਰ ਬਣੇ ਰਹਿੰਦੇ ਹਨ ਅਰ ਰੱਬ ਨੂੰ ਨਹੀਂ ਭੁਲਾਉਂਦੇ। ਇਹ ਪੰਛੀਆਂ ਤੇ ਆਖੀ ਗਲ ਤਿਤਿਖਜਾ ਵਾਲੇ ਸਾਧਾਂ ਤੇ ਸਪਸ਼ਟ ਕਿਉਂ ਘਟਦੀ ਹੈ? ਇਸ ਕਰਕੇ ਕਿ ਇਸ ਵਿਚ ਕਿਹਾ ਹੈ 'ਰਬ ਨ ਛੋਡਨਿ ਪਾਸੁ'॥੧੦੧॥

| ਮੂਲ | ਅਰਥ |
|---|---|
| **ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥ ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥ ੧੦੨ ॥** | ਫ਼ਰੀਦਾ! ਮੌਸਮ ਫਿਰ ਗਿਆ, ਬਨ ਕੰਬਿਆ; ਪੱਤ੍ਰ ਝੜ ਝੜ ਡਿਗਦੇ ਹਨ, ਚਾਰੇ ਨੁੱਕਰਾਂ (ਸੰਸਾਰ ਦੀਆਂ) ਭਾਲੀਆਂ, ਪਰ (ਸਦਾ) ਰਹਿਣ (ਦੀ ਥਾਂ) ਕਿਧਰੇ ਨਹੀਂ॥੧੦੨॥ |

**ਪਦਾਰਥ**— ਰੁਤਿ=ਬਹਾਰ। ਵਣੁ=ਬਨ। ਰਹਣੁ=ਰਹਣਾ, ਰਹਣ ਦਾ ਥਾਂ, ਟਿਕਾਉ, ਟਿਕਾਣਾ।

**ਭਾਵਾਰਥ**— ਕੈਸਾ ਕਾਵਜ ਦਾ ਕਟਾਖਜ ਹੈ, ਆਪ ਰੁਤ ਬਦਲੀ ਤੇ ਖਿਜ਼ਾਂ ਆਈ ਤੇ ਬਨ ਨੂੰ ਕੰਬਦਾ ਵੇਖਦੇ ਹਨ ਮਾਨੋ ਬਨ ਨੂੰ ਆਦਮੀ ਵਾਂਙੂ ਪਾਲਾ ਲਗਾ ਤੇ ਭੈ ਆਇਆ ਹੈ। ਦਾਰਸ਼ਟਾਂਤ ਵਿਚ ਭਾਵ ਇਹ ਹੈ:- ਰੁਤ ਫਿਰੀ - ਜੁਆਨੀ ਬੀਤ ਗਈ। ਪਤ ਝੜੇ=ਇੰਦ੍ਰੇ ਸਿਥਿਲ ਹੋ ਰਹੇ ਹਨ। ਬੁਢੇਪਾ ਆ ਗਿਆ ਹੈ, ਸਰੀਰ ਨਿਰਬਲ ਹੋਕੇ ਕੰਬਣ ਲੱਗ ਪਿਆ ਹੈ, ਇੰਦਰੇ ਨਕਾਰੇ

ਹੋਣ ਲੱਗ ਗਏ ਹਨ, ਵੈਦ, ਡਾਕਟਰ, ਹਾਕੀਮ, ਪੁੰਨ, ਦਾਨ, ਜੋਗ ਸਾਧਨ ਆਦਿ ਬਥੇਰੇ ਤਰਲੇ ਲਾਏ, ਅਨੇਕ ਉਪਾਉ ਸੋਚੇ, ਪਰ ਕਿਸੇ ਤਰ੍ਹਾਂ ਏਥੇ ਸਦਾ ਰਹਿਣਾ ਮਿਲੇ, ਇਹ ਗਲ ਨਾਂ ਬਣੀ, ਮੌਤ ਤੋਂ ਦੇਹੀ ਬਚਦੀ ਨਾ ਦਿੱਸੀ॥੧੦੨॥

| ਮੂਲ | ਅਰਥ |
|---|---|
| **ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥ ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥ ੧੦੩ ॥** | ਫ਼ਰੀਦਾ! ਰੇਸ਼ਮੀ ਕਪੜਾ ਪਾੜਕੇ ਲੀਰਾਂ ਕਰਾ ਤੇ ਭੂਰਾ ਪਹਿਨ ਲਵਾਂ (ਮੈਂ) ਉਹੋ ਵੇਸ ਕਰਾਂ ਜਿਨ੍ਹਾਂ ਵੇਸਾਂ ਨਾਲ (ਮੈਨੂੰ ਮੇਰਾ) ਪਤੀ ਮਿਲ ਪਵੇ॥੧੦੩॥ |

**ਪਦਾਰਥ**— ਪਾੜਿ=ਪਾੜਕੇ। ਪਟੋਲਾ=ਇਕ ਖਾਸ ਕਿਸਮ ਦਾ ਕਪੜਾ ਜੋ ਅਕਸਰ ਰੇਸ਼ਮ ਦਾ ਹੁੰਦਾ ਸੀ, ਹੁਣ ਸੂਤ੍ਰੀ ਬੀ ਹੁੰਦਾ ਹੈ; ਵਿਆਹਕੇ ਲਾੜੀ ਦੇ ਉਪਰ ਕਰਵਾਉਂਦੇ ਸਨ। ਬੰਬਈ ਵਲ ਅਜੇ ਵੀ ਮਿਲਦਾ ਹੈ। ਹੁਣ ਆਮ ਸੁਹਣੇ ਕਪੜੇ ਨੂੰ ਪਟੋਲਾ ਕਹਿੰਦੇ ਹਨ। ਕਾਕੀਆਂ ਗੁੱਡੀਆਂ ਦੇ ਕਪੜੇ ਨੂੰ ਪਟੋਲਾ ਕਹਿੰਦੀਆਂ ਹਨ। ਧਜ=ਲੀਰਾਂ। ਕੰਬਲੜੀ=ਕੰਬਲ=ਭੂਰਾ। ਡਾਢਾ ਕੱਸਕੇ ਉਣਿਆਂ ਉੱਨ ਦਾ ਕਪੜਾ, ਜਿਸ ਵਿਚੋਂ ਪਾਣੀ ਨਾ ਲੰਘ ਸਕੇ [ਸੰਸਕ੍ਰਿਤ ਕੰ+ਬਲ=ਜੋ ਪਾਣੀ ਅਗੇ ਮਜ਼ਬੂਤ ਰਹੇ*] ਹੁਣ ਕੰਬਲ ਮੋਟੇ ਤੇ ਮੁਲਾਯਮ ਉੱਨੀ ਕਪੜੇ ਨੂੰ ਕਹਿੰਦੇ ਹਨ।
ਕੰਬਲੜੀ=ਛੋਟਾ ਕੰਬਲ, ਲੋਈ, ਭੂਰੀ।

**ਭਾਵਾਰਥ**— ਕਿਸੇ ਫ਼ਕੀਰ ਨੂੰ ਭੇਸ ਵਿਚ ਦੇਖਕੇ ਕਹਿੰਦੇ ਹਨ ਕਿ ਖ਼ਬਰੇ ਵੇਸਾਂ ਵਿਚ ਰੱਬ ਹੋਵੇ। ਜੇ ਵੇਸ ਨਾਲ ਲੱਭੇ ਤਾਂ ਮੈਂ ਵੀ ਕਪੜੇ ਪਾੜਕੇ ਭੂਰੀ ਲੈ ਲਵਾਂ॥੧੦੩॥

ਅਗੇ ਗੁਰੂ ਜੀ ਉੱਤ੍ਰ ਦਿੰਦੇ ਹਨ।

| ਮੂਲ | ਅਰਥ |
|---|---|
| **ਮਃ ੩ ॥ ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥ ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥** | (ਹੇ ਫ਼ਰੀਦ!) ਕਿਉਂ ਕਪੜੇ ਪਾੜਦਾ ਹੈਂ (ਤੇ) ਭੂਰੇ ਪਹਿਨਦਾ ਹੈਂ! (ਗੁਰੂ) ਨਾਨਕ (ਜੀ ਕਹਿੰਦੇ ਹਨ) ਘਰ ਹੀ ਬੈਠਿਆਂ ਪਤੀ ਮਿਲ ਜਾਂਦਾ ਹੈ ਜੇ ਨੀਯਤ ਸਿੱਧੀ ਕਰ ਲਵੇਂ ਤਾਂ॥੧੦੪॥ |

**ਪਦਾਰਥ**— ਕਾਇ=ਕਿਉਂ। ਪਾੜਤੀ=ਪਾੜਦਾ ਹੈਂ। ਪਟੋਲਾ=ਕਪੜਾ। ਦੇਖੋ ਪਿਛਲਾ ਸ਼ਲੋਕ।

**ਭਾਵਾਰਥ**— ਭੇਸ ਕਰਨੇ ਦੀ ਕੋਈ ਲੋੜ ਨਹੀਂ ਹੈ, ਨ ਜੰਗਲ ਜਾਣੇ ਦੀ ਲੋੜ ਹੈ, ਲੋੜ ਕੇਵਲ ਨੀਯਤ ਸਾਫ਼ ਕਰਨ ਦੀ ਹੈ, ਫੇਰ ਤਾਂ ਰੱਬ ਘਰ ਬੈਠਿਆਂ ਹੀ ਗ੍ਰਿਹਸਤ ਵਿਚ ਹੀ ਮਿਲ ਪੈਂਦਾ ਹੈ। ਪਾੜਤੀ ਪਦ ਇਸਤ੍ਰੀ ਲਿੰਗ ਹੈ ਤੇ ਮਧਮ ਪੁਰਖ 'ਤੂੰ' ਦੀ ਕ੍ਰਿਯਾ ਹੈ: ਤੂੰ ਪਾੜਦੀ ਹੈਂ ਇਸ ਕਰਕੇ 'ਨੀਅਤਿ ਰਾਸਿ ਕਰੇਇ' ਨੂੰ 'ਨੀਅਤਿ ਰਾਸਿ ਕਰੇਂਇ' ਲੈਣਾ ਹੈ ਅਰਥਾਤ ਜੇ ਤੂੰ ਨੀਅਤ ਰਾਸ ਕਰੇਂ ਤਾਂ। ਇਸੇ ਤਰ੍ਹਾਂ 'ਪਹਿਰੇਂਇ' ਲੈਣਾ ਹੈ। ਲਾਵੰਨਤਾ ਬੀ ਇਸੇ ਅਰਥ ਵਿਚ ਹੈ ਕਿਉਂਕਿ ਪਿਛਲੇ ਸ਼ਲੋਕ ਵਿਚ ਫ਼ਰੀਦ ਜੀ ਉਤਮ ਪੁਰਖ ਵਿਚ ਬੋਲ ਰਹੇ ਹਨ- 'ਕਰੀ, ਪਹਿਰੇਉ, ਕਰੇਉ'। ਉਸਦੇ ਉਤਰ ਵਿਚ ਕਿਹਾ ਸ਼ਲੋਕ ਜ਼ਰੂਰੀ ਹੈ ਕਿ ਮਧਮ ਪੁਰਖ ਵਿਚ ਹੋਵੇ- 'ਤੂੰ ਪਾੜਦੀ ਹੈਂ ਕਿਉਂ?'॥੧੦੪॥

* ਪੁਰਾਣੇ ਸਮੇਂ ਕੰਬਲ ਉਹ ਕੰਮ ਦੇਂਦਾ ਸੀ ਜੋ ਹੁਣ ਵਾਟਰ ਪਰੂਫ ਦੇਂਦਾ ਹੈ।

| ਮੂਲ | ਅਰਥ |
|---|---|
| **ਮਃ੫॥ ਫਰੀਦਾ ਗਰਬੁ ਜਿਨ੍ਾ ਵਡਿਆਈਆ ਧਨਿ ਜੋਬਨਿ ਆਗਾਹ ॥ ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥ ੧੦੫ ॥** | ਹੇ ਫਰੀਦ! ਧਨ ਹੋਣ ਕਰਕੇ, ਜੋਬਨ ਹੋਣ ਕਰਕੇ, ਇੱਜ਼ਤਾਂ ਹੋਣ ਕਰਕੇ ਜਿਨ੍ਹਾਂ ਨੂੰ ਹੰਕਾਰ ਹੋ ਰਿਹਾ ਹੈ, ਓਹ ਪਤੀ (ਪਰਮੇਸ਼ਰ ਦੀ ਮਿਹਰ) ਤੋਂ ਸੱਖਣੇ ਚਲੇ ਜਾਂਦੇ ਹਨ ਜਿਵੇਂ ਟਿੱਬੇ ਮੀਂਹ (ਦੇ ਅਸਰ) ਤੋਂ (ਖਾਲੀ ਰਹਿ ਜਾਂਦੇ ਹਨ)॥੧੦੫॥ |

**ਪਦਾਰਥ—** ਗਰਬੁ=ਹੰਕਾਰ। ਵਡਿਆਈਆ=ਵਡਿਤਾਂ, ਇਜ਼ਤਾਂ। ਧਣੀ=ਪਤੀ। ਮੀਹਾਹੁ=ਮੀਂਹ ਕੋਲੋਂ।

**ਭਾਵਾਰਥ—** ਇਹ ਸ਼ਲੋਕ ਪੰਜਵੇਂ ਸਤਿਗੁਰਾਂ ਦਾ ਹੈ। ਤੀਸਰੇ ਸਤਿਗੁਰਾਂ ਨੇ ਸ਼ਲੋਕ ੧੦੪ ਵਿਚ ਕਿਹਾ ਸੀ ਕਿ ਨੀਅਤ ਰਾਸ ਕਰੋ, ਪੰਚਮ ਪਾਤਸ਼ਾਹ ਕਹਿੰਦੇ ਹਨ ਕਿ ਧਨ, ਜੋਬਨ ਤੇ ਇਜ਼ਤ ਨੇ ਜੋ ਅੰਦਰ ਹੰਕਾਰ ਰੂਪੀ ਟਿੱਬੇ ਉਸਾਰੇ ਹਨ ਓਹ ਦੂਰ ਕਰੋ। ਉਨ੍ਹਾਂ ਉਤੇ ਸਾਂਈਂ ਮਿਹਰ ਦਾ ਮੀਂਹ ਅਸਰ ਨਹੀਂ ਕਰਦਾ, ਕਿਉਂਕਿ ਉਨ੍ਹਾਂ ਦੇ ਮਨਾਂ ਵਿਚ ਮਿਹਰ ਦੀ ਸ੍ਵੀਕਾਰਤਾ ਦੀ ਨਿਵਾਣ ਨਹੀਂ ਹੈ। ਸੋ ਗ੍ਰਿਹਸਤ ਵਿਚ ਬੈਠਿਆਂ ਬੰਦਗੀ ਕਰ ਤੇ ਪਰਮਾਰਥ ਦੇ ਜੋ ਬਾਧਕ ਸਾਮਾਨ ਹੈਨ ਓਹ ਦੂਰ ਕਰੋ। ਭੂਰੇ ਪਹਿਨਣ, ਹੋਰ ਵੇਸ ਕਰਨ, ਕੰਕਰ ਚੁਗਣ, ਜੰਗਲ ਵਾਸ ਦੀ ਆਵਸ਼ਕਤਾ ਨਹੀਂ ਹੈ॥੧੦੫॥

ਹੁਣ ਫਰੀਦ ਜੀ ਦੇ ਤਪ ਹਠ ਵੈਰਾਗ ਤੋਂ ਮਗਰੋਂ ਨਾਮ ਉਪਦੇਸ਼ ਦੇ ਕੁਛ ਸ਼ਲੋਕ ਤੁਰਦੇ ਹਨ:-

| ਮੂਲ | ਅਰਥ |
|---|---|
| **ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥ ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ॥ ੧੦੬ ॥** | ਫ਼ਰੀਦਾ! ਜਿਨ੍ਹਾਂ ਨੇ (ਸਾਂਈਂ ਦਾ) ਨਾਮ ਵਿਸਾਰਿਆ ਹੈ ਉਨ੍ਹਾਂ ਦੇ ਮੂੰਹ ਡਰਾਉਣੇ (ਹੁੰਦੇ) ਹਨ, (ਓਹ) ਐਥੇ ਦੁਖ ਬੜੇ (ਪਾਉਂਦੇ ਹਨ), ਅੱਗੇ (ਉਨ੍ਹਾਂ ਨੂੰ) ਨਾ ਆਸਰਾ ਤੇ ਨਾ ਥਾਂ ਲੱਭਦਾ ਹੈ॥੧੦੬॥ |

**ਪਦਾਰਥ—** ਘਣੇਰਿਆ=ਬਹੁਤੇ। ਠਉਰ=ਆਸਰਾ।

**ਭਾਵਾਰਥ—** ਜੋ ਨਾਮ ਨਹੀਂ ਸਿਮਰਦੇ ਉਨ੍ਹਾਂ ਦੇ ਮੂੰਹ ਡਰਾਉਣੇ ਹੁੰਦੇ ਹਨ, ਚਾਹੋ ਓਹ ਉਂਞ ਸੋਹਣੇ ਹੋਣ, ਚਾਹੋ ਧਨ ਜੋਬਨ ਦੇ ਮਾਣ ਮੱਤੇ ਹੋਣ। ਇਹ ਲੱਖਤਾ ਨਾਮ-ਰਸੀਆਂ ਨੂੰ ਵਿਸ਼ੇਸ਼ ਹੁੰਦੀ ਹੈ, ਉਨ੍ਹਾਂ ਨੂੰ ਨਾਮ ਵਿਹੂਣੇ ਮੂੰਹ ਕੋਝੇ ਲਗਦੇ ਹਨ। ਪੰਚਮ ਗੁਰੂ ਜੀ ਦਾ ਵਾਕ ਹੈ:- **'ਕਣ ਬਿਨਾ ਜੈਸੇ ਥੋਥਰ ਤੁਖਾ॥ ਨਾਮ ਬਿਹੂਨ ਸੂਨੇ ਸੇ ਮੁਖਾ॥'**(ਗਉ:ਮ:੫-੬੫) ਨਾਮ ਵਿਹੂਣੇ ਏਥੇ ਦੁਖੀ ਰਹਿੰਦੇ ਹਨ; ਭਾਵ ਸੰਸਾਰਕ ਦੁਖਾਂ ਸੁਖਾਂ ਨਾਲ ਨੇਹੜੇ ਉਨ੍ਹਾਂ ਦੇ ਹਿਰਦੇ ਸ਼ਾਂਤਿ ਸਤੋ ਗੁਣੀ ਸੁਖਾਂ ਤੋਂ ਵਾਂਜੇ ਹੋਏ ਉਖੜੇ ਦਿਲ ਤਪਦੇ ਝਖਦੇ ਰਹਿੰਦੇ ਹਨ। ਅਗੇ ਜਾਕੇ ਉਨ੍ਹਾਂ ਨੂੰ ਕੋਈ ਟਿਕਾਣਾ ਨਹੀਂ ਲੱਭਦਾ। ਸੋ ਪਰਲੋਕ ਵਿਚ ਬੀ ਓਹ ਉਜਲੇ ਮੁਖ ਨਹੀਂ ਜਾਂਦੇ, ਕੋਝੇ ਮੁਖ ਹੀ ਜਾਂਦੇ ਹਨ॥੧੦੬॥

ਅਗਲੇ ਸ਼ਲੋਕ ਵਿਚ ਬੀ ਨਾਮ ਨਾ ਜਪਣ ਦਾ ਉਲਾਂਭਾ ਹੈ। ਭਾਵ ਹੈ ਤੜਕੇ ਉਠਕੇ ਨਾਮ ਜਪੋ।

| ਮੂਲ | ਅਰਥ |
| --- | --- |
| **ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥ ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥ ੧੦੭ ॥** | ਫ਼ਰੀਦਾ! ਅੰਮ੍ਰਿਤ ਵੇਲੇ ਜੇ ਤੂੰ ਨਾ ਜਾਗਿਓਂ ਤਾਂ ਜੀਉਂਦਾ ਹੀ ਮਰ ਗਿਓਂ। ਜੇਕਰ ਤੂੰ ਰੱਬ ਨੂੰ ਭੁਲਾ ਦਿੱਤਾ ਹੈ, ਤਦ ਬੀ ਰੱਬ ਨੇ (ਤੈਨੂੰ) ਨਹੀਂ ਭੁਲਾਇਆ॥੧੦੭॥ |

**ਪਦਾਰਥ**— ਪਿਛਲ ਰਾਤਿ=ਅੰਮ੍ਰਿਤ ਵੇਲੇ।

**ਭਾਵਾਰਥ**— ਅੰਮ੍ਰਿਤ ਵੇਲੇ ਉੱਠਣ ਦਾ ਉਪਦੇਸ਼ ਦਿੰਦੇ ਹਨ ਕਿ ਉਸ ਵੇਲੇ ਜੋ ਨਾ ਜਾਗੇ ਸੋ ਮੁਰਦੇ ਸਮਾਨ ਹੈ, ਕਿਉਂਕਿ ਭਜਨ ਆਰੰਭ ਕਰਨ ਦਾ ਉੱਤਮ ਵੇਲਾ ਇਹੋ ਹੈ। ਜੇਕਰ ਤੂੰ ਅਵੇਸਲਾ ਪਿਆ ਰਹੇਂ, ਰੱਬ ਨੂੰ ਭੁਲਾ ਦੇਵੇਂ ਤਾਂ ਇਸ ਤੋਂ ਇਹ ਸਿੱਧ ਨਹੀਂ ਹੁੰਦਾ ਕਿ ਰੱਬ ਨੇ ਵੀ ਤੈਨੂੰ ਭੁਲਾ ਦਿਤਾ ਹੈ; ਉਹ ਸਦਾ ਜਾਗਣੇ ਵਾਲਾ ਤੈਨੂੰ ਦੇਖਦਾ ਹੈ, ਭਾਵ ਤੇਰੀ ਪਾਲਣਾ ਰਖਜਾ ਕਰਦਾ ਹੀ ਰਹਿੰਦਾ ਹੈ। ਦੇਖ ਤੇਰੇ ਕਰਮ ਬੀ ਉਹਦੀ ਨਜ਼ਰ ਵਿਚ ਹਨ, ਪਰ ਫੇਰ ਬੀ ਉਹ ਤੇਰੀ ਪਾਲਣਾ ਕਰਦਾ ਹੈ। ਅਗੇ ਪੰਜਵੇਂ ਗੁਰਾਂ ਦਾ ਸ਼ਲੋਕ ਹੈ:-॥੧੦੭॥

| ਮੂਲ | ਅਰਥ |
| --- | --- |
| **ਮਃ ੫ ॥ ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ ॥ ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ ॥ ੧੦੮ ॥** | ਹੇ ਫ਼ਰੀਦ! ਪਤੀ (ਪਰਮੇਸ਼ਰ) ਪ੍ਰੇਮ ਸਰੂਪ ਹੈ ਪਰ ਬੜਾ ਬੇਪਰਵਾਹ ਹੈ। (ਉਸ) ਅਕਾਲ ਪੁਰਖ ਨਾਲ ਰਚਣਾ ਇਹ ਸੱਚਾ ਸ਼ਿੰਗਾਰ (ਅਥਵਾ ਸੱਚਾ ਸਾਮਾਨ) ਹੈ॥੧੦੮॥ |

**ਪਦਾਰਥ**— ਰੰਗਾਵਲਾ=ਆਨੰਦ ਸਰੂਪ, ਪ੍ਰੇਮ ਸਰੂਪ। ਵੇਮੁਹਤਾਜ=ਵੇਪਰਵਾਹ। ਅਲਹ=ਅਕਾਲ ਪੁਰਖ। ਸਚਾਵਾਂ=ਸੱਚ ਵਾਲਾ। ਸਾਜੁ=ਸਾਮਾਨ, ਸ਼ਿੰਗਾਰ।

**ਭਾਵਾਰਥ**— ਫ਼ਰੀਦ ਜੀ ਦੇ ਸ਼ਲੋਕ ਵਿਚ ਪਿਛਲੀ ਰਾਤ ਜਾਗਕੇ ਸਿਮਰਨ ਦਾ ਉਪਦੇਸ਼ ਇਉਂ ਹੈ, ਜਿਵੇਂ ਇਹ ਇਕ ਫ਼ਰਜ਼ ਹੈ ਜੋ ਉਖੇਰਾ ਜਿਹਾ ਹੈ ਤੇ, ਜੋ ਚਾਹੋ ਜੀ ਕਰੇ ਨਾ ਕਰੇ, ਉਸਨੂੰ ਜ਼ਰੂਰ ਕਰਨਾ ਹੈ।

ਗੁਰੂ ਜੀ ਪਿਛਲੀ ਰਾਤ ਜਾਗਣ ਤੇ ਸਿਮਰਨ ਦੇ ਹਾਮੀ ਹਨ, ਪਰ ਕਿਸੇ ਸੁਆਦਲੀ ਰੰਗਣ ਵਿਚ ਤੇ ਉਤਸ਼ਾਹ ਦੇਣ ਵਾਲੇ ਰੌ ਵਿਚ ਇਕ ਦਾਰਸ਼ਨਿਕ ਕਟਾਖਜ ਸਟਦੇ ਹੋਏ ਆਪਣਾ ਸ਼ਲੋਕ ਨਾਲ ਦੇਂਦੇ ਹਨ ਜਿਸ ਵਿਚ ਸਾਂਈਂ ਦੀ ਬੇਪਰਵਾਹੀ ਤੇ ਫਿਰ ਪ੍ਰਿਯ ਸਰੂਪਤਾ ਦਰਸਾਉਂਦੇ ਹਨ।

ਵਾਹਿਗੁਰੂ ਪਤੀ ਵਤ ਪ੍ਰੇਮ ਕਰਨੇ ਵਾਲਾ ਹੈ ਪਰ ਬੇਲੋੜ ਤੇ ਬੇਪਰਵਾਹ ਹੈ, ਉਹ ਜੋ ਸਾਨੂੰ ਨਹੀਂ ਭੁਲਾਉਂਦਾ ਤਾਂ ਉਸ ਦਾ ਰੰਗਾਵਲਾ-ਪ੍ਰੇਮਮਈ-ਸੁਭਾਵ ਹੈ, ਉਸ ਨੂੰ ਸਾਡੀ ਕੋਈ ਮੁਛੰਦਗੀ ਨਹੀਂ ਕਿ ਸਾਨੂੰ ਨਹੀਂ ਭੁੱਲਦਾ; ਪਰ ਇਹ ਉਸ ਦਾ ਸਹਜ ਪਿਆਰ ਹੈ, ਜੇ ਅਸੀਂ ਉਸ ਨੂੰ ਯਾਦ ਕਰੀਏ ਤਾਂ ਉਸ ਦਾ 'ਵਿਸ਼ੇਸ਼ ਪ੍ਰੇਮ' ਸਾਨੂੰ ਮਿਲਦਾ ਹੈ। ਅਰਥਾਤ ਜੇ ਅਸੀਂ ਉਸ ਨਾਲ ਰੱਤੇ ਰਹੀਏ ਤਾਂ ਇਹ

ਸਚ ਵਾਲਾ ਸਾਜ਼ ਹੈ, ਭਾਵ ਇਹ ਕਿ ਉਹ ਸਤਜ ਸਰੂਪ ਹੈ ਤੇ ਸਾਡਾ ਇਹ ਸਾਧਨ ਯਾ ਸਿੰਗਾਰ ਸਾਨੂੰ ਸਤਜ ਸਰੂਪਤਾ ਵਿਚ ਲੈ ਜਾਣ ਵਾਲਾ ਹੈ, ਕਿਉਂਕਿ ਉਹ ਸਚ ਤੇ ਰੀਝਦਾ ਹੈ। ਸਿਮਰਨ ਨਾਲ ਜੀਵ ਮਾਯਾ ਤੋਂ ਸੁਧ ਹੋਕੇ ਸਤਜ ਸਰੂਪਤਾ ਵਿਚ ਆਉਂਦਾ ਤੇ ਤਦ ਸਤਜ ਸਰੂਪ ਪਰਮਾਤਮਾ ਵਿਚ ਪ੍ਰਾਪਤ ਹੁੰਦਾ ਹੈ। ਇਸ ਕਰਕੇ ਪਦ 'ਸਚਾਵਾ ਸਾਜ' ਕਿਹਾ। ਸਾਜ ਦੇ ਦੋ ਭਾਵ ਹਨ: ਸਜਾਵਟ, ਸਿੰਗਾਰ ਤੇ ਸਾਮਾਨ, ਸਾਧਨ। ਸਚ ਵਾਲਾ ਸਾਧਨ ਤੇ ਸਚ ਵਾਲਾ ਸਿੰਗਾਰ ਇਕੋ ਭਾਵ ਰਖਦੇ ਹਨ ਕਿ 'ਸਚੇ ਪ੍ਰਭੂ ਦਾ ਸਿਮਰਨ' 'ਸਚ ਸਰੂਪਤਾ' ਵਿਚ ਲੈ ਜਾਣ ਵਾਲਾ ਹੈ।

| ਮੂਲ | ਅਰਥ |
|---|---|
| **ਮਃ ੫ ॥ ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥ ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥ ੧੦੯ ॥** | ਫ਼ਰੀਦਾ! (ਅੱਲਾ ਵਿਚ ਰਤਿਆਂ ਰਹਿਣ ਲਈ) ਦੁਖ ਸੁਖ ਨੂੰ ਇਕੋ ਜਿਹਾ ਮੰਨ ਤੇ ਮਨ ਤੋਂ ਵਿਕਾਰ ਦੂਰ ਕਰ। (ਜੋ) ਰੱਬ ਨੂੰ ਭਾਵੇ ਉਸ ਨੂੰ ਭਲਾ (ਮੰਨ), ਤਾਂ ਜੋ (ਤੈਨੂੰ ਰਬ ਦਾ) ਦਰਬਾਰ ਲਭ ਪਵੇ (ਭਾਵ ਸਰੂਪ ਦੀ ਪ੍ਰਾਪਤੀ ਹੋਵੇ॥੧੦੯॥ |

**ਭਾਵਾਰਥ**— ਪਿਛੇ ਕਿਹਾ ਸੀ: ਅੱਲਾ ਵਿਚ ਰੱਤਾ ਰਹੁ। ਹੁਣ ਪ੍ਰਸ਼ਨ ਹੁੰਦਾ ਹੈ ਕਿ ਕਿਵੇਂ ਰੱਤੇ ਰਹੀਏ ਦੁਖ ਸੁਖ ਵਾਪਰਦੇ ਹਨ, ਓਹ ਲਗਣ ਨਹੀਂ ਦੇਂਦੇ। ਤਾਂ ਦੱਸਦੇ ਹਨ ਕਿ ਭਾਈ ਦੁਖ ਤੇ ਸੁਖ ਤੇ ਨਾ ਡੋਲ, ਨਾ ਗ਼ਾਫ਼ਲ ਹੋ, ਦੋਹਾਂ ਨੂੰ ਇਕੋ ਜਿਹਾ, ਸਮ ਕਰਕੇ ਜਾਣ ਤੇ ਲਗਾ ਰਹੁ ਸਿਮਰਨ ਵਿਚ। ਦੂਜੀ ਗੱਲ ਇਹ ਕਰ ਕਿ ਦਿਲ ਤੋਂ ਵਾਸ਼ਨਾ ਤ੍ਰਿਸ਼ਨਾ ਘਟਾ ਤੇ ਹਟਾ। ਏਹ ਦੁਖ ਸੁਖ ਦੀਆਂ ਵਿਸ਼ੇਸ਼ ਦਾਤੀਆਂ ਹਨ। ਵਿਕਾਰ ਦਾ ਅਰਥ ਅਕਸਰ 'ਦੋਸ਼' ਯਾ 'ਪਾਪ' ਕਰਦੇ ਹਨ, ਪਰ ਇਸ ਦੇ ਮੂਲ ਅਰਥ ਹਨ 'ਆਪਣੀ ਹਾਲਤ ਤੋਂ ਹੋਰ ਹੋ ਜਾਣਾ'। ਦਾਰਸ਼ਨਿਕ ਅਰਥ ਹਨ- 'ਕਿਸੇ ਸ਼ੈ ਦਾ ਰੂਪ ਯਾ ਰੰਗ ਯਾ ਦੁਇ ਦਾ ਵਟੀਜਣਾ'। ਫਿਰ ਇਸ ਦੇ ਅਰਥ ਹਨ ਮਨ ਦੀ ਚਲਾਯਮਾਨਤਾ, ਵਾਸ਼ਨਾ। 'ਵਾਸ਼ਨਾ ਤ੍ਰਿਸ਼ਨਾ ਦੇ ਮਨੋਵੇਗ'। ਇਨ੍ਹਾਂ ਅਰਥਾਂ ਵਿਚ ਤੁਲਸੀ ਜੀ ਨੇ ਇਹ ਪਦ ਵਰਤਿਆ ਹੈ। ਯਥਾ- 'ਸਕਲ ਪ੍ਰਕਾਰ ਵਿਕਾਰ ਵਿਹਾਈ॥ ਮਨ ਕ੍ਰਮ ਬਚਨ ਕਰਹੁ ਸਿਵਕਾਈ॥' ਇਹੋ ਭਾਵ 'ਵਿਕਾਰ' ਪਦ ਦਾ ਗੁਰੂ ਜੀ ਦਾ ਏਥੇ ਹੈ ਕਿ ਸਿਮਰਨ ਵਾਲੇ ਸਾਂਈਂ ਰੱਤੇ ਦਾ ਮਨ ਵਾਸ਼ਨਾ ਨਾਲ ਵਿਕ੍ਰਤੀ ਨੂੰ ਪ੍ਰਾਪਤ ਨਾ ਹੋਵੇ।

ਤੀਸਰੀ ਗਲ ਦੱਸਦੇ ਹਨ ਕਿ ਜੋ ਰਬ ਕਰੇ ਉਸ ਨੂੰ ਭਲਾ ਮਨਾ, ਆਪਣੀ ਮਰਜ਼ੀ ਨੂੰ ਸਾਂਈਂ ਦੀ ਰਜ਼ਾ ਵਿਚ ਲੀਨ ਕਰ। ਇਨ੍ਹਾਂ ਤ੍ਰੈ ਸਾਮਾਨਾਂ ਵਿਚ ਸਿਮਰਨ ਕਰ ਤੇ ਸਾਂਈਂ ਨਾਲ ਰੱਤਾ ਰਹੁ॥੧੦੯॥

| ਮੂਲ | ਅਰਥ |
|---|---|
| **ਮਃ ੫ ॥ ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥ ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ ॥ ੧੧੦ ॥** | ਹੇ ਫਰੀਦ! ਦੁਨੀਆਂ (ਇਕ ਢੋਲ ਸਮਾਨ ਹੈ, ਇਹ) ਵਜਾਈ ਹੋਈ ਵਜਦੀ ਹੈ, ਤੂੰ ਬੀ (ਉਸੇ ਤਰ੍ਹਾਂ ਦੁਨੀਆਂ ਦੇ) ਨਾਲ ਵਜ ਰਿਹਾ ਹੈਂ। (ਪਰ) ਉਹ ਜੀਵ (ਇਸ ਤਰ੍ਹਾਂ ਵਜਾਇਆਂ) ਨਹੀਂ ਵਜਦਾ ਜਿਸਦੀ ਸੰਭਾਲ ਕਿ ਪਰਮੇਸ਼ਰ ਕਰਦਾ ਹੈ॥੧੧੦॥ |

**ਪਦਾਰਥ**— ਅਲਹੁ=ਰੱਬ। ਸਾਰ=ਖ਼ਬਰ, ਸੰਭਾਲ।

**ਭਾਵਾਰਥ**— ਇਹ ਇਕ ਦ੍ਰਿਸ਼ਟਾਂਤ ਹੈ, ਤੇ ਉਸ ਤੋਂ ਸਿਖਜਾ ਲਈ ਹੈ। ਢੋਲ ਵਜਾਇਆਂ ਵਜਦਾ ਹੈ, ਜੋ ਤਾਲ ਇਕ ਢੋਲੀ ਵਜਾਉਂਦਾ ਹੈ ਦੂਜਾ ਉਹੋ ਵਜਾਉਂਦਾ ਹੈ। ਇਹ ਇਕ ਤਾਲ ਵਿਚ ਤੇ ਸੁਰ ਵਿਚ ਵਜਣਾ ਇਕ ਰੀਸ ਪੈ ਜਾਂਦੀ ਹੈ। ਭਾਵ ਇਹ ਕਿ ਦੁਨੀਆਂ ਮਾਇਆ ਦੇ ਮਗਰ ਭੱਜੀ ਫਿਰਦੀ ਹੈ, ਸਭ ਕੋਈ ਇਕ ਦੂਜੇ ਨੂੰ ਦੇਖਕੇ ਰੀਸ ਬਰੀਸੀ ਮਾਇਆ ਦੇ ਮਗਰ ਭੱਜਾ ਫਿਰਦਾ ਹੈ, ਤੂੰ ਬੀ ਉਸੇ ਤਰ੍ਹਾਂ ਰੀਸ ਦਾ ਬੱਧਾ ਚਲ ਰਿਹਾ ਹੈਂ। ਇਸ ਰੀਸ ਬਰੀਸੀ ਤੋਂ ਬਾਹਰ ਹੋ। ਆਪਣੇ ਲਈ ਆਪ ਸੋਚ ਤੇ ਆਪਣੇ ਪੈਰੀਂ ਖੜੋ। ਇਹ ਗਲ ਇਸ ਰੀਸ ਬਰੀਸੀ ਵਿਚ ਕਠਨ ਹੈ। ਪਰ ਕਈ ਬੰਦੇ ਹਨ ਜੋ ਰੀਸ ਦੀ ਸੁਰ ਤਾਲ ਤੋਂ ਬਾਹਰ ਹਨ, ਉਹ ਓਹ ਹਨ ਜਿਨ੍ਹਾਂ ਦੀ ਰੱਬ ਸੰਭਾਲ ਕਰਦਾ ਹੈ। ਰਬ ਦੀ ਸੰਭਾਲ ਕਿਵੇਂ ਮਿਲੇ? ਉਹ ਪਿਛੇ ਦੱਸ ਆਏ ਹਨ- **'ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ।'**

ਦਾਰਸ਼ਨਕ ਲਫਜ਼ਾਂ ਵਿਚ ਦਾਨੇ ਐਉਂ ਕਰਦੇ ਹਨ ਕਿ ਅਵਿਦਜਾ ਰੂਪੀ ਵਜੰਤ੍ਰੀ ਹੈ ਉਹ ਜੀਵ ਰੂਪੀ ਵਾਜਿਆਂ ਨੂੰ ਵਜਾਉਂਦਾ ਹੈ। ਤੂੰ ਬੀ ਉਸੇ ਤਰ੍ਹਾਂ ਵਜ ਰਿਹਾ ਹੈਂ। ਰਬ ਦੀ ਸਪੁਰਦੀ ਵਾਲੇ ਨਹੀਂ ਵਜਦੇ। ਸੋ, ਸਿਟਾ ਇਹ ਕਿ ਰਬ ਸੇਤੀ ਰਲ ਜਾਹ।

ਕਈ ਗਜਾਨੀ 'ਅਵਿਦਜਾ' ਦੀ ਥਾਂ 'ਮਾਯਾ' ਪਦ ਵਰਤ ਲੈਂਦੇ ਹਨ, ਕਈ 'ਕਿਰਤ ਕਰਮ ਦੀ ਵਜਾਈ ਦੁਨੀਆਂ ਵਜ ਰਹੀ ਹੈ' ਕਹਿੰਦੇ ਹਨ, ਪਰ ਭਾਵ ਸਾਰੇ ਇਹੋ ਕਢਦੇ ਹਨ ਕਿ ਰਬ ਜਿਸ ਨੂੰ ਰਹਨੁਮਾਈ ਦੇਵੇ ਉਹ ਜਗਤ ਪ੍ਰਵਿਰਤ ਚਾਲਾਂ, ਕਰਨੀਆਂ, ਵਹਬਤਾਂ ਤੋਂ ਅਲਗ ਰਸਤੇ ਹੋਕੇ ਟੁਰਦਾ ਹੈ। ਉਹ ਰਸਤਾ ਹੈ ਜਗਤ ਦੀ ਥਾਂ, ਮਾਯਾ ਦੀ ਥਾਂ, ਕ੍ਰਿਤ ਕਰਮ ਦੀ ਥਾਂ ਕਰਤਾ ਪੁਰਖ ਨੂੰ ਪਿਆਰ ਕਰਨਾ; ਨਾਸ਼ਮਾਨ ਝੂਠੇ ਪਦਾਰਥਾਂ ਦੀ ਥਾਂ ਸਚਾਵਾ ਸਾਜ ਕਰਨਾ। ਇਹ ਦਾਤ ਵਾਹਿਗੁਰੂ ਦੀ ਮਿਹਰ ਨਾਲ ਮਿਲਦੀ ਹੈ। ਮਿਹਰ ਲਈ ਉਸ ਦੇ ਦਰ ਦਾ ਯਾਚਕ ਹੋਣਾ ਚਾਹੀਦਾ ਹੈ। ਨਾਮ ਸਿਮਰਣ 'ਅਲਾ ਦੀ ਯਾਦ ਪਜਾਰ ਨਾਲ ਰਤੇ ਰਹਿਣਾ' ਇਹ ਹੈ ਦਰ ਦੀ ਯਾਚਨਾ, ਦਰ ਦਰਸ਼ਨ ਦੀ ਪ੍ਰੀਤ, ਯਾਚਕ ਨੂੰ ਦਾਤੇ ਤੋਂ ਖੈਰ ਪੈ ਜਾਂਦੀ ਹੈ 'ਸੰਭਾਲ' ਦੀ, ਫੇਰ ਜੀਵ ਵਜਾਇਆਂ ਨਹੀਂ ਵਜਦਾ। ਕਿਸੇ ਰਸਮ, ਆਦਤ, ਅਗਜਾਨ, ਭੇਡ ਚਾਲ, ਕਰਮ, ਮਾਨੁਖ ਦੇਵਤਾ ਦਾ 'ਮਫਊਲ' ਨਹੀਂ ਬਣਦਾ, ਉਹ 'ਫਾਇਲ ਕੁਲ' ਕਰਤਾਰ ਦੀ ਸੰਭਾਲ ਵਿਚ ਆਇਆ ਫਾਇਲੀਅਤ ਵਿਚ ਹੋਕੇ ਦਾਤਾ ਪਦ ਵਿਚ ਖੇਡਦਾ ਹੈ॥੧੧੦॥

ਪ੍ਰਸ਼ਨ ਹੁੰਦਾ ਹੈ ਕਿ ਪਰਮਾਰਥ ਜੈਸਾ ਕਿ ਤੁਸੀ ਦੱਸ ਰਹੇ ਹੋ ਕਿਉ ਹਰਿ ਕਿਸੇ ਨੂੰ ਨਹੀਂ ਮਿਲਦਾ? ਉਸ ਦਾ ਉਤਰ ਪੰਜਵੇਂ ਸਤਿਗੁਰੂ ਜੀ ਦੇਂਦੇ ਹਨ:-

| ਮੂਲ | ਅਰਥ |
|---|---|
| **ਮਃ ੫ ॥ ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ॥ ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ ॥ ੧੧੧ ॥** | ਹੇ ਫ਼ਰੀਦ! ਦਿਲ ਰਚ ਰਿਹਾ ਹੈ ਇਸ ਦੁਨੀਆਂ ਨਾਲ ਤੇ ਦੁਨੀਆਂ ਕਿਸੇ ਕੰਮ ਨਹੀਂ (ਆਵਣੀ)। ਫ਼ਕੀਰਾਂ ਦੀ ਮਰਿਯਾਦਾ ਵਾਂਙੂ (ਟੁਰਨਾ) ਕਠਨ ਹੈ, ਉਹ ਪੂਰਨ ਕਰਮਾਂ ਨਾਲ ਪ੍ਰਾਪਤ ਹੁੰਦਾ ਹੈ॥੧੧੧॥ |

**ਪਦਾਰਥ**— ਮਿਸਲ=ਮਾਨਿੰਦ, ਵਾਂਙੂ, ਤੁਲ। ਮਸਲ=ਮਿਸਾਲ, ਕਹਾਵਤ, ਤ੍ਰੀਕਾ। ਗਾਖੜੀ=ਕਠਨ ਔਖੀ।

**ਭਾਵਾਰਥ**— ਸੰਤਾਂ ਮਹਾਤਮਾਂ ਦਾ ਰਸਤਾ ਕਠਨ ਹੈ, ਗੁਰੂ ਵਾਕ ਬੀ ਹੈ:- '**ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ।**'(ਸੋਰ:ਪ:-੩) ਸੰਸਾਰ ਦੇ ਉਲਟ ਹੈ, ਪੂਰੇ ਕਰਮਾਂ ਕਰ ਪ੍ਰਾਪਤ ਹੁੰਦਾ ਹੈ। ਦਿਲ ਸੰਸਾਰ ਵਿਚ ਮਗਨ ਹੋ ਰਿਹਾ ਹੈ, ਇਹ ਬੜੀ ਮਾੜੀ ਦਸ਼ਾ ਹੈ।

ਅੰਕ ੧੦੭ ਵਿਚ ਫ਼ਰੀਦ ਜੀ ਨੇ ਸਵੇਰੇ ਜਾਗਣੇ ਦੀ ਵਡਿਆਈ ਕਹੀ ਹੈ। ਗੁਰੂ ਜੀ ਕਹਿੰਦੇ ਹਨ ਕਿ ਕੇਵਲ ਜਾਗਣਾ ਹੀ ਸ੍ਰੇਸ਼ਟ ਨਹੀਂ, ਪਰਮੇਸ਼ਰ ਨਾਲ ਰਚਨਾ ਭਾਵ ਉਸ ਦੇ ਸਿਮਰਨ ਧਿਆਨ ਵਿਚ ਲਿਵ ਧਾਰੀ ਹੋਣਾ, ਉਸ ਦਾ ਭਾਣਾ ਮੰਨਣਾ, ਵਿਕਾਰ ਦੂਰ ਕਰਨ, ਦੁਨੀਆਂ ਦੀ ਭੇਡ ਚਾਲ ਤੋਂ ਬਚਣਾ ਤੇ ਦੁਨੀਆਂ ਦੀ ਪ੍ਰੀਤ ਤੋਂ ਹਟਕੇ ਫ਼ਕੀਰਾਂ ਵਾਂਙ ਸਾਂਈਂ ਪਰਾਇਣ ਹੋਣਾ, ਇਹ ਗੁਣ ਪੈਦਾ ਕਰਨੇ ਚਾਹੀਦੇ ਹਨ; ਤਦ ਸਵੇਰ ਦਾ ਉਠਣਾ ਸ੍ਰੇਸ਼ਟ ਹੈ, ਨਹੀਂ ਤਾਂ ਕੇਵਲ ਜਾਗਣਾ ਮਾਤ੍ਰ ਹੈ, ਪਰਮਾਰਥ ਵਿਚ ਕਿਸੇ ਤਰ੍ਹਾਂ ਗੁਣਕਾਰ ਨਹੀਂ। 'ਪੂਰ ਕਰੰਮਿ' ਕਹਿਕੇ ਇਸ਼ਾਰਾ ਦਿਤਾ ਹੈ ਕਿ ਸਾਂਈਂ ਦੀ ਓਟ ਲਓ ਜਿਸ ਤੋਂ ਮਿਹਰ ਪ੍ਰਾਪਤ ਹੋਵੇ ਤੇ ਭਾਗ ਜਾਗਣ॥੧੧੧॥

ਅਗਲਾ ਸ਼ਲੋਕ ਪਿਛਲੀ ਰਾਤ ਦੇ ਜਾਗਣ ਦੀ ਵਿਸ਼ੇਸ਼ਤਾ ਪਰ ਹੈ। ਪਿੱਛੇ ਸ਼ਲੋਕ ੧੦੭ ਵਿਚ ਪਿਛਲੀ ਰਾਤ ਦਾ ਜਾਗਣ ਜ਼ਰੂਰੀ ਦਸਿਆ ਸੀ।

| ਮੂਲ | ਅਰਥ |
|---|---|
| ***ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥ ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥ ੧੧੨ ॥*** | (ਰਾਤ ਦੇ) ਪਹਿਲੇ ਪਹਿਰ ਫੁਲ, (ਪਰ) ਪਿਛਲੇ ਪਹਿਰ ਫਲ ਬੀ (ਪ੍ਰਾਪਤ ਹੁੰਦਾ ਹੈ), ਜੋ ਜਾਗਦੇ ਹਨ ਸੋ ਸਾਂਈਂ ਪਾਸੋਂ ਲੈਂਦੇ ਹਨ ਦਾਤ (ਫਲਾਂ ਦੀ, ਭਾਵ ਕਾਮ ਰਸ ਤੇ ਰਸ ਲੀਨਤਾ ਦੀ ਦਾਤ)॥੧੧੨॥ |

**ਪਦਾਰਥ**— ਫੁਲੜਾ=ਫੁਲ। ਕੰਨੋ=ਪਾਸੋਂ।

**ਭਾਵਾਰਥ**— ਪਹਿਲੀ ਰਾਤ ਨੂੰ ਸਾਰੇ ਦਿਨ ਦੇ ਸੰਸਕਾਰ ਤਾਜ਼ੇ ਹੋਣ ਕਰਕੇ ਬ੍ਰਿਤੀ ਦੀ ਇਕਾਗ੍ਰਤਾ ਪੂਰਨ ਨਹੀਂ ਹੁੰਦੀ, ਪਰ ਤੜਕੇ ਨੀਂਦ ਦੇ ਕਾਰਨ ਉਨ੍ਹਾਂ ਵਿਚ ਘਾਟਾ ਹੋ ਜਾਣੇ ਤੇ ਚਿਤ ਇਕਾਗਰ ਬਹੁਤ ਹੁੰਦਾ ਹੈ, ਇਸ ਕਰਕੇ ਪਹਿਲੀ ਰਾਤ ਨੂੰ ਫੁਲ ਤੇ ਪਿਛਲੀ ਨੂੰ ਫਲ ਕਿਹਾ ਹੈ, ਪਰ ਉਨ੍ਹਾਂ ਲਈ, ਜੋ ਜਾਗਦੇ ਤੇ ਭਜਨ ਕਰਦੇ ਹਨ, ਸੁਤਿਆਂ ਜਾਂ ਵਿਕਾਰੀਆਂ ਲਈ ਨਹੀਂ। ਸਵੇਰੇ ਜਾਗਣ ਦੇ ਗੁਰੂ ਨਾਨਕ ਦੇਵ ਜੀ ਆਪ ਅਤਿ ਪ੍ਰੇਮੀ ਸਨ। ਲਫਜ਼ 'ਅੰਮ੍ਰਿਤ ਵੇਲਾ' ਉਨ੍ਹਾਂ ਦਾ ਸਾਜਿਆ ਹੋਇਆ ਹੈ। ਇਹ ਅੰਮ੍ਰਿਤ ਵੇਲੇ ਦੀ ਇਕਾਂਤ, ਠੰਢ, ਸ਼ਾਂਤੀ ਅਤੇ ਸਰੀਰ ਦਾ ਨੀਂਦ ਸੁਖ ਪਾਕੇ ਹਲਕੇ ਹੋ ਜਾਣਾ, ਸੁਰਤ ਦਾ ਅੰਦਰਲੇ ਕੰਮਾਂ ਤੋਂ ਹਲਕੇ ਹੋ ਜਾਣਾ ਆਦਿ ਕਈ ਕਾਰਣਾਂ ਕਰਕੇ ਭਜਨ ਬੰਦਗੀ, ਏਕਾਗ੍ਰਤਾ ਲਈ ਵਿਸ਼ੇਸ਼ ਉਪਯੋਗੀ ਸਮਾ ਹੈ। ਪਰ ਗੁਰੂ ਜੀ ਦੀ ਮਤ ਹੈ:- '**ਸਭੇ ਵਖਤ ਸਭੇ ਕਰਿ ਵੇਲਾ॥ ਖਾਲਕੁ ਯਾਦਿ ਦਿਲੈ ਮਹਿ ਮਉਲਾ॥**' [ਮਾਰੂ ਸੋਲਹੇ ਮ:੫-੩]

ਇਸ ਕਰਕੇ ਅਗਲਾ ਸ਼ਲੋਕ ਗੁਰੂ ਨਾਨਕ ਦੇਵ ਜੀ ਦਾ ਹੈ ਕਿ ਇਉਂ ਭੁਲੇਵਾ ਨਾ ਪਵੇ ਕਿ ਸਾਡੇ ਜਾਗਣ ਸਉਣ ਦੀ ਗਲ ਸਾਰੀ ਵਸ ਵਿਚ ਹੈ। ਦਾਤਾ ਸਾਂਈਂ ਆਪ ਕਿਸੇ ਸਾਡੇ ਬਲ ਨਾਲ ਨਹੀਂ ਬੱਝਦਾ ਓਹ ਚਾਹੇ ਤਾਂ ਸੁਤਿਆਂ ਤੇ ਤ੍ਰੁਠ ਪਵੇ, ਚਾਹੇ ਜਾਗਦਿਆਂ ਤੇ ਨਾਂ ਤ੍ਰੁਠੇ॥੧੧੨॥

| ਮੂਲ | ਅਰਥ |
|---|---|
| **ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥ ਇਕਿ ਜਾਗੰਦੇ ਨਾ ਲਹਨਿ੍ ਇਕਨਾ੍ ਸੁਤਿਆ ਦੇਇ ਉਠਾਲਿ ॥ ੧੧੩ ॥** | ਦਾਤਾਂ (ਸਭ) ਪਰਮੇਸ਼ਰ ਦੀਆਂ ਹਨ ਉਸ (ਸਾਹਿਬ) ਨਾਲ (ਜ਼ੋਰ) ਕੀ ਚਲ ਸਕਦਾ ਹੈ? (ਕਿਉਂਕਿ) ਇਕ ਜਾਗਦਿਆਂ ਨੂੰ ਨਹੀਂ (ਕੁਝ) ਪ੍ਰਾਪਤ ਹੁੰਦਾ ਤੇ ਕਈਆਂ ਸੁੱਤਿਆਂ ਨੂੰ (ਸਾਂਈਂ ਆਪ) ਜਗਾਕੇ ਦਿੰਦਾ ਹੈ॥੧੧੩॥ |

**ਪਦਾਰਥ**— ਦਾਤੀ=ਦਾਤਾਂ। ਸੰਦੀਆ=ਵ਼ਾਲੀਆਂ, ਦੀਆਂ।

**ਭਾਵਾਰਥ**— ਜੋ ਇਹ ਮੰਨ ਲਵੇ ਕਿ ਸਵੇਰੇ ਉੱਠਣਾ ਮਾਤ੍ਰ ਹੀ ਕੋਈ ਬੰਦਗੀ ਹੈ, ਤਾਂ ਉਹ ਭੁੱਲ ਤੇ ਹੈ, ਇਹ ਜਾਗਣਾ ਤਦ ਸਫ਼ਲ ਹੈ ਜੋ ਪਰਮੇਸ਼ਰ ਦਾਤ ਕਰੇ। ਪਰਮੇਸ਼ਰ ਐਸਾ ਬਿਅੰਤ ਹੈ ਤੇ ਐਸਾ ਸੁਤੰਤ੍ਰ ਦਾਤਾ ਹੈ ਕਿ ਕਈ ਜਾਗਦੇ ਰਹਿ ਜਾਂਦੇ ਤੇ ਕਈਆਂ ਸੁੱਤਿਆਂ ਨੂੰ ਜਗਾਕੇ ਦੇ ਦਿੰਦਾ ਹੈ। ਇਸੇ ਵਿਚ ਪਰਮੇਸ਼ਰ ਦੀ ਦਾਤ ਦੀ ਸੂਚਨਾ ਕਰਾਈ ਹੈ ਕਿ ਸਵੇਰੇ ਉੱਠਣ ਵਾਲੇ ਹੰਕਾਰ ਨਾ ਕਰ ਬੈਠਣ, ਕਿਉਂਕਿ ਸਵੇਰੇ ਉਠਣਾ ਬੀ ਉਸੇ ਦੀ ਦਾਤ ਹੈ, ਭਜਨ ਬੀ ਦਾਤ ਹੈ, ਲਿਵ ਤੇ ਰਸ ਬੀ ਦਾਤ ਹੈ। ਗੁਰੂ ਜੀ ਦਾ ਭਾਵ ਇਹ ਹੈ ਕਿ ਸਭ ਕੁਛ ਕਰੋ ਪਰ ਤਕੀਏ ਸਾਹਿਬ ਉਪਰ ਤੇ ਸਾਹਿਬ ਦੇ ਫ਼ਜ਼ਲ ਉਤੇ ਰਖੋ। ਆਪਣੀ ਕਰਨੀ ਤੇ ਟੇਕ ਧਾਰੋ ਪਰ ਸਾਵਧਾਨਤਾ ਮਾਤ੍ਰ ਖਬਰਦਾਰ ਰਹੋ ਜੋ ਉਹ ਪ੍ਰਯਤਨ ਹੰਕਾਰ ਨਾ ਬਣ ਜਾਵੇ।

ਭਾਵ ਐਉਂ ਬੀ ਲੈਂਦੇ ਹਨ ਕਿ ਕਈ ਪੜ੍ਹਦੇ ਸੁਣਦੇ, ਕਥਾ ਵਾਰਤਾ ਵੀਚਾਰਦੇ ਪਰਮਾਤਮ ਦੇਵ ਨੂੰ ਪ੍ਰਾਪਤ ਨਹੀਂ ਹੁੰਦੇ, ਕਥਨੀ ਮਾਤ੍ਰ ਦੇ ਵਕਤਾ ਬਣ ਜਾਂਦੇ ਹਨ। ਇਕ ਵਿਦਜਾਵਾਨ ਤਾਂ ਨਹੀਂ ਹੁੰਦੇ, ਪਰ ਭਜਨ ਬੰਦਗੀ ਨਾਲ ਅਵਿਦਜਾ ਨੀਂਦ ਤੋਂ ਜਾਗਕੇ ਪਰਮਾਤਮ ਦੇਵ ਨੂੰ ਪ੍ਰਾਪਤ ਹੋ ਜਾਂਦੇ ਹਨ। ਉਨ੍ਹਾਂ ਨੂੰ ਗ਼ਫ਼ਲਤ ਵਿਚੋਂ ਬੀ ਅਚਾਨਕ ਗੁਰੂ ਮਿਹਰ ਨੇ ਇਸ ਪਾਸੇ ਲਾ ਦਿਤਾ ਸੀ।

ਵਿਸ਼ੇਸ਼- ਇਹ ਸ਼ਲੋਕ ਆਦਿ ਪਾਤਸਾਹੀ ਦਾ ਸਿਰੀ ਰਾਗ ਦੀ ਦੂਜੀ ਵਾਰ ਵਿਚ ਹੈ, ਪਾਠ ਵਿਚ ਜ਼ਰਾ ਕੁ ਫ਼ਰਕ ਹੈ; ਜੋ ਐਉਂ ਹੈ:-

**'ਦਾਤੀ ਸਾਹਿਬ ਸੰਦੀਆ ਕਿਆ ਚਲੇ ਤਿਸੁ ਨਾਲਿ॥**
**ਇਕਿ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ'**

ਫਰਕ ਇਹ ਹੈ:- ਲਹੰਨਿ। ਇਕਨਾ-ਇਕਨਾ।
ਅਗੇ ਸਲੋਕ ੧੧੪ ਸ੍ਰੀ ਫਰੀਦ ਜੀ ਦਾ ਹੈ।

| ਮੂਲ | ਅਰਥ |
|---|---|
| **ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ॥ ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ ॥ ੧੧੪ ॥** | ਹੇ ਪਤੀ (ਪਰਮੇਸ਼ਰ) ਨੂੰ ਢੂੰਡਣੇ ਵਾਲੀਏ! ਤੇਰੇ ਸਰੀਰ ਵਿਚ ਕੋਈ ਨਯੂਨਤਾ ਹੈ (ਕਿਉਂਕਿ) ਜਿਨ੍ਹਾਂ ਦਾ ਨਾਂ ਸੁਹਾਗਣ ਹੈ ਉਨ੍ਹਾਂ ਨੂੰ (ਪਤੀ ਤੋਂ ਛੁੱਟ) ਹੋਰ (ਕਿਸੇ) ਵੱਲ ਤੱਕ ਨਹੀਂ ਹੁੰਦੀ॥੧੧੪॥ |

**ਪਦਾਰਥ**— ਸੁਹਾਗ=ਪਤੀ। ਕੋਰ=ਕਾਣ, ਐਬ, ਕਸਰ, ਨਯੂਨਤਾ, ਦੋਸ਼। ਝਾਕ=ਤੱਕ, ਲੋੜ, ਪਰਵਾਹ।

**ਭਾਵਾਰਥ**— ਇਕ ਐਸੇ ਸਾਧੂ ਨੂੰ ਉਪਦੇਸ਼ ਹੈ ਜੋ ਭਜਨ ਕਰਦਾ ਕੁਝ ਸਰੀਰਕ ਸੁਖ ਦੀ ਇੱਛਾ ਰਖੇ ਜਾਂ ਲੋਕਾਂ ਪਾਸੋਂ ਭੈ ਖਾਵੇ। ਯਾ ਜਿਸ ਦੀ ਤੱਕ ਕੇਵਲ ਪਤੀ ਪਰਮੇਸ਼ਰ ਪਰ ਨਹੀਂ ਕੋਈ ਹੋਰ ਟੇਕ ਬੀ ਰਖਦਾ ਹੋਵੇ। ਫ਼ਰੀਦ ਜੀ ਕਹਿੰਦੇ ਹਨ ਕਿ ਜਿੱਕੁਰ ਸੁਹਾਗਣ ਨੂੰ ਪਤੀ ਬਿਨਾਂ ਕਿਸੇ ਦੀ ਝਾਕ ਨਹੀਂ ਹੁੰਦੀ, ਇਸੇ ਤਰ੍ਹਾਂ ਪ੍ਰੇਮੀ ਨੂੰ ਰੱਬ ਤੋਂ ਛੁਟ ਕਿਸੇ ਹੋਰ ਦੀ ਟੇਕ ਨਹੀਂ ਰਹਿੰਦੀ॥੧੧੪॥

ਅਗਲੇ ਸ਼ਲੋਕ ਵਿਚ ਸਬਰ ਦੀ ਮਹਿਮਾ ਹੈ।

| ਮੂਲ | ਅਰਥ |
|---|---|
| **ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ॥ ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥ ੧੧੫ ॥** | ਸੰਤੋਖ ਦੀ (ਮਨ) ਵਿਚ ਕਮਾਨ (ਚੜ੍ਹਾ), (ਇਸ) ਸੰਤੋਖ ਦਾ ਹੀ ਚਿੱਲਾ (ਕਰ), ਸੰਤੋਖ ਦਾ ਹੀ ਤੀਰ ਬਣਾ (ਫਿਰ ਅਰਦਾਸ ਕਰ) ਹੇ ਕਰਤਾਰ, (ਤੇਰਾ ਤੀਰ ਨਿਸ਼ਾਨੇ ਬੈਠਣੋਂ) ਉਕਣ ਨਹੀਂ ਦੇਵੇਗਾ॥੧੧੫॥ |

**ਪਦਾਰਥ**— ਸਬਰ=ਸੰਤੋਖ। ਮੰਝ=ਵਿੱਚ (ਮਨ ਦੇ)। ਨੀਹਣੋ=ਚਿੱਲਾ। ਖਾਲਕੁ=ਕਰਤਾਰ, ਅਕਾਲ ਪੁਰਖ। ਖਤਾ=ਗ਼ਲਤੀ, ਚੁਕ ਜਾਣਾ।

ਪ੍ਰਸ਼ਨ- ਜੇ ਕੋਈ ਭਜਨ ਕਰਨ ਵਾਲਾ ਇਕ ਈਸ਼੍ਵਰ ਤੇ ਟੇਕ ਧਾਰੇ ਤੇ ਫੇਰ ਕੋਈ ਦੁਖ ਸੁਖ ਆ ਵਾਪਰੇ ਯਾ ਘਾਲ ਥਾਂ ਪੈਣ ਵਿਚ ਢਿੱਲ ਪਵੇ ਯਾ ਘਾਲ ਵਿਚ ਵਿਘਨ ਪੈਣ ਤਾਂ ਓਹ ਕੀਹ ਕਰੇ? ਦਾਰੂ ਦਸਦੇ ਹਨ: ਸਬਰ ਸੰਤੋਖ ਨਾਲ ਸਭ ਕੁਛ ਸਹੇ। ਟੇਕ ਇਕੋ ਸਾਂਈਂ ਤੇ ਰਖੇ, ਸੁਖ ਵੇਲੇ ਬੀ ਤੇ ਦੁਖ ਵੇਲੇ ਬੀ, ਹਾਂ ਉਸ ਵੇਲੇ ਅਰਦਾਸ ਕਰੇ ਕਿ ਸਾਂਈਆਂ ਮੈਥੋਂ ਭੁੱਲ ਨਾਂ ਹੋਵੇ, ਮੇਰਾ ਨਿਸ਼ਾਨਾ ਖਤਾ ਨਾ ਜਾਵੇ। ਫੇਰ ਸਾਂਈਂ ਤੀਰ ਨਿਸ਼ਾਨੇ ਬਿਠਾਵੇਗਾ। ਰਬ ਉਸ ਦਾ ਤੀਰ ਖਤਾ ਨਹੀਂ ਹੋਣ ਦੇਵੇਗਾ ਦਾ ਭਾਵ ਇਹ ਹੈ ਕਿ ਕਾਮਯਾਬੀ ਬਖਸ਼ੇਗਾ, ਉਸਦੇ ਭਜਨ ਦੀ ਸਫ਼ਲਤਾ ਵਿਚ। ਪਰਮਾਰਥ ਰਸਤੇ ਘਬਰਾ, ਕਾਹਲ, ਬੇਸਿਦਕੀ, ਡੋਲਨਾ ਮਨ੍ਹੇ ਹੈ॥੧੧੫॥

ਅਗ਼ਲੇ ਸ਼ਲੋਕ ਵਿਚ ਸਬਰ ਔਖ ਦੀ ਕਠਨਾਈ ਸਹਣ ਦਾ ਫਲ ਦੱਸਦੇ ਹਨ।

| ਮੂਲ | ਅਰਥ |
|---|---|
| **ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ॥ ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥ ੧੧੬ ॥** | ਸੰਤੋਖੀ (ਪੁਰਖ) ਸੰਤੋਖ ਵਿਚ (ਹੀ ਰਹਿੰਦੇ ਹਨ) ਤੇ (ਆਪਣੇ) ਸਰੀਰ ਨੂੰ ਐਉਂ ਹੀ (ਭਾਵ ਸਬਰ ਵਿਚ ਹੀ) ਸਾੜ ਸੁਟਦੇ ਹਨ (ਭਾਵ ਨਫ਼ਸ ਨੂੰ ਮਾਰ ਕਢਦੇ ਹਨ। ਐਉਂ) ਰਬ ਦੇ ਨੇੜੇ ਹੋ ਜਾਂਦੇ ਹਨ, (ਪਰ ਆਪਣਾ ਅੰਦਰਲਾ) ਭੇਤ ਕਿਸੇ ਨੂੰ ਨਹੀਂ ਦੇਂਦੇ॥੧੧੬॥ |

**ਪਦਾਰਥ**— ਸਾਬਰੀ=ਸੰਤੋਖੀ। ਨਜੀਕਿ=ਨੇੜੇ। ਜਾਲੇਨਿ=ਦਗਧ ਕਰਦੇ ਹਨ।

**ਭਾਵਾਰਥ**— ਜੋ ਨਾਮ ਅਭਜਾਸੀ ਆਪਣੇ ਸਾਧਨ ਵਿਚ, ਆਪਣੀਆਂ ਆਰਥਿਕ ਪਰਮਾਰਥਿਕ ਮੁਸ਼ਕਲਾਂ ਵੇਲੇ ਡੋਲੇ ਨਾ ਤੇ ਸਬਰ ਵਿਚ ਰਹੇ, ਉਹ ਆਪਣੇ ਆਪ ਵਿਚ ਬੜਾ ਦੁਖ

ਝੱਲਦਾ ਹੈ, ਪਰ ਇਸ ਨਾਲ ਨਫ਼ਸ ਮਰ ਜਾਂਦਾ ਹੈ, ਇਹੋ ਹੈ ਤਨ ਦਾ ਜਲਨਾ। ਜਦ ਨਫ਼ਸ ਮਰ ਜਾਂਦਾ ਹੈ ਤਾਂ ਵਾਹਿਗੁਰੂ ਤੇ ਉਸਦੇ ਵਿਚਕਾਰ ਦੀ ਵਿੱਥ ਅਤਿ ਘਟ ਜਾਂਦੀ ਹੈ। ਕਿਉਂਕਿ ਨਫ਼ਸ ਪ੍ਰਸਤੀ ਹੀ ਵਿਚ ਵਿੱਥ ਸੀ। ਓਹ ਫੇਰ ਆਪਣੀ 'ਪੀੜਾ' ਦਾ ਜੋ ਸਬਰ ਦੇ ਤਪ ਸਾਧਨ ਵਿਚ ਹੁੰਦੀ ਹੈ ਤੇ 'ਸਾਂਈਂ ਦੀ ਨਿਕਟਤਾ' ਦਾ ਜੋ ਸੁਖ ਹੁੰਦਾ ਹੈ, ਦੂਹਾਂ ਨੂੰ ਜਰਦੇ ਹਨ। ਪਹਿਲੀ ਨਾਲ ਘਬਰਾਕੇ ਵਾਵੇਲਾ ਨਹੀਂ ਕਰਦੇ, ਦੂਜੀ ਨਾਲ ਹੰਕਾਰ ਕਰਕੇ ਬਫਾਉਂਦੇ ਨਹੀਂ। ਓਹ ਸਬਰ ਯਾ ਸੁਭਾਵ ਹੋ ਜਾਣ ਕਰਕੇ ਜੇਰੇ ਵਾਲੇ ਤੇ ਜਰਣ ਵਾਲੇ ਹੋ ਜਾਂਦੇ ਹਨ। ਇਹ ਹੈ ਭੇਤ ਨਾ ਕਿਸੇ ਨੂੰ ਦੇਣ ਦਾ ਭਾਵ॥੧੧੬॥

| ਮੂਲ | ਅਰਥ |
|---|---|
| **ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥ ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥ ੧੧੭ ॥** | ਹੇ ਬੰਦੇ ਜੇ ਤੂੰ ਸਬਰ (ਧਾਰਨ) ਦੇ ਪ੍ਰਯੋਜਨ ਵਿਚ ਦ੍ਰਿੜ੍ਹਤਾ ਕਰ ਲਵੇ ਤਾਂ ਤੂੰ (ਨਦੀ ਤੋਂ) ਵਧਕੇ ਸਮੁੰਦਰ ਹੋ ਜਾਏਂਗਾ; (ਨਦੀ ਤੋਂ) ਟੁਟਕੇ (ਤੂੰ ਨਿਕਾ ਜਿਹਾ) ਵਾਹਿੜਾ ਨਹੀਂ ਬਣੇਂਗਾ॥੧੧੭॥ |

**ਪਦਾਰਥ—** ਸੁਆਉ=ਪ੍ਰਯੋਜਨ। ਦ੍ਰਿੜੁ=ਦ੍ਰਿੜ੍ਹਤਾ। ਥੀਵਹਿ=ਥੀਂਵਹਿ, ਹੋਵੇਂਗਾ। ਦਰੀਆਉ=ਦਰਯਾ, ਸਮੁੰਦਰ। ਵਾਹਿੜਾ=ਨਾਲਾ, ਛੋਟਾ ਵਾਹਿਆ।

**ਭਾਵਾਰਥ—** ਨਦੀ ਵਧਦੀ ਜਾਏ ਤਾਂ ਸਮੁੰਦਰ ਵਿਚ ਪਹੁੰਚਕੇ ਸਮੁੰਦਰ ਰੂਪ ਹੋ ਜਾਂਦੀ ਹੈ। ਜੇ ਨਦੀ ਵਿਚੋਂ ਪਾਣੀ ਦਾ ਕੋਈ ਰੌ ਵੱਖਰਾ ਹੋ ਵਗੇ ਤਾਂ ਉਹ ਛੋਟਾ ਵਾਹਿੜਾ ਹੋ ਜਾਂਦਾ ਹੈ। ਜੋ ਕਈ ਵੇਰ ਰੇਤਿਆਂ ਵਿਚ ਜਾਕੇ ਸੁੱਕ ਵੀ ਜਾਂਦਾ ਹੈ, ਤਿਵੇਂ ਜੀਵ, ਜੋ ਨਾਮ ਸਿਮਰਦਾ, ਸੰਤੋਖ ਵਿਚ ਆਪਾ ਜਾਲਦਾ, ਸ਼ੁੱਧ ਹੁੰਦਾ ਜਾਂਦਾ ਹੈ, ਉਹ ਖ਼ੁਦਾ ਦੇ ਨਜ਼ਦੀਕ ਹੋ ਜਾਂਦਾ ਹੈ। ਨਜ਼ਦੀਕੀ ਤੋਂ ਵਧਦਾ ਸਾਂਈਂ ਮਿਹਰ ਨਾਲ ਹਰੀ ਰੂਪ ਸਾਗਰ ਵਿਚ ਸਾਗਰ ਹੋ ਜਾਂਦਾ ਹੈ। ਸੋ ਸਿਮਰਨ ਵਿੱਚ ਉੱਪਰ ਦੱਸੀ ਸਬਰ ਦੀ ਧਾਰਨਾ ਦਾ ਇਹ ਮਨੋਰਥ ਹੈ ਕਿ ਤੂੰ ਵਧਕੇ ਸਮੁੰਦਰ ਹੋ ਜਾਵੇਂ। ਜੇ ਸਿਮਰਨ ਤੇ ਸਬਰ ਧਾਰਨ ਨਾ ਕੀਤੇ ਤਾਂ ਸਾਂਈਂ ਤੋਂ ਦੂਰੀ ਵਿਚ ਸੰਸਾਰਾਕਾਰ ਬ੍ਰਿਤੀ ਦੇ ਉਲਝਾਵਾਂ ਵਿਚ ਵਾਹਿੜਾ ਭਾਵ ਛੋਟਾ ਤੇ ਦੁਖੀ ਦਸ਼ਾ ਵਿਚ ਹੋ ਜਾਏਂਗਾ॥੧੧੭॥

| ਮੂਲ | ਅਰਥ |
|---|---|
| **ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ॥ ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥ ੧੧੮ ॥** | ਫ਼ਰੀਦਾ! (ਸਾਂਈਂ ਦੀ ਦਰਗਾਹ ਦੇ) ਦਰਵਾਜ਼ੇ ਦੀ ਫ਼ਕੀਰੀ ਕਠਨ ਹੈ, (ਪਰ ਸਭ ਦੀ) ਪ੍ਰੀਤ ਦਿਖਲਾਵੇ ਦੀ ਪ੍ਰੀਤ (ਪਈ ਦਿਸਦੀ) ਹੈ ਤੇ ਦਰਵੇਸ਼ਾਂ ਵਾਲੀ ਰੀਤੀ ਪਰ ਕੋਈ ਇਕ ਨਹੀਂ ਚਲਦਾ (ਦਿੱਸਦਾ)॥੧੧੮॥ |

**ਪਦਾਰਥ—** ਦਰਵੇਸੀ=ਫ਼ਕੀਰੀ, ਸੰਤਤਾਈ। ਗਾਖੜੀ=ਕਠਨ, ਔਖੀ। ਚੋਪੜੀ=ਉਪਰਲੀ, ਓਪਰੀ, ਦਿਖਲਾਵੇ ਦੀ।

**ਭਾਵਾਰਥ—** ਫ਼ਕੀਰੀ ਦੀ ਕਮਾਈ ਕਠਨ ਘਾਲਾਂ ਵਾਲੀ ਹੈ, ਪਰ ਆਮ ਜੋ ਦਰਵੇਸ਼ ਦਿੱਸਦੇ ਹਨ ਸੋ ਉਤੋਂ ਉਤੋਂ ਦੇ ਦਰਵੇਸ਼ ਹਨ। ਚੋਪੜੀ ਪ੍ਰੀਤ ਦਾ ਭਾਵ ਹੈ, ਉਪਰੋਂ ਉਪਰੋਂ ਚਿਕਨੀਆਂ ਚੋਪੜੀਆਂ ਗੱਲਾਂ ਪ੍ਰੀਤ ਦੀਆਂ ਕਰਨੀਆਂ ਪਰ ਦਿਲ ਵਿਚ ਪ੍ਰੀਤ ਕੋਈ ਨਾ ਹੋਣੀ। ਫ਼ਰੀਦ ਜੀ ਆਪਣਾ ਤਜਰਬਾ ਦੱਸ ਰਹੇ ਹਨ ਕਿ ਜੋ ਅਸਲੀ ਮਰਿਯਾਦਾ ਦਰਵੇਸ਼ਪੁਣੇ ਦੀ ਹੈ, ਉਸ ਪਰ ਕੋਈ ਨਹੀਂ ਚਲ ਰਿਹਾ।

ਦਿਖਾਵੇ ਦੀ ਦਰਵੇਸ਼ੀ ਯਾ ਸੰਤਤਾਈ ਸਦਾ ਵਧੇਰੇ ਜ਼ੋਰਾਂ ਵਿਚ ਰਹੀ ਹੈ, ਪਤਾ ਲਗਾ ਕਿ ਇਹੋ ਹਾਲ ਬਾਬਾ ਫ਼ਰੀਦ ਦੇ ਸਮੇਂ ਵੀ ਸੀ। ਸੰਪ੍ਰਦਾ ਵਿਚ ਕਥਾ ਹੈ ਕਿ ਕਿਸੇ ਫ਼ਕੀਰ ਦੇ ਦੁਆਰੇ, ਉਸਦੀ ਰਸੋਜਣ ਫ਼ਕੀਰ ਦੇ ਕਹਿਣੇ ਤੇ ਫ਼ਰੀਦ ਵਾਸਤੇ ਛੋਲਿਆਂ ਦੇ ਆਟੇ ਦੀ ਲਾਪਸੀ ਜੇਹੀ ਬਣਾਕੇ ਲਿਆਈ; ਨਾ ਵਿਚ ਲੂਣ, ਨਾ ਵਿਚ ਮਿੱਠਾ ਤੇ ਆਟਾ ਸੀ ਪੁਰਾਣਾ। ਫਰੀਦ ਜੀ ਨੇ ਚੱਖੀ ਤਾਂ ਲੂਣ ਮੰਗਿਆ ਤਾਂ ਫ਼ਕੀਰ ਰਸੋਇਣ ਨੂੰ ਗੁਸੇ ਹੋਇਆ ਕਿ ਲੂਣ ਯਾ ਮਿੱਠਾ ਕਿਉਂ ਨਹੀਂ ਪਾਇਆ? ਤਾਂ ਗੋਲੀ ਬੋਲੀ ਮੈਂ ਜਾਤਾ ਸੀ ਕਿ ਇਹ ਜ਼ੁਹਦੀ ਦਰਵੇਸ਼ ਦੀ ਰੋਟੀ ਹੈ ਜੋ ਰਸਕਸ ਤੋਂ ਲੰਘ ਚੁਕਾ ਤੇ ਸਾਂਈਂ ਰਸ ਵਿਚ ਮਗਨ ਹੈ। ਮੈਨੂੰ ਨਹੀਂ ਸੀ ਪਤਾ ਕਿ ਮੈਂ ਕਿਸੇ ਸੁਆਦਾਂ ਪਰਖਣੇ ਵਾਲੇ ਰਸੀਏ ਦਾ ਖਾਣਾ ਤਯਾਰ ਕਰਨਾ ਹੈ। ਇਹ ਸੁਣਕੇ ਫ਼ਰੀਦ ਜੀ ਨੇ ਹਾਹੁਕਾ ਭਰਿਆ ਤੇ ਉਪਰਲਾ ਸ਼ਲੋਕ ਆਪਣੇ ਪਰਿਥਾਇ ਉਚਾਰਨ ਕੀਤਾ ਤੇ ਨਿਜ ਮਨ ਨੂੰ ਸਮੋਧ ਕੀਤਾ। ਅਪਣੀ ਸਾਂਈਂ ਪ੍ਰੀਤ ਨੂੰ ਚੋਪੜੀ ਪ੍ਰੀਤ ਕਿਹਾ, ਤੇ ਦਰਵੇਸ਼ੀ ਨੂੰ ਗਾਖੜੀ ਦਸਿਆ।

ਦਰਵੇਸ਼ ਪਦ ਦੇ ਅਰਥ ਹਨ:- ਜੋ ਦਰਵਾਜ਼ੇ ਤੇ ਲਟਕਿਆ ਰਹੇ। ਜੋ ਮੰਗਣ ਲਈ ਖੜਾ ਰਹੇ। ਸੋ ਜੋ ਸਾਂਈਂ ਦਰ ਦਾ ਦਰਵੇਸ਼ ਹੈ, ਉਹ ਸਾਂਈਂ ਦੀ ਟੇਕ ਤੇ ਹਰ ਵੇਲੇ ਸਾਂਈਂ ਦੇ ਬੂਹੇ-ਸਾਂਈਂ ਦੀ ਹਜ਼ੂਰੀ-ਵਿਚ ਹੀ ਲਟਕਿਆ ਰਹੇ। ਸਬਰ ਸ਼ੁਕਰ ਨਾਲ ਦਰ ਦਰਸ਼ਨ ਦਾ ਪ੍ਰੀਤਮ ਹੋਕੇ ਸਾਬਤ ਕਦਮ ਰਹੇ॥੧੧੮॥

| ਮੂਲ | ਅਰਥ |
|---|---|
| **ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍॥ ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥ ੧੧੯ ॥** | ਤਨ ਤਪੇ ਤਨੂਰ ਵਾਂਙੂੰ ਤੇ ਹੱਡ ਬਾਲਣ (ਵਾਂਙੂੰ) ਬਲਣ, ਜੇ ਪੈਰਾਂ ਨਾਲ ਥੱਕ ਜਾਵਾਂ (ਤਾਂ) ਸਿਰ (ਪਰਨੇ) ਤੁਰ ਪਵਾਂ, (ਜੇ ਇਹ ਕੁਛ ਕਰਨਾ ਬੀ ਪਵੇ ਤਾਂ ਬੀ ਮੈਂ ਕਰਸਾਂ, ਭਲਾ) ਜੇ ਮੈਨੂੰ ਪਿਆਰਾ ਮਿਲ ਪਵੇ॥੧੧੯॥ |

**ਪਦਾਰਥ—** ਬਲੰਨਿ੍=ਬਲਦੇ ਹਨ। ਜੁਲਾਂ=ਮੈਂ ਤੁਰਾਂ। ਪਿਰੀ=ਪਿਆਰਾ।

**ਭਾਵਾਰਥ—** ਜੇਕਰ ਪਰਮੇਸ਼ਰ ਦਾ ਰਸਤਾ ਐਸਾ ਕਠਨ ਹੋਵੇ ਕਿ ਸਰੀਰ ਬਣੇ ਤੰਦੂਰ ਤੇ ਹੱਡ ਵਿਚ ਸੜਨ, ਪੈਰ ਥੱਕ ਜਾਣ ਤੇ ਸਿਰ ਪਰਨੇ ਤੁਰਨਾ ਪਵੇ, ਤਦ ਵੀ ਮੈਂ ਘੱਟ ਨਾ ਕਰਾਂ। ਭਾਵ ਜੇ ਇਸ ਘਾਲ ਨਾਲ ਬੀ ਪਿਆਰਾ ਮਿਲ ਪਵੇ ਤਾਂ ਮੈਂ ਇਹ ਕੁਛ ਜ਼ਰੂਰ ਕਰਾਂ।

ਅਗਲੇ ਸ਼ਲੋਕ ਤੋਂ ਸੰਭਾਵਨਾ ਹੁੰਦੀ ਹੈ ਕਿ ਇਸ ਸ਼ਲੋਕ ਦਾ ਅਰਥ ਐਉਂ ਲਗੇ:- ਸਰੀਰ ਤਪ ਰਿਹਾ ਹੈ ਤੰਦੂਰ ਵਾਂਙੂ, ਹੱਡ ਬਲ ਰਹੇ ਹਨ ਬਾਲਣ ਵਾਂਙੂ, ਪੈਰ ਥਕਣ ਤਾਂ ਤੁਰ ਪੈਂਦਾ ਹਾਂ ਸਿਰ ਪਰਨੇ, ਭਲਾ ਜੇ ਮੈਨੂੰ ਪਯਾਰੇ ਜੀ ਮਿਲ ਪੈਣ। (ਗੁਰੂ ਜੀ ਅੱਗੇ ਉੱਤਰ ਦਿੰਦੇ ਹਨ)।

| ਮੂਲ | ਅਰਥ |
|---|---|
| **ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥ ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥ ੧੨੦ ॥** | ਸਰੀਰ ਨੂੰ ਤੰਦੂਰ ਵਾਂਙੂ ਨਾ ਤਪਾ ਤੇ ਹੱਡਾਂ ਨੂੰ ਬਾਲਣ (ਵਾਂਙੂ) ਨਾ ਬਾਲ, (ਏਨ੍ਹਾਂ) ਸਿਰ ਪੈਰਾਂ ਨੇ ਕੀ ਗਵਾਇਆ ਹੈ? ਆਪਣੇ ਅੰਦਰ ਪਿਆਰੇ ਨੂੰ ਦੇਖ॥੧੨੦॥ |

**ਭਾਵਾਰਥ—** ਭਾਵ ਇਹ ਹੈ ਕਿ ਸਰੀਰ ਨੂੰ ਕਸ਼ਟ ਦਿੱਤਿਆਂ ਰੱਬ ਨਹੀਂ ਮਿਲਦਾ। 'ਘਟਿ ਘਟਿ ਰਾਮ ਹਿਆਲੀਐ' ਪਰਮੇਸ਼ਰ ਆਪਣੇ ਅੰਦਰ ਹੈ, ਸੋ ਅੰਦਰ ਦੇਖ। ਗੁਰੂ ਜੀ ਦਾ ਇਹ ਵਾਕ ਸਲੋਕ ਵਾਰਾਂ ਤੇ ਵਧੀਕ ਮਹਲਾ ੧ ਵਿਚ ਬੀ ਹੈ, ਉਥੇ ਪਾਠ ਹੈ 'ਸਮਾਲਿ' ਤੇ ਏਥੇ ਪਾਠ ਹੈ 'ਨਿਹਾਲ'। ਜੋ ਅਸੂਲ ਇਸ ਸ਼ਲੋਕ ਵਿਚ ਗੁਰੂ ਜੀ ਦੱਸ ਰਹੇ ਹਨ, ਉਹ ਇਹ ਹੈ ਕਿ ਮਨ ਨੂੰ ਸਾਂਈਂ ਵਿਚ ਲਾਉਣ ਵਾਲੀ ਪ੍ਰਾਪਤੀ ਨੂੰ ਸਰੀਰਕ ਕਸ਼ਟਾਂ ਨਾਲ ਪ੍ਰਾਪਤ ਕਰਨ ਦਾ ਖਿਆਲ ਕਿਉਂ ਕੀਤਾ ਜਾਵੇ। ਸਰੀਰ ਤੇ ਹੱਡੀਆਂ, ਸਿਰ ਤੇ ਪੈਰਾਂ ਨੇ ਤਾਂ ਕੁਛ ਵਿਗਾੜ ਨਹੀਂ ਕੀਤਾ, ਵਿਗਾੜ ਤਾਂ ਮਨ ਕਰਦਾ ਹੈ, ਮਨ ਵਿਚ ਸਾਂਈਂ ਵਸਦਾ ਹੈ। ਸੋ ਪਹਿਲਾਂ ਇਹ ਗਜਾਨ ਦ੍ਰਿਸ਼ਟੀ ਪੈਦਾ ਕਰ ਕਿ ਮਨ ਵਿਚ ਸਾਂਈਂ ਵਸਦਾ ਹੈ, ਫੇਰ ਇਸ ਵਿਚ ਧਜਾਨ ਦ੍ਰਿਸ਼ਟੀ ਲਗਾ, ਫੇਰ ਇਸ ਵਿਚ ਪਜਾਰ ਦੀ ਖੈਂਚ ਪਾ। ਏਹ ਗਲਾਂ ਨਾਮ ਨਾਲ ਹੋਣੀਆਂ ਹਨ ਸੋ ਉਸ ਵਿਚ ਲਗਾ। ਇਹ ਹੈ ਅੰਦਰਿ ਪਿਰੀ ਨਿਹਾਲਨ ਦਾ ਤ੍ਰੀਕਾ। ਇਹ ਤ੍ਰੀਕਾ ਕਿਥੋਂ ਲੱਭਣਾ ਹੈ, ਇਹ ਗਲ ਗੁਰੂ ਜੀ ਅਗਲੇ ਸ਼ਲੋਕ ਵਿਚ ਦੱਸਦੇ ਹਨ॥੧੨੦॥

| ਮੂਲ | ਅਰਥ |
|---|---|
| **ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ॥ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥ ੧੨੧ ॥** | ਮੈਂ ਢੂੰਡਦੀ ਹਾਂ ਸਜਣਾਂ ਨੂੰ (ਪਰ) ਸਜਣ (ਤਾਂ) ਮੇਰੇ ਨਾਲ ਹੈ। (ਗੁਰੂ) ਨਾਨਕ (ਜੀ ਕਹਿੰਦੇ ਹਨ) (ਉਹ ਪਰਮੇਸ਼ਰ) ਅਲਖ ਹੈ (ਮਨ ਬਾਣੀ ਇੰਦ੍ਰਿਆਂ ਕਰਕੇ) ਲਖਿਆ ਨਹੀਂ ਜਾਂਦਾ, ਪਰ ਗੁਰਮੁਖ (ਸਜਣ) ਵਿਖਾਲ ਦਿੰਦਾ ਹੈ॥੧੨੧॥ |

**ਪਦਾਰਥ—** ਅਲਖ=ਜੋ ਲਖਿਆ ਨਾ ਜਾਵੇ। ਲਖੀਐ=ਦੇਖਿਆ ਜਾਂਦਾ।

**ਭਾਵਾਰਥ—** ਗੁਰੂ ਵਾਕ ਹੈ:- **'ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰਿ ਦਇਆ॥......ਜਹ ਭੰਡਾਰੁ ਗੋਬਿੰਦ ਕਾ ਖੁਲਿਆ ਜਿਹ ਪ੍ਰਾਪਤਿ ਤਿਹ ਲਇਆ॥'**(ਸੋਰ:ਮ:੫-੩)

ਗੁਰੂ ਜੀ ਦਸਦੇ ਹਨ ਕਿ ਨਾਲ ਵਸਦੇ ਪ੍ਰਭੂ ਨੂੰ ਦੇਖਣ ਲਈ ਗੁਰੂ ਦੀ ਸ਼ਰਣ ਲਓ, ਓਹ ਤੁਹਾਨੂੰ ਅੰਦਰ ਬੈਠਾ ਦਿਖਾਲ ਦੇਵੇਗਾ।

ਇਹ ਸ਼ਲੋਕ ਗੁਰੂ ਰਾਮਦਾਸ ਜੀ ਦਾ ਹੈ ਜੋ ਕਾਨੜੇ ਦੀ ਵਾਰ ਵਿਚ ਬੀ ਆਇਆ ਹੈ। ਪਾਠ ਵਿਚ ਥੋੜਾ ਫਰਕ ਹੈ, ਓਥੇ ਦੂਸਰੀ ਤੁਕ ਦੇ ਸ਼ੁਰੂ ਵਿਚ ਪਦ 'ਜਨ' ਵਧੀਕ ਹੈ ਤੇ ਅਖੀਰ ਤੇ 'ਦੇਇ ਦਿਖਾਲਿ' ਦੀ ਥਾਂ ਪਾਠ ਹੈ 'ਦੇਹਿ ਦਿਖਾਲਿ'। ਭਾਵ ਅਰਥ ਦੋਹਾਂ ਦਾ ਇਕੋ ਹੈ॥੧੨੧॥

| ਮੂਲ | ਅਰਥ |
|---|---|
| **ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥ ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥ ੧੨੨ ॥** | ਹੰਸਾਂ ਨੂੰ ਤਰੰਦਿਆਂ ਦੇਖਕੇ ਬਗਲਿਆਂ ਨੂੰ ਵੀ ਚਾ ਆ ਗਿਆ, ਬਗਲੇ ਵਿਚਾਰੇ ਡੁਬਕੇ ਮਰ ਗਏ, ਸਿਰ ਹੇਠ ਤੇ ਪੈਰ ਉੱਪਰ (ਹੋਕੇ)॥੧੨੨॥ |

**ਪਦਾਰਥ**— ਬਗਾ=ਬਗਲਿਆਂ ਨੂੰ। ਬਪੁੜੇ=ਵਿਚਾਰੇ। ਸਿਰ ਤਲ=ਸਿਰ ਹੇਠਾਂ। ਪਾਉ=ਪੈਰ।

**ਭਾਵਾਰਥ**— ਭਾਵ ਦ੍ਰਿਸ਼ਟਾਂਤ ਦਾ ਇਹ ਹੈ ਕਿ ਕਪਟੀ ਸਾਧੂਆਂ ਨੂੰ ਸਚੇ ਸੰਤ ਦੇਖਕੇ ਚਾ ਆਇਆ ਕਿ ਅਸੀਂ ਵੀ ਤਰੀਏ, ਪਰ ਤਰਨ ਦੀ ਜਾਚ ਨਾ ਜਾਣਨ ਕਰਕੇ ਡੁਬ ਗਏ। ਭਾਵ ਇਹ ਕਿ ਸੰਤਾਂ ਦੀ ਰੀਸ ਦੰਭੀ ਸੰਤ ਕਰ ਲੈਂਦੇ ਹਨ। ਪਰ ਸੰਤ ਆਪਣੇ ਸਤਜ ਮਾਰਗ ਤੇ ਚਲਦੇ ਸੰਸਾਰ ਸਾਗਰ ਉਪਰ ਹੰਸਾਂ ਦੀ ਤਰ੍ਹਾਂ ਤਰਦੇ ਰਹਿੰਦੇ ਹਨ। ਦੰਭੀ ਉਸੇ ਸੰਸਾਰ ਦੇ ਕਿਨਾਰੇ ਖੜੇ ਸਮਾਧੀ ਲਾਈ ਸੰਸਾਰਕ ਭੋਗਾਂ ਦੇ ਸਾਮਾਨ ਪ੍ਰਾਪਤ ਕਰਦੇ ਉਸੇ ਸੰਸਾਰ ਸਾਗਰ ਵਿਚ ਡੁਬ ਮਰਦੇ ਹਨ। ਆਵਾਗਵਨ ਦੇ ਚੱਕਰ ਵਿਚ ਭ੍ਰਮਦੇ ਗੋਤੇ ਖਾਂਦੇ ਰਹਿੰਦੇ ਹਨ।

ਪਿਛਲੇ ਸ਼ਲੋਕ ਵਿਚ ਗੁਰੂ ਦੁਆਰਾ ਤਰਨੇ ਦਾ ਉਪਦੇਸ਼ ਸੀ। ਇਥੇ ਖ਼ਬਰਦਾਰ ਕੀਤਾ ਹੈ ਕਿ ਜਿਵੇਂ ਸਚੇ ਸੰਤ ਹੁੰਦੇ ਹਨ, ਓਸ ਤਰ੍ਹਾਂ ਦੇ ਦਿਖਾਵੇ ਵਿਚ ਦੰਭੀ ਹੁੰਦੇ ਹਨ। ਸੱਚੇ ਸੰਤ ਆਪ ਤਰਦੇ ਹੋਰਨਾਂ ਨੂੰ ਤਾਰਦੇ ਹਨ, ਪਰ ਦੰਭੀ ਆਪ ਡੁਬਦੇ ਤੇ ਜਗਤ ਨੂੰ ਡੋਬਦੇ ਹਨ। ਇਸ ਲਈ ਅਗਲੇ ਸ਼ਲੋਕ ਵਿਚ ਖ਼ਬਰਦਾਰ ਕਰਦੇ ਹਨ, ਕਿ ਦੰਭੀਆਂ ਤੋਂ ਬਚੋ।

ਇਹ ਉਪਰਲਾ ਸ਼ਲੋਕ ਤੀਸਰੀ ਪਾਤਸ਼ਾਹੀ ਜੀ ਦਾ ਹੈ ਜੋ ਵਡਹੰਸ ਦੀ ਵਾਰ ਵਿਚ ਹੈ। ਇਥੋਂ ਦੇ ਤੇ ਉਥੋਂ ਦੇ ਪਾਠ ਦਾ ਥੋੜਾ ਫਰਕ ਹੈ। 'ਦੇਖਿ' ਦੀ ਥਾਂ ਪਾਠ 'ਵੇਖਿ' ਹੈ ਅਤੇ 'ਬਗਾ ਆਇਆ' ਦੀ ਥਾਂ ਉਥੇ ਪਾਠ ਹੈ 'ਬਗਾਂ ਭਿ ਆਯਾ'। ਅਰਥ ਭਾਵ ਇਕੋ ਹੈ॥੧੨੨॥

| ਮੂਲ | ਅਰਥ |
|---|---|
| **ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ॥ ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥ ੧੨੩ ॥** | ਮੈਂ (ਉਸ ਨੂੰ) ਜਾਤਾ ਸੀ ਕਿ ਰਾਜਹੰਸ ਹੈ, ਤਾਂ ਮੈਂ ਸੰਗ ਕੀਤਾ ਸੀ, ਜੇ ਪਤਾ ਹੁੰਦਾ ਕਿ ਵਿਚਾਰਾ ਬਗਲਾ ਹੈ, ਤਾਂ ਜਨਮ ਭਰ (ਕਦੇ ਬੀ ਉਸ ਨਾਲ ਇਹ) ਸਰੀਰ ਛੁਹਣ ਨਾਂ ਦੇਂਦੀ॥੧੨੩॥ |

**ਪਦਾਰਥ**— ਵਡਹੰਸੁ=ਰਾਜਹੰਸ। ਬਪੁੜਾ=ਵਿਚਾਰਾ। ਭੇੜੀ=ਲਾਵਾਂ, ਛੁਹਾਵਾਂ।

**ਭਾਵਾਰਥ**— ਕਪਟੀ ਨੂੰ ਸੰਤ ਜਾਣਕੇ ਮੈਂ ਸੰਗ ਕੀਤਾ। ਜੇ ਮੈਨੂੰ ਪਹਿਲੇ ਪਤਾ ਲਗਦਾ ਤਾਂ ਭੁੱਲ ਕੇ ਵੀ ਨੇੜੇ ਨਾ ਢੁਕਦਾ। ਕਿਸੇ ਜਗਜਾਸੂ ਪ੍ਰਤਿ ਉਪਦੇਸ਼ ਹੋਇਆ ਹੈ ਕਿ ਤੂੰ ਹੁਣ ਤਕ ਦੰਭੀ ਸੰਤ ਦਾ ਸੰਗ ਕੀਤਾ ਹੈ ਤਾਂ ਸ਼ਾਂਤੀ ਪ੍ਰਾਪਤ ਨਹੀਂ ਹੋਈ। ਜਗਜਾਸੂ ਨੇ ਉਤਰ ਦਿਤਾ:- ਪਾਤਸ਼ਾਹ! ਮੈਂ ਤਾਂ ਤੱਤ ਵਿਵੇਕੀ ਸੰਤ ਸਮਝਕੇ ਸਤਿਸੰਗਤ ਕੀਤੀ ਸੀ, ਜੇ ਪਤਾ ਹੁੰਦਾ ਕਿ ਉਹ ਦੰਭੀ ਹੈ ਤਾਂ ਮੈਂ ਉਸ ਦੇ ਨੇੜੇ ਨਹੀਂ ਸੀ ਫਟਕਣਾ। ਧ੍ਵਨੀ ਵਿਚ ਉਪਦੇਸ਼ ਹੈ ਕਿ ਸੰਗਤ ਸਦਾ ਅਸਲੀ ਗੁਰਮੁਖ ਤੱਤ ਵਿਵੇਕੀ ਪੁਰਖ ਦੀ ਕਰੋ, ਦੰਭੀਆਂ ਤੋਂ ਬਚੋ। ਇਹ ਸ਼ਲੋਕ ਬੀ ਸ੍ਰੀ ਗੁਰੂ ਅਮਰ ਦਾਸ ਜੀ ਦਾ ਹੈ ਜੋ ਵਡਹੰਸ ਦੀ ਵਾਰ ਵਿਚ ਬੀ ਹੈ, ਪਾਠ ਦਾ ਥੋੜਾ ਫਰਕ ਹੈ। ਏਥੇ ਪਾਠ ਹੈ: 'ਤਾ ਮੈ ਕੀਤਾ ਸੰਗੁ' ਪਰ ਵਡਹੰਸ ਦੀ ਵਾਰ ਵਿਚ ਪਾਠ ਹੈ: 'ਤਾ ਮੈ ਕੀਆ ਸੰਗੁ'। ਫਿਰ ਇਥੇ ਪਾਠ ਹੈ: 'ਜਨਮਿ ਨ ਭੇੜੀ ਅੰਗੁ' ਤੇ ਓਥੇ ਪਾਠ ਹੈ 'ਤ ਜਨਮਿ ਨ ਦੇਦੀ ਅੰਗੁ'।

ਵਡਹੰਸ ਕੀ ਵਾਰ ਵਾਲੀ ਤੁਕ ਦੇ ਪਾਠ 'ਦੇਦੀ' ਨੇ ਨਿਰਸੰਸੇ ਕਰ ਦਿਤਾ 'ਭੇੜੀ' ਦਾ ਅਰਥ ਬੀ ਇਸਤ੍ਰੀ ਲਿੰਗ ਵਿਚ ਕਰਨਾ ਹੈ:- ਮੈਂ ਨਾਂ ਭੇੜਦੀ॥੧੨੩॥

ਅਗਲਾ ੧੨੪ ਸਲੋਕ ਗੁਰੂ ਨਾਨਕ ਜੀ ਦਾ ਹੈ।

| ਮੂਲ | ਅਰਥ |
|---|---|
| **ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ ॥ ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥ ੧੨੪ ॥** | ਕੀ ਹੰਸ ਤੇ ਕੀ ਬਗਲਾ, ਜਿਸ ਉਤੇ (ਸਾਹਿਬ) ਕ੍ਰਿਪਾ ਦ੍ਰਿਸ਼ਟੀ ਕਰ ਦੇਵੈ (ਸੋ ਕਰ ਦੇਵੇ)। (ਗੁਰੂ) ਨਾਨਕ (ਜੀ ਕਹਿੰਦੇ ਹਨ) ਜੇ ਉਸ ਨੂੰ ਭਾਵੇ, ਤਦ ਕਾਵਾਂ ਨੂੰ ਬੀ ਹੰਸ ਕਰ ਦੇਂਦਾ ਹੈ॥੧੨੪॥ |

**ਪਦਾਰਥ**— ਨਦਰਿ=ਕ੍ਰਿਪਾ ਦ੍ਰਿਸ਼ਟੀ। ਕਾਗਹੁ=ਕਾਂ ਤੋਂ।

**ਭਾਵਾਰਥ**— ਕਪਟੀ ਸੰਤ ਮਾੜੇ ਤਾਂ ਹਨ, ਪਰ ਇਹ ਅਸੰਭਵ ਨਹੀਂ ਕਿ ਉਹ ਚੰਗੇ ਸੰਤ ਨਾ ਬਣ ਸਕਣ। ਪਰਮੇਸ਼ਰ ਜੇ ਕ੍ਰਿਪਾ ਕਰੇ ਤਦ ਕਾਵਾਂ ਦੇ ਹੰਸ ਕਰ ਦੇਂਦਾ ਹੈ, ਬਗਲੇ ਦੇ ਹੰਸ ਕਰਨੇ ਉਸਦੇ ਅੱਗੇ ਕੀ ਮੁਸ਼ਕਲ ਗਲ ਹੈ। ਚਾਹੋ ਕੋਈ ਹੰਸ ਹੋਵੇ ਚਾਹੋ ਹੋਵੇ ਬਗੁਲਾ, ਜਿਸ ਉਤੇ ਸਾਂਈਂ ਕ੍ਰਿਪਾ ਦ੍ਰਿਸ਼ਟੀ ਕਰ ਦੇਵੇ ਉਹ ਹੰਸ ਬਣ ਜਾਂਦਾ ਹੈ। ਸਗੋਂ ਸਾਂਈਂ ਤਾਂ ਐਸਾ ਸਮਰਥ ਤੇ ਮਿਹਰ ਦਾ ਮਾਲਕ ਹੈ ਕਿ ਕਾਂ ਨੂੰ ਵੀ ਹੰਸ ਬਣਾ ਦੇਂਦਾ ਹੈ। ਭਾਵ ਇਹ ਹੈ ਕਿ ਰਬ ਜੇ ਤੁੱਠ ਪਵੇ ਤਾਂ ਦੰਭੀ ਨੂੰ ਵੀ ਪਲਟਾ ਦੇਕੇ ਸੰਤ ਬਣਾ ਦੇਂਦਾ ਹੈ। ਦੰਭੀ ਤਾਂ ਫੇਰ ਕੁਛ ਦਿਖਾਵੇ ਮਾਤ੍ਰ ਹੀ ਪਰਮਾਰਥਿਕ ਅਮਲ ਕਰਦਾ ਹੈ, ਸਾਂਈਂ ਚਾਹੇ ਤਾਂ ਪਾਪੀ ਨੂੰ ਵੀ ਸੰਤ ਬਣਾ ਸਕਦਾ ਹੈ।

ਇਹ ਸ਼ਲੋਕ ਸਿਰੀ ਰਾਗ ਦੀ ੨੦ਵੀਂ ਵਾਰ ਵਿਚ ਵੀ ਹੈ ਤੇ ਗੁਰੂ ਨਾਨਕ ਦੇਵ ਜੀ ਦਾ ਹੈ। ਪਾਠ ਵਿਚ ਇਤਨਾ ਫਰਕ ਹੈ ਕਿ ਏਥੇ ਪਾਠ ਹੈ 'ਨਦਰਿ ਧਰੇ' ਤੇ ਓਥੇ ਪਾਠ ਹੈ 'ਨਦਰਿ ਕਰੇਇ'। ਫਿਰ ਏਥੇ ਪਾਠ ਹੈ 'ਜੇ ਤਿਸੁ ਭਾਵੈ', ਉਥੇ ਪਾਠ ਹੈ 'ਜੋ ਤਿਸੁ ਭਾਵੈ'।

**ਸੂਚਨਾ**-ਤੀਸਰੀ ਪਾਤਸ਼ਾਹੀ ਦੇ ਸ਼ਲੋਕਾਂ ਪਰ ਪਹਿਲੀ ਪਾਤਸ਼ਾਹੀ ਦਾ ਇਹ ਸ਼ਲੋਕ ਇਹ ਦੱਸਣ ਲਈ ਰੱਖਿਆ ਹੈ ਕਿ ਦੰਭੀ ਸੰਤਾਂ ਦਾ ਸੁਧਾਰ ਵੀ ਸਾਂਈਂ ਕਰ ਸਕਦਾ ਹੈ। ਅਪਣੇ ਦੋਸ਼ਾਂ ਕਰਕੇ ਉਨ੍ਹਾਂ ਦਾ ਸੁਧਾਰ ਕਠਨ ਤਾਂ ਸਮਝਿਆ ਜਾਵੇ, ਪਰ ਅਸੰਭਵ ਨਾ ਸਮਝਿਆ ਜਾਵੇ, ਅਰ ਵਾਹਿਗੁਰੂ ਦੀ ਸਰਬ ਸ਼ਕਤਿਮਾਨਤਾ ਦੇ ਦਾਇਰੇ ਤੋਂ ਬਾਹਰ ਨਾ ਸਮਝਿਆ ਜਾਵੇ। ਓਹ ਚਾਹੇ ਤਾਂ ਪਾਪੀਆਂ ਨੂੰ ਬੀ ਸੰਤ ਬਣਾ ਸਕਦਾ ਹੈ। ਇਸ ਤੋਂ ਇਹ ਬੀ ਸਿਟਾ ਨਿਕਲਿਆ ਕਿ ਦੰਭੀ ਭੀ ਨਿਰਾਸ ਨਾਂ ਹੋਣ; ਜੇ ਹੋਸ਼ ਆ ਜਾਵੇ ਤਾਂ ਸਾਈਂ ਸ਼ਰਣ ਪੈ ਜਾਣ, ਓਹ ਤਾਰਨੇ ਨੂੰ ਸਮਰਥ ਹੈ। ਦੰਭੀਆਂ ਤੇ ਪਾਪੀਆਂ ਦੀ ਨਿਰਾਸ਼ਾ ਕਟਾ ਦਿਤੀ ਤੇ ਆਸ ਬਨ੍ਹਾ ਦਿਤੀ ਜੋ ਓਹ ਬੀ ਉਦਮ ਵਿਚ ਆ ਜਾਣ। ਗੁਰੂ ਨਾਨਕ ਦੇਵ ਜੀ ਨੇ ਸਜਣ ਠਗ ਤੇ ਕੌਡੇ ਰਾਖਸ਼ ਵਰਗੇ ਘੋਰ ਪਾਪੀ ਘਰੀਂ ਜਾਕੇ ਤਾਰੇ ਸਨ॥੧੨੪॥

| ਮੂਲ | ਅਰਥ |
|---|---|
| **ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ॥ ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥ ੧੨੫ ॥** | (ਮੈਂ ਸੰਸਾਰ ਰੂਪੀ) ਤਲਾ (ਦੇ ਵਿਚ ਦਾ ਇਕ) ਪੰਛੀ (ਹਾਂ ਤੇ) ਇਕੱਲਾ ਹਾਂ ਤੇ ਫਾਹੀ ਲਾਉਣ ਵਾਲੇ ਪੰਜਾਹ ਹਨ। ਇਹ ਸਰੀਰ ਲਹਿਰਾਂ ਵਿਚ ਫਸ ਗਿਆ ਹੈ, (ਹੁਣ) ਹੇ ਅਕਾਲ ਪੁਰਖ! (ਕੇਵਲ) ਤੇਰੀ ਆਸ ਹੈ॥੧੨੫॥ |

**ਪਦਾਰਥ**— ਸਰਵਰ=ਤਲਾ, ਸਮੁੰਦਰ। ਪੰਖੀ=ਜੀਵ ਰੂਪੀ। ਹੇਕੜੋ=ਇਕ ਇਕੱਲਾ। ਫਾਹੀਵਾਲ=ਫਾਹੀ ਲਾਉਣ ਵਾਲੇ, ਜੀਵ ਨੂੰ ਫਸਾਉਣ ਵਾਲੇ। ਸਚੇ=ਹੇ ਅਕਾਲ ਪੁਰਖ!

**ਭਾਵਾਰਥ**— ਹੇ ਕਰਤਾਰ! ਸੰਸਾਰ ਵਿਚ (ਮੇਰਾ) ਜੀਵ ਇਕ ਪੰਛੀ ਦੀ ਤਰ੍ਹਾਂ ਹੈ ਅਰ ਕਾਮ ਕ੍ਰੋਧਾਦਿ ਪਚਾਸੋਂ ਪਰਤਾਵੇ ਫਸਾਉਣੇ ਵਾਲੇ ਹਨ ਤੇ ਕੋਈ ਸਹਾਈ ਨਹੀਂ ਹੈ। ਇਹ ਮਨ ਤ੍ਰਿਸ਼ਨਾ ਆਦਿਕ ਲਹਿਰਾਂ ਵਿਚ ਫਸ ਗਿਆ ਹੈ, ਮੇਰੇ ਵਿਚ ਬਚਣ ਦੀ ਤਾਕਤ ਨਹੀਂ ਰਹੀ, ਜੇਕਰ ਤੂੰ ਰੱਖੇਂ ਤਾਂ ਕੁਝ ਬਣ ਸਕਦਾ ਹੈ। ਮੈਂ ਆਪਣਾ ਭਰੋਸਾ ਛਡਿਆ, ਹੁਣ ਤੇਰੀ ਸ਼ਰਣ ਹਾਂ, ਕਿਵੇਂ ਰਖ ਲੈ। ਵਿਪਤਾ ਦੀ ਅਤਿਸਯਤਾ ਨੇ ਸਾਂਈਂ ਤੇ ਅਨਿੰਨ ਟੇਕ ਬਨ੍ਹਵਾ ਦਿੱਤੀ ਹੈ। ਫਾਹੀਵਾਲ ਪਚਾਸ ਦਾ ਭਾਵ ਹੈ ਕਿ ਅਨੇਕਾਂ ਪਰਤਾਵੇ ਤੇ ਲੁਭਾਇਮਾਨਤਾਈਆਂ ਹਨ ਜੋ ਜੀਵ ਨੂੰ ਅਪਣੇ ਵਿਚ ਫਸਾਕੇ ਇਸ ਦੀ ਭਗਤੀ ਗਜਾਨ ਸਾਧਨ ਸੰਪੱਤੀ ਦੀ ਉਡਾਰੀ ਨੂੰ ਰੋਕ ਦੇਂਦੀਆਂ ਹਨ, ਪਰ ਸੰਪ੍ਰਦਾ ਦੇ ਦਾਨ ਪਚਾਸ ਫਾਹੀਵਾਲ ਐਉਂ ਗਿਣ ਬੀ ਦੇਂਦੇ ਹਨ:- ੩ ਗੁਣ, ੪ ਅੰਤਹਕਰਣ, ੫ ਗਜਾਨ ਇੰਦ੍ਰੇ, ੫ ਕਰਮ ਇੰਦ੍ਰੇ, ੧੪ ਇਨ੍ਹਾਂ ਦੇ ਵਿਸ਼ਯ, ੧੪ ਇਨ੍ਹਾਂ ਦੇ ਦੇਵਤੇ, ੫ ਕਾਮ ਕ੍ਰੋਧ ਆਦਿ ਵਿਕਾਰ, ਕੁੱਲ ੫੦॥੧੨੨॥

| ਮੂਲ | ਅਰਥ |
|---|---|
| **ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥ ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥ ੧੨੬ ॥** | ਕਿਹੜਾ ਉਹ ਅੱਖਰ ਹੈ ਕਿਹੜਾ ਉਹ ਗੁਣ ਹੈ, ਕਿਹੜਾ ਉਹ ਸ੍ਰੇਸ਼ਟ ਮੰਤਰ ਹੈ, ਉਹ ਵੇਸ ਕਿਹੜਾ ਹੈ (ਜੋ) ਮੈਂ ਕਰਾਂ (ਤੇ) ਜਿਸ ਨਾਲ ਕੰਤ (ਮੇਰੇ) ਵਸ ਹੋ ਜਾਵੇ॥੧੨੬॥ |

**ਪਦਾਰਥ**— ਮਣੀਆ ਮੰਤੁ=ਸ੍ਰੇਸ਼ਟ ਮੰਤ੍ਰ*।

**ਭਾਵਾਰਥ**— ਇਹ ਪ੍ਰਸ਼ਨ ਹਨ, ਕਿ ਪਤੀ ਦੇ ਵੱਸ ਕਰਨ ਦੇ ਕੀ ਉਪਾਉ ਹਨ? ਸ੍ਰੇਸ਼ਟ ਗਲਾਂ ਪੁੱਛੀਆਂ ਹਨ ਕਿ ਵੇਸ ਕਿਹੜਾ ਧਾਰਨ ਕਰਾਂ, ਮੰਤ੍ਰ ਕਿਹੜਾ ਜਪਾਂ, ਗੁਣ ਕੀਹ ਕੀਹ ਧਾਰਨ ਕਰਾਂ, ਅਖਰ (ਇਕ ਅਖਰ ਰੂਪ ਬੀਜ ਮੰਤ੍ਰ) ਕਿਹੜਾ ਹੈ?॥੧੨੬॥

ਅਗੇ ਗੁਰੂ ਜੀ ਉੱਤਰ ਦਿੰਦੇ ਹਨ:-

| ਮੂਲ | ਅਰਥ |
|---|---|
| **ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥ ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥ ੧੨੭ ॥** | ਨਿਉਣਾ ਤਾਂ ਉਹ ਅਖਰ ਹੈ, ਖਵਣ (ਖਿਮਾ ਕਰਨੀ) ਇਹ ਗੁਣ (ਹੈ) ਤੇ ਜੀਭ ਸ੍ਰੇਸ਼ਟ ਮੰਤ੍ਰ ਹੈ। ਹੇ ਭੈਣ! ਏਹ ਤ੍ਰੈਏ ਵੇਸ ਕਰ, ਤਦ ਪਤੀ (ਤੇਰੇ) ਵਸ ਵਿਚ ਆ ਜਾਏਗਾ*॥੧੨੭॥ |

**ਪਦਾਰਥ**— ਨਿਵਣੁ=ਨਿਉਣਾ। ਖਵਣੁ=ਖਿਮਾ ਕਰਨੀ, ਜਰਨਾ, ਸਹਾਰਨਾ।

**ਭਾਵਾਰਥ**— ਸਭ ਤੋਂ ਆਪ ਨੂੰ ਬੁਰਾ ਜਾਨਣਾ, ਦੂਜੇ ਦਾ ਕਉੜਾ ਬਚਨ ਸਹਾਰਨਾ ਤੇ ਨਾਮ ਜਪਣਾ, ਇਨ੍ਹਾਂ ਤਿੰਨਾਂ ਨੂੰ ਕਿਸੇ ਵੇਲੇ ਵੀ ਨਾ ਭੁਲਾਉਣਾ, ਇਨ੍ਹਾਂ ਵਿਚ ਪਰਪੱਕ ਹੋਇਆਂ ਪਰਮੇਸ਼ੁਰ ਮਿਲਦਾ ਹੈ। ਪਰਮਾਰਥ ਦੀ ਬੀ ਸਿੱਧੀ ਇਸੇ ਨਾਲ ਹੁੰਦੀ ਹੈ।

---

* ਮਣਿ+ਮੰਤ੍ਰ=ਰਤਨ ਰੂਪ ਮੰਤ੍ਰ। ਸ੍ਰੇਸ਼ਟ ਮੰਤ੍ਰ। ਐਉਂ ਬੀ ਲਾਉਂਦੇ ਹਨ, ਅਖਰ=ਮੰਤ੍ਰ ਦੇ ਅਖਰ। ਗੁਣ=ਤਾਗਾ। ਮਣੀਆਂ=ਮਣਕੇ। ਮੰਤ=ਮੰਤ੍ਰ।

ਸ਼ਲੋਕ ੧੨੬ ਪ੍ਰਸ਼ਨਾਂ ਦਾ ਹੈ ਤੇ ਸ਼ਲੋਕ ੧੨੭ ਉਤਰਾਂ ਦਾ ਹੈ। ਉਂਞ ਤਾਂ ਪਤਾ ਨਹੀਂ ਲਗਦਾ ਕਿ ਕਿਸ ਦੇ ਉਤਰ ਪ੍ਰਸ਼ਨ ਹਨ, ਪਰ ਪੁਰਾਤਨ ਜਨਮ ਸਾਖੀ ਵਿਚ ੩੨ਵੀਂ ਸਾਖੀ ਵਿਚ ਲਿਖਿਆ ਹੈ:- 'ਤਾਂ ਫਿਰ ਪੀਰ ਪੁਛਣਾ ਕੀਤਾ' ਅਗੇ ਇਹ ਸ਼ਲੋਕ ੧੨੬ਵਾਂ ਦਿਤਾ ਹੈ। ਫੇਰ ਲਿਖਿਆ ਹੈ:- 'ਤਾਂ ਫਿਰਿ ਬਾਬੇ ਜਵਾਬੁ ਕੀਤਾ'। ਅਗੇ ਫਿਰ ਸ਼ਲੋਕ ੧੨੭ਵਾਂ ਉਪਰਲਾ ਦਿਤਾ ਹੈ। ਜਿਸ ਦਾ ਮਤਲਬ ਇਹ ਹੋਇਆ ਕਿ ਪ੍ਰਸ਼ਨ ਬਾਬੇ ਫ਼ਰੀਦ ਦੇ ਹਨ। ਤੇ ਉਤਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿਤੇ ਹਨ। ਸ਼ਲੋਕਾਂ ਵਿਚ ਨਾ ਗੁਰੂ ਜੀ ਦਾ ਨਾਮ ਹੈ ਤੇ ਨਾ ਬਾਬੇ ਫਰੀਦ ਦਾ॥੧੨੭॥

| ਮੂਲ | ਅਰਥ |
|---|---|
| **ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥ ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥ ੧੨੮ ॥** | ਅਕਲ ਦੇ ਹੁੰਦਿਆਂ ਇਆਣਾ ਬਣੇ, ਜ਼ੋਰ ਦੇ ਹੁੰਦਿਆਂ ਨਿਰਬਲ ਬਣੇ, ਅਣਹੋਂਦੇ (ਅਪਣੇ) ਆਪ ਨੂੰ ਵੰਡ ਦੇਵੇ, ਕੋਈ ਐਸਾ ਹੋਵੇ ਤਦ ਭਗਤ ਸਦਾਵੇ॥੧੨੮॥ |

**ਪਦਾਰਥ**— ਮਤਿ=ਅਕਲ। ਤਾਣ=ਬਲ। ਨਿਤਾਣਾ=ਨਿਰਬਲ। ਅਣਹੋਦੇ ਆਪੁ=ਅਣਹੋਦੇ ਆਪ ਨੂੰ।

**ਭਾਵਾਰਥ**— ਭਾਵ ਇਹ ਹੈ ਕਿ ਉਪਰਲੇ ਕਹੇ ਤਿੰਨੇ ਵੇਸ ਧਾਰਨ ਕਰੇ ਅਰ ਉਨ੍ਹਾਂ ਵੇਸਾਂ ਨੂੰ ਐਉਂ ਨਿਬਾਹੇ। ਅਕਲ ਹੁੰਦਿਆਂ ਅਕਲ ਨਾ ਦਿਖਾਲੇ, ਸ਼ਕਤੀ ਨੂੰ ਰੱਖਕੇ ਅਸ਼ਕਤਿ ਬਣੇ, ਅਣਹੋਂਦੇ ਆਪ ਨੂੰ ਵੰਡ ਦੇਵੇ। ਅਣਹੋਂਦੇ ਵਿਚੋਂ ਕੋਈ ਕੀ ਵੰਡੇ? ਹੁੰਦਾ ਭਾਵੇਂ ਅਤਿ ਥੋੜਾ ਹੋਵੇ, ਉਸ ਵਿਚੋਂ ਤਾਂ ਕੋਈ ਵੰਡੇ ਜੈਸੇ ਗੁਰੂ ਬਾਬੇ ਨੇ ਇਕ ਤਿਲ ਬੀ ਵੰਡ ਦਿਤਾ ਸੀ। ਇਸ ਸ਼ੰਕਾ ਦੇ ਕਾਰਨ ਪੁਰਾਤਨ ਦਾਨੇ ਐਉਂ ਭਾਵ ਕੱਢਿਆ ਕਰਦੇ ਸਨ: ਪਦ ਹੈਨ- 'ਅਣਹੋਦੇ ਆਪੁ। ਅਰਥ ਹਨ- ਅਣਹੋਂਦੇ ਆਪ ਨੂੰ। ਸੋ 'ਅਣਹੋਂਦਾ ਆਪਾ' ਹੈ-ਹਉਮੈਂ। ਜੋ ਹੈ ਨਹੀਂ ਪਰ ਲਗਦੀ ਹੈ ਕਿ 'ਹੈ'। ਉਸ 'ਅਣਹੋਂਦੇ ਅਪਣੇ ਆਪ' ਨੂੰ ਵੰਡ ਦੇਵੇ, ਭਾਵ ਹਉਮੈ ਨੂੰ ਦੂਰ ਕਰੇ। ਅਪਣੇ ਆਪੇ ਨਾਲ ਨਾਂ ਲਾਈ ਰਖੇ। ਐਸਾ ਕਾਰਜ ਜੋ ਕਰ ਲਵੇਗਾ, ਓਹੀ ਗਜਾਨਵਾਨ ਹੋਵੇਗਾ। ਪੂਰਨ ਬੁੱਧੀ ਦੇ ਹੁੰਦਿਆਂ ਬਾਲਕ ਵਾਂਙੂ ਰਹੇਗਾ ਤੇ ਸਰਬ ਬਲ ਦੇ ਹੁੰਦਿਆਂ ਨਮ੍ਰੀ ਭੂਤ ਵਰਤੇਗਾ, ਓਹੀ ਅਸਲ ਭਗਤ ਹੋਵੇਗਾ॥੧੨੮॥

| ਮੂਲ | ਅਰਥ |
|---|---|
| **ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥ ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥ ੧੨੯ ॥** | ਇਕ ਫਿਕਾ (ਬੋਲ) ਨ ਬੋਲ (ਕਿਉਂਕਿ) ਸਭਨਾਂ ਵਿਚ ਸਚਾ ਮਾਲਕ (ਪਰਮੇਸ਼ਰ) ਹੈ। ਹਿਰਦਾ ਨ ਕਿਸੇ ਦਾ ਢਾਹ (ਕਿਉਂਕਿ ਹਿਰਦੇ ਰੂਪੀ) ਰਤਨ ਸਭ ਅਮੋਲਕ ਹਨ॥੧੨੯॥ |

**ਪਦਾਰਥ**— ਫਿਕਾ ਜੋ ਸੁਆਦੀ ਨਾਂ ਹੋਵੇ ਭਾਵ ਜੋ ਪਿਆਰਾ ਨਾ ਲਗੇ। ਗਾਲਾਇ=ਬੋਲ। ਧਣੀ=ਪਤੀ। ਹਿਆਉ=ਹਿਰਦਾ। ਮਾਣਕ=ਲਾਲ, ਰਤਨ।

**ਭਾਵਾਰਥ**— ਫਿਕਾ ਵਾਕ ਬੋਲਕੇ ਕਿਸੇ ਦਾ ਬੀ ਦਿਲ ਦੁਖਾਉਣੋਂ ਰੋਕਦੇ ਹਨ। ਦਿਲ ਨੂੰ ਅਗਲੇ ਸ਼ਲੋਕ ਵਿਚ ਮਾਣਕ ਦਸਦੇ ਹਨ, ਇਥੇ ਦੱਸਦੇ ਹਨ ਕਿ ਮਾਣਕ ਸਾਰੇ ਅਮੋਲਕ ਹਨ। ਕਿਉਂ ਦਿਲ ਰੂਪੀ ਮਾਣਕ ਅਮੋਲਵੇਂ ਹਨ? ਇਸ ਲਈ ਕਿ ਸਭਨਾਂ ਹਿਰਦਿਆਂ ਵਿਚ ਪਰਮੇਸ਼ਰ ਵਸਦਾ ਹੈ, ਸੋ ਜਦ ਦਿਲ ਦੁਖੇਗਾ ਦਿਲ ਵਿਚ ਬੈਠੇ ਪਰਮੇਸ਼ਰ ਤਕ ਠੁਹਕਰ ਪਹੁੰਚੇਗੀ।

ਇਸ ਨੂੰ ਹੋਰ ਵਧੇਰੇ ਖ੍ਹੁਲਦੇ ਹਨ:-

| ਮੂਲ | ਅਰਥ |
|---|---|
| **ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥ ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥ ੧੩੦॥** | ਸਭਨਾਂ ਦੇ ਮਨ ਮਾਣਕ (ਅਮੋਲਕ ਰਤਨ) ਹਨ, (ਕੋਈ ਮਨ ਬੀ) ਠਾਹਣਾ (ਦੁਖਾਉਣਾ) ਮੂਲੋਂ ਹੀ ਚੰਗਾ ਨਹੀਂ, ਜੇ ਤੈਨੂੰ ਪਿਆਰੇ (ਪਰਮੇਸ਼ਰ ਦੇ ਮਿਲਣ) ਦੀ ਸਿੱਕ ਹੈ (ਤਾਂ) ਹਿਰਦਾ ਨਾ ਦੁਖਾਈਂ ਕਿਸੇ ਦਾ॥੧੩੦॥ |

**ਪਦਾਰਥ**— ਮਾਣਿਕ=ਲਾਲ ਰੰਗ ਦਾ ਰਤਨ, ਲਾਅਲ, ਰਤਨ। ਮਨ ਨੂੰ ਮੋਤੀ ਨਾਲ ਰਲਾ ਬੋਲਦੇ ਹਨ। ਗੁਰਬਾਣੀ ਵਿਚ ਬੀ 'ਮਨ ਮੋਤੀ' ਪਦ ਆਇਆ ਹੈ; ਇਸ ਕਰਕੇ ਏਥੇ ਬੀ 'ਮਾਣਕ' ਦਾ ਅਰਥ ਮੋਤੀ ਲਾ ਲੈਂਦੇ ਹਨ, ਹਿਰਦਾ। ਠਾਹੁਣ=ਤੋੜਨਾ, ਦੁਖਾਉਣਾ। ਮੂਲਿ=ਮੂਲੋਂ। ਮਚਾਂਗਵਾ=ਚੰਗਾ ਨਹੀਂ। ਪਿਰੀਆ=ਪਿਆਰਾ। ਸਿਕ=ਪ੍ਰੀਤ। ਹਿਆਉ=ਹੀਆ। ਠਾਹੇ=ਦੁਖਾਵੇ। ਕਹੀਦਾ=ਕਿਸੇ ਦਾ।

**ਭਾਵਾਰਥ**— ਫਿਰ ਜ਼ੋਰ ਦਿੰਦੇ ਹਨ ਕਿ ਜੇ ਤੈਨੂੰ ਪਤੀ ਦੇ ਮਿਲਣ ਦੀ ਚਾਹ ਹੈ ਤਾਂ ਕਿਸੇ ਦਾ ਹਿਰਦਾ ਨਾ ਦੁਖਾਈਂ।

ਏਥੇ ਸਪਸ਼ਟ ਹੋ ਗਿਆ ਕਿ ਮਨਾਂ ਵਿਚ ਮਨਾਂ ਦਾ ਮਾਲਕ ਪ੍ਰਭੂ ਪ੍ਰੀਤਮ ਵਸਦਾ ਹੈ, ਮਨ ਦੇ ਦੁਖਿਆਂ ਠੁਹਕਰ ਪ੍ਰੀਤਮ ਤਕ ਪੁਜੇਗੀ, ਇਸ ਕਰਕੇ ਇਹ ਕੰਮ ਮੂਲੋਂ ਚੰਗਾ ਨਹੀਂ। ਚੰਗਾ ਕੰਮ ਕੀਹ ਹੈ? ਗੁਰੂ ਜੀ ਫੁਰਮਾਉਂਦੇ ਹਨ:-

> **'ਸਭ ਮਹਿ ਰਵਿ ਰਹਿਆ ਪ੍ਰਭੁ ਏਕੈ**
> **ਪੇਖਿ ਪੇਖਿ ਨਾਨਕ ਬਿਗਸਾਈ'॥੩॥੮॥** [ਕਾਨੜਾ ਮ:੫]

-ਇਤੀ-



## ਬੂਟੀ

ਅਲਫ਼ ਅੱਲਾ ਚੰਬੇ ਦੀ ਬੂਟੀ,
ਮਨ ਮੁਰਸ਼ਦ ਮੇਰੇ ਲਾਈ ਹੂ।

ਨਫ਼ੀ[1] ਅਸਬਾਤ[2] ਦਾ ਮਿਲਿਆ ਪਾਨੀ,
ਹਰ ਬੂਟੇ ਹਰ ਜਾਈ[3] ਹੂ।

ਬੂਟੀ ਅੰਦਰ ਮੁਸ਼ਕ ਮਚਾਇਆ,
ਜਾਂ ਫੁਲਨ ਪਰ ਆਈ ਹੂ।

ਹਜ਼ਰਤ ਬਾਹੂ ਮੈ ਤਿਸ ਤੋਂ ਸਦਕੇ,
ਜਿਨ ਮੁਰਸ਼ਦ ਬੂਟੀ ਲਾਈ ਹੂ।

---

੧. ਘਟਾਓ। ੨. ਜੋੜ। ੩. ਹਰ ਜਗ੍ਹਾ।